# ਮਹਾਂ ਨੂਰ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ਬਾਲਕ ਸਤਿਗੁਰੂ ਨੇ ਜਦੋਂ ਮਾਤ-ਲੋਕ ਵਿਚ ਪਹਿਲੀ ਵਾਰ ਅੱਖ ਉਘਾੜੀ ਤਾਂ ਸੱਚ ਨਿਆਂ ਨੂੰ ਅਗੰਮੀ ਪਨਾਹ ਅਤੇ ਜ਼ੁਲਮ ਦੀਆਂ ਸਫਾਂ ਵਲ੍ਹੇਟ ਦੇਣ ਦਾ ਦਰਗਾਹੀ ਇਲਹਾਮ ਹੋਇਆ।

*-ਡਾ. ਕਰਮ ਸਿੰਘ ਕਪੂਰ*

ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀਂ ਸਨ ਗੁਆਉਂਦੇ।

*-ਗੁਰਬਖਸ਼ ਸਿੰਘ ਪ੍ਰੀਤਲੜੀ*

ਜਿਹੜੀ ਗੱਲ ਇਸ ਸੰਪਰਦਾ ਦੀ ਮੈਨੂੰ ਸਭ ਤੋਂ ਵਧੇਰੇ ਪ੍ਰਭਾਵਤ ਕਰਦੀ ਹੈ ਉਹ ਨਾਮਧਾਰੀਆਂ ਦਾ ਕਿਰਤ ਵਿਚ ਮਾਣ ਮਹਿਸੂਸ ਕਰਨਾ ਹੈ।

*-ਕਰਤਾਰ ਸਿੰਘ ਦੁੱਗਲ*

ਮਹਾਰਾਜ ਦਾ ਦਰਸਨ ਲਾਭ ਮੇਰੇ ਲਈ ਤੁਰਦਾ ਫਿਰਦਾ ਅਸ਼ੀਰਵਾਦ ਸਿੱਧ ਹੋਇਆ।

*-ਦੇਵਿੰਦਰ ਸਤਿਆਰਥੀ*

ਹਿੰਦੂ ਸਿੱਖ ਏਕਤਾ ਦਾ ਜਜ਼ਬਾ ਉਹਨਾਂ ਅੰਦਰੋਂ ਫੁੱਟ-ਫੁੱਟ ਨਿਕਲਦਾ ਸੀ ਅਤੇ ਉਹ ਫਿਰਕੂ ਖਿੱਚੋਤਾਣ ਤੇ ਬੜੇ ਦੁਖੀ ਸਨ।

*-ਹਰਕਿਸ਼ਨ ਸਿੰਘ ਸੁਰਜੀਤ*

ਉਹ ਬੜੇ ਅਣਖ ਵਾਲੇ ਵੱਡ-ਪੁਰਖ ਸਨ।

*-ਸੋਹਨ ਸਿੰਘ ਜੋਸ਼*

ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਜੋ ਮਿੱਠਤ ਹੈ ਅਤੇ ਕਸਿਸ਼ ਹੈ ਉਸ ਦਾ ਕਾਰਨ ਕੀ ਹੈ - ਇਕ ਅਨੂਪਮ ਭਗਤੀ, ਅਨੂਪਮ ਤਿਆਗ, ਅਨੂਪਮ ਪਿਆਰ।

*-ਰਣਬੀਰ ਜੀ*

ਰਾਜਨੀਤੀ ਅਤੇ ਧਰਮ ਦਾ ਜੋ ਸੁਮੇਲ ਵੀਹਵੀ ਸਦੀ ਦੇ ਨਾਮਧਾਰੀਆਂ ਵਿਚ ਵਿਖਾਈ ਦੇਂਦਾ ਹੈ ਉਹ ਹੋਰਥੇ ਦੁਰਲਭ ਹੈ। ਇਸ ਸੁਮੇਲ ਦੇ ਆਗੂ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ।

*-ਡਾ. ਹਰਿਭਜਨ ਸਿੰਘ*

# ਮਹਾਂ ਨੂਰ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸੰਪਾਦਕ

ਪ੍ਰੀਤਮ ਸਿੰਘ 'ਆਰਸੀ'



ਨਵਯੁਗ ਪਬਲਿਸ਼ਰਜ਼, ਦਿੱਲੀ

**MAHAAN NOOR**

**Sri Satguru Partap Singh Ji**

1992



ਪ੍ਰਕਾਸ਼ਕ
ਨਵਯੁਗ ਪਬਲਿਸ਼ਰਜ਼
ਪਲਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ, ਦਿੱਲੀ

ਛਾਪਕ
ਨਵਯੁਗ ਪ੍ਰੈਸ
ਪਲਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ, ਦਿੱਲੀ

ਮੁੱਲ : 400 ਰੁਪਏ

ISBN 81-85267-86-3

# ਦਰਪਣ

## ਸੰਗੀਤ ਦੀ ਛਹਿਬਰ



## ਪਸ਼ੂ ਧਨ ਦਾ ਮਹੱਤਵ



## ਸਮਾਜਕ ਕਲਿਆਨ



## ਵਿਵਿਹਾਰਕ



## ਅਭੁੱਲ ਯਾਦਾਂ

# ਸੰਪਾਦਕ ਵੱਲੋਂ

ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵੱਲੋਂ ਸਤਿਗੁਰਾਂ ਦੀ ਜਨਮ ਸ਼ਤਾਬਦੀ ਮਨਾਈ ਜਾਣ ਦੇ ਸਿਲਸਿਲੇ ਵਿਚ ਆਪ ਜੀ ਦੇ ਜੀਵਨ ਤੇ ਘਾਲ ਬਾਰੇ ਸਾਹਿਤ ਪ੍ਰਕਾਸ਼ਤ ਕਰਨ ਦਾ ਜੋ ਬੀੜਾ ਚੁਕਿਆ ਗਿਆ ਸੀ, ਉਹਨੂੰ ਸਿਰੇ ਚੜ੍ਹਾਉਣ ਸੰਬੰਧੀ ਤਕੜਾ ਕੰਮ ਪੂਰਾ ਕੀਤਾ ਜਾ ਚੁਕਿਆ ਹੈ। ਇਸੇ ਮਨੋਰਥ ਦੀ ਪ੍ਰਾਪਤੀ ਦੇ ਸਿਲਸਿਲੇ ਵਿਚ ਸ: ਹਰਵਿੰਦਰ ਸਿੰਘ ਹੰਸਪਾਲ, ਮੈਂਬਰ ਪਾਰਲੀਮੈਂਟ, ਮੈਨੂੰ ਮਿਲੇ, ਅਤੇ ਸਤਿਗੁਰਾਂ ਬਾਰੇ ਇਕ ਸਰਬੰਗੀ ਤੇ ਪ੍ਰਤਿਨਿਧੀ ਗ੍ਰੰਥ ਦੇ ਸੰਪਾਦਨ ਤੇ ਪ੍ਰਕਾਸ਼ਨ ਦਾ ਕਾਰਜ ਮੈਨੂੰ ਸੌਂਪਿਆ।

ਨਾਮਧਾਰੀ ਸੰਪਰਦਾਏ ਨਾਲ ਸਾਡੇ ਪਰਵਾਰ ਦੇ ਬੜੇ ਨੇੜਵੇਂ ਤੇ ਨਿਘੇ ਸੰਬੰਧ ਰਹੇ ਹਨ। ਮੈਂ ਨਿਜੀ ਤੌਰ ਤੇ ਨਾਮਧਾਰੀ ਰਹਿਣੀ ਬਹਿਣੀ ਤੋਂ ਅਤੇ ਨਾਮਧਾਰੀ ਕਿਰਦਾਰ ਤੋਂ ਪ੍ਰਭਾਵਤ ਰਿਹਾ ਹਾਂ। ਮੈਨੂੰ ਸਤਿਗੁਰਾਂ ਦੇ ਦਰਸ਼ਨਾਂ ਦਾ ਸੁਭਾਗ ਵੀ ਇਕ ਤੋਂ ਬਹੁਤੀ ਵਾਰ ਪ੍ਰਾਪਤ ਹੋਇਆ ਹੈ, ਤੇ ਫੇਰ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪ੍ਰੇਰਨਾਮਈ ਮੁਲਾਕਾਤਾਂ ਮੇਰੀਆਂ ਅਭੁੱਲ ਯਾਦਾਂ ਹਨ। ਇਹਨਾਂ ਸਭਨਾਂ ਗੱਲਾਂ ਨੇ ਮਿਲ ਕੇ ਮੈਨੂੰ ਇਸ ਕਾਰਜ ਦਾ ਬੀੜਾ ਚੁਕਣ ਦੀ ਪ੍ਰੇਰਨਾ ਦਿਤੀ।

ਇਹ ਕਾਰਜ ਜਿਵੇਂ ਕਿ ਜਾਪਦਾ ਹੈ, ਉਸ ਤਰ੍ਹਾਂ ਦਾ ਸੌਖਾ ਨਹੀਂ ਸੀ। ਕਈ ਮੁਸ਼ਕਲਾਂ, ਕਈ ਸਮਸਿਆਵਾਂ ਦਾ ਸਾਹਮਣਾ ਕਰਨਾ ਪਿਆ। ਮੈਨੂੰ ਕਰੀਬ-ਕਰੀਬ ਦੋ ਹਜ਼ਾਰ ਪੰਨੇ ਦੀ ਸਮਗਰੀ ਦਿਤੀ ਸੀ ਜਿਸ ਵਿਚੋਂ ਸਾਢੇ ਤਿੰਨ ਸੌ ਪੰਨਿਆਂ ਦੀ ਚੋਣ ਕਰਨੀ ਸੀ।

ਮੈਨੂੰ ਸਰਦਾਰ ਸੋਭਾ ਸਿੰਘ ਆਰਟਿਸਟ ਦੀ ਰਚਨਾਵਲੀ "ਕਲਾ ਵਾਹਿਗੁਰੂ ਦੀ" ਦੇ ਸੰਪਾਦਨ ਤੇ ਪ੍ਰਕਾਸ਼ਨ ਦੇ ਸਿਲਸਿਲੇ ਵਿਚ ਜੋ ਤਜਰਬਾ ਹਾਸਲ ਹੋਇਆ ਸੀ, ਉਹ ਸਤਿਗੁਰਾਂ ਦੇ ਜੀਵਨ ਤੇ ਕੰਮ ਬਾਰੇ ਇਹ ਗ੍ਰੰਥ ਤਿਆਰ ਕਰਨ ਵਿਚ ਮੇਰਾ ਸਹਾਈ ਬਣਿਆ। ਸਮਗਰੀ ਦੀ ਚੋਣ, ਫ਼ਰੇਮਵਰਕ ਉਲੀਕਣ ਤੇ ਸੰਪਾਦਨ ਵੇਲੇ ਜਿਨ੍ਹਾਂ ਗੱਲਾਂ ਨੂੰ ਉਚੇਚੇ ਤੌਰ ਤੇ ਮੁਖ ਰਖਿਆ ਗਿਆ ਉਹ ਹਨ ਦੁਹਰਾਉ ਤੋਂ ਬਚਣਾ, ਲਿਖਣ-ਵਿਧੀ (ਸ਼ੈਲੀ), ਅਤੇ ਸ਼ਬਦ-ਜੋੜ।

ਮਹਾਂਪੁਰਖਾਂ ਦੇ ਜੀਵਨ ਚਿਤ੍ਰਨ ਲਗਿਆਂ ਲੇਖਕਾਂ ਵਲੋਂ ਕੁਝ ਗੱਲਾਂ ਅਤੇ ਘਟਨਾਵਾਂ ਦਾ ਦੁਹਰਾਇਆ ਜਾਣਾ ਕੁਦਰਤੀ ਗੱਲ ਹੈ, ਪਰ ਪੁਸਤਕ ਰੂਪ ਵਿਚ ਦੇਣ ਲਗਿਆਂ ਸੰਪਾਦਕ ਲਈ ਜ਼ਰੂਰੀ ਹੋ ਜਾਂਦਾ ਹੈ ਕਿ ਇਸ ਦੁਹਰਾਉ ਨੂੰ ਘੱਟ ਤੋਂ ਘੱਟ ਕਰੇ, ਪਰ ਸੰਬੰਧਤ ਲੇਖ ਦੀ ਰੂਹ ਨੂੰ ਕੋਈ ਜ਼ਰਬ ਨਾ ਲੱਗਣ ਦੇਵੇ, ਅਤੇ ਸਮੁਚੀ ਰਚਨਾ ਵਿਚੋਂ ਮਹਾਂਪੁਰਖ ਦੀ ਸ਼ਖ਼ਸੀਅਤ ਪੂਰੇ ਜਲੌ ਵਿਚ ਪ੍ਰਗਟ ਹੋਵੇ।

ਚੋਣ ਕਰਨ ਲਗਿਆਂ ਮੈਂ ਲਿਖਣ-ਵਿਧੀ ਨੂੰ ਬਹੁਤ ਮਹੱਤਵ ਦਿਤਾ ਹੈ, ਜਿਨ੍ਹਾਂ ਲਿਖਤਾਂ ਵਿਚ ਕੋਈ

ਨਾ ਕੋਈ ਨਵੀਂ ਗੱਲ ਨਹੀਂ ਆਖੀ ਗਈ, ਅਤੇ ਲੇਖਕ ਨੇ ਆਪਣਾ ਵਖਰਾ ਅੰਦਾਜ਼ ਕਾਇਮ ਰਖਣ ਦੀ ਕੋਸ਼ਿਸ਼ ਨਹੀਂ ਕੀਤੀ, ਤੇ ਲਿਖਤ ਅੰਤ ਵਿਚ ਲੋੜੋਂ ਬਹੁਤੀ ਸਰਲ ਤੇ ਨਿਰੋਲ ਦੁਹਰਾਉ ਵਾਲੀ ਹੀ ਜਾਪੀ, ਉਹਨੂੰ ਕਢ ਦਿਤਾ ਗਿਆ, ਇਸ ਗੱਲ ਤੇ ਧਿਆਨ ਕੇਂਦਰਤ ਕੀਤਾ ਗਿਆ ਕਿ ਲੇਖਕ ਸਤਿਗੁਰਾਂ ਦੇ ਵਿਅਕਤਿਤਵ ਦੇ ਕਿਸੇ ਨਾ ਕਿਸੇ ਪੱਖ ਨੂੰ ਕਲਾਮਈ ਢੰਗ ਨਾਲ ਜਾਂ ਜ਼ਿੰਦਗੀ ਵਰਗੀ ਹੀ ਸਰਲਤਾ ਨਾਲ, ਪ੍ਰਗਟਾਉਣ ਦਾ ਜਤਨ ਕਰ ਰਿਹਾ ਹੈ।

ਅੰਤ ਵਿਚ, ਫ਼ਰੇਮਵਰਕ ਤਿਆਰ ਕੀਤਾ ਗਿਆ। ਪਾਠਕਾਂ ਦੀ ਦਿਲਚਸਪੀ ਵਧਾਉਣ ਅਤੇ ਸਤਿਗੁਰੂ ਜੀ ਦੇ ਜੀਵਨ ਤੇ ਕਾਰਜ ਨੂੰ ਸਮਝਣ ਤੇ ਪਹਿਚਾਨਣ ਵਿਚ ਸੌਖ ਪੈਦਾ ਕਰਨ ਲਈ ਚੁਣੀਆਂ ਗਈਆਂ ਲਿਖਤਾਂ ਦਾ ਵਰਗੀਕਰਣ ਕੀਤਾ ਗਿਆ, ਅਤੇ ਇਨ੍ਹਾਂ ਨੂੰ ਦਸਾਂ ਵਰਗਾਂ ਵਿਚ ਵੰਡ ਕੇ ਪੁਸਤਕ ਦੇ ਨੈਣ-ਨਕਸ਼ ਚਮਕਾਉਣ ਤੇ ਦਿਲ-ਫ਼ਰੇਬ ਬਣਾਉਣ ਦੇ ਮਨੋਰਥ ਦੀ ਪ੍ਰਾਪਤੀ ਕੀਤੀ ਗਈ।

ਸ਼ਬਦ-ਜੋੜਾਂ ਦੀ ਇਕਸਾਰਤਾ ਵੱਲ ਲੋੜੀਂਦਾ ਧਿਆਨ ਨਹੀਂ ਦਿਤਾ ਜਾਂਦਾ। ਇਸ ਕੰਮ ਨੂੰ ਵੀ ਪੂਰਾ ਮਹੱਤਵ ਦਿਤਾ ਗਿਆ ਹੈ। ਮਿਸਾਲ ਵਜੋਂ, ਸਤਿਗੁਰਾਂ ਦੇ ਨਾਂ ਦੇ ਅੱਖਰ-ਜੋੜ ਵਖ ਵਖ ਲੇਖਾਂ ਵਿਚ ਤਾਂ ਛਡੋ, ਇਕੋ ਲੇਖ ਵਿਚ ਦੋ ਤਰ੍ਹਾਂ ਕੀਤੇ ਗਏ ਮਿਲੇ, ਪਰਤਾਪ ਸਿੰਘ ਤੇ ਪ੍ਰਤਾਪ ਸਿੰਘ। ਇਸ ਤਰ੍ਹਾਂ ਦੀਆਂ ਭੁੱਲਾਂ ਲਈ ਸਾਹਿਤਕਾਰੀ ਵਿਚ ਕੋਈ ਗੁੰਜਾਇਸ਼ ਨਹੀਂ ਹੁੰਦੀ। ਇਸੇ ਤਰ੍ਹਾਂ ਜਿਥੇ ਉਰਦੂ ਤੇ ਫ਼ਾਰਸੀ ਤੋਂ ਪੰਜਾਬੀ ਵਿਚ ਵਰਤੇ ਜਾਂਦੇ ਕੁਝ ਸ਼ਬਦਾਂ ਦੇ ਗ, ਫ, ਖ, ਜ, ਅੱਖਰਾਂ ਦੇ ਪੈਰੀਂ ਬਿੰਦੀ ਲਗਣੀ ਜ਼ਰੂਰੀ ਹੈ, ਉਹ ਲਾ ਦਿਤੀ ਗਈ ਹੈ, ਅਤੇ ਕਈ ਲਫ਼ਜ਼ਾਂ ਦੇ ਗ਼ਲਤ ਰੂਪ ਦੀ ਥਾਂ ਸ਼ੁਧ ਰੂਪ ਦੇ ਦਿਤਾ ਗਿਆ ਹੈ।

ਅੰਤ ਵਿਚ, ਮੈਂ ਇਹੋ ਕਹਿਣਾ ਚਾਹਾਂਗਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੂਪ ਨੂੰ ਪੂਰਣ ਸੰਪੂਰਣਤਾ ਵਿਚ ਪਾਠਕਾਂ ਸਾਹਮਣੇ ਰਖਣ ਦਾ ਜਤਨ ਕੀਤਾ ਗਿਆ ਹੈ। ਇਸ ਕੋਸ਼ਸ਼ ਵਿਚ ਮੈਂ ਕਿਥੋਂ ਤਕ ਸਫਲ ਹੋਇਆ ਹਾਂ, ਇਸ ਦਾ ਨਿਰਣਾ ਆਮ ਪਾਠਕਾਂ ਉੱਤੇ, ਖ਼ਾਸ ਕਰ ਕੇ ਸਾਹਿਤਕ ਸੂਝ ਵਾਲੇ ਪਾਠਕਾਂ ਉੱਤੇ ਛਡਦਾ ਹਾਂ।

ਨਵਯੁਗ ਪਬਲਿਸ਼ਰਜ਼, ਦਿੱਲੀ

ਪ੍ਰੀਤਮ ਸਿੰਘ

# ਪਰਵੇਸ਼

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ, ਕੀਤੀ ਗਈ ਇਕ ਗੋਸ਼ਟੀ ਵਿਚ, ਪੜ੍ਹੇ ਗਏ, ਆਪਣੇ ਪਰਚੇ ਵਿਚ, ਡਾ. ਹਰਿਭਜਨ ਸਿੰਘ ਜੀ ਨੇ ਲਿਖਿਆ ਕਿ, "ਇਤਿਹਾਸਕ ਕਾਲ ਕ੍ਰਮ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਖ਼ੁਦ ਕਾਂਗਰਸ ਨਾਮਧਾਰੀ ਲਹਿਰ ਵਿਚ ਸ਼ਾਮਲ ਹੋਈ ਜਾਪਦੀ ਹੈ। ਜੋ ਕੁਝ ਕਾਂਗਰਸ ਨੇ ਪ੍ਰੋਗਰਾਮ ਵਾਂਗ ਅਪਨਾਇਆ, ਉਹ ਨਾਮਧਾਰੀਆਂ ਦੇ ਧਰਮ ਦਾ ਅੰਗ ਬਣ ਚੁੱਕਾ ਸੀ।"

ਦੇਸ਼ ਦੀ ਸੁਤੰਤਰਤਾ ਲਈ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ, ਉਹਨਾਂ ਦੇ ਦੱਸੇ ਰਾਹ 'ਤੇ ਚਲ ਕੇ, ਨਾਮਧਾਰੀ ਸਿੱਖ, ਸਿਰ ਧੜ ਦੀ ਬਾਜ਼ੀ ਲਾ ਕੇ ਵੀ ਜੂਝਦੇ ਰਹੇ ਹਨ। ਉਹਨਾਂ ਦਾ ਆਤਮਕ ਬਲ ਉਹਨਾਂ ਦੀ ਬਹੁਤ ਵੱਡੀ ਸ਼ਕਤੀ ਸੀ। ਇਸ ਬਲ ਨੂੰ ਕਾਇਮ ਰੱਖਣ ਲਈ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਨਾਮਧਾਰੀ ਸਿੱਖਾਂ ਵਿਚ ਨਾਮ ਸਿਮਰਨ, ਹਵਨ ਯੱਗ, ਗੁਰਬਾਣੀ ਦੇ ਪਾਠ ਕਰਨ ਤੇ ਬਲ ਦਿੱਤਾ। ਉਹਨਾਂ ਨੇ ਆਪ ਵੀ ਭਾਰੀ ਤਪੱਸਿਆ ਕੀਤੀ ਅਤੇ ਸੁੱਚ-ਸੋਧ ਰਹਿਤ-ਮਰਯਾਦਾ ਦਾ ਪਰਵਾਹ ਚਲਾਇਆ। ਬਰਤਾਨਵੀ ਹਕੂਮਤ ਨਾਲ ਅਸਹਿਯੋਗ ਅਤੇ ਸੁਦੇਸ਼ੀ ਦਾ ਪ੍ਰਚਾਰ ਪ੍ਰਸਾਰ ਜਾਰੀ ਰੱਖਿਆ। ਸਭ ਨੂੰ ਇਕ ਝੰਡੇ ਹੇਠ ਲਿਆਉਣਾ, ਗੁਰਮਤਿ ਅਤੇ ਸ਼ਾਸਤਰੀ ਸੰਗੀਤ ਦੀ ਸੇਵਾ ਸੰਭਾਲ ਕਰਨੀ, ਪਸ਼ੂ ਧਨ ਨੂੰ ਉੱਨਤ ਕਰਨਾ ਅਤੇ ਇਸਤਰੀ ਜਾਤੀ ਨੂੰ ਸਮਾਨਤਾ ਦਿਵਾਉਣੀ ਵੀ ਆਪ ਦੇ ਮਹੱਤਵਪੂਰਨ ਕਾਰਜ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਸਮੇਂ, ਤਾਂ ਸਿੱਖ, ਉਹਨਾਂ ਦੇ ਅਮਲੀ ਕਾਰਜਾਂ ਤੇ ਉਪਦੇਸ਼ਾਂ ਤੋਂ ਅਗਵਾਈ ਲੈਂਦੇ ਸਨ। 1959 ਈ. ਵਿਚ ਆਪ ਦੇ ਦੇਹ ਦਾ ਉਹਲਾ ਕਰਨ ਪਿਛੋਂ, ਆਪ ਜੀ ਦੇ ਕਾਰਨਾਮਿਆਂ ਨੂੰ ਕਲਮਬੰਦ ਕਰ ਕੇ ਸਾਧ ਸੰਗਤ ਦੇ ਭਲੇ ਲਈ, ਉਸ ਤਕ ਪਹੁੰਚਾਇਆ ਜਾਣਾ ਸ਼ੁਰੂ ਕੀਤਾ ਗਿਆ ਤਾਂਕਿ ਸਾਰੇ ਇਤਿਹਾਸਕ ਪੱਖੋਂ ਵੀ ਸੂਝਵਾਨ ਹੁੰਦੇ ਰਹਿਣ।

ਸਤਿਗੁਰੂ ਜਗਜੀਤ ਸਿੰਘ ਜੀ ਵੀ ਗੁਰ-ਮਰਯਾਦਾ ਦੇ ਧਾਰਨੀ ਹੋਣ ਲਈ ਆਪਣੇ ਸਿੱਖਾਂ ਨੂੰ ਪ੍ਰੇਰਨਾ ਦੇਂਦੇ ਰਹਿੰਦੇ ਹਨ। ਆਪ, ਉਹਨਾਂ ਦੀ ਸਦਗੁਣਾਂ ਦੇ ਧਾਰਨੀ ਗੈਰ-ਨਾਮਧਾਰੀਆਂ ਨਾਲ ਜੋੜੀ ਰੱਖਣ ਲਈ ਵੀ ਅਗਵਾਈ ਕਰਦੇ ਹਨ। ਇਤਿਹਾਸ ਨੂੰ ਜਨ-ਸਧਾਰਨ ਤਕ ਪਹੁੰਚਾਉਣ ਲਈ ਉੱਦਮ ਬਖ਼ਸ਼ਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਮਨਾਉਣ ਲਈ, ਕਮੇਟੀ ਦੀ ਸਥਾਪਨਾ ਵੀ ਆਪ ਜੀ ਨੇ ਹੀ ਕੀਤੀ। ਇਹ ਕਮੇਟੀ ਸਾਹਿਤ ਪ੍ਰਕਾਸ਼ਨ ਦਾ ਕਾਰਜ ਵੀ ਕਰ ਰਹੀ ਹੈ।

ਇਹ ਗ੍ਰੰਥ — 'ਮਹਾਂ ਨੂਰ' — ਏਸੇ ਕਮੇਟੀ ਨਾਲ ਸਲਾਹ ਮਸ਼ਵਰਾ ਕਰ ਕੇ ਹੀ ਤਿਆਰ ਕੀਤਾ ਗਿਆ ਹੈ। ਭਾਪਾ ਪ੍ਰੀਤਮ ਸਿੰਘ ਜੀ ਵਲੋਂ ਸੰਪਾਦਿਤ ਇਹ ਗ੍ਰੰਥ, ਇਕ ਵਿਲੱਖਣ ਰਚਨਾ ਹੈ। ਜੇ ਕਿਹਾ ਜਾਏ ਕਿ ਏਨਾ ਵਧੀਆ, ਵੱਡ-ਆਕਾਰੀ, ਉੱਚ ਪੱਧਰੀ ਸਮਗਰੀ ਭਰਪੂਰ, ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਅਤੇ ਹੋਰ ਵਧੀਆ ਤਸਵੀਰਾਂ ਸਹਿਤ, ਆਕਰਸ਼ਨ ਗ੍ਰੰਥ ਪਹਿਲੀ ਵਾਰ ਪ੍ਰਕਾਸ਼ਤ ਹੋ ਰਿਹਾ ਹੈ ਤਾਂ ਅਤਿ-ਕਥਨੀ ਨਹੀਂ ਹੋਵੇਗੀ। ਸ਼ਲਾਘਾਯੋਗ ਗੱਲ ਇਹ ਵੀ ਹੈ ਕਿ ਇਸ ਮਹਾਨ ਕਾਰਜ ਦਾ ਸੂਤਰਪਾਤ, ਭਾਪਾ ਜੀ ਨੇ ਆਪ ਕੀਤਾ। ਇਸ ਦਾ ਕਾਰਨ ਵੀ ਉਹਨਾਂ ਦਾ ਸਤਿਗੁਰੂ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਹੋਣਾ ਅਤੇ ਖ਼ੁਦ ਨਾਮਧਾਰੀ ਹੋਣਾ ਹੀ ਹੈ। ਉਹਨਾਂ ਨੇ 1928 ਈਸਵੀ ਵਿਚ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤੇ ਦੇ ਵਿਚਾਰਾਂ ਤੋਂ ਪ੍ਰਭਾਵਤ ਹੋ ਕੇ ਨਨਕਾਣਾ ਸਾਹਿਬ ਵਿਖੇ, ਅੰਮ੍ਰਿਤ ਛਕਿਆ ਸੀ। ਉਹ ਆਪ ਲਿਖਦੇ ਹਨ ਕਿ :

"ਅੰਮ੍ਰਿਤ ਪ੍ਰਚਾਰ ਦੇ ਸਿਲਸਿਲੇ ਵਿਚ ਏਸੇ ਪਵਿੱਤਰ ਅਵਸਰ ਤੇ ਮੈਨੂੰ ਅੰਮ੍ਰਿਤ ਛਕਣ ਦਾ ਸੁਭਾਗ ਪ੍ਰਾਪਤ ਹੋਇਆ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਅੰਮ੍ਰਿਤ ਦੀ ਦਾਤ ਨੇ ਹੀ ਮੈਨੂੰ ਜ਼ਰੂਰ ਕੁਝ ਅਜਿਹਾ ਬਖ਼ਸ਼ਿਆ ਜੋ ਮੇਰੀ ਸ਼ਖ਼ਸੀਅਤ ਦਾ, ਮੇਰੇ ਸੁਭਾਉ ਦਾ, ਸਦਾ ਲਈ ਅੰਗ ਬਣ ਗਿਆ।"

ਅੰਮ੍ਰਿਤ ਅਤੇ ਆਪਣੇ ਅੰਦਰ ਵੱਸੀ ਨਾਮ ਦੀ ਕਣੀ ਕਾਰਨ ਹੀ ਭਾਪਾ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਐਨੇ ਵਧੀਆ ਤਰੀਕੇ ਨਾਲ ਪੇਸ਼ ਕਰਨ ਵਿਚ ਸਫਲ ਹੋਏ ਹਨ।

ਇਹਨਾਂ ਨੇ ਸਤਿਗੁਰੂ ਜੀ ਦੇ ਸਾਗਰ ਵਰਗੇ ਵਿਸ਼ਾਲ ਜੀਵਨ ਦੇ ਵੱਖ ਵੱਖ ਪਹਿਲੂਆਂ ਨੂੰ 10 ਹਿੱਸਿਆਂ ਵਿਚ ਵੰਡਿਆ ਹੈ। ਹਰ ਹਿੱਸੇ ਨੂੰ ਇਤਿਹਾਸਕ ਪਿਛੋਕੜ, ਅਵਿਤਰਣ, ਕਲਾਧਾਰੀ ਪ੍ਰਤਿਭਾ ਆਦਿ ਸਿਰਲੇਖ ਦਿੱਤਾ ਹੈ। ਹਰ ਹਿੱਸੇ ਵਿਚ ਕਈ ਲੇਖਾਂ ਰਾਹੀਂ ਭਰਪੂਰ ਸਮਗਰੀ ਦਿੱਤੀ ਹੈ। ਪਾਠਕ ਸਹਿਜੇ ਹੀ ਆਪਣੇ ਸੁਹਜ-ਸੁਆਦ ਅਨੁਸਾਰ, ਪੜ੍ਹਨ ਸਮੇਂ, ਕਿਸੇ ਵੀ ਪੱਖ ਬਾਰੇ ਪੂਰਨ ਸਮਗਰੀ ਤੇ ਭਰਪੂਰ ਜਾਣਕਾਰੀ, ਪ੍ਰਾਪਤ ਕਰ ਲੈਂਦਾ ਹੈ।

'ਮਹਾਂ ਨੂਰ' ਵਿਚ ਤਿੰਨ ਦਰਜਨ ਤੋਂ ਵਧ ਸਮਰੱਥ ਲੇਖਕਾਂ ਦੀਆਂ, ਉੱਤਮ ਰਚਨਾਵਾਂ ਸ਼ਾਮਲ ਕੀਤੀਆਂ ਗਈਆਂ ਹਨ।

ਗੁਰਬਖ਼ਸ਼ ਸਿੰਘ ਪ੍ਰੀਤਲੜੀ, ਅਵਤਾਰ ਸਿੰਘ ਆਜ਼ਾਦ, ਐਸ. ਐਸ. ਅਮੋਲ, ਦੇਵਿੰਦਰ ਸਤਿਆਰਥੀ, ਕਰਤਾਰ ਸਿੰਘ ਦੁੱਗਲ, ਡਾ. ਹਰਿਭਜਨ ਸਿੰਘ, ਡਾ. ਸਵਿੰਦਰ ਸਿੰਘ ਉੱਪਲ, ਡਾ. ਕਰਨਜੀਤ ਸਿੰਘ ਆਦਿ ਪੰਜਾਬੀ ਸਾਹਿੱਤ ਜਗਤ ਦੇ ਜਾਣੇ ਪਛਾਣੇ ਲੇਖਕਾਂ ਦੀਆਂ ਕਿਰਤਾਂ ਇਸ ਗ੍ਰੰਥ ਦਾ ਸ਼ਿੰਗਾਰ ਹਨ। ਸਮਾਜਵਾਦੀ ਵਿਚਾਰਧਾਰਾ ਦੇ ਆਗੂ ਅਤੇ ਸਾਹਿਤਕਾਰ ਸੋਹਨ ਸਿੰਘ ਜੋਸ਼, ਹਰਕਿਸ਼ਨ ਸਿੰਘ ਸੁਰਜੀਤ, ਪਿਆਰਾ ਸਿੰਘ ਸਹਿਰਾਈ, ਜਗਜੀਤ ਸਿੰਘ ਆਨੰਦ ਆਦਿ ਦੇ ਲੇਖ ਵੀ ਪਾਠਕਾਂ ਦੀ ਸੋਚ ਨੂੰ ਟੁੰਬਦੇ ਤੇ ਸੁਹਜ-ਸੁਆਦ ਦੇਂਦੇ ਹਨ।

ਨਾਮਧਾਰੀ ਲੇਖਕਾਂ ਵਿਚੋਂ ਸੰਤ ਇੰਦਰ ਸਿੰਘ ਚਕ੍ਰਵਰਤੀ, ਪੰਥ ਰਤਨ ਮਾਸਟਰ ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਅਮਰ ਭਾਰਤੀ, ਪ੍ਰੀਤਮ ਸਿੰਘ ਪੰਛੀ, ਬੂਟਾ ਸਿੰਘ, ਡਾ. ਕਰਮ ਸਿੰਘ ਕਪੂਰ ਆਦਿ ਦੀ ਲੇਖਣੀ ਕਿਸੇ ਜਾਣ ਪਛਾਣ ਦੀ ਮੁਥਾਜ ਨਹੀਂ। ਉਹਨਾਂ ਨੇ ਨਾਮਧਾਰੀ ਸਿੱਖਾਂ ਹੀ ਨਹੀਂ ਸਗੋਂ ਸਾਹਿਤ ਦੇ ਹੋਰ ਸੰਜੀਦਾਨਾਂ ਤੇ ਪਾਠਕਾਂ ਵਿਚ ਵੀ ਆਪਣੀ ਪਛਾਣ-ਯੋਗ ਥਾਂ ਬਣਾ ਲਈ ਹੈ। ਪੰਡਤ ਰਾਜਿੰਦਰ ਸਿੰਘ ਗੁਰੂਸਰ ਅਤੇ ਮਾ. ਅਜੀਤ ਸਿੰਘ ਚੀਮਾ ਦੀ ਵਾਰਤਕ ਦਾ ਆਨੰਦ ਵੀ ਮਾਣਿਆ ਜਾ ਸਕਦਾ ਹੈ।

ਪਿਛਲੇ ਕੁਝ ਸਾਲਾਂ ਤੋਂ ਤਾਰਾ ਸਿੰਘ ਅਨਜਾਣ ਜੀਵਨੀਕਾਰ ਵਜੋਂ, ਜਸਵਿੰਦਰ ਸਿੰਘ ਤੇ ਦਵਿੰਦਰ ਸਿੰਘ ਗਿੱਲ ਇਤਿਹਾਸਕ-ਖੋਜੀ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੇ ਪਾਤਰ ਬਣੇ ਹੋਏ ਹਨ। ਉਹਨਾਂ ਦੀ ਲੇਖਣੀ ਵੀ ਪਾਠਕ ਨੂੰ ਪ੍ਰਭਾਵਤ ਕਰਦੀ ਹੈ।

ਇਹਨਾਂ ਤੋਂ ਬਿਨਾਂ ਹੋਰ ਲੇਖਕਾਂ ਦੀਆਂ ਰਚਨਾਵਾਂ ਨੂੰ ਚੁਣ ਕੇ, ਸੰਪਾਦਿਤ ਕਰ ਕੇ, ਛਾਪ ਕੇ, ਭਾਪਾ ਪ੍ਰੀਤਮ ਸਿੰਘ ਜੀ ਨੇ ਇਸ ਗ੍ਰੰਥ ਦਾ ਹਿੱਸਾ ਬਣਾਇਆ ਹੈ। ਆਪਣੇ ਲੇਖਾਂ ਵਿਚ ਵਿਅਕਤ ਕੀਤੀਆਂ ਗਈਆਂ ਕੁਝ ਲੇਖਕਾਂ ਦੀਆਂ ਭਾਵਨਾਵਾਂ ਦੇ ਨਮੂਨੇ ਪੇਸ਼ ਕੀਤੇ ਜਾ ਰਹੇ ਹਨ :

—ਬਾਲਕ ਸਤਿਗੁਰੂ ਨੇ ਜਦੋਂ ਮਾਤ-ਲੋਕ ਵਿਚ ਪਹਿਲੀ ਵਾਰ ਅੱਖ ਉਘਾੜੀ ਤਾਂ ਸੱਚ ਨਿਆਂ ਨੂੰ ਅਗੰਮੀ ਪਨਾਹ ਅਤੇ ਜ਼ੁਲਮ ਦੀਆਂ ਸਫਾਂ ਵਲ੍ਹੇਟ ਦੇਣ ਦਾ ਦਰਗਾਹੀ ਇਲਹਾਮ ਹੋਇਆ।

—ਡਾ: ਕਰਮ ਸਿੰਘ ਕਪੂਰ

—ਉਹਨਾਂ ਆਜ਼ਾਦੀ ਦੀ ਜੰਗ ਵਿਚ ਮਰਦਾਵਾਂ ਹਿੱਸਾ ਪਾਇਆ ਸੀ।

—ਇੰਦਰ ਸਿੰਘ ਚਕ੍ਰਵਰਤੀ

—ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹਵਧੂ ਤਹਿਰੀਕ ਨੂੰ ਆਪਣਾ ਰਸੂਖ਼ ਦੇਣ ਦਾ ਮੌਕਾ ਨਹੀਂ ਸਨ ਗੁਆਉਂਦੇ।

—ਗੁਰਬਖ਼ਸ਼ ਸਿੰਘ ਪ੍ਰੀਤਲੜੀ

—ਜਿਹੜੀ ਗੱਲ ਇਸ ਸੰਪਰਦਾ ਦੀ ਮੈਨੂੰ ਸਭ ਤੋਂ ਵਧੇਰੇ ਪ੍ਰਭਾਵਤ ਕਰਦੀ ਹੈ ਉਹ ਨਾਮਧਾਰੀਆਂ ਦਾ ਕਿਰਤ ਵਿਚ ਮਾਣ ਮਹਿਸੂਸ ਕਰਨਾ ਹੈ।

—ਕਰਤਾਰ ਸਿੰਘ ਦੁੱਗਲ

—ਮਹਾਰਾਜ ਦਾ ਦਰਸ਼ਨ ਲਾਭ ਮੇਰੇ ਲਈ ਤੁਰਦਾ ਫਿਰਦਾ ਅਸ਼ੀਰਵਾਦ ਸਿੱਧ ਹੋਇਆ।

—ਦੇਵਿੰਦਰ ਸਤਿਆਰਥੀ

—ਹਿੰਦੂ ਸਿੱਖ ਏਕਤਾ ਦਾ ਜਜ਼ਬਾ ਉਹਨਾਂ ਅੰਦਰੋਂ ਫੁੱਟ-ਫੁੱਟ ਨਿਕਲਦਾ ਸੀ ਅਤੇ ਉਹ ਫ਼ਿਰਕੂ ਖਿੱਚੋਤਾਣ ਤੋਂ ਬੜੇ ਦੁਖੀ ਸਨ।

—ਹਰਕਿਸ਼ਨ ਸਿੰਘ ਸੁਰਜੀਤ

—ਉਹ ਬੜੇ ਅਣਖ ਵਾਲੇ ਵੱਡ-ਪੁਰਖ ਸਨ।

—ਸੋਹਨ ਸਿੰਘ ਜੋਸ਼

—ਤਦ ਤੋਂ ਮੈਂ ਜਾਣਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਜੋ ਮਿੱਠਤ ਹੈ ਅਤੇ ਕਸ਼ਿਸ਼ ਹੈ ਉਸ ਦਾ ਕਾਰਨ ਕੀ ਹੈ — ਇਕ ਅਨੂਪਮ ਭਗਤੀ, ਅਨੂਪਮ ਤਿਆਗ, ਅਨੂਪਮ ਪਿਆਰ।

—ਰਣਧੀਰ ਜੀ

—ਮੈਨੂੰ ਇਹ (ਨਾਮਧਾਰੀ ਲਹਿਰ) ਮਜ਼ਹਬ ਦੀ ਥਾਂ ਧਰਮ ਵਧੇਰੇ ਨਜ਼ਰ ਆਇਆ ਹੈ।

—ਪਿਆਰਾ ਸਿੰਘ ਸਹਿਰਾਈ

—ਲਿਬਾਸ ਏਕਤਾ, ਵਿਚਾਰ ਸਾਂਝ ਤੇ ਜੀਵਨ ਜਾਚ ਦੀ ਇਕਸਾਰਤਾ ਵਲ ਉਹਨਾਂ ਪੂਰਾ ਪੂਰਾ ਧਿਆਨ ਦਿੱਤਾ।

—ਡਾ: ਸਵਿੰਦਰ ਸਿੰਘ ਉੱਪਲ

—ਸਤਿਗੁਰੂ ਜੀ ਦੀ ਕਲਪਣਾ ਦਾ ਮਨੁੱਖ ਉਹ ਹੈ ਜਿਸ ਨੇ ਆਪਣੀਆਂ ਬਿਰਤੀਆਂ ਨੂੰ ਸੋਧਿਆ ਹੈ ਅਤੇ ਸੋਧ ਕੇ ਉਹਨਾਂ ਉੱਪਰ ਅੰਕੁਸ਼ ਲਗਾਇਆ ਹੈ ।

—ਅਮਰ ਭਾਰਤੀ

—ਰਾਜਨੀਤੀ ਅਤੇ ਧਰਮ ਦਾ ਜੋ ਸੁਮੇਲ ਵੀਹਵੀਂ ਸਦੀ ਦੇ ਨਾਮਧਾਰੀਆਂ ਵਿਚ ਵਿਖਾਈ ਦੇਂਦਾ ਹੈ ਉਹ ਹੋਰਥੇ ਦੁਰਲਭ ਹੈ । ਇਸ ਸੁਮੇਲ ਦੇ ਆਗੂ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ।

—ਡਾ. ਹਰਿਭਜਨ ਸਿੰਘ

—ਸੰਗੀਤ ਅਤੇ ਖ਼ਾਸ ਕਰ ਕੇ ਗੁਰਮਤਿ ਸੰਗੀਤ ਪ੍ਰਤੀ ਆਪ ਜ਼ਿੰਦਗੀ ਦੇ ਅੰਤਮ ਛਿਣ ਤਕ ਸੰਜੀਦਾ ਰਹੇ ।

—ਪ੍ਰੀਤਮ ਸਿੰਘ ਕਵੀ

—ਸੰਗੀਤ ਦੀ ਪ੍ਰੰਪਰਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਪੂਰਵ ਸਤਿਗੁਰੂਆਂ ਦੀ ਤਰ੍ਹਾਂ ਹੀ ਪ੍ਰੇਮ ਪੂਰਵਕ ਹਾਸਲ ਕੀਤਾ ।

—ਮੀਰਾਂ ਮਦਾਨ

—ਹੁਣ ਉਹਨਾਂ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ ਪਰਮ-ਪੂਜਨੀਕ ਬਾਬਾ ਜਗਜੀਤ ਸਿੰਘ ਜੀ ਸੰਗਤਾਂ ਨੂੰ ਆਤਮਕ ਉਪਦੇਸ਼ ਵੀ ਦੇ ਰਹੇ ਹਨ ਅਤੇ ਸ਼ਾਸਤਰੀ ਸੰਗੀਤ ਅਥਵਾ ਗੁਰਮਤਿ ਕੀਰਤਨ ਵਿਦਿਆ ਵਿਚ ਖ਼ੁਦ ਭੀ ਨਿਪੁੰਨ ਹਨ ।

—ਗੁਰਚਰਨ ਸਿੰਘ ਕੰਵਲ, ਰਾਗੀ

—ਬਾਬਾ ਜਗਜੀਤ ਸਿੰਘ ਜੀ ਦੇ ਦਰਸ਼ਨ ਦਾ ਸੁਭਾਗ ਇਕ ਵਾਰ ਨਿਰਯਤਨ ਹੀ ਹੋ ਗਿਆ ਤਾਂ ਅਚੰਭਤ ਸਾਂ ਕਿ ਕਿਵੇਂ ਮਹਾਰਾਜ ਪ੍ਰਤਾਪ ਸਿੰਘ ਵਾਲੇ ਹੀ ਰੂਪ-ਰੰਗ, ਨੈਣ-ਨਕਸ਼ ਤੇ ਗੁਣ ਇਹਨਾਂ ਵਿਚ ਨਿੱਖਰ ਆਏ ਹਨ ।

—ਐਸ. ਐਸ. ਅਮੋਲ

—ਨਾਮਧਾਰੀ ਲੰਗਰ ਸਵੱਛਤਾ ਤੇ ਸਾਦਗੀ ਲਈ ਤਾਂ ਸਦਾ ਪ੍ਰਸਿੱਧ ਰਿਹਾ ਹੈ । ਪਰ ਦਾਲ ਵਿਚ ਉੱਤੋਂ ਸੁੱਚਾ ਘਿਓ ਜਿਹੜਾ ਪੈਂਦਾ ਸੀ ਉਸ ਵਾਲੀ ਗੱਲ ਨਹੀਂ ਭੁੱਲਣੀ ।

—ਜਗਜੀਤ ਸਿੰਘ ਅਨੰਦ

ਉਕਤ ਨਮੂਨੇ ਤਾਂ ਇਸ ਗ੍ਰੰਥ ਵਿਚੋਂ ਵੰਨਗੀ ਮਾਤਰ ਹੀ ਦਿੱਤੇ ਹਨ । ਉਂਜ ਵੀ ਸਤਿਗੁਰੂ ਜੀ ਦਾ ਜੱਸ ਲਿਖਣਾ ਬੜਾ ਕਠਿਨ ਹੈ ਕਿਉਂਕਿ ਉਹ ਆਪ ਤਾਂ ਸਰਬੱਗ ਹੈ ਅਤੇ ਮਨੁੱਖ ਅਲਪੱਗ । ਫਿਰ ਵੀ 'ਮਹਾਂ ਨੂਰ' ਨੂੰ ਪੜ੍ਹ ਕੇ, ਅੱਜ ਹੀ ਨਹੀਂ, ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਵੱਡ-ਪ੍ਰਤਾਪੀ ਜੀ ਦੇ ਪ੍ਰਤਾਪ ਦਾ ਅਹਿਸਾਸ ਹੁੰਦਾ ਰਹੇਗਾ ਕਿ ਕਿਤਨੇ ਮਹਾਨ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਕਲਜੁਗ ਵਿਚ ਸਤਿਜੁਗੀ ਵਾਤਾਵਰਨ ਪੈਦਾ ਕੀਤਾ !

ਉਸ ਵਾਤਾਵਰਨ ਨੂੰ ਸੰਭਾਲਣ ਲਈ ਅਤੇ ਸਮੇਂ ਅਨੁਸਾਰ ਲੋੜੀਂਦੀ ਅਗਵਾਈ ਦੇਣ ਲਈ, ਆਪ ਨੇ ਨਾਮਧਾਰੀ ਸਾਧ ਸੰਗਤ ਉੱਤੇ ਇਕ ਹੋਰ ਵੱਡਾ ਪਰਉਪਕਾਰ ਕੀਤਾ । ਆਪ ਨੇ ਸਿੱਖਾਂ ਲਈ ਹੁਕਮ ਕੀਤਾ ਕਿ "ਮੈਨੂੰ (ਪੰਥ) ਦੀ ਕੋਈ ਚਿੰਤਾ ਨਹੀਂ ਕਿਉਂਕਿ ਵੱਡਾ ਕਾਕਾ

(ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਪੰਥ ਦੀ ਸੰਭਾਲ ਯੋਗ ਸਮਰੱਥ ਹੈ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਤੱਖ ਕਰ ਵਿਖਾਇਆ ਹੈ। ਨਾਮਧਾਰੀ ਪੰਥ ਦੇ ਬਾਗ਼ ਨੂੰ ਮਹਿਕਾਂ ਖ਼ੁਸ਼ਬੂਆਂ ਭਰਿਆ ਰੱਖਿਆ ਹੈ। ਆਪ ਨੇ ਸਦਾ ਗੁਰ-ਮਰਯਾਦਾ ਨੂੰ ਪਹਿਲ ਦਿੱਤੀ ਹੈ। ਆਪ ਨਾਮ ਜਪਿਆ ਅਤੇ ਹੋਰਾਂ ਨੂੰ ਜਪਾਇਆ ਹੈ। ਦੇਸ਼, ਕੌਮ ਤੇ ਪੰਥ ਦੀ ਉੱਨਤੀ ਲਈ ਸਦਾ ਉਸਾਰੂ ਬਿਰਤੀ ਰੱਖੀ ਹੈ।

ਜੇ ਆਪ ਜੀ ਦੇ ਅਧਿਆਤਮਕ ਬਲ ਤੇ ਦੈਵੀ ਸ਼ਕਤੀਆਂ ਨੂੰ ਪਾਸੇ ਵੀ ਰੱਖ ਦੇਈਏ ਤਾਂ ਵੀ ਉਹ ਇਕ ਪ੍ਰਤਿਭਾਵਾਨ, ਕਰਮਠ, ਕਾਰਜਸ਼ੀਲ ਵਿਭੂਤੀ ਹਨ। ਉਹ ਕਦੀ ਥੱਕਦੇ ਅੱਕਦੇ ਨਹੀਂ। ਸਦਾ ਪ੍ਰਸੰਨ ਚਿੱਤ ਰਹਿੰਦੇ ਹਨ। ਆਪ ਜੀ ਦੀ ਬਖ਼ਸ਼ਸ਼ ਨਾਲ ਹੀ ਭਾਪਾ ਜੀ ਦੀ ਮਿਹਨਤ ਇਸ ਗ੍ਰੰਥ ਨੂੰ ਸੰਪੂਰਨ ਕਰਨ ਵਿਚ ਸਫਲ ਰਹੀ ਹੈ।

ਹਰਵਿੰਦਰ ਸਿੰਘ ਹੰਸਪਾਲ—ਐਮ. ਪੀ.
ਪ੍ਰਧਾਨ
ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ

12, ਪੰਡਤ ਪੰਤ ਮਾਰਗ
ਨਵੀਂ ਦਿੱਲੀ—110001
24 ਫ਼ਰਵਰੀ 1992

# ਨਾਮਧਾਰੀ ਪੰਥ ਦਾ ਪਿਛੋਕੜ

## ਅਵਤਾਰ ਸਿੰਘ 'ਆਜ਼ਾਦ'

### 1

ਸਿੱਖ ਰਾਜ ਦੇ ਸਮੇਂ ਜਿਹੜੇ ਮਹਾਂਪੁਰਸ਼ਾਂ ਨੇ ਸਿੱਖੀ ਰੂਪ ਫੁਲਵਾੜੀ ਨੂੰ ਮਹਿਕਾਈ ਰਖਿਆ, ਉਹਨਾਂ ਵਿਚ ਗੁਰੂ ਬਾਲਕ ਸਿੰਘ ਜੀ ਨੂੰ ਸ਼੍ਰੋਮਣੀ ਅਸਥਾਨ ਪ੍ਰਾਪਤ ਹੈ। ਨਾਮਧਾਰੀ ਲਹਿਰ ਦੇ ਜਨਮ ਦਾਤਾ ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਪਹਿਲਾਂ ਇਹਨਾਂ ਤੋਂ ਵਰੋਸਾਏ। ਇਹ ਓਦੋਂ ਦੀ ਗੱਲ ਹੈ ਜਦੋਂ ਆਪ ਆਪਣੇ ਫ਼ੌਜੀ ਦਸਤੇ ਨਾਲ ਕੋਲੋਂ ਦੀ ਲੰਘਦੇ ਹੋਏ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਲਈ ਗਏ ਸਨ। ਗੁਰੂ ਬਾਲਕ ਸਿੰਘ ਜੀ ਨੇ ਵਧੀਕ ਕਰ ਕੇ ਪੱਛਮੀ ਪੰਜਾਬ ਵਿਚ ਪਰਚਾਰ ਕੀਤਾ ਤੇ ਉਹਨਾਂ ਪਾਸੋਂ ਬੇਸ਼ੁਮਾਰ ਲੋਕਾਂ ਨੇ ਨਾਮ ਦੀ ਦਾਤ ਪ੍ਰਾਪਤ ਕਰ ਕੇ ਜਨਮ ਸਫਲ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਸਮੇਂ ਤੋਂ ਖੰਡੇ ਦਾ ਅੰਮ੍ਰਿਤ ਛਕਾਉਣ ਦੀ ਲਹਿਰ ਪੰਜਾਬ ਵਿਚ ਵਿਸ਼ੇਸ਼ ਕਰ ਕੇ ਤੇਜ਼ੀ ਨਾਲ ਫੈਲਦੀ ਚਲੀ ਗਈ ਅਤੇ ਭਾਵੇਂ ਦਲੇਰ ਜੰਗ, ਅਬਦਲ ਸਮੁੰਦ ਖਾਂ, ਖ਼ਾਨ ਬਹਾਦਰ ਜ਼ਕਰੀਆ ਖਾਂ ਅਤੇ ਮੁਈਨੁਲ ਮੁਲਕ ਮੀਰ ਮੰਨੂੰ ਨੇ ਸਿੱਖਾਂ ਦਾ ਸਰਵਨਾਸ਼ ਕਰਨ ਵਿਚ ਸਾਰੀ ਵਾਹ ਲਾਈ, ਪਰ ਸਿੱਖੀ ਕੋੜੀ ਵੇਲ ਵਾਂਗ ਫੈਲਦੀ ਅਤੇ ਜਨਤਾ ਵਿਚ ਪਸਰਦੀ ਚਲੀ ਗਈ। ਸਿੱਖ ਮਿਸਲਾਂ ਦੇ ਜ਼ੋਰ ਫੜਨ ਤੀਕ ਸਿੱਖੀ ਵਿਚ ਕੇਵਲ ਦਿਲ ਗੁਰਦੇ ਅਤੇ ਤਲੀ ਤੇ ਸਿਰ ਰਖਣ ਵਾਲੇ ਲੋਕ ਪਰਵੇਸ਼ ਕਰਦੇ ਸਨ, ਪਰ ਜਦ ਸਰਦਾਰਾਂ ਨੇ ਮੱਲਾਂ ਮੱਲਣੀਆਂ ਸ਼ੁਰੂ ਕੀਤੀਆਂ ਅਤੇ ਉਹ ਦੇਸ਼ ਦੇ ਹੁਕਮਰਾਨ ਬਣੇ, ਤਾਂ ਉਹਨਾਂ ਵਿਚ ਹੌਲੀ ਹੌਲੀ ਢਿਲ ਆਉਣ ਲਗ ਪਈ। ਕਈ ਉਹਨਾਂ ਵਿਚ ਸ਼ਰਾਬ ਪੀਣ ਲਗ ਪਏ, ਕੋਈਆਂ ਉਹਨਾਂ ਨੇ ਮੁਸਲਮਾਨ ਨਵਾਬਾਂ ਅਤੇ ਰਈਸਾਂ ਵਾਂਗ ਕਈ ਕਈ ਤੀਵੀਆਂ ਮਹਿਲਾਂ ਵਿਚ ਆਪਣੀ ਸਰਦਾਰੀ ਦੀ ਸ਼ਾਨ ਦਸਣ ਲਈ ਰਖ ਲਈਆਂ। ਉਹ ਡੂਮਾਂ, ਢਾਡੀਆਂ, ਨਕਲੀਆਂ ਤੇ ਕੰਜਰੀਆਂ ਦੇ ਸਰਪ੍ਰਸਤ ਵੀ ਬਣ ਗਏ ਅਤੇ ਇੰਜ ਉਹਨਾਂ ਵਿਚ ਗਿਰਾਵਟ ਦੀਆਂ ਜੜ੍ਹਾਂ ਦੂਰ ਤੀਕ ਪਸਰ ਗਈਆਂ। ਕੁਝ ਸਿੱਖ ਮਿਸਲਦਾਰਾਂ ਵਿਚ ਇਕ ਹੋਰ ਵੱਡੀ ਬੁਰਾਈ ਇਹ ਆ ਗਈ ਕਿ ਉਹ ਕੌਮੀ ਏਕਤਾ ਵਲ ਪਿੱਠ ਕਰ ਕੇ ਆਪੋ ਵਿਚ ਲੜਨ ਲਗ ਪਏ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੂੰ ਏਸ ਲਈ ਸਤਿਲੁਜ ਤੋਂ ਪਾਰ ਕਰ ਕੇ ਹਿਸਾਰ ਵਲ ਧੱਕ ਦਿਤਾ ਗਿਆ ਕਿ ਉਹ ਜੱਟ ਹੋਣ ਦੀ ਥਾਂ

ਰਾਮਗੜ੍ਹੀਆ ਸੀ। ਰਾਮਗੜ੍ਹੀਆ ਮਿਸਲ ਨੂੰ ਕਮਜ਼ੋਰ ਕਰਨ ਲਈ ਆਹਲੂਵਾਲੀਏ ਵੀ ਸ਼ੁਕਰਚਕੀਆਂ ਅਤੇ ਕਨ੍ਹਈਆਂ ਨਾਲ ਮਿਲ ਗਏ ਅਤੇ ਇਹਨਾਂ ਤ੍ਰੈ ਮਿਸਲਾਂ ਨੇ ਮਿਲ ਕੇ ਸ. ਜਸਾ ਸਿੰਘ ਰਾਮਗੜ੍ਹੀਏ ਨੂੰ ਪੰਜਾਬ ਵਿਚੋਂ ਇਕ ਵੇਰਾਂ ਕਢ ਕੇ ਸਾਹ ਲਿਆ। ਪਿਛੋਂ ਇਹ ਅਸਚਰਜ ਗੱਲ ਹੋਈ ਕਿ ਕਨ੍ਹਈਏ ਅਤੇ ਸ਼ੁਕਰਚਕੀਏ ਆਪੋ ਵਿਚ ਤਲਵਾਰੀਂ ਉਤਰ ਪਏ ਤੇ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਨੇ ਸ. ਜਸਾ ਸਿੰਘ ਰਾਮਗੜ੍ਹੀਏ ਨੂੰ ਆਪਣੀ ਸਹਾਇਤਾ ਲਈ ਸਦਿਆ। ਮੇਰਾ ਇਹ ਸਾਰੇ ਸਮਾਚਾਰ ਦੱਸਣ ਦਾ ਮਨੋਰਥ ਇਹ ਹੈ ਕਿ ਪਾਠਕ ਇਹ ਵੇਖ ਸਕਣ ਕਿ ਸਿੱਖ ਰਾਜ ਦੀ ਸਥਾਪਨਾ ਤੋਂ ਪਹਿਲਾਂ ਹੀ ਸਿੱਖਾਂ ਵਿਚ ਗਿਰਾਵਟ ਆ ਚੁਕੀ ਸੀ ਅਤੇ ਸਿੱਖ ਰਾਜ ਦੀ ਸਮਾਪਤੀ ਵੇਲੇ ਤਾਂ ਸਿੱਖਾਂ ਦਾ ਕੌਮੀ ਚਲਨ ਸ਼ੋਕਭਰੀ ਦਸ਼ਾ ਤੀਕ ਖਰਾਬ ਹੋ ਚੁੱਕਾ ਸੀ। ਅਮੀਰੀ ਨੇ ਉਹਨਾਂ ਵਿਚ ਨਾ ਨਾਮ-ਬਾਣੀ ਲਈ ਪਿਆਰ ਸਤਿਕਾਰ ਰਹਿਣ ਦਿਤਾ ਸੀ ਅਤੇ ਨਾ ਹੀ ਉਹ "ਏਕਾ ਨਾਰੀ ਸਦਾ ਜਤੀ, ਪਰ ਨਾਰੀ ਧੀ ਭੈਣ ਵਖਾਣੇ।" ਦੀ ਪੁਰਾਤਨ ਸਿੱਖ ਮਰਯਾਦਾ ਦੇ ਧਾਰਨੀ ਰਹੇ ਸਨ। ਰਾਜਿਆਂ, ਸਰਦਾਰਾਂ ਅਤੇ ਰਾਈਸਾਂ ਉਤੇ ਬ੍ਰਾਹਮਣੀ ਧਰਮ ਅਕਾਸ਼-ਵੇਲ ਬਣ ਕੇ ਛਾ ਗਿਆ ਸੀ। ਉਹ ਕੰਨਾਂ ਵਿਚ ਵਾਲੀਆਂ ਤੇ ਅਨੰਤੀਆਂ ਅਤੇ ਗਲਾਂ ਵਿਚ ਕੰਠੇ ਤੇ ਬੁਤਕੀਆਂ ਪਾਉਂਦੇ। ਡੌਲਿਆਂ ਉਤੇ ਜੜਾਊ ਬੁਰੱਟੇ ਬੰਨ੍ਹਦੇ, ਹੱਥਾਂ ਵਿਚ ਸੋਨੇ ਦੇ ਕੜੇ ਤੇ ਉਂਗਲਾਂ ਵਿਚ ਛਾਪਾਂ ਛੱਲੇ ਸਜਾਉਂਦੇ। ਦਾੜ੍ਹੀਆਂ ਨੂੰ ਵਿਚੋਂ ਚੀਰ ਕੇ ਚੜ੍ਹਾਉਂਦੇ ਅਤੇ ਸਿਰ ਉਤੇ ਸ਼ਮਲੇ ਵਾਲੀਆਂ ਲਟਪਟੀਆਂ ਦਸਤਾਰਾਂ ਬੰਨ੍ਹਦੇ। ਘਰਾਂ ਵਿਚ ਮਾਸ ਦਿਨ ਰਾਤ ਭੁਜਦਾ ਰਹਿੰਦਾ ਅਤੇ ਪਿਆਲਾ ਜਾਂ ਠੂਠਾ ਮੂੰਹ ਨਾਲ ਲੱਗਾ ਹੀ ਰਹਿੰਦਾ।

ਅਸਲ ਗੱਲ ਇਹ ਹੈ ਕਿ ਸਿੱਖ ਮਿਸਲਾਂ ਦੇ ਸਮੇਂ ਤੋਂ ਹੀ ਸਿੱਖ ਸਰਦਾਰ ਅਤੇ ਜਥੇਦਾਰ ਆਪਣਾ ਇਹ ਕਰਤੱਵ ਵਿਸਾਰ ਬੈਠੇ ਸਨ ਕਿ ਉਹਨਾਂ ਨੇ ਜਨ ਸਾਧਾਰਨ ਤੀਕ ਸਤਿਗੁਰੂਆਂ ਦਾ ਪਵਿੱਤਰ ਸੰਦੇਸ਼ ਪੁਚਾਉਣਾ ਹੈ। ਕੇਵਲ ਗੁਰਦੁਆਰਿਆਂ ਤੇ ਤਖ਼ਤਾਂ ਦੇ ਪੁਜਾਰੀ, ਡੇਰੇਦਾਰ ਮਹੰਤ, ਬੇਦੀ, ਸੋਢੀ, ਭੱਲੇ, ਤ੍ਰੇਹਣ, ਬਾਵੇ ਅਤੇ ਕੋਈ ਕੋਈ ਗੁਰਮੁਖ ਮਹਾਂਪੁਰਸ਼ ਹੀ ਉਸ ਵੇਲੇ ਸਿੱਖੀ ਦਾ ਪਰਚਾਰ ਕਰਦੇ ਸੀ। ਸਰਦਾਰ ਮੱਲਾਂ ਮੱਲਣ ਵਿਚ ਲਗ ਗਏ ਸਨ ਅਤੇ ਜਦੋਂ ਕਿਸੇ ਕੌਮ ਦੇ ਮੁਖੀਏ ਤੇ ਲੀਡਰ ਰਾਜ ਪਾਟ ਦੇ ਉਲਝੇਵਿਆਂ ਵਿਚ ਉਲਝ ਕੇ ਰਹਿ ਜਾਂਦੇ ਹਨ, ਓਦੋਂ ਉਹਨਾਂ ਵਿਚ ਧਰਮ ਭਾਵਨਾ ਘਟ ਜਾਂਦੀ ਹੈ। ਧਰਮ ਉਹਨਾਂ ਲਈ ਵਿਖਾਵਾ ਰਹਿ ਜਾਂਦਾ ਹੈ ਅਤੇ ਜਦੋਂ ਧਰਮ ਨਿਰਾ ਵਿਖਾਵਾ ਬਣ ਕੇ ਰਹਿ ਜਾਏ, ਓਦੋਂ ਉਸ ਵਿਚ ਨਾ ਸ਼ਕਤੀ ਰਹਿੰਦੀ ਹੈ ਨਾ ਹੀ ਪ੍ਰੇਰਨਾ। ਸਿੱਖਾਂ ਲਈ ਦੁਖ ਅਤੇ ਤਸੀਹੇ ਦਾਰੂ ਬਣੇ ਅਤੇ ਉਹਨਾਂ ਮਹਾਂਪੁਰਸ਼ਾਂ ਨੇ ਹੀ ਸਿੱਖੀ ਨੂੰ ਇਸ਼ਤਿਹਾਰਿਆ, ਜਿਨ੍ਹਾਂ ਨੇ ਲਾਹੌਰ ਦੇ ਨਖਾਸ ਬਾਜ਼ਾਰ ਵਿਚ ਚੌਂਕੜੇ ਮਾਰ ਕੇ ਬੰਦ ਬੰਦ ਕਟਵਾਏ ਅਤੇ ਖੋਪਰੀਆਂ ਉਤਰਵਾਈਆਂ। ਸਰਦਾਰੀਆਂ ਨੇ ਖੁਆਰੀਆਂ ਦਾ ਰੂਪ ਧਾਰਨ ਕਰ ਲਿਆ ਅਤੇ ਸਿੱਖ ਰਾਜ ਜੇ ਇਕ ਚਮਤਕਾਰ ਵਾਂਗ ਪਰਗਟ ਹੋ ਕੇ ਅਲੋਪ ਹੋ ਗਿਆ, ਤਾਂ ਉਸ ਦਾ ਮੂਲ ਕਾਰਨ ਸਿੱਖਾਂ ਵਿਚ ਤੇਜ਼ੀ ਨਾਲ ਆਈ ਉਹ ਗਿਰਾਵਟ ਹੀ ਸੀ ਜਿਸ ਵਲ ਮੈਂ ਉਪਰ ਸੰਕੇਤ ਕਰ ਆਇਆ ਹਾਂ। ਇਹ ਮਹਾਨ ਗਿਰਾਵਟ ਹੀ ਸਿੱਖ ਰਾਜ ਦੇ ਜਾਣ ਦਾ ਮੂਲ ਕਾਰਨ ਸੀ ਤੇ ਖਾਲਸੇ ਦੇ ਪੰਚ ਉਹ ਸਨ ਜਿਹੜੇ ਕੜਿਆਂ ਦੀਆਂ ਜੋੜੀਆਂ ਤੇ ਬੁਤਕੀਆਂ ਲੈ ਕੇ ਵੱਡੇ ਤੋਂ ਵੱਡੇ ਵਿਅਕਤੀ ਨੂੰ ਮਾਰਨ ਲਈ ਤਿਆਰ ਹੋ ਜਾਂਦੇ ਸਨ। ਸੰਤ ਭਾਈ ਬੀਰ ਸਿੰਘ ਜੀ ਨੌਰੰਗਾਬਾਦ ਵਰਗੇ ਸੱਚੇ ਸੰਤ ਸਿਪਾਹੀ ਸਿੱਖਾਂ ਵਲੋਂ ਹੀ ਮਰਵਾ ਦਿਤੇ ਗਏ ਭਾਵੇਂ ਇਹ ਵੀ ਠੀਕ ਹੈ ਕਿ ਇਹ ਮਰਵਾਉਣ ਵਾਲੇ ਆਪ ਵੀ ਪਿਛੋਂ ਉਹਨਾਂ ਸਿੱਖਾਂ ਦੇ ਕ੍ਰੋਧ ਦਾ ਸ਼ਿਕਾਰ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਫ਼ੁਰਮਾਇਆ ਹੈ :

ਜਬ ਜਬ ਹੋਤ ਅਰਿਸ਼ਟ ਅਪਾਰਾ ।
ਤਬ ਤਬ ਦੇਹਿ ਧਰਤ ਅਵਤਾਰਾ ।

ਸ੍ਰਿਸ਼ਟੀ ਉਤੇ ਜਦ ਵੀ ਕਦੇ ਪਾਪ ਦਾ ਪਸਾਰਾ ਫੈਲਦਾ ਅਤੇ ਧਰਮ ਅਲੋਪ ਹੋ ਗਿਆ ਪਰਤੀਤ ਹੋਣ ਲਗਦਾ ਹੈ, ਤਦੋਂ ਹੀ ਉਹ ਕਰਤਾ ਪੁਰਖ ਅਕਾਲ ਜੋ ਆਪ ਅਜੂਨੀ ਹੈ, ਆਪਣੀ ਜੋਤ ਦਾ ਕਿਸੇ ਮਜ਼ੂਬੀ ਰੂਪ ਵਿਚ ਪ੍ਰਕਾਸ਼ ਕਰ ਕੇ ਸਾਡੀ ਏਸ ਰੰਗਾਂ, ਰਸਾਂ ਤੇ ਮਹਿਕਾਂ ਭਰੀ ਧਰਤੀ ਉਤੇ ਜ਼ਰੂਰ ਆਉਂਦਾ ਹੈ । ਸਿੱਖੀ ਨੂੰ ਨਵੇਂ ਸਿਰੇ ਇਕ ਇਨਕਲਾਬੀ ਸ਼ਕਤੀ ਦਾ ਪਰਤੀਕ ਬਣਾਉਣ ਲਈ ਅਕਾਲ ਪੁਰਖ ਦੀ ਜੋਤ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਮਾਘ ਸੁਦੀ ਪੰਜਵੀਂ ਸੰਮਤ 1872 ਬਿਕਰਮੀ ਨੂੰ ਇਕ ਨਿੱਕੇ ਜਿਹੇ ਗਿਰਾਂ ਭੈਣੀ ਰਾਈਆਂ ਵਿਚ ਪ੍ਰਕਾਸ਼ਮਾਨ ਹੋਈ । ਪਿਤਾ ਬਾਬਾ ਜੱਸਾ ਸਿੰਘ ਧੰਨ ਸਨ, ਜਿਨ੍ਹਾਂ ਦੀ ਜੁਗਾਂ ਜੁਗਾਂ ਦੀ ਘਾਲ ਕਮਾਈ ਨੂੰ ਫਲ ਲੱਗਾ । ਇਕ ਮਿਹਨਤੀ ਕਿਰਤੀ ਜਿਹੜਾ ਲਹੂ ਪਸੀਨਾ ਇਕ ਕਰ ਕੇ ਧਰਮ ਕਿਰਤ ਕਰਦਾ ਹੈ, ਉਹ ਅਸਲ ਰੂਪ ਵਿਚ ਸੱਚਾ ਧਰਮੀ ਹੁੰਦਾ ਹੈ । ਬਾਬਾ ਜੀ ਆਪਣੇ ਹੀ ਪਿੰਡ ਵਿਚ ਲਕੜੀ ਦੀ ਸੁੱਚੀ ਕਿਰਤ ਵੀ ਕਰਦੇ ਸਨ ਅਤੇ ਿਆਲੀ ਜਾਂ ਚਕੋਤੇ ਉਤੇ ਜ਼ਮੀਨ ਲੈ ਕੇ ਖਾਣ ਜੋਗਾ ਅਨਾਜ ਵੀ ਆਪਣੇ ਹੱਥੀਂ ਪੈਦਾ ਕਰਦੇ ਸਨ । ਇਕ ਅਸਚਰਜ ਅਤੇ ਅਲੌਕਿਕ ਮਹਾਨ ਵਿਅਕਤੀ ਸਨ ਸਤਿਗੁਰੂ ਰਾਮ ਸਿੰਘ ਜੀ, ਜਿਹੜੇ ਆਪਣੀ ਬਾਲ ਉਮਰ ਵਿਚ ਵਾਗੀ ਮੁੰਡਿਆਂ ਵਿਚ ਜਾ ਕੇ ਆਪਣੀ ਖੂੰਡੀ ਉਤੇ ਰੰਬਾ ਮਾਰ ਕੇ ਤਾਲ ਕੱਢਦੇ ਅਤੇ ਬੜੀ ਮਿੱਠੀ ਪਰ ਚੜ੍ਹਦੀ ਕਲਾ ਵਾਲੀਆਂ ਧਾਰਨਾਂ ਵਿਚ ਸ਼ਬਦ ਪੜ੍ਹਦੇ । ਨਿੱਕੀ ਜਿਹੀ ਉਮਰ ਵਿਚ ਹੀ ਹਜ਼ੂਰ ਨੇ ਕਈ ਬਾਣੀਆਂ ਕੰਠ ਕਰ ਲਈਆਂ ਸਨ ਤੇ ਆਪਣੇ ਹਾਣੀਆਂ ਵਿਚ ਛੇਤੀ ਹੀ ਹਰਮਨ ਪਿਆਰੇ ਬਣ ਗਏ । ਉਹਨਾਂ ਦੇ ਨਾਲ ਖੇਡਾਂ ਵਿਚ ਵੀ ਪੂਰਾ ਹਿੱਸਾ ਲੈਂਦੇ ਅਤੇ ਆਪਣੀਆਂ ਗਾਈਆਂ ਨੂੰ ਕ੍ਰਿਸ਼ਨ ਬਣ ਕੇ ਚਾਰਦੇ । ਜਦੋਂ ਹਾਕ ਮਾਰਦੇ ਉਹ ਪਿਆਰ ਨਾਲ ਬੂਥੀਆਂ ਚੁਕ ਕੇ ਆਪ ਦੇ ਗਿਰਦ ਆ ਇਕੱਠੀਆਂ ਹੁੰਦੀਆਂ ।

ਰੱਜ ਕੇ ਸੋਹਣਾ ਰੂਪ ਰੰਗ, ਅਰਸ਼ੀ ਬਣਤਰ ਦੇ ਨੈਣ ਨਕਸ਼, ਤਿੱਖਾ ਰਤੀ ਕੁ ਮੁੜਵਾਂ ਨੱਕ, ਸਿੱਧਾ ਸਰੂ ਵਰਗਾ ਕੱਦ, ਅਤੇ ਨਾਲ ਉਜਲਾ ਲਿਬਾਸ ਆਪ ਨੂੰ ਆਪਣੇ ਹਾਣੀਆਂ ਵਿਚੋਂ ਓਸੇ ਤਰ੍ਹਾਂ ਉਭਾਰ ਦੇਂਦਾ ਸੀ, ਜਿਵੇਂ ਇਕ ਮਹਾਨ ਵਿਅਕਤੀ ਆਪਣੇ ਉਦਾਲੇ ਖਲੋਤੇ ਲੋਕਾਂ ਵਿਚ ਆਪਣੀ ਵਿਲੱਖਣਤਾ ਕਰਕੇ ਆਪਣੇ ਆਪ ਉਭਰ ਪੈਂਦਾ ਹੈ । ਫੇਰ ਜਦੋਂ ਕੋਈ ਪੁਰਸ਼ ਮਹਾਂ ਪੁਰਸ਼ ਬਣ ਕੇ, ਧੁਰੋਂ ਬਖਸ਼ਿਸ਼ਾਂ ਅਤੇ ਬਰਕਤਾਂ ਦੇ ਭੰਡਾਰ ਲੈ ਕੇ ਆਇਆ ਹੁੰਦਾ ਹੈ, ਉਸ ਵਿਚ ਇਕ ਅਨੋਖੀ ਚੁੰਬਕ ਖਿੱਚ ਵੀ ਹੁੰਦੀ ਹੈ, ਜਿਹੜੀ ਸਰਬੱਤ ਨੂੰ ਆਪ ਮੁਹਾਰਿਆਂ ਓਸੇ ਤਰ੍ਹਾਂ ਖਿੱਚਦੀ ਹੈ, ਜਿਵੇਂ ਚੁੰਬਕ ਲੋਹੇ ਨੂੰ ਖਿੱਚਦਾ ਹੈ । ਜਵਾਨੀ ਦੇ ਆਰੰਭਕ ਦਿਨਾਂ ਤੀਕ ਸਤਿਗੁਰੂ ਜੀ ਵਧੀਕ ਕਰ ਕੇ ਆਪਣੇ ਜਨਮ ਨਗਰ ਵਿਚ ਹੀ ਰਹੇ ਅਤੇ ਉਹਨਾਂ ਦੀ ਜੀਵਨ-ਦਾਤਾ ਛੋਹ ਨੇ ਉਹਨਾਂ ਦੇ ਕਿੰਨੇ ਹੀ ਹਾਣੀਆਂ ਵਿਚ ਮਨੁੱਖਤਾ ਦਾ ਜੌਹਰ ਜਗਾਇਆ ।

ਭੈਣੀ ਰਾਈਆਂ ਵੀ ਓਦੋਂ ਅਜੇ ਸਿੱਖ ਰਾਜ ਵਿਚ ਸ਼ਾਮਲ ਸੀ ਤੇ ਜਿਵੇਂ ਉਸ ਵੇਲੇ ਦੇ ਫੈਲ ਸੁਣੱਖੇ ਅਤੇ ਉਚੇ ਲੰਮੇ ਕੱਦ ਕਾਠ ਰਖਣ ਵਾਲੇ ਗਭਰੂ ਖ਼ਾਲਸਾ ਫ਼ੌਜ ਵਿਚ ਭਰਤੀ ਹੋ ਕੇ ਦੇਸ ਦੇ ਰਾਖੇ ਬਣ ਜਾਂਦੇ ਸਨ, ਉਹਨਾਂ ਵਾਂਗ ਹੀ ਸਤਿਗੁਰੂ ਰਾਮ ਸਿੰਘ ਜੀ ਵੀ ਫ਼ੌਜ ਵਿਚ ਭਰਤੀ ਹੋਣ ਲਈ ਤਿਆਰ ਹੋ ਗਏ । ਇਤਫ਼ਾਕ ਸਮਝੋ ਕਿ ਸੰਨ 1836 ਵਿਚ ਆਪ ਦਾ ਭਣਵਈਆ ਭਾਈ ਕਾਬਲ ਸਿੰਘ ਛੁੱਟੀ ਤੇ ਆਪਣੇ ਪਿੰਡ ਰਾਏਪੁਰ ਆਇਆ । ਕਾਬਲ ਸਿੰਘ ਖ਼ਾਲਸਾ ਤੋਪਖਾਨੇ ਵਿਚ ਗੋਲੰਦਾਜ਼ ਸੀ । ਉਹ ਲਾਹੌਰ

ਵਾਪਸ ਜਾਂਦਾ ਹੋਇਆ ਸਤਿਗੁਰੂ ਜੀ ਨੂੰ ਵੀ ਆਪਣੇ ਨਾਲ ਲੈ ਗਿਆ ਅਤੇ ਆਪ ਤੋਪਖਾਨਾ ਫ਼ੌਜ ਵਿਚ ਭਰਤੀ ਹੋ ਗਏ। ਓਥੇ ਹੀ ਆਪ ਦੇ ਮਹਾਨ ਪਵਿਤ੍ਰ ਜੀਵਨ ਤੋਂ ਪ੍ਰੇਰਨਾ ਲੈ ਕੇ ਭਾਈ ਕਾਨ੍ਹ ਸਿੰਘ ਪਿੰਡ ਵੱਡੋ ਚੱਕ, ਜੋ ਹਵਾਲਦਾਰ ਸਨ, ਆਪ ਦੀ ਸੰਗਤ ਵਿਚ ਆਏ। ਇਹ ਓਹੋ ਪ੍ਰਸਿਧ ਹਸਤੀ ਸਨ ਜਿਨ੍ਹਾਂ ਨੂੰ ਬਾਬਾ ਕਾਨ੍ਹ ਸਿੰਘ ਜੀ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਫ਼ੌਜ ਵਿਚ ਕਿਉਂਕਿ ਭਜਨ ਸਿਮਰਨ ਕਰਨ ਤੇ ਬਾਣੀ ਪੜ੍ਹਨ ਲਈ ਸਮਾਂ ਰੌਖਾ ਮਿਲਦਾ ਸੀ, ਏਸ ਲਈ ਸਤਿਗੁਰੂ ਜੀ ਘੰਟਿਆਂ ਬੱਧੀ ਬੈਠ ਕੇ ਨਾਮ ਅਭਿਆਸ ਵਿਚ ਲੀਨ ਰਹਿੰਦੇ। ਜਦੋਂ ਕਿਧਰੇ ਛੁੱਟੀ ਮਿਲਦੀ ਤਾਂ ਪਵਿਤ੍ਰ ਗੁਰੂਧਾਮਾਂ ਦੇ ਦਰਸ਼ਨ ਦਿਦਾਰੇ ਕਰ ਕੇ ਨਿਹਾਲ ਹੁੰਦੇ ਅਤੇ ਜਿਹੇ ਕਿਤੇ ਕਿਸੇ ਸੱਚੇ ਸੰਤ ਜਾਂ ਸਤਿਪੁਰਸ਼ ਦੀ ਸੋ ਸੁਣਦੇ, ਧਾ ਕੇ ਉਸ ਨਾਲ ਮੇਲਾ ਗੇਲਾ ਕਰਨ ਲਈ ਪਹੁੰਚਦੇ। ਆਪ ਦੀ ਇਹ ਨਾਮ ਲੀਨ ਧਾਰਮਿਕ ਬਿਰਤੀ ਹੀ ਸੀ, ਜਿਸ ਦੇ ਕਾਰਨ ਆਪ ਦੇ ਸਾਥੀ ਆਪ ਨੂੰ ਭਾਈ ਰਾਮ ਸਿੰਘ ਕਹਿ ਕੇ ਸਤਿਕਾਰਨ ਲਗ ਪਏ। ਉਸ ਵੇਲੇ ਫ਼ੌਜ ਵਿਚ ਆਪ ਦੇ ਹਾਣ ਦੇ ਜਿਹੜੇ ਮੇਲੀ ਸਨ, ਆਪ ਦੇ ਏਨੇ ਨੇੜੇ ਆ ਗਏ ਸਨ ਕਿ ਉਹ ਨਾਮਧਾਰੀ ਅਸੂਲਾਂ ਦੇ ਹੀ ਧਾਰਨੀ ਬਣੇ, ਅਤੇ ਨਾਮਧਾਰੀ ਲਹਿਰ ਦਾ ਉਹਨਾਂ ਨੇ ਸਰਗਰਮ ਪਰਚਾਰ ਵੀ ਕੀਤਾ। ਨਿਰਾ ਪਰਚਾਰ ਹੀ ਕਿਉਂ, ਉਹਨਾਂ ਨੇ ਕਠਿਨ ਘਾਲਾਂ ਵੀ ਘਾਲੀਆਂ।

ਸੰਨ 1839 ਵਿਚ ਮਹਾਰਾਜ ਰਣਜੀਤ ਸਿੰਘ ਜੋ ਅਜੇ ਪੂਰੇ ਸੱਠਾਂ ਵਰ੍ਹਿਆਂ ਦੇ ਵੀ ਨਹੀਂ ਸਨ, ਚਲਾਣਾ ਕਰ ਗਏ ਅਤੇ ਉਹਨਾਂ ਦੇ ਚਲਾਣਾ ਕਰਨ ਸਾਰ ਲਾਹੌਰ ਦਰਬਾਰ ਸਾਜ਼ਿਸ਼ਾਂ, ਮਨਸੂਬਿਆਂ ਅਤੇ ਸ਼ੜਯੰਤਰਾਂ ਦਾ ਅਖਾੜਾ ਬਣ ਗਿਆ। ਮਹਾਰਾਜਾ ਰਣਜੀਤ ਸਿੰਘ ਇਕ ਮਜ਼ਬੂਤ ਕੁੰਡਾ ਸੀ, ਜਿਹੜਾ ਜੰਗਜੂ ਸਿੱਖ ਸਰਦਾਰਾਂ ਅਤੇ ਖਚਰੇ ਡੋਗਰੇ ਵਜ਼ੀਰਾਂ ਨੂੰ ਪੂਰੀ ਤਰ੍ਹਾਂ ਕਾਬੂ ਰਖਦਾ ਸੀ। ਉਸ ਦੇ ਸਾਹਮਣੇ ਕਿਸੇ ਨੂੰ ਵੀ ਕੋਈ ਸਾਜ਼ਿਸ਼ ਕਰਨ ਦਾ ਹੌਸਲਾ ਨਹੀਂ ਸੀ ਹੋ ਸਕਦਾ, ਪਰ ਜਦੋਂ ਉਹ ਕੁੰਡਾ ਲਹਿ ਗਿਆ ਤੇ ਨਾਲ ਹੀ ਸਿੱਖ ਰਾਜ ਦੇ ਅਸਲ ਰਾਖੇ ਵੀ ਕਾਲ ਵੱਸ ਹੋ ਗਏ, ਤਾਂ ਸ਼ਾਹ ਮੁਹੰਮਦ ਦੇ ਕਥਨ ਅਨੁਸਾਰ ਫੂਤ ਮੰਡਲੀ ਸਵਾਰ ਹੋ ਗਈ। ਮਹਾਰਾਜਾ ਖੜਕ ਸਿੰਘ ਦੇ ਨਿਕਟ ਸਾਥੀ ਸ: ਸੁਚੇਤ ਸਿੰਘ ਤੋਂ ਕਤਲਾਂ ਦਾ ਆਰੰਭ ਹੋਇਆ ਅਤੇ ਸ: ਜਵਾਹਰ ਸਿੰਘ ਦੀ ਮੌਤ ਤੀਕ ਕਿੰਨੇ ਹੀ ਸਰਦਾਰ, ਸਣੇ ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ, ਕੰਵਰ ਕਸ਼ਮੀਰਾ ਸਿੰਘ, ਕੰਵਰ ਪਿਸ਼ੌਰਾ ਸਿੰਘ ਅਤੇ ਭਾਈ ਬੀਰ ਸਿੰਘ ਜੀ ਨੌਰੰਗਾਬਾਦ ਦੇ, ਬੁਰਛਾ ਗਰਦੀ ਦੀ ਭੇਟ ਹੋ ਗਏ। ਡੋਗਰਿਆਂ ਵਿਚੋਂ ਕੇਵਲ ਗੁਲਾਬ ਸਿੰਘ ਹੀ ਬਚਿਆ, ਬਾਕੀ ਸਾਰੇ ਰਾਜਾ ਧਿਆਨ ਸਿੰਘ, ਰਾਜਾ ਸੁਚੇਤ ਸਿੰਘ, ਰਾਜਾ ਹੀਰਾ ਸਿੰਘ ਤੇ ਉਸ ਦਾ ਯਾਰ ਪੰਡਤ ਜੱਲ੍ਹਾ ਤਲਵਾਰ ਦੇ ਘਾਟ ਉਤਰ ਗਏ।

## 2

ਏਸ ਖ਼ੂਨ ਖ਼ਰਾਬੇ ਪਿਛੋਂ ਅੰਗਰੇਜ਼ਾਂ ਨੇ ਜਦ ਵੇਖਿਆ ਕਿ ਲਾਹੌਰ ਦਰਬਾਰ ਫੁਟ ਦਾ ਸ਼ਿਕਾਰ ਹੈ, ਦਰਬਾਰ ਵਿਚੋਂ ਤੇਜਾ ਸਿੰਘ, ਲਾਲ ਸਿੰਘ ਤੇ ਗੁਲਾਬ ਸਿੰਘ ਵਰਗੇ ਨੀਚ ਆਦਮੀਆਂ ਨੂੰ ਖ਼ਰੀਦ ਲਿਆ। ਉਹਨਾਂ ਨੇ ਖ਼ਾਲਸਾ ਫ਼ੌਜ ਨੂੰ ਅੰਗਰੇਜ਼ਾਂ ਨਾਲ ਲੜਾਕੇ ਤਬਾਹ ਕਰਾ ਦਿਤਾ। ਉਹ ਸਮਝਦੇ ਸਨ ਕਿ ਖ਼ਾਲਸਾ ਫ਼ੌਜ ਨੂੰ ਤਬਾਹ ਕਰਾ ਕੇ ਅਸੀਂ ਬੇਖਟਕੇ ਰਣਜੀਤ ਸਿੰਘ ਦੇ ਜਿਤੇ ਹੋਏ ਵਿਸ਼ਾਲ ਦੇਸ਼ ਉਤੇ ਰਾਜ ਕਰਾਂਗੇ, ਪਰ ਅੰਗਰੇਜ਼ ਨੇ ਪੰਜਾਬ ਉਤੇ ਕਬਜ਼ਾ ਕਰ ਕੇ ਉਹਨਾਂ ਗ਼ੱਦਾਰਾਂ ਦੀਆਂ ਸਾਰੀਆਂ ਆਸਾਂ ਉਮੀਦਾਂ ਉਤੇ ਪਾਣੀ ਫੇਰ ਦਿਤਾ। ਸ਼ੇਰ-ਏ-ਪੰਜਾਬ ਦੀ ਵਡਿਆਈ ਏਸ ਵਿਚ ਸੀ ਕਿ ਓਸ ਨੇ ਫ਼ੌਜ ਨੂੰ

ਵੱਸ ਵਿਚੋਂ ਨਹੀਂ ਸੀ ਨਿਕਲਣ ਦਿਤਾ ਅਤੇ ਸੂਬਿਆਂ ਦੇ ਨਾਜ਼ਮ ਤੇ ਗਵਰਨਰ ਵੀ ਉਹਨਾਂ ਯੋਗ ਸਜਣਾਂ ਨੂੰ ਬਣਾਇਆ ਹੋਇਆ ਸੀ, ਜਿਨ੍ਹਾਂ ਦੇ ਇਨਸਾਫ਼ ਦੇ ਚਰਚੇ ਹੁਣ ਤੀਕ ਹੁੰਦੇ ਹਨ। ਮਹਾਰਾਜਾ ਖੜਕ ਸਿੰਘ ਵਿਚ ਹੁਕਮਰਾਨੀ ਦੇ ਇਹ ਗੁਣ ਘੱਟ ਹੀ ਸਨ ਤੇ ਕੰਵਰ ਨੌਨਿਹਾਲ ਸਿੰਘ, ਜਿਸ ਨੂੰ ਸਰਦਾਰ ਹਰੀ ਸਿੰਘ ਨਲੂਏ ਦੀ ਸ਼ਾਗਿਰਦੀ ਵਿਚ ਸਭ ਤਰ੍ਹਾਂ ਦੀ ਸਿਖਿਆ ਦਿਤੀ ਗਈ ਸੀ, ਨਾਤਜਰਬਾਕਾਰ ਤੇ ਤੇਜ਼ ਤਬੀਅਤ ਹੋਣ ਕਰਕੇ ਇਹ ਬਹੁ ਨਹੀਂ ਸੀ ਕਿ ਡੋਗਰੇ ਓਸ ਨੂੰ ਆਪਣੇ ਹੱਥ ਪੱਕੇ ਕਰਨ ਲਈ ਵਰਤਣਾ ਚਾਹੁੰਦੇ ਹਨ। ਕੰਵਰ ਆਪਣੇ ਪਿਤਾ ਮਹਾਰਾਜੇ ਦੇ ਵਿਰੁਧ ਛੇਤੀ ਹੀ ਡੋਗਰਿਆਂ ਦਾ ਹਥਿਆਰ ਬਣ ਗਿਆ, ਪਰ ਪੱਥਰ ਦਿਲ ਡੋਗਰਿਆਂ ਨੇ ਕੰਵਰ ਨੂੰ ਉਸ ਵੇਲੇ ਪਾਰ ਬੁਲਾਇਆ, ਜਦੋਂ ਅਜੇ ਮਹਾਰਾਜਾ ਖੜਕ ਸਿੰਘ (ਉਸ ਦੇ ਪਿਤਾ) ਦੀ ਮੜ੍ਹੀ ਵੀ ਨਹੀਂ ਬੁਝੀ ਸੀ।

ਗੁਰੂ ਰਾਮ ਸਿੰਘ ਜੀ ਨੇ ਆਪਣੇ ਨੈਣਾਂ ਨਾਲ ਏਸ ਘੋਰ ਤਬਾਹੀ ਨੂੰ ਵੇਖਿਆ। ਇਹ ਕਿਡਾ ਵੱਡਾ ਦੁਖਾਂਤ ਸੀ ਕਿ ਕਈ ਸਦੀਆਂ ਦੀਆਂ ਘਾਲਾਂ ਦਾ ਫਲ ਖ਼ਾਲਸਾ ਰਾਜ ਨਸ਼ਟ ਹੋ ਗਿਆ ਤੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਕੇਵਲ ਦਸ ਵਰ੍ਹੇ ਪਿਛੋਂ ਨਾ ਕੇਵਲ ਸਿੱਖ ਸੱਤਾ ਦਾ ਹੀ ਪਤਨ ਹੋ ਗਿਆ, ਸਗੋਂ ਪੰਜਾਬ, ਜਿਸ ਨੇ ਸਦੀਆਂ ਦੀ ਗ਼ੁਲਾਮੀ ਪਿਛੋਂ ਆਜ਼ਾਦੀ ਅਤੇ ਖ਼ੁਸ਼ਹਾਲੀ ਦਾ ਇਕ ਚਮਤਕਾਰੀ ਦੌਰ ਵੇਖਿਆ ਸੀ, ਅੰਗਰੇਜ਼ੀ ਗ਼ੁਲਾਮੀ ਦੀਆਂ ਜ਼ੰਜੀਰਾਂ ਨਾਲ ਜਕੜਿਆ ਗਿਆ। ਅੰਗਰੇਜ਼ਾਂ-ਸਿੱਖਾਂ ਦੀਆਂ ਲੜਾਈਆਂ ਹੋਈਆਂ ਤੇ ਉਹਨਾਂ ਵਿਚ ਸਿੱਖ ਸਿਪਾਹੀਆਂ ਨੂੰ ਉਹਨਾਂ ਦੇ ਜਰਨੈਲਾਂ ਨੇ ਏਸ ਲਾਲਚ ਵਿਚ ਆ ਕੇ ਮਰਵਾ ਦਿਤਾ ਕਿ ਉਹਨਾਂ ਦੇ ਖ਼ਤਮ ਹੋਣ ਨਾਲ ਰਾਜ ਦੀ ਸਾਰੀ ਤਾਕਤ ਅਤੇ ਸੰਪਤੀ ਉਹਨਾਂ ਦੇ ਹੱਥਾਂ ਵਿਚ ਆ ਜਾਵੇਗੀ। ਰਾਜਾ ਗੁਲਾਬ ਸਿੰਘ ਡੋਗਰੇ ਨੇ ਪਹਿਲੀ ਸਿੱਖ-ਅੰਗਰੇਜ਼ ਜੰਗ ਖ਼ਤਮ ਹੋਣ ਸਾਰ ਅੰਗਰੇਜ਼ਾਂ ਨਾਲ ਸੰਧੀ ਕਰ ਲਈ ਤੇ ਕੇਵਲ 75 ਲੱਖ ਰੁਪਏ ਦੇ ਕੇ ਉਹ ਸਾਰਾ ਦੇਸ਼ ਖਰੀਦ ਲਿਆ, ਜਿਸ ਨੂੰ ਇਸ ਧਰਤੀ ਦਾ ਸਵਰਗ ਆਖਿਆ ਜਾਂਦਾ ਹੈ। ਫੇਰ ਅੰਗਰੇਜ਼ਾਂ ਨੇ ਆਪ ਹੀ ਪੰਜਾਬ ਨੂੰ ਹੜੱਪਣ ਲਈ ਦੂਜੀ ਸਿੱਖ-ਅੰਗਰੇਜ਼ ਜੰਗ ਦੇ ਕਾਰਨ ਉਪਜਾ ਦਿਤੇ। ਸਰਦਾਰ ਚਤਰ ਸਿੰਘ ਅਟਾਰੀ ਵਾਲੇ ਦੇ ਪੁੱਤਰ ਰਾਜਾ ਸ਼ੇਰ ਸਿੰਘ ਨੇ ਚੇਲਿਆਂਵਾਲੇ ਦੀ ਜੰਗ ਵਿਚ ਅੰਗਰੇਜ਼ਾਂ ਦੇ ਛੱਕੇ ਛੁੜਾ ਦਿਤੇ, ਪਰ ਅਫ਼ਸੋਸ ਕਿ ਪਿਛੇ ਕੋਈ ਮਦਦ ਨਹੀਂ ਸੀ ਤੇ ਜਦ ਉਹ ਚੇਲਿਆਂਵਾਲੇ ਦੀ ਜਿੰਗ ਜਿੱਤ ਕੇ ਲਾਹੌਰ ਵਲ ਵਧਣ ਦਾ ਪ੍ਰੋਗਰਾਮ ਬਣਾ ਚੁਕੇ ਸਨ, ਗੁਜਰਾਤ ਦੀ ਲੜਾਈ ਹੋ ਪਈ, ਜਿਸ ਨੇ ਸਿੱਖਾਂ ਤੇ ਉਹਨਾਂ ਦੇ ਨਾਲ ਹੀ ਪੰਜਾਬ ਦੀ ਕਿਸਮਤ ਦਾ ਫੈਸਲਾ ਵੀ ਕਰ ਦਿਤਾ।

ਉਹ ਜਿਆਲੇ, ਦੇਸ ਦੀ ਆਜ਼ਾਦੀ ਤੇ ਖ਼ਾਲਸੇ ਦੀ ਪ੍ਰਭੁਤਾ ਦੇ ਰਾਖੇ ਸਰਦਾਰ ਜਿਨ੍ਹਾਂ ਨੇ ਅੰਗਰੇਜ਼ਾਂ ਵਿਰੁੱਧ ਹਥਿਆਰ ਚੁਕੇ ਸਨ, ਗ੍ਰਿਫ਼ਤਾਰ ਕਰ ਕੇ ਨਜ਼ਰਬੰਦ ਕਰ ਦਿਤੇ ਗਏ। ਮਹਾਰਾਣੀ ਜਿੰਦਾਂ ਨੂੰ ਪਹਿਲਾਂ ਪੰਜਾਬ ਵਿਚ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਤੇ ਫੇਰ ਓਸ ਨੂੰ ਯੂ. ਪੀ. ਵਿਚ ਰੋਹਤਾਸ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਕੇ ਅਪਮਾਨਿਤ ਕੀਤਾ ਗਿਆ। ਹੌਲੀ ਹੌਲੀ ਨਾਬਾਲਿਗ ਮਹਾਰਾਜਾ ਦਲੀਪ ਸਿੰਘ ਦੀ ਵਾਰੀ ਵੀ ਆ ਗਈ ਤੇ ਓਸ ਨੂੰ ਈਸਾਈ ਬਣਾ ਕੇ ਲੰਡਨ ਲਿਜਾਇਆ ਗਿਆ।

ਹੁਣ ਗੁਰੂ ਰਾਮ ਸਿੰਘ ਜੀ ਦੇ ਸਾਮ੍ਹਣੇ ਜੋ ਮਹਾਨ ਵੱਡੇ ਕਾਰਜ ਸਨ, ਉਹ ਇਹ ਸਨ ਕਿ ਸਿੱਖਾਂ ਵਿਚ ਸ਼ਕਤੀ ਪੈਦਾ ਕੀਤੀ ਜਾਏ, ਉਨ੍ਹਾਂ ਨੂੰ ਉਹਨਾਂ ਹੀ ਲਾਈਨਾਂ ਉਤੇ ਸੰਗਠਿਤ ਕੀਤਾ ਜਾਏ, ਜਿਨ੍ਹਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਨੂੰ ਲੋਹੇ ਦੇ ਚਨੇ ਬਣਾ ਦਿਤਾ ਸੀ। ਭੈਣੀ ਸਾਹਿਬ ਦੀ ਤਪੋ ਭੂਮੀ ਵਿਚ ਜਾ ਕੇ ਗੁਰੂ ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਵਾਂਗ ਸਿਮਰਨ ਕੀਤਾ ਅਤੇ ਫੇਰ ਉਹਨਾਂ ਦੇ ਜੱਸ ਦੀ ਸੁਗੰਧੀ ਪਹਿਲਾਂ ਬਾਹਰੋ ਵਿਚ ਤੇ ਫੇਰ ਹੌਲੀ ਹੌਲੀ ਸਾਰੇ ਸਿੱਖ ਜਗਤ ਵਿਚ ਫੈਲੀ ਤੇ ਪੱਸਰ ਗਈ।

ਬੜੀ ਹੀ ਮਨ ਮੋਹਣੀ ਗੁਰੂ ਵਿਅਕਤੀ ਸੀ ਆਪ ਦੀ, ਜਿਹੜਾ ਕੋਈ ਵੀ ਦਰਸ਼ਨ ਕਰਦਾ, ਉਸ ਦੇ ਹੀ ਤਪਤ ਹਿਰਦੇ ਨੂੰ ਸ਼ਾਂਤੀ ਮਿਲਦੀ। ਦਰਸ਼ਨ ਦਿਦਾਰਿਆਂ ਲਈ ਹੌਲੀ ਹੌਲੀ ਸੰਗਤਾਂ ਦੀ ਆਵਾਜਾਈ ਵਧੀ ਅਤੇ ਫੇਰ ਤਾਂ ਰੌਣਕਾਂ ਦਾ ਹੜ੍ਹ ਵਗ ਤੁਰਿਆ। ਲਾਹੌਰ ਦਰਬਾਰ ਦੀ ਫ਼ੌਜੀ ਨੌਕਰੀ ਸਮੇਂ ਹੀ ਆਪ ਦੇ ਪਾਵਨ ਜੀਵਨ ਦੀ ਛੋਹ ਨੇ ਕਿੰਨੇ ਹੀ ਫ਼ੌਜੀ ਸਾਥੀਆਂ ਨੂੰ ਨਾਮ ਦੀ ਰੰਗਣ ਵਿਚ ਰੰਗ ਦਿਤਾ ਸੀ। ਉਹਨਾਂ ਵਿਚੋਂ ਬਹੁਤ ਸਾਰੇ ਸ੍ਰੀ ਭੈਣੀ ਸਾਹਿਬ ਆਪ ਦੇ ਤਪੋ ਅਸਥਾਨ ਵਲ ਖਿਚੇ ਚਲੇ ਆਏ। ਆਪ ਦੇ ਉਪਦੇਸ਼ਾਂ ਵਿਚ ਕੋਈ ਅਸਚਰਜ ਤਾਸੀਰ ਸੀ, ਜਿਹੜਾ ਕੋਈ ਵੀ ਸੁਣਦਾ, ਓਹੋ ਹੀ ਆਪਦੇ ਚਰਨ ਕੰਵਲਾਂ ਦਾ ਭੌਰਾ ਹੋ ਜਾਂਦਾ। ਫੇਰ ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਮਰਯਾਦਾ ਨੂੰ ਸੁਰਜੀਤ ਕਰਨ ਲਈ ਕਮਰ ਕੱਸਾ ਕੀਤਾ। ਆਪ ਨੇ ਸਿੱਖਾਂ ਨੂੰ ਦਸਿਆ ਕਿ ਤੁਸੀਂ ਖੰਡੇ ਦਾ ਅੰਮ੍ਰਿਤ ਪਾਨ ਕਰ ਕੇ ਤੇ ਤਿਆਰ ਬਰਤਿਆਰ ਹੋ ਕੇ ਹੀ ਉਚਤਾ ਨੂੰ ਪ੍ਰਾਪਤ ਕਰ ਸਕਦੇ ਹੋ। ਜੀਵਨ ਦਾਤਾ ਅਕਾਲ ਪੁਰਖ ਨਾਲ ਜੁੜੋ, ਤੇ ਉਸ ਪਾਸੋਂ ਜੀਵਨ ਅਤੇ ਸ਼ਕਤੀ ਪ੍ਰਾਪਤ ਕਰ ਕੇ ਆਪਣੇ ਮਹਾਨ ਬਜ਼ੁਰਗਾਂ ਵਾਂਗ ਹੀ ਤਕੜੇ ਬਣੋ। ਨੇਕੀ ਤੇ ਸਦ-ਅਚਾਰ ਨੂੰ ਆਪ ਨੇ ਧਰਮ ਦਾ ਮੂਲ ਦਸਿਆ। ਕਦੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੇਖ ਮਾਲੋ ਨੂੰ ਧਰਮ ਦਾ ਉਪਦੇਸ਼ ਦੇਂਦਿਆਂ ਹੋਇਆਂ ਜਿਵੇਂ ਆਖਿਆ, ਓਹੋ ਰਸਤਾ ਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਵਿਖਾਇਆ। ਨਿਰੰਕਾਰੀ ਪਿਤਾ ਨੇ ਜੋ ਕੁਝ ਫ਼ਰਮਾਇਆ ਸੀ, ਮੈਂ 'ਵਿਸ਼ਵ-ਨੂਰ' ਵਿਚ ਉਸ ਨੂੰ ਇੰਜ ਅੰਕਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ :

ਸ੍ਰੀ ਸਤਿਗੁਰ ਫਰਮਾਣ ਵਡਾ ਮਾਨੁਖ ਹੈ,
ਜੋ ਵਿਤਰੇਕੋਂ ਵਖ ਓਸ ਨੂੰ ਸੁਖ ਹੈ।

ਧਰਮ-ਤੱਤ ਨੂੰ ਜਿਹੜਾ ਨਹੀਂ ਪਛਾਣਦਾ,
ਉਹ ਕਰਦਾ ਪਰਚਾਰ ਤਫ਼ਰਕੇ ਪਾਣ ਦਾ।

ਦੇਣਾ ਰਤੀ ਧਿਆਨ, ਸ਼ੇਖਾ ਸੋਚਣਾ,
ਜਿਥੇ ਹੈ ਵੈ ਦੈਤ, ਓਥੇ ਧਰਮ ਨਾ।

ਧਰਮ ਦਾ ਮਤਲਬ ਸਾਫ ਜੁ ਜੋੜੇ ਰਬ ਵਿਚ,
ਉਹ ਹੈ ਸੱਚੀ ਸਾਂਝ ਲੋੜਦਾ ਸਭ ਵਿਚ।

ਜਿਥੇ ਅੱਖ ਨ ਸਾਫ, ਅਤੇ ਮਨ ਵਿਥ ਹੈ,
ਸਮਝ ਓਥੇ ਸ਼ੈਤਾਨ ਠਿਆ ਰਬ ਮਿਥ ਹੈ।

ਏਕਾ, ਮੇਲਾ ਪਿਆਰ ਧਰਮ ਦਾ ਮੂਲ ਨੇ,
ਨੇਕੀ ਸਦ-ਅਚਾਰ ਧਰਮ ਦੀ ਚੂਲ ਨੇ।

ਧਰਮ ਵਿਚ ਨਾ ਧੜਾ ਕਦੇ ਪ੍ਰਧਾਨ ਹੋਇ,
ਵੰਡ ਵਿਤਕਰਾ ਇਸ ਨੂੰ ਨਾ ਪ੍ਰਵਾਨ ਹੋਇ।

ਅੱਲਾ ਅਤੇ ਅਕਾਲ ਇਕ ਦੇ ਨਾਮ ਦੋ,
ਰਾਮ ਅਤੇ ਰਹਿਮਾਨ ਵਿਚ ਨਾ ਭੇਦ ਕੋ।

ਜਿਥੇ ਨਹੀਂ ਹਲੀਮੀ, ਨਾ ਠਹਿਰਾਉ ਹੈ,
ਜਿਥੇ ਨਹੀਂ ਪਿਆਰ ਨ ਮਨ ਵਿਚ ਚਾਉ ਹੈ।

ਜਿਥੇ ਅੱਖ ਤਮੀਜ਼ ਮਨੁਖਾਂ ਵਿਚ ਕਰੇ,
ਉਹ ਸਭ ਕੂੜ ਕੁਸੱਤ ਅਤੇ ਵਡ-ਦੰਭ ਹੈ।

ਜਿਥੇ ਰੱਬ ਦੀ ਮਿਹਰ ਓਥੇ ਇਤਫ਼ਾਕ ਹੈ,
ਜਿਥੇ ਸੱਚ, ਪ੍ਰਕਾਸ਼ ਉਹ ਜਗ੍ਹਾ ਸਾਫ਼ ਹੈ।

ਕੂੜ ਦੇ ਜਿਥੇ ਰੱਬ ਨਾ ਪਾਉਂਦੇ ਜਲੀਆਂ,
ਨਹੀਂ ਵਜਾਉਂਦੇ ਜਿਥੇ ਖ਼ਾਲੀ ਟਲੀਆਂ।

ਓਥੇ ਸੱਚਾ ਰੱਬ ਸਵਾਰੇ ਕਾਜ ਸਭ,
ਵਰਤੇ ਸੱਚ ਨਿਆਉਂ ਨ ਕੋਈ ਲੋਭ ਲੱਬ।

ਹਿੰਦੂ, ਮੁਸਲਮਾਨ ਜਿਨ੍ਹੇਂ ਸੱਚ ਮੰਨਿਆ,
ਓਸੇ ਮਨ ਨੂੰ ਮਾਰ, ਬਦੀ ਮੂੰਹ ਭੰਨਿਆ।

ਕਰਣੀ ਤੇ ਕਰਤੂਤ ਹੀ ਚੰਗੀ ਸਭਸ ਤੋਂ,
ਬਾਕੀ ਨਿਰੀ ਘਤੂਤ ਜੋ ਉਰੇ ਨਫ਼ਸ ਚੋਂ।

ਨਫ਼ਸ ਮਾਰਨਾ ਕਠਿਨ, ਮਗਰ ਜੇ ਇਹ ਮਰੇ,
ਸਾਗਰ ਇਹ ਸੰਸਾਰ ਮਨੁਖ ਸੌਖਾ ਤਰੇ।

ਹਾਂ, ਗੁਰੂ ਰਾਮ ਸਿੰਘ ਜੀ ਨੇ ਆਪਣੀ ਮਿਠ ਬੋਲੀ ਰਸਨਾਂ ਤੋਂ ਨਿਰੰਕਾਰੀ ਪ੍ਰੀਤਮ ਵਾਂਗ ਹੀ ਧਰਮ ਦੀ ਵਿਆਖਿਆ ਕੀਤੀ। ਵਿਆਖਿਆ ਹੀ ਨਹੀਂ, ਸਗੋਂ ਆਪਣੇ ਜੀਵਨ ਵਿਚ ਸੱਚੇ ਧਰਮ ਨੂੰ ਉਸ ਦੇ ਅਸਲ ਰੂਪ ਵਿਚ ਉਜਾਗਰ ਕੀਤਾ। ਫ਼ਰਮਾਇਆ ਕਿ ਇਹ ਬਾਣੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਸਾਡੇ ਲਈ ਅਸਵਾਰਾ ਸਾਹਿਬ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਕਲਨ ਕਰ ਕੇ ਦੇ ਗਏ ਹਨ, ਮੁਕਤੀ ਭਗਤੀ ਪ੍ਰਦਾਤਾ ਹੈ। ਇਹ ਅਕਾਲ ਪੁਰਖ ਦੀ ਧੁਰੋਂ ਅਰਸ਼ਾਂ ਤੋਂ ਭੇਜੀ ਹੋਈ ਬਾਣੀ ਹੈ, ਇਸ ਨੂੰ ਪੜ੍ਹੋ, ਵਿਚਾਰੋ ਅਤੇ ਫੇਰ ਏਸ ਵਿਚ ਜਿਸ ਚੁਅਖਰੇ ਨਾਮ ਦੇ ਜਪਣ ਦਾ ਸੰਕੇਤ ਕੀਤਾ ਗਿਆ ਹੈ, ਉਸ ਨੂੰ ਜਪੋ। ਨਾਮ ਜਪਣ ਨਾਲ ਸਾਰੇ ਪਾਪ ਸਰਾਪ ਤੇ ਦੁਖ ਕਲੇਸ਼ ਦੂਰ ਹੋਣਗੇ ਤੇ ਫੇਰ ਪ੍ਰਭੂ ਦੀਆਂ ਮਿਹਰਾਂ ਬਰਕਤਾਂ ਦੀ ਮੋਹਲੇਧਾਰ ਬਾਰਸ਼ ਹੁੰਦਿਆਂ ਜ਼ਰਾ ਵੀ ਦੇਰ ਨਹੀਂ ਲਗੇਗੀ।

## 3

ਸਿੱਖੀ ਨੂੰ ਉਸ ਵੇਲੇ ਪੁਨਰ ਜੀਵਤ ਕਰਨਾ ਬੜਾ ਜ਼ਰੂਰੀ ਸੀ ਤੇ ਆਪ ਨੇ ਸਿੱਖੀ ਮਰਯਾਦਾ ਨੂੰ ਪਾਲਣ ਦਾ ਅਮਲੀ ਸਬੂਤ ਦੇਣ ਲਈ ਸਭ ਤੋਂ ਪਹਿਲਾਂ ਬਾਬਾ ਜਵਾਹਰ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ। ਪਰਵਾਰ ਦੇ ਸਾਰੇ ਜੀਆਂ ਨੂੰ ਸਿੱਖੀ ਸੱਚੇ ਵਿਚ ਢਾਲਿਆ ਅਤੇ ਕਹਿਣੀ ਨੂੰ ਕਰਨੀ ਵਿਚ ਢਾਲਿਆ। ਗ਼ੁਲਾਮੀ ਨੂੰ ਆਪ ਨੇ ਦੇਸ਼ ਅਤੇ ਜਾਤੀ ਲਈ ਕਲੰਕ ਦਸਿਆ ਤੇ ਜਿਥੇ ਆਪ ਨੇ

ਸਿੱਖੀ ਮਰਯਾਦਾ ਦਾ ਪਰਚਾਰ ਕੀਤਾ, ਉਥੇ ਨਾਲ ਹੀ ਇਹ ਪ੍ਰਤਗਿਆ ਵੀ ਕੀਤੀ ਕਿ ਦੇਸ਼ ਨੂੰ ਆਜ਼ਾਦ ਕਰਾਏ ਬਿਨਾਂ ਚੈਨ ਨਹੀਂ ਲਵਾਂਗੇ। ਲੋਕਾਂ ਦੇ ਆਮ ਜੀਵਨ ਵਿਚ ਕਈ ਖ਼ਰਾਬੀਆਂ ਤੇ ਕਮਜ਼ੋਰੀਆਂ ਉਸ ਵੇਲੇ ਆਈਆਂ ਹੋਈਆਂ ਸਨ। ਆਪ ਨੇ ਸਿੱਖਾਂ ਨੂੰ ਉਹਨਾਂ ਕਮਜ਼ੋਰੀਆਂ ਤੋਂ ਬਚਣ ਦਾ ਉਪਦੇਸ਼ ਦਿਤਾ ਅਤੇ ਆਖਿਆ ਕਿ ਲੋਕ ਪਰਲੋਕ ਸੁਹੇਲੇ ਕਰਨ ਲਈ ਜੀਵਨ ਵਿਚ ਪਵਿਤ੍ਰਤਾ ਲਿਆਉਣੀ ਬਹੁਤ ਹੀ ਜ਼ਰੂਰੀ ਹੈ। ਕੌਮਾਂ ਨੂੰ ਅਗਾਂਹ ਵਧਣ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਚਲਨ ਦੇ ਲਿਹਾਜ਼ ਨਾਲ ਵੀ ਰੀਸ ਕਰਨ ਯੋਗ ਹੋਣ। ਚੰਗਿਆਈਆਂ ਨਾਲ ਕੌਮਾਂ ਉੱਪਰ ਉੱਠਦੀਆਂ ਅਤੇ ਅਗਾਂਹ ਵਧਦੀਆਂ ਹਨ, ਪਰ ਜਦ ਉਹਨਾਂ ਦਾ ਚਲਨ ਗਿਰਦਾ ਹੈ ਤਾਂ ਉਹ ਆਪ ਵੀ ਗਿਰਦੀਆਂ ਹਨ। ਕੌਮਾਂ ਨੂੰ, ਜਾਤੀਆਂ ਨੂੰ ਅਸਾਂ ਇਤਿਹਾਸ ਵਿਚ ਓਦੋਂ ਬਲਵਾਨ ਹੁੰਦਿਆਂ ਵੇਖਿਆ ਹੈ, ਜਦ ਉਹਨਾਂ ਦੇ ਅਮਲੀ ਜੀਵਨ ਵਿਚ ਸ੍ਰੇਸ਼ਟਤਾ ਆਉਂਦੀ ਹੈ। ਉਹ ਆਪਣੇ ਅੰਦਰ ਦੀ ਸੁੱਚਤਾ ਨਾਲ ਉੱਭਰਦੀਆਂ ਹਨ ਤੇ ਫੇਰ ਉਹਨਾਂ ਦੀ ਸਾਂਝੀ ਸ਼ਕਤੀ ਦੇਸ਼ ਨੂੰ ਤੇ ਕੌਮ ਨੂੰ ਉਚਾਈ ਦੀ ਸਿਖਰ ਤੀਕ ਲੈ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸ਼ਬਦ ਤਿਆਰ ਬਰ ਤਿਆਰ ਸਿੱਖਾਂ ਲਈ ਇਸ ਕਰ ਕੇ ਵਰਤਿਆ ਸੀ ਕਿ ਉਹ ਗੁਰੂ ਕੀ ਸਰਕਾਰ ਜੋਗੇ ਹੋ ਕੇ ਰਹਿ ਜਾਂਦੇ ਸਨ, ਜਿਸ ਦੀ ਮਹਾਨ ਵਿਅਕਤੀ ਦੇ ਉਦਾਲੇ ਉਹਨਾਂ ਦੀਆਂ ਸਾਰੀਆਂ ਸ਼ਕਤੀਆਂ ਜਮ੍ਹਾਂ ਹੋ ਜਾਂਦੀਆਂ ਹਨ। ਖ਼ਾਲਸੇ ਵਿਚ ਗੁਰੂ ਨੇ ਬੀਰਤਾ ਪੈਦਾ ਕੀਤੀ, ਧੀਰਤਾ ਉਪਜਾਈ ਤੇ ਉਸ ਨੂੰ ਸਵਾ ਲੱਖੀ ਬਣਾ ਕੇ ਮੌਤ ਨਾਲ ਵੀ ਟੱਕਰ ਲੈਣ ਦਾ ਸਾਹਸ ਦੇ ਦਿੱਤਾ। ਪੰਜਾਬ ਦੇ ਕਾਮੇ ਤੇ ਕਿਸਾਨ ਸਤਿਗੁਰੂ ਦੀ ਖ਼ਾਲਸਾ ਸਰਕਾਰ ਦੇ ਸੰਤ ਸਿਪਾਹੀ ਬਣੇ। ਅਜੇਹੇ ਸੰਤ ਸਿਪਾਹੀ, ਜਿਹੜੇ ਧਰਮ ਦੀ ਧੁਜਾ ਲਹਿਰਾਉਣ ਬਦਲੇ ਆਪਣਾ ਸਭ ਕੁਝ ਵਾਰ ਦੇਂਦੇ ਸਨ। ਗੁਰਦੇਵ ਸਾਬੋ ਦੀ ਤਲਵੰਡੀ (ਦਮਦਮਾ ਸਾਹਿਬ) ਠਹਿਰੇ ਹੋਏ ਸਨ। ਚਾਰੇ ਸਾਹਿਬਜ਼ਾਦੇ ਤਦ ਤੀਕ ਸ਼ਹੀਦ ਹੋ ਚੁੱਕੇ ਸਨ, ਮਾਤਾ ਗੁਜਰੀ ਜੀ ਵੀ ਪੋਤਿਆਂ ਨਾਲ ਹੀ ਹੁਕਮ ਸਤਿ ਹੋ ਚੁੱਕੀ ਸੀ, ਪਰ ਚੜ੍ਹਦੀ ਕਲਾ ਦੇ ਸਵਾਮੀ ਦਸ਼ਮੇਸ਼ ਪਿਤਾ ਚੜ੍ਹਦੀ ਕਲਾ ਵਿਚ ਸਨ। ਅਨੰਦਪੁਰ ਸਾਹਿਬ ਦੀਆਂ ਰੌਣਕਾਂ ਸਾਬੋ ਦੀ ਤਲਵੰਡੀ ਆ ਟਿਕੀਆਂ ਹੋਈਆਂ ਸਨ। ਦੀਵਾਨ ਸੱਜਦੇ ਸਨ, ਬਰਾੜਾਂ ਦੀ ਫ਼ੌਜ ਤਿਆਰ ਕੀਤੀ ਜਾ ਰਹੀ ਸੀ, ਖ਼ਾਲਸੇ ਨੂੰ ਹੁਕਮਨਾਮੇ ਭੇਜ ਕੇ ਦੱਸਿਆ ਗਿਆ ਸੀ ਕਿ ਗੁਰਦੇਵ ਸਲਾਮਤੀ ਨਾਲ ਮਾਲਵੇ ਵਿਚ ਆ ਟਿਕੇ ਹਨ। ਡੱਲਾ ਆਇਆ, ਉਸ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਸੋਗ ਪਰਗਟ ਕੀਤਾ। ਸਰਹੰਦ ਦੇ ਸਾਕੇ ਦੇ ਹਿਰਦੇ ਵੇਧਕ ਮਹਾਨ ਦੁਖਾਂਤ ਬਾਰੇ ਸੁਣ ਕੇ ਡੱਲੇ ਦੀਆਂ ਧਾਹਾਂ ਨਿਕਲ ਗਈਆਂ ਸਨ। ਸਤਿਗੁਰਾਂ ਸਮਝਾਇਆ "ਡੱਲਿਆ ਸਾਹਿਬਜ਼ਾਦੇ ਆਪਣੇ ਧਰਮ ਦੀ ਪਾਲਣਾ ਕਰਦੇ, ਪਾਪ ਵਿਰੁਧ ਲੜਦੇ ਹੋਏ ਜੂਝੇ ਹਨ। ਉਹ ਕੰਧਾਂ ਵਿਚ ਚਿਣੀ ਕੇ ਵੀ ਅਮਰਤਾ ਪ੍ਰਾਪਤ ਕਰ ਚੁੱਕੇ ਹਨ। ਮੈਨੂੰ ਉਹਨਾਂ ਦੇ ਪਿਤਾ ਹੋਣ ਦਾ ਮਾਣ ਹੈ। ਉਹਨਾਂ ਨੇ ਪਿਤਾ ਗੁਰੂ ਤੇਗ਼ ਬਹਾਦਰ ਜੀ ਦੇ ਪਦ-ਚਿੰਨ੍ਹਾਂ ਤੇ ਟੁਰ ਕੇ ਸ਼ਹੀਦੀ ਵਰੀ ਹੈ।" ਤੇ ਫੇਰ ਜਦ ਡੱਲੇ ਨੇ ਆਖਿਆ ਕਿ "ਜੇ ਮੈਨੂੰ ਖ਼ਬਰ ਹੋ ਜਾਂਦੀ ਤਾਂ ਆਪਣੇ ਕੋਲ ਮਲਵਈ ਜਵਾਨ ਲੈ ਕੇ ਜ਼ਰੂਰ ਪੁੱਜਦਾ। ਜਾਂ ਸਾਹਿਬਜ਼ਾਦਿਆਂ ਦੀ ਅਰਦਲ ਵਿਚ ਰਣ ਖੇਤਰ ਵਿਚ ਪ੍ਰਾਣ ਦੇ ਦੇਂਦਾ, ਜਾਂ ਰਣ ਜਿੱਤਦਾ।" ਕਿਰਪਾ ਨਿਧਾਨ ਨੇ ਡੱਲੇ ਨੂੰ ਫੇਰ ਸੰਕੇਤਿਆ ਕਿ 'ਜਵਾਨ ਇਹ ਨਹੀਂ ਜਿਹੜੇ ਕੇਵਲ ਆਪਣੇ ਨਾਲੋਂ ਕਮਜ਼ੋਰ ਨਾਲ ਹੀ ਧੱਕਾ ਕਰ ਸਕਦੇ ਹਨ। ਜਵਾਨ ਬਲਵਾਨ ਨੇ ਉਹ ਸਿਰਾਂ ਤੋਂ ਲੰਘੇ ਹੋਏ ਸੂਰਮੇ ਜਿਹੜੇ ਲੱਖਾਂ ਦੇ ਸਾਮ੍ਹਣੇ ਵੀ ਸੀਨਾ ਤਾਣ ਕੇ ਖਲੋ ਜਾਂਦੇ ਹਨ।'

ਤੇ ਫਿਰ ਅਸਚਰਜ ਕੌਤਕ ਹੋਇਆ। ਲਾਹੌਰ ਦੀ ਸੰਗਤ ਦਰਸ਼ਨ ਦਿਦਾਰਿਆਂ ਲਈ ਆਈ। ਇਕ ਕਾਰੀਗਰ ਸਿੰਘ ਨੇ ਇਕ ਸੋਹਣੀ ਸੁਬਕ ਤੇ ਠੀਕ ਨਿਸ਼ਾਨਾ ਫੁੰਡਣ ਵਾਲੀ ਬੰਦੂਕ ਹਜ਼ੂਰ ਦਿਆਂ

ਚਰਨਾਂ ਵਿਚ ਅਰਪੀ। ਸਿੰਘ ਨੇ ਓਸ ਨੂੰ ਸੁਧ ਨਿਸ਼ਾਨਾ ਦੇਣ ਲਈ ਕਰੜੀ ਮਿਹਨਤ ਕੀਤੀ ਸੀ। ਬੰਦੂਕ ਫੜ ਕੇ ਗੁਰਦੇਵ ਨੇ ਡੱਲੇ ਵਲ ਵੇਖਿਆ। ਫਰਮਾਇਆ : "ਡੱਲਿਆ ਮੱਲਿਆ ਲਿਆ ਆਪਣੇ ਦੋ ਸੂਰਮੇ, ਮੈਂ ਇਸ ਬੰਦੂਕ ਦਾ ਨਿਸ਼ਾਨਾ ਵੇਖਣਾ ਚਾਹੁੰਦਾ ਹਾਂ।" ਡੱਲਾ ਠਠੰਬਰ ਗਿਆ। ਸਤਿਗੁਰਾਂ ਨੇ ਦੂਰ ਦਸਤਾਰਾਂ ਸਜਾਂਦੇ ਸਿੰਘਾਂ ਵਲ ਸੰਕੇਤ ਕੀਤਾ। ਉਹ ਉਸੇ ਤਰ੍ਹਾਂ ਦਸਤਾਰਾਂ ਹੱਥਾਂ ਵਿਚ ਲਈ ਹਜ਼ੂਰ ਵਲ ਤੁਰ ਪਏ। ਹੁਕਮ ਹੋਇਆ, "ਇਹਨਾਂ ਪੈਰਾਂ 'ਤੇ ਹੀ ਖਲੋ ਜਾਓ।" ਸਿੰਘ ਚਾਂਦਮਾਰੀ ਦੇ ਤਖ਼ਤੇ ਵਾਂਗ ਸੀਨੇ ਖੋਲ੍ਹ ਕੇ ਇਕਦਮ ਖੜੋ ਗਏ। ਸਤਿਗੁਰੂ ਚੋਜੀ ਨੇ ਖੱਬਾ ਨੈਣ ਮੀਟ ਕੇ ਸ਼ਿਸਤ ਲਾਈ ਤੇ ਆਪਣੇ ਵਰਿਆਮ ਪੁੱਤਰਾਂ ਦੇ ਸਿਰਾਂ ਤੋਂ ਗੋਲੀ ਲੰਘਾ ਦਿੱਤੀ। ਓਸੇ ਵੇਲੇ ਦੋਵੇਂ ਬਾਹਾਂ ਫੈਲਾ ਕੇ ਸਿੰਘਾਂ ਵਲ ਦੌੜੇ ਤੇ ਉਹਨਾਂ ਨੂੰ ਜੱਫੀ ਵਿਚ ਲੈ ਲਿਆ। ਡੱਲੇ ਨੂੰ ਸਮਝਾਇਆ ਕਿ ਖ਼ਾਲਸੇ ਦੇ ਦਲ ਵਿਚ ਇਸ ਤਰ੍ਹਾਂ ਦੇ ਸੂਰਮੇ ਨੇ, ਜਿਨ੍ਹਾਂ ਨੂੰ ਮੌਤ ਕਦੇ ਪਰੇਸ਼ਾਨ ਨਹੀਂ ਕਰ ਸਕਦੀ।

ਇਸ ਸ਼ਕਤੀ ਨੂੰ ਹੀ ਗੁਰੂ ਰਾਮ ਸਿੰਘ ਜੀ ਉਭਾਰਨ ਲਈ ਪੰਜਾਬ ਦੇ ਦੌਰੇ ਉੱਤੇ ਚੜ੍ਹੇ। ਸੁੱਚੀ ਕਰਨੀ ਕਰ ਕੇ ਉਹਨਾਂ ਵਿਚ ਲੋਕਾਂ ਨੂੰ ਆਪਣੀ ਵਲ ਖਿੱਚਣ ਦੀ ਅਲੌਕਿਕ ਸ਼ਕਤੀ ਸੀ। ਸੋਹਣੀ ਤਿੱਖੇ ਨੈਣ ਨਕਸ਼ਾਂ ਤੇ ਖਿੱਚਵੀਂ ਉੱਚੀ ਡੀਲ ਡੌਲ ਵਾਲੀ ਉਹਨਾਂ ਦੀ ਪਾਵਨ ਵਿਅਕਤੀ ਦੇ ਦੀਦਾਰ ਜਿਹੜਾ ਵੀ ਆ ਕੇ ਕਰਦਾ ਉਹ ਮੋਹਿਆ ਜਾਂਦਾ। ਜੇ ਕੋਈ ਚੋਰ ਜਾਂ ਨੀਵੇਂ ਚਲਨ ਵਾਲਾ ਕੋਈ ਆਦਮੀ ਵੀ ਆਇਆ, ਉਹਨਾਂ ਦੀ ਛੁਹ ਨਾਲ ਪਤਿਤ ਤੋਂ ਪਵਿੱਤਰ ਹੋ ਗਿਆ। ਉਸ ਦੀ ਕਾਇਆਂ ਸਚਮੁਚ ਹੀ ਪਲਟ ਗਈ। ਸਿੱਖਾਂ ਵਿਚ ਇਕ ਨਵਾਂ ਜੀਵਨ ਜਾਗਿਆ। ਉਹਨਾਂ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਤ ਸਿਪਾਹੀ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਉਹ ਆਪ ਸੋਹਣੀ ਚੀਨੀ ਉੱਤੇ ਸਵਾਰੀ ਕਰਦੇ ਤੇ ਉਹਨਾਂ ਦੇ ਨਾਲ ਸੂਬੇ ਤੇ ਸੱਚੇ ਸੰਤ ਵੀ ਘੋੜਿਆਂ ਤੇ ਹੀ ਹੁੰਦੇ। ਸੁਫ਼ ਬਸਤਰਾਂ, ਸਿੱਧੇ ਗੁਰਮੁਖੀ ਦਸਤਾਰਿਆਂ, ਸਰੀਰਕ ਬਣਤਰ ਵਲੋਂ ਸੋਹਣੇ ਉਹ ਸਾਰੇ ਸੰਤ ਲੋਕਾਂ ਉੱਤੇ ਕਦੇ ਨਾ ਭੁੱਲਣ ਵਾਲਾ ਪ੍ਰਭਾਵ ਪਾਉਂਦੇ ਸਨ। ਸਿੱਖ ਜੋ ਗੁਰਮਤ ਦੀ ਥਾਂ ਦੁਰਮਤ ਦੇ ਹਨੇਰੇ ਵਿਚ ਬੁਰੀ ਤਰ੍ਹਾਂ ਭੰਬਲ ਭੂਸੇ ਖਾ ਰਹੇ ਸਨ, ਉਹਨਾਂ ਨੂੰ ਚਾਨਣ ਵਿਖਾਇਆ। ਸੰਤ ਸਿਪਾਹੀਆਂ ਦੀ ਧਰਮ ਪ੍ਰਾਇਣ ਜੱਥੇਬੰਦੀ ਨੂੰ ਨਵੇਂ ਸਿਰੇ ਸੁਰਜੀਤ ਕੀਤਾ। ਸੰਗਤਾਂ ਥਾਂ ਥਾਂ ਜੁੜਨ ਲੱਗੀਆਂ ਤੇ ਉਹਨਾਂ ਵਿਚ ਨਾਮ ਬਾਣੀ ਪਿਆਰ ਦਾ ਜਜ਼ਬਾ ਪੈਰੋ ਪੈਰ ਵਧਣ ਲੱਗਾ। ਜਿੱਥੇ ਜਾਂਦੇ ਅੰਮ੍ਰਿਤ ਪ੍ਰਚਾਰ ਕਰਦੇ ਤੇ ਬੇਸ਼ੁਮਾਰ ਸਿੱਖ ਖੰਡੇ ਦਾ ਅੰਮ੍ਰਿਤ ਪਾਨ ਕਰ ਕੇ ਪੰਥਕ ਜੱਥੇਬੰਦੀ ਵਿਚ ਪਰੁਚਦੇ ਜਾਂਦੇ। ਚੋਰੀ, ਯਾਰੀ, ਠੱਗੀ ਵਲੋਂ ਸਿੱਖਾਂ ਨੂੰ ਸਖ਼ਤ ਸ਼ਬਦਾਂ ਵਿਚ ਹੋੜਿਆ। ਸਿੱਖਾਂ ਵਿਚ ਪਈਆਂ ਕਿੰਨੀਆਂ ਹੀ ਸਮਾਜਿਕ ਕੁਰੀਤੀਆਂ ਦੂਰ ਕੀਤੀਆਂ ਤੇ ਉਹਨਾਂ ਨੂੰ ਸੁਰੀਤੀ ਦਾ ਮਾਰਗ ਵਿਖਾਇਆ।

ਅੰਗਰੇਜ਼ ਨੇ ਪੰਜਾਬ ਵਿਚ ਆਉਣ ਤੋਂ ਪਹਿਲਾਂ ਹੀ ਸਿੱਖਾਂ ਦੇ ਇਤਿਹਾਸ ਨੂੰ ਵਾਚ ਘੋਖ ਲਿਆ ਸੀ। ਉਹ ਜਾਣਦਾ ਸੀ ਕਿ ਗੁਰੂ ਵਿਅਕਤੀ ਦੇ ਉਦਾਲੇ ਸਿੱਖ ਕੇਡੀ ਸ਼ਕਤੀ ਬਣ ਜਾਂਦੇ ਹਨ। ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਉਹਨਾਂ ਸ਼ਾਹ ਜਹਾਨ ਦੇ ਲਸ਼ਕਰਾਂ ਨੂੰ ਮੈਦਾਨ ਵਿਚੋਂ ਲਗਪਗ ਅੱਠ ਵਾਰ ਨਸਾਇਆ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖ਼ਾਲਸੇ ਨੂੰ ਇਨਕਲਾਬੀ ਬਣਾ ਦਿੱਤਾ ਅਤੇ ਓਸ ਦੇ ਜ਼ਾਲਮ ਰਾਜ ਨੂੰ ਖ਼ਤਮ ਕਰ ਕੇ ਧਰਮ ਦਾ ਰਾਜ ਸਥਾਪਤ ਕੀਤਾ। ਗੁਰੂ ਰਾਮ ਸਿੰਘ ਜੀ ਨਾਲ ਇਸ ਵੇਲੇ ਦੇ ਸਿੱਖਾਂ ਦੇ ਸਾਰੇ ਧੜੇ ਸਨ ਅਤੇ ਪ੍ਰਸਿੱਧ ਖ਼ਾਨਦਾਨ ਉਹਨਾਂ ਤੋਂ ਪ੍ਰਭਾਵਤ ਹੋ ਚੁੱਕੇ ਸਨ। ਸਿੱਖ ਰਿਆਸਤਾਂ ਦੇ ਬਾ-ਰਸੂਖ ਸਰਦਾਰ ਉਹਨਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਨਾ ਆਪਣੇ ਲਈ ਮਾਣ ਵਾਲੀ ਗੱਲ ਸਮਝਦੇ ਸਨ। ਉਹਨਾਂ ਨੇ ਸਿੱਖਾਂ ਵਿਚ ਸੱਜਰਾ ਧਾਰਮਕ ਜੋਸ਼ ਅਤੇ ਦੇਸ਼ ਪਿਆਰ ਦਾ

ਜਜ਼ਬਾ ਇਕਦਮ ਜਗਾ ਦਿੱਤਾ। ਸਿੱਖਾਂ ਨੂੰ ਸਿੱਖ ਹੋਣ ਉੱਤੇ ਫੇਰ ਫ਼ਖ਼ਰ ਮਹਿਸੂਸ ਹੋਣ ਲੱਗਾ। ਉਹ ਲਲਕਾਰਦੇ ਭਬਕਾਰਦੇ ਅਤੇ ਮਨ ਮਤ ਨੂੰ ਪਰਹਾਰਦੇ ਹੋਏ ਅਗਾਂਹ ਵਧਣ ਲੱਗੇ। ਅੰਗਰੇਜ਼ ਦੇ ਸਾਹਮਣੇ ਕਾਲਿਆਂ ਦੇ ਗ਼ਦਰ ਦਾ ਨਕਸ਼ਾ ਫੇਰ ਉਘੜਨ ਲੱਗਾ। ਓਸ ਨੂੰ ਜਾਪਣ ਲੱਗਾ ਕਿ ਗੁਰੂ ਰਾਮ ਸਿੰਘ ਜੀ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਵਾਇਤਾਂ ਸੱਜਰੀਆਂ ਕਰ ਵਿਖਾਉਣ ਲਈ ਤਿਆਰ ਕਰ ਰਹੇ ਸਨ। ਹਰ ਨਾਮਧਾਰੀ ਹੱਥ ਵਿਚ ਮੋਟਾ ਠਿੱਗਰ ਵਾਂਸ ਦਾ ਸੋਟਾ ਜਾਂ ਸਵਾ ਜੰਗ ਰੱਖੇ, ਉਹਨਾਂ ਨੇ ਇਹ ਤਾਕੀਦ ਏਸ ਲਈ ਕੀਤੀ, ਤਾਂ ਜੋ ਸਿੱਖ ਆਪਣੀ ਜੰਗਜੂ ਸਪਿਰਟ ਤੋਂ ਵੰਚਿਤ ਨਾ ਹੋ ਜਾਣ। ਕ੍ਰਿਪਾਨ ਜਾਂ ਤਲਵਾਰ ਉੱਤੇ ਅੰਗਰੇਜ਼ ਨੇ ਪੰਜਾਬ ਉੱਤੇ ਕਬਜ਼ਾ ਕਰਨ ਸਾਰ ਰੋਕ ਲਾ ਦਿੱਤੀ ਸੀ। ਕ੍ਰਿਪਾਨ ਸਿਵਾਏ ਕੁਝ ਵੱਡੇ ਸਿੱਖ ਘਰਾਣਿਆਂ ਦੇ ਕਿਸੇ ਪਾਸ ਰਹਿ ਹੀ ਨਹੀਂ ਗਈ ਸੀ।

ਸਤਿਗੁਰਾਂ ਦੀ ਹਜ਼ੂਰੀ ਵਿਚ ਤੇ ਬਾਹਰ ਨਾਮਧਾਰੀ ਸੰਗਤ ਵਿਚ ਦੋ ਤਰ੍ਹਾਂ ਦੇ ਦੀਵਾਨ ਓਦੋਂ ਵੀ ਸਜਦੇ ਸਨ। ਇਕ ਤਰ੍ਹਾਂ ਦਾ ਦੀਵਾਨ ਉਹ ਜਿਨ੍ਹਾਂ ਵਿਚ ਰਾਗੀਆਂ ਰਬਾਬੀਆਂ ਦਾ ਗੁਰਮਤ ਸੰਗੀਤ ਦੀ ਪੁਰਾਤਨ ਮਰਯਾਦਾ ਅਨੁਸਾਰ ਕੀਰਤਨ ਹੁੰਦਾ ਸੀ ਤੇ ਦੂਜੀ ਤਰ੍ਹਾਂ ਦੇ ਦੀਵਾਨ ਉਹ ਸਨ, ਜਿਨ੍ਹਾਂ ਵਿਚ ਹੱਲੇ ਦਾ ਕੀਰਤਨ ਹੁੰਦਾ ਸੀ। ਢੋਲਕ ਦੀਆਂ ਘੁਮਘਾਰਾਂ ਬੱਦਲਾਂ ਦੀ ਗੰਭੀਰ ਗਰਜਣਾਂ ਵਾਂਗ ਪੈਂਦੀਆਂ। ਕਿੰਨੇ ਹੀ ਗਲਿਆਂ ਵਿਚੋਂ ਗੁਰੂ ਕਾ ਸ਼ਬਦ ਬੜੀਆਂ ਜੋਸ਼ੀਲੀਆਂ ਧਾਰਨਾਂ ਨਾਲ ਮਿਲ ਕੇ ਨਿਕਲਦਾ ਤੇ ਕਿਉਂਕਿ ਨਿਕਲਦਾ ਉਹਨਾਂ ਗਲਿਆਂ ਵਿਚੋਂ, ਜਿਹੜੇ ਆਪ ਸਵੱਛ ਜੀਵਨਾਂ ਵਾਲੇ ਸੰਤਾਂ ਦੇ ਹੁੰਦੇ ਸਨ, ਏਸ ਲਈ ਉਹ ਸਰੋਤਿਆਂ ਵਿਚ ਹਲੂਣਾ ਲਿਆ ਦੇਂਦਾ ਸੀ। ਅੰਗਰੇਜ਼ ਦੇ ਹਵਾਸ ਟਿਕਾਣਾ ਛੱਡਣ ਲੱਗ ਪਏ। ਓਸ ਨੇ ਦੇਸੀ ਰਾਜਿਆਂ, ਰਈਸਾਂ, ਡੇਰੇਦਾਰ ਮਹੰਤਾਂ ਤੇ ਤਖ਼ਤਾਂ ਦੇ ਪੁਜਾਰੀਆਂ ਨੂੰ ਮੁਠ ਵਿਚ ਲੈ ਲਿਆ। ਅੰਗਰੇਜ਼ ਨੂੰ ਮਾਈ ਬਾਪ ਸਮਝਣ ਵਾਲਿਆਂ ਨੇ ਨਾਮਧਾਰੀ ਲਹਿਰ ਨੂੰ ਕੁਚਲ ਦੇਣ ਲਈ ਆਪਣੀਆਂ ਸੇਵਾਵਾਂ ਸਰਕਾਰ ਦੇ ਹਵਾਲੇ ਕਰ ਦਿੱਤੀਆਂ। ਨਾਮਧਾਰੀਆਂ ਵਿਰੁਧ ਓਸੇ ਤਰ੍ਹਾਂ ਦੀਆਂ ਸ਼ਿਕਾਇਤਾਂ ਹੋਣ ਲੱਗੀਆਂ, ਜਿਸ ਤਰ੍ਹਾਂ ਦੀਆਂ 18ਵੀਂ ਸਦੀ ਵਿਚ ਸਿੱਖਾਂ ਵਿਰੁਧ ਮੁਗ਼ਲ ਹਾਕਮਾਂ ਨੂੰ ਹੋਈਆਂ ਸਨ। ਮਹੰਤਾਂ, ਡੇਰੇਦਾਰਾਂ ਤੇ ਤਖ਼ਤਾਂ ਦੇ ਪੁਜਾਰੀਆਂ ਨੇ ਆਪਣੀ ਮੂਰਖਤਾ ਦਾ ਹੋਰ ਵਿਖਾਵਾ ਪਾਉਣ ਲਈ ਗੁਰੂ ਰਾਮ ਸਿੰਘ ਨੂੰ ਤਨਖਾਹੀਆ ਆਖਣ ਲੱਗਿਆਂ ਵੀ ਰੱਤੀ ਲੱਜਾ ਮਹਿਸੂਸ ਨਾ ਕੀਤੀ। ਨਿਹੰਗਾਂ ਨੂੰ ਦੇਗਾਂ ਦੇ ਗੱਫੇ ਛਕਾ ਕੇ ਨਾਮਧਾਰੀਆਂ ਨਾਲ ਭਿੜਾਉਣ ਦੇ ਜਤਨ ਵੀ ਕੀਤੇ ਗਏ। ਇਹ ਸਾਰੀ ਵਿਰੋਧਤਾ ਵੀ ਨਾਮਧਾਰੀ ਲਹਿਰ ਦੇ ਫੈਲਾਓ ਨੂੰ ਹੋਰ ਫੈਲਣ ਤੋਂ ਨਾ ਰੋਕ ਸਕੀ। ਸਿੱਖਾਂ ਨੇ ਸਮਝ ਲਿਆ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਦਿਬ ਜੋਤ ਗੁਰੂ ਰਾਮ ਸਿੰਘ ਜੀ ਵਿਚ ਪ੍ਰਤੱਖ ਹੋ ਕੇ ਉਹਨਾਂ ਦੀ ਅਗਵਾਈ ਕਰ ਰਹੀ ਹੈ। ਨਾਮਧਾਰੀ ਦੀਵਾਨਾਂ ਵਿਚ ਤੇ ਜੋੜ ਮੇਲਿਆਂ ਵਿਚ ਰੌਣਕਾਂ ਦੇ ਹੜ੍ਹ ਵਗ ਖਲੋਂਦੇ ਸਨ। ਫੇਰ ਵੀ ਨਾਮਧਾਰੀਆਂ ਦੇ ਵਿਰੁਧ ਝੂਠੀਆਂ ਰਿਪੋਰਟਾਂ ਹੋਣ ਲੱਗੀਆਂ। ਉਹਨਾਂ ਨੂੰ ਖ਼ਤਰਨਾਕ ਕਿਸਮ ਦੀਆਂ ਸਰਗਰਮੀਆਂ ਵਿਚ ਰੁਝੇ ਹੋਏ ਗ਼ਦਰੀ ਸਮਝਿਆ ਗਿਆ। ਸੰਨ 1857 ਦਾ ਗ਼ਦਰ ਹੋਇਆਂ ਕੁਝ ਵਰ੍ਹੇ ਹੀ ਹੋਏ ਸਨ ਤੇ ਓਸ ਨੂੰ ਦਬਾਉਣ ਦੇ ਨਾਂ ਉੱਤੇ ਜਿਹੜੇ ਘੋਰ ਅਤਿਆਚਾਰ ਅੰਗਰੇਜ਼ ਫ਼ੌਜੀਆਂ ਨੇ ਕੀਤੇ ਸਨ, ਉਹਨਾਂ ਦਾ ਅਨੁਮਾਨ ਇਸ ਤੋਂ ਹੀ ਲਾ ਲਵੋ ਕਿ ਬਹਾਦਰ ਸ਼ਾਹ ਜ਼ਫ਼ਰ ਦੇ ਸ਼ਹਿਜ਼ਾਦਿਆਂ ਨੂੰ ਹੁਮਾਯੂੰ ਦੇ ਮਕਬਰੇ ਵਿਚੋਂ ਗ੍ਰਿਫ਼ਤਾਰ ਕਰਨ ਵਾਲੇ ਹਡਸਨ ਨੇ ਨਾ ਕੇਵਲ ਸ਼ਹਿਜ਼ਾਦਿਆਂ ਨੂੰ ਖਲ੍ਹਿਆਰ ਕੇ ਆਪਣੀ ਕਰਾਬੀਨ ਦੇ ਨਿਸ਼ਾਨੇ ਹੀ ਬਣਾਇਆ ਸੀ, ਸਗੋਂ ਉਹਨਾਂ ਦੇ ਕਲੇਜਿਆਂ ਵਿਚੋਂ ਉਛਲਦੇ ਲਹੂ ਨੂੰ ਚੂਲੀ ਭਰ ਕੇ ਪੀਤਾ ਵੀ ਸੀ। ਝੱਜਰ ਦੇ ਨਵਾਬ ਤੇ ਭਰਤਪੁਰ ਦੇ ਰਾਜੇ ਨੂੰ ਲੋਕਾਂ ਦੇ ਸਾਹਮਣੇ ਫਾਂਸੀ 'ਤੇ ਲਟਕਾਇਆ ਗਿਆ ਸੀ। ਸਿੱਖ ਰਾਜ ਦੇ ਅੰਤ ਪਿੱਛੋਂ ਸਿੱਖਾਂ

ਦੀ ਪੁਲਿਟੀਕਲ ਦਸ਼ਾ ਹੈਰਾਨ ਕਰ ਦੇਣ ਵਾਲੀ ਹੱਦ ਤੀਕ ਮੰਦੀ ਹੋ ਚੁੱਕੀ ਸੀ। ਉਹ ਦੱਬ ਗਏ ਜਾਪਦੇ ਸਨ ਤੇ ਬੜੀ ਤੇਜ਼ੀ ਨਾਲ ਹਿੰਦੂਆਂ ਦੀਆਂ ਵੱਖ ਵੱਖ ਸੰਪਰਦਾਵਾਂ ਵਿਚ ਅਛੋਪਲੇ ਅਭੇਦ ਹੋ ਰਹੇ ਸਨ। ਕਈ ਲੱਖ ਹਿੰਦੂ ਮੁਸਲਮਾਨ ਨਗਾਹੀਏ ਫ਼ਕੀਰ ਸੁਲਤਾਨ ਸਖ਼ੀ ਸਰਵਰ ਦੀ ਮੁਰੀਦੀ ਵਿਚ ਚਲੇ ਗਏ ਸਨ ਤੇ ਤੇਜ਼ੀ ਨਾਲ ਕਈਆਂ ਉੱਤੇ ਮੁਸਲਮਾਨਾਂ ਤੇ ਈਸਾਈਆਂ ਦਾ ਅਸਰ ਹੋ ਰਿਹਾ ਸੀ। ਮੇਰੇ ਆਪਣੇ ਸਾਹਮਣੇ ਜ਼ਿਲ੍ਹਾ ਲਾਹੌਰ ਦੇ ਕਿੰਨੇ ਹੀ ਵੱਡੇ ਪੁਰਾਣੇ ਸਿਖ ਸਰਦਾਰ ਘਰਾਣੇ ਇਸਲਾਮ ਦੀ ਗੋਦ ਵਿਚ ਚਲੇ ਗਏ ਹਨ। ਨਕਈਆਂ ਵਿਚੋਂ ਕੇਵਲ ਸਰਦਾਰ ਹਰਦਿਆਲ ਸਿੰਘ ਹੀ ਸਿੱਖ ਬਚਿਆ, ਬਾਕੀ ਸਾਰੇ ਮੁਸਲਮਾਨ ਬਣ ਗਏ। ਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਜਗਾ ਦਿੱਤਾ। ਉਹਨਾਂ ਨੂੰ ਭੁਲੇਖਿਆਂ ਵਿਚ ਪਿਆਂ ਨੂੰ ਗੁਰਮੁਖਤਾ ਪਥ ਵਿਖਾਇਆ। ਸਿੱਖੀ ਪਲ੍ਹਰੀ ਤੇ ਵਿਗਸੀ।

ਗੁਰੂ ਜੀ ਹੋਲੇ ਮਹੱਲੇ ਦਾ ਖ਼ਾਲਸਈ ਦਿਹਾਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਵਸਾਈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਵਾਜੀ ਨਗਰੀ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਮਨਾਉਂਦੇ। ਮਾਘੀ ਦੇ ਪੁਰਬ ਸਮੇਂ ਸ੍ਰੀ ਮੁਕਤਸਰ ਸਾਹਿਬ ਪਹੁੰਚ ਕੇ ਟੁੱਟੀ ਗੰਢਣ ਵਾਲੇ ਮੁਕਤਿਆਂ ਨੂੰ ਮਨ ਦੀਆਂ ਅੰਤਰੀਵ ਡੂੰਘਾਣਾਂ 'ਚੋਂ ਸ਼ਰਧਾਂਜਲੀ ਅਰਪਨ ਕਰਦੇ ਅਤੇ ਦੀਵਾਲੀ ਵਿਸਾਖੀ ਦੇ ਪੁਰਬ ਦਿਹਾੜੇ ਸ੍ਰੀ ਅੰਮ੍ਰਿਤਸਰ ਜਾ ਕੇ ਹੋਰ ਸੁਹਾਉਣੇ ਬਣਾ ਦੇਂਦੇ। ਹਜ਼ੂਰ ਸਾਹਿਬ ਨਾਦੇੜ ਦੀ ਸਾਰੀ ਮਰਯਾਦਾ ਦਾ ਪਤਾ ਲੈਣ ਲਈ ਖਾਸ ਸਿੰਘ ਭੇਜਿਆ। ਪੁਰਾਤਨ ਸਿੰਘਾਂ ਦੇ ਮੇਲੀ ਗੇਲੀ ਬਜ਼ੁਰਗਾਂ ਪਾਸੋਂ ਵੀ ਖ਼ਾਲਸੇ ਦੀਆਂ ਰਵਾਇਤਾਂ ਬਾਰੇ ਜ਼ਰੂਰੀ ਵਾਕਫ਼ੀਅਤ ਪ੍ਰਾਪਤ ਕੀਤੀ ਗਈ ਤੇ ਫੇਰ ਵਿਸਾਖੀ ਵਾਲੇ ਦਿਨ (ਪਹਿਲੀ ਵਿਸਾਖ ਸੰਮਤ 1914, ਅਪ੍ਰੈਲ 1857) ਗੁਰੂ ਰਾਮ ਸਿੰਘ ਜੀ ਨੇ ਆਪਣੇ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਖੰਡੇ ਦਾ ਅੰਮ੍ਰਿਤ ਉਸੇ ਪੁਰਾਤਨ ਮਰਯਾਦਾ ਅਨੁਸਾਰ ਤਿਆਰ ਕੀਤਾ, ਜਿਸ ਮੁਤਾਬਿਕ ਸ੍ਰੀ ਦਸਮੇਸ਼ ਜੀ ਨੇ ਤਿਆਰ ਕੀਤਾ ਸੀ। ਬਾਬਾ ਕਾਨ੍ਹ ਸਿੰਘ ਜੀ ਨਿਹੰਗ, ਭਾਈ ਸਾਹਿਬ ਰਾਗੀ ਲਾਭ ਸਿੰਘ, ਭਾਈ ਸਾਹਿਬ ਆਤਮਾ ਸਿੰਘ, ਭਾਈ ਸਾਹਿਬ ਨੈਣਾਂ ਸਿੰਘ, ਅਤੇ ਭਾਈ ਸਾਹਿਬ ਸੁਧ ਸਿੰਘ ਨੇ ਇਸ ਸਮੇਂ ਅੰਮ੍ਰਿਤ ਪਾਨ ਕੀਤਾ ਤੇ ਉਹਨਾਂ ਪੰਜਾਂ ਨੂੰ ਨਾਮਬਾਣੀ ਦੇ ਸਿਮਰਨ ਤੇ ਸਿੱਖੀ ਮਰਯਾਦਾ ਵਿਚ ਦ੍ਰਿੜ੍ਹ ਕਰ ਕੇ ਉਹਨਾਂ ਪਾਸੋਂ ਪ੍ਰਣ ਲਿਆ ਕਿ ਉਹ ਗੁਰੂ ਹੁਕਮ ਵਿਚ ਧਰਮ ਦੀ ਰੱਖਿਆ ਦੇਸ਼ ਦੀ ਆਜ਼ਾਦੀ ਅਤੇ ਮਨੁੱਖਤਾ ਦੇ ਕਲਿਆਣ ਲਈ ਆਪਣਾ ਜੀਵਨ ਤੇ ਜੀਵਨ ਨਾਲ ਸੰਬੰਧਤ ਹਰ ਪਿਆਰੀ ਸ਼ੈ ਕੁਰਬਾਨ ਕਰ ਦੇਣਗੇ। ਉਹਨਾਂ ਨੂੰ ਦਸਿਆ ਗਿਆ, ਗੁਰੂਦੇਵ ਸਿੱਖੀ ਦੀ ਦਾਤ ਉਸ ਨੂੰ ਹੀ ਬਖ਼ਸ਼ਦੇ ਹਨ, ਜੋ ਪਹਿਲਾਂ ਮਰਨ ਕਬੂਲ ਕਰਦਾ ਹੈ। (ਪਹਿਲੇ ਮਰਣ ਕਬੂਲ, ਜੀਵਨ ਦੀ ਛੱਡ ਆਸ) ਫੇਰ ਆਖਦਾ ਹੈ ਕਿ ਮੈਂ ਸਗਲੀ ਦੇ ਚਰਨਾਂ ਦੀ ਧੂੜ ਹਾਂ ਤੇ ਸੇਵਕ ਰੂਪ ਵਿਚ ਸਰਬਤ ਦੀ ਸੇਵਾ ਕਰਨਾ ਮੇਰਾ ਧਰਮ ਹੈ। ਇਸ ਤਰ੍ਹਾਂ ਦੇ ਸਰਬਤ ਲਈ ਪ੍ਰਭੂ ਦੀਆਂ ਮਿਹਰਾਂ ਬਖ਼ਸ਼ਿਸ਼ਾਂ ਮੰਗਣ ਵਾਲੇ ਸਾਡੇ ਵਡਾਰੂਆਂ ਨੇ ਸਿੱਖੀ ਦਾ ਅਮਲ ਦੇ ਰੂਪ ਵਿਚ ਪਰਚਾਰ ਕੀਤਾ ਹੈ। ਗੁਰੂ ਰਾਮ ਸਿੰਘ ਜੀ ਨੂੰ ਪਤਾ ਸੀ, ਕਿ ਗੁਰੂ ਕੀ ਰਹਿਤ ਕਮਾਉਣ ਵਾਲੇ ਸਿੰਘਾਂ ਨੇ ਹੀ ਸਦੀਆਂ ਦੇ ਜੰਮੇ ਹੋਏ ਮੁਗ਼ਲ ਰਾਜ ਨੂੰ ਜੜ੍ਹਾਂ ਤੋਂ ਖੱਗ ਵਗਾਹਿਆ ਸੀ। ਇਕ ਅਕਾਲ ਪੁਰਖ ਉੱਤੇ ਵਿਸ਼ਵਾਸ ਕਰ ਕੇ, ਉਹਨਾਂ ਨੇ ਸਾਰੇ ਦੇਵੀ ਦੇਵਤਿਆਂ, ਪੀਰਾਂ ਫ਼ਕੀਰਾਂ ਤੇ ਹੋਰ ਵੰਨਾਂ ਵੰਨੀ ਮਨੌਤਾਂ ਵਲੋਂ ਸਿੱਖਾਂ ਨੂੰ ਹੋੜਿਆ। ਉਹਨਾਂ ਨੂੰ ਉਹ ਜਾਚ ਦੱਸੀ, ਜਿਸ ਨੂੰ ਕਮਾਉਣ ਨਾਲ ਘਟ ਗਗਨੰਤਰ ਚਾਨਣਾ ਹੁੰਦਾ ਤੇ ਫੇਰ ਪਤਾ ਲੱਗਦਾ ਹੈ ਕਿ ਮੈਂ ਸਰਵ-ਆਧਾਰ ਪ੍ਰਭੂ ਦੀ ਹੀ ਅੰਸ਼ ਹਾਂ। ਗੁਰੂ ਪ੍ਰੀਤਮ ਦਾਤਾ ਹੁੰਦਾ ਹੈ ਤੇ ਉਸ ਪਾਸੋਂ ਸਿੱਖ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਸਤਿਗੁਰੂ ਉਸ ਤੇ ਮਿਹਰਵਾਨਗੀ ਦੀ ਦ੍ਰਿਸ਼ਟੀ ਪਾ ਕੇ ਉਸ ਦੇ ਅੰਦਰ ਇਕ ਮਹਾਨ ਤਬਦੀਲੀ ਲਿਆਉਂਦਾ ਤੇ

ਉਸ ਨੂੰ ਇਸ ਯੋਗ ਬਣਾਉਂਦਾ ਹੈ ਕਿ ਉਹ ਰੂਹ ਰਸ ਲੀਨ ਹੋ ਕੇ "ਰਸ ਮੇ ਰਸਨ ਚੁਆਇਆ" ਦਾ ਅੰਤਰ ਅਨੰਦ ਮਾਣੇ।

ਗੁਰੂ ਹਿਵੈ ਘਰ ਵੀ ਹੈ, ਸਾਰੀਆਂ ਤ੍ਰਿਸ਼ਨਾਵਾਂ ਦੀ ਭੜਕਦੀ ਅਗਨੀ ਉਸ ਦੀ ਚਰਨ-ਛੋਹ ਪ੍ਰਾਪਤ ਹੁੰਦਿਆਂ ਹੀ ਸ਼ਾਂਤ ਹੋ ਜਾਂਦੀ ਹੈ। ਦੁਨਿਆਵੀ ਤੇ ਮਾਯਾਵੀ ਪਦਾਰਥਾਂ ਤੋਂ ਮਨ ਰੱਜ ਜਾਂਦਾ ਹੈ ਤੇ ਉਹ ਪ੍ਰਤੀਤ ਇੰਜ ਕਰਦਾ ਹੈ ਕਿ ਅੰਦਰ ਸ਼ਾਂਤੀ ਅਤੇ ਤ੍ਰਿਪਤੀ ਆ ਗਈ ਹੈ। ਫੇਰ ਨਾਲ ਹੀ ਸਤਿਗੁਰ ਸੋਹਾਣ ਰੂਪ ਅਜੇਹਾ ਉਜਿਆਰਾ ਦੀਪਕ ਵੀ ਹੈ, ਜਿਸ ਦੀ ਨੂਰਾਨੀ ਜੋਤ ਤ੍ਰੈ-ਲੋਕਾਂ ਵਿਚ ਹੀ ਚਾਨਣਾ ਫੁਹਾਰਦੀ ਹੈ। ਉਸ ਨੂੰ ਮਿਲ ਕੇ ਸਾਰੇ ਸ਼ੱਕ, ਸ਼ੰਕੇ ਤੇ ਸੂਤੇ ਮਿਟ ਜਾਂਦੇ ਹਨ। ਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਲਿਪਟਣ ਵਾਲਿਆਂ ਨੇ ਉਹਨਾਂ ਦੀ ਹਜ਼ੂਰੀ ਵਿਚ ਜਾ ਕੇ ਪਰਤੀਤ ਕੀਤਾ ਕਿ ਸਚ ਮੁਚ ਗੁਰੂ ਦਾਤਾ ਹੈ, ਹਿਮ ਘਰ ਹੈ ਅਤੇ ਤਿੰਨਾਂ ਲੋਕਾਂ ਵਿਚ ਹੀ ਨੂਰਾਨੀਆਂ ਉਜਾਲਣ ਵਾਲਾ ਹੈ।

## 4

ਫੇਰ ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕਿਆ। ਅਨੇਕ ਹਿੰਦੂ ਤੇ ਕੁਝ ਮੁਸਲਮਾਨਾਂ ਨੂੰ ਵੀ ਉਹਨਾਂ ਤੋਂ ਗੁਰਸਿੱਖੀ ਦੇ ਗੁਰਮਤ ਮਾਰਗ ਉੱਤੇ ਚਲਣ ਦੀ ਪ੍ਰੇਰਨਾ ਮਿਲੀ। ਅੰਮ੍ਰਿਤ ਪਰਚਾਰ ਕਰਨ ਵਾਲੇ ਤੇ ਨਾਮ ਦਾਨ ਕਰਨ ਵਾਲੇ ਕਿੰਨੇ ਹੀ ਕਰਣੀ ਦੇ ਸੂਰੇ ਨਾਮਧਾਰੀ ਸਾਰੇ ਪੰਜਾਬ ਵਿਚ ਖਿੱਲਰ ਗਏ। ਉਹ ਦੀਵਾਨ ਵੀ ਲਾਉਂਦੇ ਅਤੇ ਫੇਰ ਨਾਲ ਨਾਲ ਅੰਮ੍ਰਿਤ ਪਰਚਾਰ ਕਰਨ ਵਾਲੇ ਦਾ ਕੰਮ ਵੀ ਕਰਦੇ। ਥਾਂ ਥਾਂ ਖੁੱਲ੍ਹਾ ਡੁੱਲ੍ਹਾ ਅੰਮ੍ਰਿਤ ਪਰਚਾਰ ਹੋਣ ਲੱਗਾ। ਗੁਰਦੁਵਾਰਿਆਂ ਦੇ ਪੁਰਾਣੇ ਮਹੰਤਾਂ ਅਤੇ ਪੁਜਾਰੀਆਂ ਨੇ ਇਸ ਗੱਲੋਂ ਵੀ ਖੁਣਸ ਖਾਧੀ ਕਿ ਜੇ ਹਰ ਥਾਂ ਆਪੇ ਹੀ ਲੋਕ ਅੰਮ੍ਰਿਤ ਪਰਚਾਰ ਕਰਨ ਲੱਗ ਪਏ, ਤਾਂ ਸਾਡੇ ਪਾਸ ਜੇਬਾਂ ਖ਼ਾਲੀ ਕਰਵਾਉਣ ਲਈ ਕੌਣ ਆਏਗਾ। ਉਹਨਾਂ ਨੇ ਸਿੱਖ ਜਨਤਾ ਵਿਚ ਇਹ ਗੱਲ ਵੀ ਪ੍ਰਸਿੱਧ ਕੀਤੀ ਕਿ (ਗੁਰੂ) ਰਾਮ ਸਿੰਘ ਮੁਸਲਮਾਨੀ ਕਲਾਮ ਪੜ੍ਹਦਾ ਹੈ। ਪਰ ਸਿੱਖ ਜਨਤਾ ਗੁਰੂ ਪ੍ਰੀਤਮ ਦੇ ਪਾਸ ਜਾ ਕੇ ਮਹਿਸੂਸ ਕਰਦੀ ਕਿ ਅੰਮ੍ਰਿਤ ਦਾ ਸੋਮਾ ਤੇ ਅੰਮ੍ਰਿਤ ਦਾਤਾ ਏਹੋ ਹੀ ਹੈ। ਹਜ਼ੂਰ ਤੋਂ ਪਹਿਲਾਂ ਤੀਵੀਆਂ ਨੂੰ ਨਾ ਖੰਡੇ ਦਾ ਅੰਮ੍ਰਿਤ ਛਕਾਇਆ ਜਾਂਦਾ ਸੀ ਤੇ ਨਾ ਹੀ ਸਿੱਖੀ ਰਹਿਤ ਵਿਚ ਉਹਨਾਂ ਲਈ ਪਰਪੱਕ ਹੋਣਾ ਜ਼ਰੂਰੀ ਸਮਝਿਆ ਜਾਂਦਾ ਸੀ। ਗੁਰੂ ਰਾਮ ਸਿੰਘ ਜੀ ਨੇ ਇਸਤ੍ਰੀ ਮਰਦ ਨੂੰ ਬਰਾਬਰ ਦੇ ਅਧਿਕਾਰ ਦਿੱਤੇ। ਆਖਿਆ ਕਿ ਸਾਦਾ ਲਿਬਾਸ ਪਹਿਨੋ ਤੇ ਬਸਤਰਾਂ ਨੂੰ ਸਾਫ਼ ਕਰ ਕੇ ਰਹਿਣਾ ਵੀ ਸਿਖੋ। ਤਾਕੀਦ ਸੀ ਕਿ ਸਿੱਖ ਦੀਵਾਨ ਵਿਚ ਸਵੱਛ ਬਸਤਰ ਪਹਿਨ ਕੇ ਹੀ ਆਇਆ ਕਰਨ। ਉੱਜਲ ਦੀਦਾਰੀ ਹੋਣਾ ਸਿੰਘਾਂ ਦੀ ਪੁਰਾਣੀ ਮਰਯਾਦਾ ਚਲੀ ਆਉਂਦੀ ਸੀ, ਜਿਹੜੀ ਹੌਲੀ ਹੌਲੀ ਲੋਪ ਹੋ ਰਹੀ ਸੀ। ਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਸੁਰਜੀਤ ਕੀਤਾ ਅਤੇ ਇਸ ਦੇ ਸੁਰਜੀਤ ਰਹਿਣ ਨਾਲ ਨਾਮਧਾਰੀ ਸਿੰਘ ਆਪਣੇ ਆਪ ਦੇਵਤਿਆਂ ਵਾਂਗ ਨਿਆਰੇ ਜਾਪਣ ਲੱਗੇ।

## 5

ਸੰਮਤ 1918 ਬਿ: ਨੂੰ ਅਰਧ ਕੁੰਭੀ ਦਾ ਮੇਲਾ ਸੀ। ਹਰਿਦਵਾਰ ਇਸ ਮੇਲੇ ਸਮੇਂ ਭਾਰੀ ਰੌਣਕਾਂ ਲੱਗੀਆਂ। ਗੁਰੂ ਰਾਮ ਸਿੰਘ ਜੀ ਲੋਕਾਂ ਤੀਕ ਧੁਰੋਂ ਲਿਆਂਦਾ ਸੰਦੇਸ਼ ਪੁਚਾਉਣ ਲਈ ਸੰਗਤਾਂ ਸਣੇ

ਹਰਿਦਵਾਰ ਪੁੱਜੇ। ਰਾਗੀਆਂ ਰਬਾਬੀਆਂ ਦੇ ਜੱਥੇ ਵੀ ਨਾਲ ਗਏ। ਸੁਧ ਸਿੰਘ ਹੁਰੀਂ ਖ਼ਜ਼ਾਨਚੀ ਦੀ ਸੇਵਾ ਕਰ ਰਹੇ ਸਨ ਅਤੇ ਘਰ ਦੇ ਜੀਆਂ ਵਿਚੋਂ ਪਿਤਾ ਜੱਸਾ ਸਿੰਘ ਜੀ, ਛੋਟੇ ਭਰਾਤਾ ਸ੍ਰੀ ਬੁਧ ਸਿੰਘ ਜੀ (ਜੋ ਪਿੱਛੋਂ ਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ ਆਪ ਦੇ ਉੱਤਰਾਧਿਕਾਰੀ ਬਣੇ) ਤੇ ਦੋਵੇਂ ਬੀਬੀਆਂ ਵੀ ਨਾਲ ਸਨ; ਰਸਦਾਂ ਦੇ ਗੱਡੇ ਨਾਲ ਲਏ ਤੇ ਰਾਹ ਵਿਚ ਅਨੇਕ ਲੋਕਾਂ ਨੂੰ ਦਰਸ਼ਨ ਦਿਦਾਰੇ ਦੇਂਦੇ ਹਰਿਦਵਾਰ ਜਾ ਥਿਰੇ। ਭੀਮ ਗੋਡੇ ਦੇ ਨੇੜੇ ਚੜ੍ਹਦੇ ਪਾਸੇ ਡੇਰਾ ਲਾਇਆ ਤੇ ਦੋ ਵੇਲੇ ਦੀਵਾਨ ਸਜਾਣ ਲੱਗੇ। ਇਕ ਦਿਨ ਅੰਮ੍ਰਿਤ ਵੇਲੇ ਹਜ਼ਰਾਂ ਦੀ ਸੰਗਤ ਨੂੰ ਆਪ ਪ੍ਰਸਾਦਿ ਛਕਾਇਆ ਤੇ ਨਾਲ ਹੀ ਸਾਰੀ ਸੰਗਤ ਦੇ ਜੂਠੇ ਬਰਤਨ ਹਜ਼ੂਰ ਨੇ ਆਪ ਮਾਂਜੇ। ਮੇਲੇ ਵਿਚ ਆਪ ਨੇ ਇਕ ਮਹੰਤ ਨੂੰ ਬੜੇ ਕੀਮਤੀ ਰੇਸ਼ਮੀ ਲਿਬਾਸ ਵਿਚ ਸਜਿਆ ਫਬਿਆ ਵੇਖਿਆ ਤੇ ਉਸ ਦੇ ਨਾਲ ਗਿਆਨ ਚਰਚਾ ਕਰਦਿਆਂ ਇਹ ਅਮੋਘ ਬਚਨ ਆਖੇ — "ਤੂੰ ਤਾਂ ਕੰਜਰਾਂ ਦਾ ਬਾਣਾ ਪਹਿਰੀ ਬੈਠਾ ਏਂ, ਤੇਰੇ ਸਿੱਖ ਕਿਹੜਾ ਬਾਣਾ ਪਹਿਨਣਗੇ? ਕੰਜਰੀ ਤੋਂ ਹੋਰ ਪਰੇ ਕੋਈ ਬਾਣਾ ਨਹੀਂ। ਪੱਟੀਆਂ ਤੋਂ ਢਾਲੀਆਂ ਹੋਈਆਂ ਨੇ। ਗਲ ਵਿਚ ਕੇਸ ਜ਼ੁਲਫ਼ਾਂ ਵਾਂਗ ਖੁੱਲ੍ਹੇ ਪਏ ਹੋਏ ਨੇ ਤੇ ਮੂੰਹ ਉੱਤੇ ਵੀ ਬਿੰਦੀਆਂ ਲੱਗੀਆਂ ਹੋਈਆਂ ਨੇ।" ਉਸ ਦੀ ਰੇਸ਼ਮੀ ਸਲਵਾਰ ਨੂੰ ਹੱਥ ਲਾ ਕੇ ਬਚਨ ਕੀਤਾ — "ਇਹ ਖ਼ੂਬ ਕੰਜਰਾਂ ਦਾ ਬਾਣਾ ਹੈ।" ਏਥੇ ਹੀ ਨਿਰਮਲਿਆਂ ਨਾਲ ਵੀ ਬਚਨ ਹੋਏ। ਏਥੇ ਨਾਂਗੇ ਸਾਧੂਆਂ ਅਤੇ ਹੋਰ ਅਤਿਥੀ ਸਾਧੂਆਂ ਨੂੰ ਆਪ ਨੇ ਭੰਡਾਰੇ ਕੀਤੇ ਅਤੇ ਮੇਲੇ ਵਿਚ ਆਪ ਦਾ ਜੱਸ ਫੁੱਲਾਂ ਦੀ ਮਹਿਕ ਵਾਂਗ ਪੱਸਰ ਗਿਆ। ਮੇਲੇ ਦੀ ਸਮਾਪਤੀ ਪਿੱਛੋਂ ਪੜਾਓ ਪੜਾਈ ਉੱਤਰਦੇ ਅਤੇ ਅਨੇਕ ਲੋਕਾਂ ਨੂੰ ਸੁ-ਮਾਰਗ ਉੱਤੇ ਲਾਉਂਦੇ ਸ੍ਰੀ ਭੈਣੀ ਸਾਹਿਬ ਆ ਗਏ।

ਵਾਪਸ ਆਉਂਦਿਆਂ ਹੀ ਫੇਰ ਪਰਚਾਰ ਕਰਨ ਲਈ ਦੌਰੇ ਚੜ੍ਹ ਪਏ। ਨਾਲ ਇਕ ਰਾਗੀ ਜੱਥਾ ਕੀਰਤਨ ਲਈ ਤੇ ਪੰਜ ਪਿਆਰਿਆਂ ਦਾ ਜੱਥਾ ਅੰਮ੍ਰਿਤ ਪਰਚਾਰ ਕਰਨ ਨਮਿਤ ਲਿਆ। ਜਿੱਥੇ ਵੀ ਜਾਂਦੇ ਲੋਕਾਂ ਨੂੰ ਆਖਦੇ ਕਿ ਮੜ੍ਹੀ ਮਸਾਣਾਂ, ਜਠੇਰਿਆਂ ਸ਼ਹੀਦਾਂ ਅਤੇ ਮਸੀਤਾਂ ਮਕਬਰਿਆਂ ਉੱਤੇ ਮੱਥੇ ਘਸਾਣ ਦੀ ਥਾਂ ਅਕਾਲ ਪੁਰਖ ਨਾਲ ਜੁੜੋ ਤੇ ਗੁਰਬਾਣੀ ਪੜ੍ਹ ਕੇ ਸਤਿ-ਮਾਰਗ ਉੱਤੇ ਤੁਰੋ। ਮੁਠੱਡੇ, ਧੁਲੇਤੇ, ਸਿਆਹੜ, ਗਰੇਵਾਲਾਂ ਦੇ ਤਪੇ ਦੇ ਪਿੰਡ, ਰਾਏਪੁਰ ਅਤੇ ਖੋਟੇ ਆਦਿ ਨਗਰ ਆਪ ਦੇ ਇਸ ਦੌਰੇ ਸਦਕਾ ਇਕ ਤਰ੍ਹਾਂ ਦੇ ਪਰਚਾਰ ਕੇਂਦਰ ਬਣ ਗਏ। ਬ੍ਰਹਿਮਣ ਦੀ ਠੱਗੀ ਦਾ ਜਾਲ ਟੁੱਟਣ ਲੱਗ ਪਿਆ ਤੇ ਕਈ ਥਾਈਂ ਤਾਂ ਉਹ ਔਖੇ ਵੀ ਹੋਏ। ਮੁਠੱਡੇ ਦੇ ਬ੍ਰਹਿਮਣਾਂ ਨੇ ਸ਼ਰਾਰਤ ਨਾਲ ਸਮਝਾਉਣ ਗਏ ਸਿੰਘਾਂ ਉੱਤੇ ਹੁੱਕੇ ਦਾ ਗਲੀਜ਼ ਪਾਣੀ ਸੁੱਟਣ ਦੀ ਧਮਕੀ ਦਿੱਤੀ ਤੇ ਉਹ ਓਦੋਂ ਮੁੜੇ, ਜਦ ਸਿੰਘਾਂ ਨੇ ਉਹਨਾਂ ਨੂੰ ਕਰਾਰੇ ਹੱਥੀਂ ਦੱਫ਼ਣਾ ਦਿੱਤੀ। ਅਨੇਕ ਪਿੰਡਾਂ ਦੇ ਲੋਕ ਆਣ ਆਣ ਕੇ ਬੇਨਤੀਆਂ ਕਰਦੇ ਕਿ ਸਾਡੇ ਨਗਰ ਚਰਨ ਪਾਓ। ਜਵਾਬ ਵਿਚ ਆਖਦੇ ਕਿ ਜਿਸ ਪਿੰਡ ਦੇ ਲੋਕ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਕਰਨਗੇ ਤੇ ਸਾਨੂੰ ਭੋਗ ਸਮੇਂ ਸੱਦਣਗੇ, ਅਸੀਂ ਉਸ ਪਿੰਡ ਜ਼ਰੂਰ ਜਾਵਾਂਗੇ।

ਇਸੇ ਸਾਲ ਜਦ ਆਪ ਮਾਘੀ ਦੇ ਮੇਲੇ ਉੱਤੇ ਜਾ ਰਹੇ ਸਨ, ਤਾਂ ਰਾਹ ਵਿਚ ਫ਼ਰੀਦਕੋਟ ਵੀ ਠਹਿਰੇ। ਦੀਵਾਨ ਸਜਿਆ, ਕਈ ਸਰੀਰਾਂ ਨੇ ਭਜਨ ਪੁੱਛਿਆ ਤੇ ਅਨੰਦ ਸੁਭਾਗ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਸਜੇ। ਰਾਜੇ ਪਾਸੋਂ ਲੰਗਰ ਸਜਾਉਣ ਲਈ ਬਰਤਨ ਮੰਗੇ ਗਏ, ਪਰ ਬਰਤਨ ਨਾ ਦਿੱਤੇ ਗਏ ਤੇ ਉਲਟਾ ਇਕ ਨਾਈ ਨੂੰ ਨਾਮਧਾਰੀ ਬਾਣੇ ਦੇ ਰੂਪ ਵਿਚ ਸੂਹੀਆ ਬਣਾ ਕੇ ਨਾਲ ਕਰ ਦਿੱਤਾ ਗਿਆ। ਉਹ ਵਹੀਰ ਵਿਚ ਸ਼ਾਮਲ ਸਿੰਘਾਂ ਦੇ ਕੱਪੜੇ ਚੁਰਾਉਣ ਲੱਗ ਪਿਆ। ਬਾਬਾ ਰੂੜ ਸਿੰਘ ਰੁੱਖੜ ਦੀ ਚਾਦਰ ਚੁੱਕੀ, ਤਾਂ ਫੜਿਆ ਗਿਆ। ਸੰਗਤ ਵਿਚ ਹਾਜ਼ਰ ਕਰ ਕੇ ਦੰਡ ਲੱਗਾ

ਕਿ ਏਸ ਦੀ ਇਕ ਪਾਸੇ ਦੀ ਮੁੱਛ ਤੇ ਦੂਜੇ ਪਾਸੇ ਦੀ ਦਾੜ੍ਹੀ ਕੱਟ ਕੇ ਏਸ ਨੂੰ ਸੰਗਤ ਵਿਚੋਂ ਬਾਹਰ ਕੱਢ ਦਿੱਤਾ ਜਾਏ। ਨਾਈ ਨੇ ਰਾਜਾ ਫ਼ਰੀਦਕੋਟ ਨੂੰ ਜਾ ਕੇ ਦੱਸਿਆ ਕਿ ਰਿਆਸਤ ਦੇ ਬੇ-ਸ਼ੁਮਾਰ ਲੋਕ ਨਾਮਧਾਰੀ ਬਣ ਜਾਣਗੇ, ਜੇਕਰ ਗੁਰੂ ਰਾਮ ਸਿੰਘ ਜੀ ਦੇ ਪਰਚਾਰ ਨੂੰ ਰੋਕਿਆ ਨਾ ਗਿਆ। ਰਾਜੇ ਨੇ ਬਾਜਾ ਨਗਰ ਦੇ ਨੰਬਰਦਾਰ ਬਾਵਾ ਕਾਨ੍ਹ ਸਿੰਘ ਨੂੰ ਨਾਈ ਨੂੰ ਦਿੱਤੀ ਗਈ ਸਜ਼ਾ ਦੇ ਬਦਲੇ ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਦੇ ਦਿੱਤੀ। ਮੁਕਤਸਰ ਜਾ ਕੇ ਆਪ ਨੇ ਸਰੋਵਰ ਦੀ ਪਰਕਰਮਾ ਵਿਚ ਫਿਰਨ ਵਾਲੀਆਂ ਮੁਸ਼ਟੰਡੀਆਂ ਤੇ ਲੁੱਚੀਆਂ ਵਾਣੀਆਂ ਨੂੰ ਬੋਲੀਆਂ ਪਾਉਣ ਤੇ ਗੰਦ ਤੋਲਣ ਤੋਂ ਰੋਕਿਆ, ਪਰ ਜਦ ਉਹ ਉਲਟੇ ਪਏ, ਤਾਂ ਨਾਮਧਾਰੀ ਸਿੰਘਾਂ ਨੇ ਉਹਨਾਂ ਵਾਣੀਆਂ ਦੀ ਸੁਧਾਈ ਵੀ ਕੀਤੀ। ਮਾਘੀ ਵਾਲੇ ਦਿਨ ਟਿੱਬੀ ਸਾਹਿਬ ਵਲ ਧਾਵੇ ਦੀ ਸ਼ਕਲ ਵਿਚ ਸੰਗਤ ਨੂੰ ਜਾਣ ਦਾ ਹੁਕਮ ਦਿੱਤਾ ਜਿਸ ਦੀ ਸੰਗਤਾਂ ਨੇ ਬੜੇ ਜੋਸ਼ ਤੇ ਉਤਸ਼ਾਹ ਨਾਲ ਪਾਲਣਾ ਕੀਤੀ। ਅੰਗਰੇਜ਼ ਪੁਲਿਸ ਅਫ਼ਸਰ ਨੇ ਇਸ ਤਰ੍ਹਾਂ ਦੇ ਫ਼ੌਜੀ ਡਬਲ ਮਾਰਚ ਵਿਰੁਧ ਆਪ ਨੂੰ ਤਾੜਨਾ ਕਰਨੀ ਚਾਹੀ, ਜਿਸ ਦਾ ਅੱਗੋਂ ਵੀ ਕਰਾਰਾ ਜਵਾਬ ਮਿਲਿਆ। ਏਥੋਂ ਹੀ ਜ਼ਿਲ੍ਹਾ ਫੀਰੋਜ਼ਪੁਰ ਦੇ ਹਾਕਮਾਂ ਨੇ ਮਨ ਬਣਾ ਲਿਆ ਕਿ ਨਾਮਧਾਰੀ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਦੀਆਂ ਤਿਆਰੀਆਂ ਕਰ ਰਹੇ ਹਨ।

## 6

ਜਿਉਂ ਜਿਉਂ ਨਾਮਧਾਰੀ ਲਹਿਰ ਪਸਰਦੀ ਅਤੇ ਸਿੱਖਾਂ ਦੀ ਕੇਂਦਰੀ ਲਹਿਰ ਦਾ ਰੂਪ ਧਾਰਦੀ ਗਈ, ਅੰਗਰੇਜ਼ ਦੀ ਚਿੰਤਾ ਵਿਚ ਤਿਉਂ ਤਿਉਂ ਵਾਧਾ ਹੁੰਦਾ ਗਿਆ। ਇਕ ਮਹਾਨ ਅਸਰ ਭਰਪੂਰ ਵਿਅਕਤੀ ਦੇ ਉਦਾਲੇ ਸਿੱਖਾਂ ਵਰਗੀ ਦਰਿਆਮ ਤੇ ਜਿਆਲੀ ਕੌਮ ਦਾ ਜਥੇਬੰਦ ਹੁੰਦੇ ਜਾਣਾ ਤੇ ਉਸ ਵਿਅਕਤੀ ਅੱਗੇ ਗੁਰੂ ਭਾਵਨਾ ਨਾਲ ਝੁਕਣਾ ਅੰਗਰੇਜ਼ ਦੇ ਮਨ ਵਿਚ ਹੌਲ ਉਪਜਾ ਰਿਹਾ ਸੀ ਕਿ ਸਿੱਖ 18ਵੀਂ ਸਦੀ ਦੇ ਇਨਕਲਾਬ ਨੂੰ ਉਨ੍ਹੀਵੀਂ ਸਦੀ ਵਿਚ ਦੁਹਰਾਉਣ ਵਾਲੇ ਹਨ। ਖੋਟਿਆਂ ਦੇ ਦੀਵਾਨ ਤੋਂ ਪਿਛੋਂ ਇਕ ਦਮ ਅੰਗਰੇਜ਼ੀ ਸਰਕਾਰ ਕੂਕਾ ਲਹਿਰ ਵਿਰੁਧ ਭੜਕ ਉਠੀ ਤੇ ਪਹਿਲ ਜ਼ਿਲ੍ਹਾ ਫ਼ੀਰੋਜ਼ਪੁਰ ਤੋਂ ਕੀਤੀ ਗਈ। ਡਿਪਟੀ ਕਮਿਸ਼ਨਰ ਜ਼ਿਲ੍ਹਾ ਫ਼ੀਰੋਜ਼ਪੁਰ ਨੇ ਖੋਟੇ ਪੁਜ ਕੇ ਗੁਰੂ ਰਾਮ ਸਿੰਘ ਜੀ ਨੂੰ ਸਰਕਾਰ ਦਾ ਇਹ ਹੁਕਮ ਸੁਣਾਇਆ :

1. ਜ਼ਿਲ੍ਹਾ ਫ਼ੀਰੋਜ਼ਪੁਰ ਵਿਚ ਕੂਕੇ ਨਾ ਜੋੜ ਮੇਲਾ ਕਰ ਸਕਦੇ ਹਨ, ਨਾ ਦੀਵਾਨ ਲਾ ਸਕਦੇ ਹਨ।
2. ਗੁਰੂ ਰਾਮ ਸਿੰਘ ਨੂੰ ਪੁਲਸ ਮੰਜ਼ਲੋਂ ਮੰਜ਼ਲੀ ਭੈਣੀ ਜ਼ਿਲ੍ਹਾ ਲੁਧਿਆਣਾ ਪਹੁੰਚਾ ਆਵੇ।

ਪੰਜਾਬ ਦੇ ਲਾਟ ਨੇ ਮੇਜਰ ਮੈਕ ਐਂਡਰੀਊ ਨੂੰ ਹੁਕਮ ਦਿਤਾ ਕਿ ਉਹ ਆਪਣੇ ਵਿਸ਼ਵਾਸੀ ਬੰਦਿਆਂ ਰਾਹੀਂ ਨਾਮਧਾਰੀਆਂ ਸੰਬੰਧੀ ਖ਼ਬਰਾਂ ਇਕੱਠੀਆਂ ਕਰਨ। ਜ਼ਿਲ੍ਹਾ ਅਟਕ ਦੇ ਸਹਾਇਕ ਸੁਪਰਿਨਟੈਂਡੈਂਟ ਪੁਲਸ ਮਿ. ਗਰੀਨ ਨੂੰ ਲਾਹੌਰ ਬੁਲਾਇਆ ਗਿਆ ਤੇ ਹਿਦਾਇਤ ਕੀਤੀ ਗਈ ਕਿ ਹਜ਼ਰੋ ਵਾਲੇ ਨਾਮਧਾਰੀ ਕੇਂਦਰ ਦੀ ਵੀ ਕਰੜੀ ਨਿਗਰਾਨੀ ਕੀਤੀ ਜਾਏ। ਮੇਜਰ ਮੈਕ ਐਂਡਰੀਊ ਨੇ ਆਪਣੇ ਮੁਖ਼ਬਰਾਂ ਰਾਹੀਂ ਜੋ ਕੁਝ ਨਾਮਧਾਰੀਆਂ ਬਾਰੇ ਰਿਪੋਰਟਾਂ ਲਈਆਂ ਉਹਨਾਂ ਦੇ ਆਧਾਰ ਉੱਤੇ ਲਾਟ ਸਾਹਿਬ ਪਾਸ ਰਿਪੋਰਟ ਪੇਸ਼ ਕੀਤੀ ਕਿ "ਗੁਰੂ ਰਾਮ ਸਿੰਘ ਦੇ ਪਰਚਾਰ ਨੇ ਪੰਜਾਬ ਵਿਚ ਬੜਾ ਜੋਸ਼ ਪੈਦਾ ਕਰ ਦਿਤਾ ਹੈ। ਬਟਾਲੇ ਦੇ ਈ. ਏ. ਸੀ. ਕਾਇਮ ਅਲੀ ਦੀ ਰਾਏ ਹੈ ਕਿ ਗੁਰੂ ਰਾਮ ਸਿੰਘ ਇਕ ਖ਼ਤਰਨਾਕ ਆਦਮੀ ਹੈ, ਪਰ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹੈਡ ਗ੍ਰੰਥੀ ਭਾਈ ਪਰਦੁਮਣ ਸਿੰਘ ਦੇ ਭਰਾ ਨਾਇਬ ਤਸੀਲਦਾਰ

ਭਾਈ ਲਹਿਣਾ ਸਿੰਘ ਓਸ ਨੂੰ ਕੁਰਾਹੀਆ ਤਾਂ ਸਮਝਦਾ ਹੈ, ਪਰ ਰਾਜਸੀ ਤੌਰ ਉਤੇ ਖ਼ਤਰਨਾਕ ਖ਼ਿਆਲ ਨਹੀਂ ਕਰਦਾ। ਉਸ ਨੂੰ ਇਹ ਸ਼ੁਭਾ ਵੀ ਹੈ ਕਿ ਮਸਤੀ ਦੀ ਹਾਲਤ ਵਿਚ ਕਈ ਵਾਰ ਉਹ (ਗੁਰੂ ਰਾਮ ਸਿੰਘ) ਭਵਿਖਤ ਵਿਚ ਵਾਪਰਨ ਵਾਲੀਆਂ ਗੱਲਾਂ ਬਾਰੇ ਪਤਾ ਵੀ ਦੇ ਦੇਂਦਾ ਹੈ।"

ਪੰਜਾਬ ਦੇ ਕਾਇਮ ਮੁਕਾਮ ਇਨਸਪੈਕਟਰ ਜਨਰਲ ਪੁਲਸ ਮੇਜਰ ਜੇ. ਡਬਲਯੂ ਯੰਗ ਹਸਬੈਂਡ ਨੇ ਇਕ ਹੋਰ ਰਿਪੋਰਟ 28 ਜੂਨ 1863 ਨੂੰ ਲਾਟ ਸਾਹਿਬ ਦੇ ਸਾਹਮਣੇ ਰੱਖੀ। ਉਸ ਰਿਪੋਰਟ ਵਿਚ ਲਿਖਿਆ ਸੀ ਕਿ "ਕੁਝ ਅਫ਼ਸਰਾਂ ਦੀ ਰਾਏ ਹੈ ਕਿ :

1. ਗੁਰੂ ਰਾਮ ਸਿੰਘ ਧਰਮ ਵਿਚ ਪੈ ਚੁਕੀਆਂ ਕੁਰੀਤੀਆਂ ਨੂੰ ਦੂਰ ਕਰ ਕੇ ਸੁਧਾਰ ਕਰਨਾ ਚਾਹੁੰਦਾ ਹੈ ਤੇ ਉਸ ਦੀਆਂ ਕਈ ਹਿਦਾਇਤਾਂ ਸੁਖਦਾਈ ਅਤੇ ਲਾਭਵੰਦੀਆਂ ਹਨ।

2. ਉਸ ਦੇ ਅਨੁਆਈਆਂ ਦੀ ਸੰਖਿਆ ਚੋਖੀ ਵਧ ਗਈ ਹੈ। ਪਰ ਉਹ ਵਧੀਕ ਕਰ ਕੇ ਛੋਟੀਆਂ ਜਾਤਾਂ ਵਿਚੋਂ ਹੀ ਹਨ।

3. ਉਹ ਕਹਿੰਦਾ ਹੈ ਕਿ ਮੈਂ ਇਸ ਧਰਤੀ ਦਾ ਰਾਜ ਨਹੀਂ ਚਾਹੁੰਦਾ, ਏਸ ਲਈ ਉਸ ਦੀ ਸਿਖਿਆ ਰਾਜ ਵਿਰੁਧ ਨਹੀਂ।

4. ਇਸ ਧਾਰਮਕ ਸੁਧਾਰ ਲਹਿਰ ਦੇ ਪਰਦੇ ਵਿਚ ਕੁਝ ਲੋਕ ਝੂਠੀਆਂ ਚਿੱਠੀਆਂ ਵੰਡ ਰਹੇ ਹਨ ਤੇ ਗੁਰੂ ਰਾਮ ਸਿੰਘ ਦੇ ਕੁਝ ਚੇਲੇ ਰਾਜ ਵਿਦਰੋਹ ਦੀਆਂ ਗੱਲਾਂ ਵੀ ਕਰਦੇ ਹਨ ਤੇ ਅਜਿਹਾ ਪ੍ਰਭਾਵ ਲੋਕਾਂ ਤੇ ਪੈ ਰਿਹਾ ਹੈ ਕਿ ਸੱਚੇ ਬਾਦਸ਼ਾਹ ਗੁਰੂ ਰਾਮ ਸਿੰਘ ਨੇ ਹੀ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣਾ ਹੈ।

5. ਕੁਝ ਵੀ ਕਿਉਂ ਨਾ ਹੋਵੇ, ਉਸ ਦੀ ਸਿਖਿਆ ਨੇ ਲੋਕਾਂ ਦੇ ਮਨਾਂ ਵਿਚ ਹਲਚਲ ਲਿਆ ਦਿੱਤੀ ਹੈ ਅਤੇ ਨਾਮਧਾਰੀਆਂ ਤੇ ਪੁਰਾਣੇ ਸਿੱਖਾਂ ਵਿਚਾਲੇ ਇਕ ਦੰਗਾ ਵੀ ਹੋ ਚੁੱਕਾ ਹੈ।

6. ਲੋਕਾਂ ਵਿਚ ਇਹ ਗੱਲ ਵੀ ਫੈਲੀ ਹੋਈ ਹੈ ਕਿ ਦੀਵਾਲੀ ਦੇ ਮੇਲੇ ਸਮੇਂ ਅੰਮ੍ਰਿਤਸਰ ਨਾਮਧਾਰੀਆਂ ਦਾ ਵਿਸ਼ਾਲ ਇਕੱਠ ਹੋਵੇਗਾ, ਇਸ ਲਈ ਫ਼ਸਾਦ ਦਾ ਖ਼ਤਰਾ ਵੀ ਹੈ।

7. ਗੁਰੂ ਰਾਮ ਸਿੰਘ ਦੇ ਮੇਲੇ ਅਤੇ ਇਕੱਠ ਹਿੰਦ ਡੰਡਾਵਲੀ 141 ਦਫ਼ਾ ਹੇਠ ਆਉਂਦੇ ਹਨ।

8. ਸਰਕਾਰ ਚਾਹੇ ਧਾਰਮਕ ਮਾਮਲਿਆਂ ਜਾਂ ਦੀਵਾਨਾਂ ਆਦਿ ਵਿਚ ਕੋਈ ਦਖ਼ਲ ਦੇਣਾ ਨਹੀਂ ਚਾਹੁੰਦੀ ਪਰ ਜੇ ਇਹਨਾਂ ਨਾਲ ਅਮਨ ਭੰਗ ਹੁੰਦਾ ਹੋਵੇ ਤਾਂ ਇਹਨਾਂ ਨੂੰ ਕਾਨੂੰਨ ਵਿਰੋਧੀ ਮੰਨਿਆ ਜਾਏਗਾ ਤੇ ਉਹਨਾਂ ਦੇ ਆਗੂ ਕਾਨੂੰਨ ਅਨੁਸਾਰ ਦੰਡ ਦੇ ਭਾਗੀ ਹੋਣਗੇ।

9. ਗੁਰੂ ਰਾਮ ਸਿੰਘ ਤੇ ਉਸ ਦੇ ਅਨੁਆਈਆਂ ਨੂੰ ਅਜੇਹੇ ਦੀਵਾਨਾਂ ਤੇ ਇਕੱਤ੍ਰਤਾਵਾਂ ਤੋਂ ਨਿਕਲਣ ਵਾਲੇ ਨਤੀਜਿਆਂ ਲਈ ਖ਼ਬਰਦਾਰ ਕਰ ਦਿੱਤਾ ਜਾਏ।

10. ਇਸ ਤਾੜਨਾ ਤੇ ਵੀ ਜੇ ਦੀਵਾਨ ਲੱਗਣ ਜਾਂ ਅਮਨ ਭੰਗ ਹੁੰਦਾ ਹੋਵੇ ਤਾਂ ਉਸ ਦਾ ਜ਼ਿੰਮੇਵਾਰ ਗੁਰੂ ਰਾਮ ਸਿੰਘ ਤੇ ਉਸ ਦੇ ਅਨੁਯਾਈਆਂ ਨੂੰ ਸਮਝਿਆ ਜਾਏ।

11. ਗੁਰੂ ਰਾਮ ਸਿੰਘ ਨੂੰ ਉਸ ਦੇ ਪਿੰਡ ਦੀਆਂ ਹੱਦਾਂ ਵਿਚ ਹੀ ਨਜ਼ਰਬੰਦ ਕਰ ਦਿੱਤਾ ਜਾਏ ਤੇ ਪੁਲਿਸ ਇਸ ਲਹਿਰ ਬਾਰੇ ਪੂਰੀ ਤਰ੍ਹਾਂ ਖ਼ਬਰਦਾਰੀ ਤੋਂ ਕੰਮ ਲਏ।"

ਇਸ ਰਿਪੋਰਟ ਪਿੱਛੋਂ ਗੁਰੂ ਰਾਮ ਸਿੰਘ ਜੀ ਨੂੰ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿੱਤਾ ਗਿਆ ਤੇ ਨਾਮਧਾਰੀ ਮੇਲਿਆਂ, ਇਕੱਤ੍ਰਤਾਵਾਂ ਅਤੇ ਦੀਵਾਨਾਂ ਉੱਤੇ ਪਾਬੰਦੀ ਲਾ ਦਿੱਤੀ ਗਈ। ਜੁਲਾਈ 1863 ਤੋਂ ਲੈ ਕੇ ਜੁਲਾਈ 1867 ਤੀਕ ਚਾਰ ਸਾਲ ਭੈਣੀ ਸਾਹਿਬ ਦੀਆਂ ਹੱਦਾਂ

ਵਿਚ ਨਜ਼ਰਬੰਦ ਰਹੇ। ਇਸ ਨਜ਼ਰਬੰਦੀ ਪਿੱਛੋਂ ਆਪ ਮਾਰਚ 1867 ਦੇ ਹੋਲੇ ਸਮੇਂ ਸੰਗਤਾਂ ਦੇ ਨਾਲ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ਡਿਪਟੀ ਇਨਸਪੈਕਟਰ ਜਨਰਲ ਮਿ. ਮੈਕ ਐਂਡਰੀਊ, ਕਮਿਸ਼ਨਰ ਜਲੰਧਰ ਨੂੰ ਨਾਲ ਲੈ ਕੇ ਅਨੰਦਪੁਰ ਸਾਹਿਬ ਸਭ ਕੁਝ ਅੱਖੀਂ ਵੇਖਣ ਲਈ ਗਏ। ਉਹਨਾਂ ਦੇ ਨਾਲ ਪੁਲਿਸ ਦੇ ਹੁਸ਼ਿਆਰ ਦੂਜੇ ਦੇਸੀ ਅਫ਼ਸਰ ਤੇ ਸਿਪਾਹੀਆਂ ਦੀ ਵੱਡੀ ਗਿਣਤੀ ਵੀ ਸੀ। ਪੁਜਾਰੀਆਂ ਨੇ ਨਿਹੰਗ ਸਿੰਘਾਂ ਨੂੰ ਭੜਕਾ ਕੇ ਨਾਮਧਾਰੀਆਂ ਦੇ ਗਲ ਪੁਆਉਣ ਦਾ ਯਤਨ ਕੀਤਾ ਪਰ ਪੁਲਿਸ ਦੀ ਤਕੜਾਈ ਕਾਰਨ ਕੋਈ ਮਾੜੀ ਘਟਨਾ ਨਾ ਵਾਪਰੀ। 20 ਮਾਰਚ ਨੂੰ 7 ਵਜੇ ਸਵੇਰੇ ਗੁਰੂ ਰਾਮ ਸਿੰਘ ਜੀ ਨੇ ਇਕ ਸੌ ਸਿੰਘਾਂ ਨਾਲ ਤਖਤ ਸ੍ਰੀ ਕੇਸ ਗੜ੍ਹ ਦੇ ਦਰਸ਼ਨ ਕੀਤੇ। ਪੁਜਾਰੀਆਂ ਅਰਦਾਸ ਕਰਾਈ 25 ਰੁਪਏ ਮਾਇਆ ਤਾਂ ਲੈ ਲਈ, ਪਰ ਕੜਾਹ ਪ੍ਰਸ਼ਾਦ ਪ੍ਰਵਾਨ ਨਾ ਕੀਤਾ।

ਅਗਲੇ ਚਾਰ ਸਾਲਾਂ ਵਿਚ ਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਜ਼ਿਲ੍ਹਿਆਂ ਫੀਰੋਜ਼ਪੁਰ, ਅੰਬਾਲਾ, ਲੁਧਿਆਣਾ, ਜਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ, ਗੁਰਦਾਸਪੁਰ, ਗੁਜਰਾਂਵਾਲਾ ਤੇ ਸਿਆਲਕੋਟ ਵਿਚ ਦੌਰੇ ਕੀਤੇ। ਅਨੇਕਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਦੀਵਾਲੀ ਆਪ ਨੇ ਅੰਮ੍ਰਿਤਸਰ ਆ ਕੇ ਕੀਤੀ ਅਤੇ ਮਾਘੀ ਲਾਹੌਰੋਂ ਲੰਘ ਕੇ ਬਾਬਾ ਜਮੀਅਤ ਸਿੰਘ ਜੀ ਪਾਸ ਪਿੰਡ ਗਿੱਲ ਜ਼ਿਲ੍ਹਾ ਸਿਆਲਕੋਟ ਵਿਚ ਕੀਤੀ। 1869 ਦਾ ਹੋਲਾ ਮਾਨਾਂਵਾਲੀਏ ਸਰਦਾਰਾਂ ਹੀਰਾ ਸਿੰਘ ਤੇ ਬੁਧ ਸਿੰਘ ਦੇ ਪਿੰਡ ਮਾਨਾਂਵਾਲੇ ਮਨਾਇਆ। ਸਰਦਾਰ ਲਹਿਣਾ ਸਿੰਘ ਘਰਜਾਖੀਏ ਦੀ ਸੁਪਤਨੀ ਤੇ ਸ: ਹਰੀ ਸਿੰਘ ਨਲੂਏ ਦੀ ਸਪੁੱਤ੍ਰੀ ਨੂੰ ਨਾਮਧਾਰੀ ਸਜਾਇਆ। ਸਰਦਾਰ ਲਹਿਣਾ ਸਿੰਘ ਘਰਜਾਖ ਤੇ ਬਾਬਾ ਜਮੀਅਤ ਸਿੰਘ ਕਾਨ੍ਹਾ ਨੂੰ ਆਪ ਪੂਰੇ ਸਿੱਖ ਤੇ ਬਾਬਾ ਜਮੀਅਤ ਸਿੰਘ ਗਿਲਾਂ ਵਾਲੇ ਨੂੰ ਆਪ ਅੱਧਾ ਸਿੱਖ ਮੰਨਦੇ ਸਨ। ਇਸੇ ਸਾਲ ਹੋਰ ਵੀ ਨਾਮਵਰ ਹਸਤੀਆਂ ਨੇ ਨਾਮਧਾਰੀ ਸੰਗਤ ਵਿਚ ਪ੍ਰਵੇਸ਼ ਕੀਤਾ। ਸਰਕਾਰੀ ਰਿਪੋਰਟਾਂ ਅਨੁਸਾਰ ਜਦ ਆਪ ਦੜਪ ਦਾ ਦੌਰਾ ਕਰ ਰਹੇ ਸਨ, ਤਾਂ ਆਪ ਦੇ ਨਾਲ 150 ਸਾਥੀ ਸਨ, ਜਿਨ੍ਹਾਂ ਵਿਚ ਸ: ਬੁਧ ਸਿੰਘ ਮਾਨਾਂਵਾਲਾ, ਸ: ਜੋਤਾ ਸਿੰਘ ਸਿਆਲਕੋਟ ਅਤੇ ਸ: ਮੰਗਲ ਸਿੰਘ ਪਟਿਆਲਾ ਵੀ ਸ਼ਾਮਲ ਸਨ।

## 7

ਆਪ ਦਾ ਧਰਮ ਪਰਚਾਰ ਤੇ ਨਾਲੇ ਹੀ ਆਪ ਵੱਲੋਂ ਚਲਾਈ ਹੋਈ ਸਦਾਚਾਰਕ ਲਹਿਰ ਦਾ ਮਤਲਬ ਇਹ ਸੀ ਕਿ ਲੋਕਾਂ ਵਿਚ ਧਰਮ ਭਾਵਨਾ ਪੈਦਾ ਕਰ ਕੇ ਉਹਨਾਂ ਨੂੰ ਸੁਤੰਤਰਤਾ ਸੰਗਰਾਮ ਵਿਚ ਸਰਗਰਮ ਹਿੱਸਾ ਲੈਣ ਲਈ ਤਿਆਰ ਕੀਤਾ ਜਾਵੇ। ਕਾਬਲ, ਪਿਸ਼ਾਵਰ ਤੇ ਡੇਰਾਹਊਣ ਦੇ ਇਲਾਕਿਆਂ ਵਿਚ ਤਾਂ ਆਪ ਨੂੰ ਜਾਣਨ ਵਾਲਿਆਂ ਦੀ ਗਿਣਤੀ ਕਾਫ਼ੀ ਵੱਧ ਸੀ। ਇਕ ਨਿਰਪੱਖ ਇਤਿਹਾਸਕਾਰ ਦੀ ਰਾਏ ਇਹ ਹੈ ਕਿ 1901 ਵਿਚ 100 ਸਿੱਖਾਂ ਪਿੱਛੇ 95 ਨਾਮਧਾਰੀ ਬਣ ਚੁੱਕੇ ਸਨ। ਉਹਨਾਂ ਸਿੱਖਾਂ ਵਿਚ ਜੋਸ਼ ਇਕ ਤੂਫ਼ਾਨ ਵਾਂਗ ਜਾਗ ਰਿਹਾ ਸੀ ਅਤੇ ਆਪ ਦਾ ਭਰਪੂਰ ਯਤਨ ਇਹ ਸੀ ਕਿ ਆਪਣੇ ਹਰ ਅਨੁਆਈ ਵਿਚ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕੀਤਾ ਜਾਵੇ। ਜ਼ਿਲ੍ਹਾ ਸਿਆਲਕੋਟ ਦੇ ਦੌਰੇ ਸਮੇਂ ਆਪ ਨੇ ਸ: ਹੀਰਾ ਸਿੰਘ ਸਢੌਰੇ ਵਾਲਾ ਅਤੇ ਕਾਲਾ ਸਿੰਘ ਕਿਲ੍ਹਾ ਦੇਸਾ ਸਿੰਘ ਵਾਲੇ ਨਾਲ ਮਿਲ ਕੇ ਇਹ ਹੁਕਮ ਦਿੱਤਾ ਕਿ 30 ਕੂਕਿਆਂ ਸਣੇ ਮਹਾਰਾਜਾ ਕਸ਼ਮੀਰ ਪਾਸ ਪੁੱਜ ਜਾਣ। ਮਹਾਰਾਜਾ ਕਸ਼ਮੀਰ ਨੇ ਜੰਮੂ ਸ਼ਹਿਰ ਤੋਂ ਬਾਹਰ ਇਹਨਾਂ ਕੂਕੇ ਸਿੰਘਾਂ ਨੂੰ ਥਾਂ ਦੇ ਦਿੱਤੀ ਤੇ ਕਿਹਾ ਕਿ ਜੇ ਉਹ ਇਕ ਪਲਟਣ

ਜੰਗੀ ਨਫ਼ਰੀ ਪੂਰੀ ਕਰ ਦੇਣਗੇ, ਤਾਂ ਕੂਕਿਆਂ ਦੀ ਨਵੀਂ ਪਲਟਣ ਖੜ੍ਹੀ ਕਰ ਦਿੱਤੀ ਜਾਏਗੀ। ਇੰਜ ਇਕ ਕੂਕਾ ਪਲਟਣ ਕਾਇਮ ਹੋਈ ਤੇ ਉਸ ਨੂੰ ਕਮੇਦਾਨ ਹੁਕਮਾ ਸਿੰਘ ਦੀ ਰਜਮੈਂਟ ਦਾ ਅੰਗ ਬਣਾ ਦਿੱਤਾ ਗਿਆ। 15 ਕੁ ਮਹੀਨਿਆਂ ਪਿੱਛੋਂ ਜਦ ਨਾਮਧਾਰੀ ਸਿਪਾਹੀਆਂ ਦੀ ਗਿਣਤੀ ਢਾਈ ਕੁ ਸੌ ਹੋ ਗਈ, ਤਾਂ ਉਹਨਾਂ ਦੀਆਂ ਡਿਊਟੀਆਂ ਕਸ਼ਮੀਰ ਦੀਆਂ ਸਰਹੱਦੀ ਚੌਕੀਆਂ ਉੱਤੇ ਲਾਈਆਂ ਗਈਆਂ। ਜਦ ਪੰਜਾਬ ਸਰਕਾਰ ਨੂੰ ਪਤਾ ਲੱਗਾ ਤਾਂ ਉਸ ਨੂੰ ਬੜੀ ਚਿੰਤਾ ਹੋਈ ਤੇ ਉਸ ਨੇ ਕਸ਼ਮੀਰ ਸਰਕਾਰ ਨੂੰ ਇਸ ਸਬੰਧ ਵਿਚ ਕਰੜੀ ਤਾੜਨਾ ਕੀਤੀ। ਕੂਕਿਆਂ ਦੀ ਕੰਪਨੀ ਤੋੜ ਦਿੱਤੀ ਗਈ ਤੇ ਤਿੰਨ ਕੁ ਸਾਲ ਨੌਕਰੀ ਕਰਨ ਪਿੱਛੋਂ ਸਾਰੇ ਨਾਮਧਾਰੀ ਘਰੋ ਘਰੀ ਵਾਪਸ ਚਲੇ ਗਏ।

ਗੁਰੂ ਜੀ ਨੇ ਨਿਪਾਲ ਦੇ ਮਹਾਰਾਜੇ ਨਾਲ ਵੀ ਸਿੱਧੇ ਸਬੰਧ ਕਾਇਮ ਕੀਤੇ। ਲਾਹੌਰ ਦਰਬਾਰ ਦੇ ਜਿਹੜੇ ਕੇਸਾਂ ਵਾਲੇ ਸਿਪਾਹੀ ਤਿੱਬਤ ਦੀ ਲਾਮਾ ਸਰਕਾਰ ਪਾਸ ਬੰਦ ਸਨ, ਉਹਨਾਂ ਸਭਨਾਂ ਨੂੰ ਨਿਪਾਲ ਰਾਜ ਦੇ ਹਵਾਲੇ ਕਰ ਦਿੱਤਾ ਗਿਆ ਤੇ ਮਹਾਰਾਜਾ ਜੰਗ ਬਹਾਦਰ ਨੇ ਇਹਨਾਂ ਸਿੰਘਾਂ ਪਾਸੋਂ ਆਪਣੀਆਂ ਫ਼ੌਜਾਂ ਨੂੰ ਸਿਖਲਾਈ ਦਾ ਕਾਰਜ ਸੌਂਪਿਆ। ਉਹਨਾਂ ਦਿਨਾਂ ਵਿਚ ਮਹਾਰਾਣੀ ਜਿੰਦਾਂ ਵੀ ਓਥੇ ਹੀ ਸੀ। ਅੰਗਰੇਜ਼ਾਂ ਨੂੰ ਪਤਾ ਲੱਗਾ ਕਿ ਜੇਕਰ ਮਹਾਰਾਣੀ ਨੂੰ ਆਜ਼ਾਦ ਵਿਚਰਨ ਦੀ ਖੁੱਲ੍ਹੀ ਛੁੱਟੀ ਮਿਲੀ ਰਹੀ, ਤਾਂ ਪੰਜਾਬ ਉੱਤੇ ਅੰਗਰੇਜ਼ ਕਦੇ ਵੀ ਆਪਣਾ ਕਬਜ਼ਾ ਨਹੀਂ ਬਣਾਈ ਰਖ ਸਕਣਗੇ। ਇੰਜ ਨਿਪਾਲ ਵਿਚ ਸਿੱਖਾਂ ਦੀ ਆਵਾਜਾਈ ਸ਼ੁਰੂ ਹੋ ਗਈ ਤੇ ਉਨ੍ਹਾਂ ਰਾਹੀਂ ਹੀ ਗੁਰੂ ਰਾਮ ਸਿੰਘ ਜੀ ਨੇ ਮਹਾਰਾਜ ਨਿਪਾਲ ਨਾਲ ਸਬੰਧ ਕਾਇਮ ਕੀਤੇ। ਉਹਨਾਂ ਸਿੰਘਾਂ ਵਿਚ ਹੀ ਇਕ ਨਾਮਧਾਰੀ ਭਾਈ ਕਿਸ਼ਨ ਸਿੰਘ ਸੀ, ਜਿਸ ਨੂੰ ਹਰੀ ਸਿੰਘ ਵੀ ਆਖਿਆ ਜਾਂਦਾ ਸੀ। ਜਦ ਰਾਣਾ ਜੰਗ ਬਹਾਦਰ ਨੂੰ ਉੱਠਦੀ ਤੇ ਉੱਭਰਦੀ ਹੋਈ ਕੂਕਾ ਲਹਿਰ ਦਾ ਪਤਾ ਲੱਗਾ, ਤਾਂ ਉਸ ਨੇ ਆਪ ਗੁਰੂ ਰਾਮ ਸਿੰਘ ਜੀ ਨਾਲ ਸਬੰਧ ਜੋੜਨ ਦੀ ਇੱਛਾ ਪ੍ਰਗਟ ਕੀਤੀ। ਦੋ ਉੱਘੇ ਤੇ ਸਿਆਣੇ ਨਾਮਧਾਰੀ ਸੂਬਿਆਂ ਨੂੰ ਦੋ ਮੱਝਾਂ ਸੁਗਾਤ ਵਜੋਂ ਦੇ ਕੇ ਨਿਪਾਲ ਭੇਜਿਆ, ਜਿਨ੍ਹਾਂ ਨੂੰ ਪਰਵਾਨ ਕਰ ਲਿਆ ਗਿਆ।

ਅੰਗਰੇਜ਼ ਨੇ ਪੰਜਾਬ ਨੂੰ ਬੜੇ ਛਲ ਕਪਟ ਨਾਲ ਗ਼ੁਲਾਮ ਬਣਾਇਆ ਸੀ। ਸਿੱਖੀ ਅਤੇ ਸਿੱਖ ਰਸਾਤਲ ਵਲ ਜਾ ਰਹੇ ਸਨ, ਗੁਰੂ ਰਾਮ ਸਿੰਘ ਜੀ ਨੇ ਉਹਨਾਂ ਡਿੱਗ ਰਹੇ ਸਿੱਖਾਂ ਦਿਆਂ ਕੰਨਾਂ ਵਿਚ ਕੋਈ ਜਾਦੂਮਈ ਫੂਕ ਮਾਰੀ ਤੇ ਉਹਨਾਂ ਵਿਚ ਸਿੰਘਾਂ ਵਾਲੀ ਗਰਜਣਾ ਜਾਗ ਪਈ। ਉਹ ਭਾਰਤ ਮਾਂ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਇਕ ਵਾਰ ਫੇਰ ਬਾਹਾਂ ਛੰਡ ਰਹੇ ਸਨ ਤੇ ਉਹਨਾਂ ਦੇ ਚਿਹਰੇ ਮੋਹਰਿਆਂ ਤੋਂ ਬਸੰਤ ਬਹਾਰ ਨਿਛਾਵਰ ਹੋ ਰਹੀ ਸੀ। ਅੰਗਰੇਜ਼ ਨੇ ਹੈਰਾਨ ਹੋ ਕੇ ਵੇਖਿਆ ਕਿ ਪੰਜਾਬ ਦੇ ਕੋੜ ਸੱਖਰ ਤੇ ਅੰਤਾਂ ਦੇ ਜਿਆਲੇ ਸਿੱਖਾਂ ਵਿਚ ਦੇਸ਼ ਨੂੰ ਆਜ਼ਾਦ ਕਰਾਉਣ ਦੀਆਂ ਰੀਝਾਂ ਇਕੋ ਵੇਰਾਂ ਹੀ ਜਾਗ ਪਈਆਂ ਹਨ। ਉਹਨਾਂ ਦੇ ਅੰਦਰੋਂ ਸੰਤ ਦੇ ਨਾਲ ਸਿਪਾਹੀ ਦੀ ਬੀਰਤਾ ਵੀ ਉੱਭਰ ਪਈ। ਅੰਗਰੇਜ਼ ਨੇ ਗੁਰੂ ਰਾਮ ਸਿੰਘ ਜੀ ਨੂੰ ਸਿੱਖਾਂ ਵਿਚ ਧਦਕ ਰਹੀ ਜਵਾਲਾ ਨੂੰ ਹੋਰ ਪ੍ਰਜਵਲਤ ਕਰਨ ਤੋਂ ਰੋਕਣ ਲਈ ਹਰ ਸੰਭਵ ਯਤਨ ਕੀਤਾ। ਪੁਲਿਸ ਤੇ ਸੀ. ਆਈ. ਡੀ. ਉਹਨਾਂ ਦੀਆਂ ਸਰਗਰਮੀਆਂ ਦਾ ਪੂਰੀ ਚੌਕਸੀ ਨਾਲ ਨਿਰੀਖਣ ਕਰਨ ਲੱਗ ਪਈ। ਸਿੱਖ ਰਿਆਸਤਾਂ ਦੇ ਉਹ ਰਾਜੇ, ਜਿਨ੍ਹਾਂ ਗ਼ਦਰ ਵਿਚ ਅੰਗਰੇਜ਼ ਦੀ ਭਰਪੂਰ ਸਹਾਇਤਾ ਕੀਤੀ ਤੇ ਅੰਗਰੇਜ਼ ਦੀ ਵਫ਼ਾਦਾਰੀ ਉੱਤੇ ਜਿਨ੍ਹਾਂ ਨੂੰ ਆਪਣੇ ਵੱਡਿਆਂ ਦੀਆਂ ਉੱਚੀਆਂ ਕਰਨੀਆਂ ਨਾਲੋਂ ਵੀ ਵਧੇਰੇ ਫ਼ਖ਼ਰ ਹੋਣ ਲੱਗ ਪਿਆ ਸੀ, ਕੂਕਾ ਲਹਿਰ ਦੇ ਵਿਰੁਧ ਅੰਗਰੇਜ਼ ਦੀਆਂ ਬਾਹਵਾਂ ਬਣ ਗਏ। ਸਿੱਖ ਤਖ਼ਤਾਂ ਦੇ ਪੁਜਾਰੀ ਅਤੇ ਗੁਰੂ ਅਸਥਾਨਾਂ ਦੇ ਮਹੰਤ, ਜੋ ਪੂਜਾ ਦਾ ਧਾਨ ਖਾ ਖਾ ਕੇ ਆਪਣੇ ਵੱਡਿਆਂ ਦੇ ਨਾਂ ਨਮੂਜ ਦੀਆਂ ਖਿੱਲੀਆਂ ਉਡਾ ਚੁੱਕੇ

ਸਨ, ਅੰਗਰੇਜ਼ ਦੇ ਇਸ਼ਾਰਿਆਂ ਤੇ ਪੂਰੀ ਤਰ੍ਹਾਂ ਨੱਚ ਰਹੇ ਸਨ। ਸਿੱਖੀ ਰਹਿਤ ਮਰਯਾਦਾ ਨੂੰ ਮੁੜ ਵਿਸਤਾਰਨ ਵਾਲੇ ਮਹਾਂ ਪੁਰਸ਼ ਨੂੰ ਉਹ ਦੁਰਾਚਾਰੀ ਪੁਜਾਰੀ ਤਨਖਾਹੀਆ ਆਖਣੋਂ ਰਤੀ ਸ਼ਰਮ ਮਹਿਸੂਸ ਨਹੀਂ ਕਰਦੇ ਸਨ। ਅਕਾਲ ਤਖ਼ਤ ਦੇ ਪੁਜਾਰੀਆਂ ਨੇ ਗੁਰੂ ਰਾਮ ਸਿੰਘ ਜੀ ਵਲੋਂ ਲਿਆਂਦੀ ਕੜਾਹ ਪ੍ਰਸ਼ਾਦ ਦੀ ਦੇਗ ਦਾ ਅਰਦਾਸਾ ਕਰਨੋਂ ਵੀ ਇਨਕਾਰ ਕਰ ਦਿੱਤਾ। ਉਹਨਾਂ ਨੇ ਸਿੱਖ ਜਨਤਾ ਨੂੰ ਧੋਖਾ ਦੇਣ ਲਈ ਧੁਮਾਇਆ ਹੋਇਆ ਸੀ ਕਿ ਰਾਮ ਸਿੰਘ ਮੁਸਲਮਾਨੀ ਕਲਾਮ ਪੜ੍ਹਦਾ ਹੈ। ਨਾਮ ਰਸ ਤੋਂ ਸੱਖਣੇ ਉਹਨਾਂ ਪੁਜਾਰੀਆਂ ਨੂੰ ਇਹ ਪਤਾ ਨਹੀਂ ਸੀ ਕਿ ਮਹਾਮਾਨ, ਮਹਾ ਪੁਰਸ਼ ਗੁਰੂ ਰਾਮ ਸਿੰਘ ਗੁਰਮਤ ਨੂੰ ਉਸ ਦੇ ਅਸਲ ਰੂਪ ਵਿਚ ਪ੍ਰਕਾਸ਼ਮਾਨ ਕਰ ਰਹੇ ਹਨ। ਸਿੱਖ ਪੁਜਾਰੀਆਂ ਤੇ ਰਾਜਿਆਂ ਨੇ ਅੰਗਰੇਜ਼ ਦਾ ਅਗਾਂਹ ਵਧ ਕੇ ਸਾਥ ਦਿੱਤਾ ਅਤੇ ਜਦ ਰਾਏ ਕੋਟ ਤੇ ਅੰਮ੍ਰਿਤਸਰ ਵਿਚ ਗਊ-ਬੱਧ ਕਰਨ ਵਾਲੇ ਬੁੱਚੜਾਂ ਦੀ ਸੁਧਾਈ ਹੋਈ, ਤਾਂ ਇਹਨਾਂ ਰਾਜਿਆਂ ਤੇ ਪੁਜਾਰੀਆਂ ਨੇ ਬਦੇਸ਼ੀ ਹਕੂਮਤ ਦਾ ਪੂਰੀ ਤਰ੍ਹਾਂ ਸਾਥ ਦਿੱਤਾ। ਮਲੇਰਕੋਟਲੇ ਦੀ ਘਟਨਾ ਪਿੱਛੋਂ ਤਾਂ ਅੰਗਰੇਜ਼ੀ ਸਰਕਾਰ ਦਾ ਕਹਿਰ ਪੂਰੀ ਤਰ੍ਹਾਂ ਨਾਮਧਾਰੀ ਲਹਿਰ ਉੱਤੇ ਇਕੋ ਵਾਰ ਹੀ ਟੁੱਟ ਪਿਆ।

17 ਜਨਵਰੀ ਨੂੰ ਮਲੇਰਕੋਟਲੇ ਦਾ ਸਾਕਾ ਵਾਪਰਿਆ। ਦੇਸ਼ ਭਗਤ ਤੇ ਗਊ ਗ਼ਰੀਬ ਦੇ ਰਾਖੇ ਵੀਰ ਨਾਮਧਾਰੀਆਂ ਨੂੰ ਸਰਕਾਰ 'ਵਿਰੁਧ ਖੁੱਲ੍ਹੀ ਬਗ਼ਾਵਤ ਕਰਨ ਵਾਲੇ ਆਖਿਆ ਤੇ ਗ਼ਦਰ 1857 ਤੋਂ ਕੇਵਲ 15 ਵਰ੍ਹੇ ਪਿੱਛੋਂ ਮਲੇਰਕੋਟਲੇ ਦੇ ਰਕੜ ਵਿਚ ਸ: ਹੀਰਾ ਸਿੰਘ ਤੇ ਉਹਨਾਂ ਦੇ ਨਾਮ ਰਸ ਲੀਨ ਸੰਤ ਸਾਥੀਆਂ ਨੂੰ ਤੋਪਾਂ ਅੱਗੇ ਖੜ੍ਹੇ ਕਰ ਕੇ ਉਡਾ ਦਿੱਤਾ ਗਿਆ। ਇਸ ਦੇ ਨਾਲ ਹੀ ਗਵਰਨਰ ਜਨਰਲ ਦੇ ਹੁਕਮ ਨਾਲ ਗੁਰੂ ਰਾਮ ਸਿੰਘ ਜੀ ਤੇ ਸੂਬਿਆਂ ਨੂੰ ਤਤ ਫਟ ਜਲਾਵਤਨ ਕਰ ਦਿੱਤਾ ਗਿਆ। ਨਿਰਸੰਦੇਹ ਕੂਕਾ ਲਹਿਰ ਧਾਰਮਕ ਰੰਗ ਵਿਚ ਰੰਗੀ ਹੋਈ ਇਕ ਮਹਾਨ ਦੇਸ਼ ਭਗਤ ਲਹਿਰ ਸੀ, ਜਿਸ ਨੇ ਸਿੱਖਾਂ ਵਿਚ ਏਨੀ ਜਾਗਰਤੀ ਲਿਆਂਦੀ ਸੀ ਕਿ ਉਹ ਤੋਪਾਂ ਅੱਗੇ ਖਲੋ ਕੇ ਪੁਰਜ਼ਾ ਪੁਰਜ਼ਾ ਤਾਂ ਹੋਏ, ਪਰ ਕੀ ਮਜਾਲ ਹੈ ਕਿ ਕਿਸੇ ਇਕ ਨਾਮਧਾਰੀ ਨੇ ਵੀ ਕਮਜ਼ੋਰੀ ਵਿਖਾਈ ਹੋਵੇ।

# ਪੂਰਵ ਪਰਸਥਿਤੀਆਂ

ਜਸਵਿੰਦਰ ਸਿੰਘ

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਅੰਗਰੇਜ਼ੀ ਸਾਮਰਾਜ ਵਿਰੁਧ ਉੱਠੇ ਅੰਦੋਲਨਾਂ ਵਿਚ ਕੂਕਾ ਅੰਦੋਲਨ ਦਾ ਮਹੱਤਵਪੂਰਨ ਅਸਥਾਨ ਹੈ। ਇਸ ਅੰਦੋਲਨ ਦਾ ਰਾਜਨੀਤਕ, ਸਮਾਜਕ, ਧਾਰਮਕ — ਹਰ ਪੱਖ ਤੋਂ ਸ਼ਾਨਦਾਰ ਇਤਿਹਾਸ ਰਿਹਾ ਹੈ। ਅੰਗਰੇਜ਼ਾਂ ਵਿਰੁਧ ਉਠਿਆ ਇਹ ਐਸਾ ਜਨ-ਅੰਦੋਲਨ ਸੀ ਜਿਸ ਨੇ ਉਸ ਸਮੇਂ ਸੰਸਾਰ ਦੀ ਸਭ ਤੋਂ ਵੱਡੀ ਤਾਕਤ ਦੀ ਨੀਂਦ ਹਰਾਮ ਕਰ ਦਿੱਤੀ ਸੀ। ਅੰਗਰੇਜ਼ਾਂ ਲਈ ਸੰਨ 1857 ਈ: ਦੇ 'ਮਹਾਨ ਵਿਦਰੋਹ' ਦੀਆਂ ਯਾਦਾਂ ਅਜੇ ਤਾਜ਼ਾ ਹੀ ਸਨ ਕਿ ਉਨ੍ਹਾਂ ਨੂੰ ਪੰਜਾਬ ਵਿਚ ਫੈਲਦੇ ਇਸ ਅੰਦੋਲਨ ਦਾ ਸਾਹਮਣਾ ਕਰਨਾ ਪਿਆ। ਉਸ 'ਮਹਾਨ ਵਿਦਰੋਹ' ਦੀ ਚੜ੍ਹਤ ਤੋਂ ਅੰਗਰੇਜ਼ਾਂ ਨੇ ਬਹੁਤ ਕੁਝ ਸਿੱਖਿਆ ਅਤੇ ਹੁਣ ਉਹ ਆਪਣੇ ਭਾਰਤੀ ਸਾਮਰਾਜ ਨੂੰ ਬਚਾਈ ਅਤੇ ਬਣਾਈ ਰੱਖਣ ਲਈ ਕਿਸੇ ਵੀ ਤਰ੍ਹਾਂ ਦੀ ਢਿਲ ਨਹੀਂ ਸੀ ਦੇਣਾ ਚਾਹੁੰਦੇ ਅਤੇ ਇਸ ਤਰ੍ਹਾਂ ਕੋਈ ਐਸਾ ਅੰਦੋਲਨ ਨਹੀਂ ਸੀ ਵਧਣ ਦੇਣਾ ਚਾਹੁੰਦੇ ਜੋ ਉਨ੍ਹਾਂ ਦੇ ਰਾਜ ਦੀ ਹੋਂਦ ਨੂੰ ਖਤਰਾ ਹੋਵੇ। ਆਪਣੇ ਰਾਜ ਦੀ ਸਰੇਸ਼ਟਤਾ ਬਣਾਈ ਰੱਖਣ ਲਈ ਅੰਗਰੇਜ਼ ਹਰ ਤਰ੍ਹਾਂ ਦੇ ਢੰਗ, ਤਸ਼ੱਦਦ, ਡਰ, ਸਖ਼ਤੀਆਂ ਅਤੇ ਤਾਕਤ ਆਦਿ ਵਰਤਣ ਲਈ ਤਿਆਰ ਸਨ ਅਤੇ ਇਹ ਸਭ ਤਰੀਕੇ ਉਨ੍ਹਾਂ ਕੂਕਾ ਅੰਦੋਲਨ ਵਿਰੁਧ ਵਰਤੇ ਵੀ।

ਕੂਕੇ, ਇਹ ਇਨ੍ਹਾਂ ਦਾ ਰਾਜਨੀਤਕ ਨਾਂ ਹੈ ਅਤੇ ਪ੍ਰਚਲਤ ਨਾਮ 'ਨਾਮਧਾਰੀ' ਹੈ, ਬਦੇਸ਼ੀ ਹਕੂਮਤ ਦੁਆਰਾ ਫਾਂਸੀਆਂ ਤੇ ਲਟਕਾ ਦਿੱਤੇ ਗਏ, ਤੋਪਾਂ ਸਾਹਮਣੇ ਖੜੇ ਕਰ ਕੇ ਉਡਾ ਦਿੱਤੇ ਗਏ, ਕਈਆਂ ਨੂੰ ਪੰਜਾਬ ਤੋਂ ਬਾਹਰ ਦੀਆਂ ਜੇਲ੍ਹਾਂ ਵਿਚ ਭੇਜ ਦਿੱਤਾ ਗਿਆ ਅਤੇ ਸਾਰੇ ਦੇ ਸਾਰੇ ਨਾਮਧਾਰੀ ਸਮਾਜ ਨੂੰ ਇਕ ਤਰ੍ਹਾਂ ਨਾਲ ਗ਼ੈਰ ਕਾਨੂੰਨੀ ਜਮਾਤ ਜਾਣਿਆ ਗਿਆ। ਹੋਰ ਵੀ ਅਨੇਕਾਂ ਤਰ੍ਹਾਂ ਦੇ ਜ਼ੁਲਮ ਦੇਸ਼ ਦੀ ਸੁਤੰਤਰਤਾ ਲਈ ਲੜਨ ਵਾਲੇ ਇਨ੍ਹਾਂ ਸੂਰਬੀਰਾਂ ਤੇ ਕੀਤੇ ਗਏ।

ਸਮਾਜਕ ਅਤੇ ਧਾਰਮਕ ਤੌਰ ਤੇ ਵੀ ਇਹ ਅੰਦੋਲਨ ਮਹੱਤਵਪੂਰਨ ਸੀ। ਇਸ ਅੰਦੋਲਨ ਨੇ ਸਿੱਖ ਸਮਾਜ ਨੂੰ ਉਸ ਵੇਲੇ ਜਾਗ੍ਰਤੀ ਵਿਚ ਲਿਆਂਦਾ ਜਦੋਂ ਲੋਗ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਭੁਲਦੇ ਜਾ ਰਹੇ ਸਨ ਅਤੇ ਅਨੇਕਾਂ ਕੁਰਹਿਤਾਂ ਵਿਚ ਡੁਬ ਚੁੱਕੇ ਸਨ। ਸਿੱਖ ਨਾਮ ਬਾਣੀ

ਦਾ ਅਭਿਆਸ ਅਤੇ ਆਸਰਾ ਛੱਡ ਕੇ ਵਹਿੰਦੀਆਂ ਕਲਾਂ ਵਲ ਜਾ ਰਹੇ ਸਨ। ਉਨ੍ਹਾਂ ਨੂੰ ਆਪਣੇ ਵਿਰਸੇ, ਧਰਮ ਅਤੇ ਗੁਰ-ਮਰਯਾਦਾ ਦਾ ਗਿਆਨ ਵਿੱਸਰਦਾ ਜਾ ਰਿਹਾ ਸੀ। ਸਿੱਖ ਕੁਰਹਿਤਾਂ ਕਰਦੇ ਤੇ ਨਸ਼ਿਆਂ ਦੀ ਵਰਤੋਂ ਕਰਦੇ ਸਿੱਖੀ ਤੋਂ ਪਤਿਤ ਹੁੰਦੇ ਜਾ ਰਹੇ ਸਨ। ਗੁਰੂਆਂ ਦੇ ਉਪਦੇਸ਼ ਪੜ੍ਹਨ-ਸੁਣਨ, ਗੁਰਬਾਣੀ ਪੜ੍ਹਨ, ਯਾਦ ਕਰਨ ਆਦਿ ਨੂੰ ਛੱਡ ਕੇ ਉਹ ਦਾਰੂ-ਅਮਲ ਛੱਕਦੇ, ਮਾਸ ਖਾਂਦੇ, ਸ਼ਰਾਬਾਂ ਪੀਂਦੇ ਅਤੇ ਸਿੱਖੀ ਦੇ ਚਿੰਨ੍ਹਾਂ ਨੂੰ ਛੱਡਦੇ ਜਾ ਰਹੇ ਸਨ। ਦੂਸਰੇ ਪਾਸੇ ਈਸਾਈ ਮਿਸ਼ਨਰੀਆਂ ਪ੍ਰਚਾਰ ਦਾ ਕੰਮ ਕਰਨ ਵਿਚ ਜੁਟੀਆਂ ਹੋਈਆਂ ਸਨ। ਸਿੱਖਾਂ ਵਿਚ ਈਸਾਈਅੰਤ ਦਾ ਪ੍ਰਚਾਰ ਘਰ ਕਰਦਾ ਜਾ ਰਿਹਾ ਸੀ।

ਕੂਕਾ ਅੰਦੋਲਨ ਦੇ ਪ੍ਰਵਰਤਕ ਸਤਿਗੁਰੂ ਰਾਮ ਸਿੰਘ ਜੀ ਨੇ ਇਹੋ ਜਿਹੇ ਨਾਜ਼ੁਕ ਅਤੇ ਅੰਧਕਾਰਮਈ ਸਮੇਂ ਵਿਚ ਲੋਕਾਂ ਨੂੰ ਹਲੂਣਾ ਦਿੱਤਾ, ਜਾਗ੍ਰਤੀ ਦਾ ਪਾਠ ਪੜ੍ਹਾਇਆ। ਹਿੰਦੁਸਤਾਨ ਵਿਚ ਸਭ ਤੋਂ ਬਾਅਦ ਵਿਚ ਗੁਲਾਮ ਹੋਏ ਪ੍ਰਦੇਸ਼, ਪੰਜਾਬ ਦੇ ਸਿੱਖਾਂ ਨੂੰ ਅਣਖ ਨਾਲ ਸਿਰ ਚੁੱਕ ਕੇ ਜੀਉਣ ਦੀ ਪ੍ਰੇਰਨਾ ਦਿੱਤੀ ਅਤੇ ਲੋਕਾਂ ਨੂੰ ਗੁਰਬਾਣੀ ਪੜ੍ਹਨ, ਨਾਮ-ਸਿਮਰਨ ਕਰਨ, ਸਿੱਖੀ ਰਹਿਤ-ਮਰਯਾਦਾ ਧਾਰਨ ਕਰਨ, ਕੁੜੀਆਂ ਨਾ ਮਾਰਨ, ਸਸਤੇ ਅਤੇ ਅੰਤਰ-ਜਾਤੀ ਵਿਆਹ ਕਰਨ, ਬਿਆਜ ਨਾ ਲੈਣ ਆਦਿ ਦਾ ਉਪਦੇਸ਼ ਦਿੱਤਾ। ਗੱਲ ਕੀ ਹ — ਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ 'ਕੂਕਾ ਅੰਦੋਲਨ' ਸਦਕਾ ਧਾਰਮਕ, ਸਮਾਜਕ ਅਤੇ ਰਾਜਨੀਤਕ ਖੇਤਰਾਂ ਵਿਚ 'ਨਵ-ਜਾਗ੍ਰਤੀ ਵਾਲਾ ਸਤਿਜੁਗੀ ਵਾਤਾਵਰਨ' ਬਣ ਗਿਆ।

ਕੂਕਾ ਅੰਦੋਲਨ ਅਤੇ ਨਾਮਧਾਰੀ ਪੰਥ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ 3 ਫਰਵਰੀ 1816 ਈ: ਨੂੰ ਜ਼ਿਲ੍ਹਾ ਲੁਧਿਆਣਾ ਦੇ ਇਕ ਪਿੰਡ 'ਰਾਈਆਂ' ਵਿਖੇ ਹੋਇਆ। ਉਨ੍ਹਾਂ ਦੀ ਮਾਤਾ ਸਦਾ ਕੌਰ ਅਤੇ ਪਿਤਾ ਬਾਬਾ ਜੱਸਾ ਸਿੰਘ ਸਨ ਜੋ ਸੇਪ ਦਾ ਕੰਮ ਕਰਿਆ ਕਰਦੇ ਸਨ। ਗੁਰੂ ਰਾਮ ਸਿੰਘ ਜੀ ਦੇ ਜਨਮ ਤੋਂ ਛੇਤੀ ਹੀ ਮਗਰੋਂ ਬਾਬਾ ਜੱਸਾ ਸਿੰਘ ਰਾਈਆਂ ਦੇ ਨੇੜੇ ਨਵੇਂ ਵੱਸੇ ਪਿੰਡ 'ਭੈਣੀ' ਵਿਚ ਆ ਗਏ। ਸੰਨ 1837 ਈ: ਵਿਚ ਬਾਈ ਸਾਲ ਦੀ ਉਮਰ ਵਿਚ ਸਤਿਗੁਰੂ ਜੀ ਕੰਵਰ ਨੌਨਿਹਾਲ ਸਿੰਘ ਰੈਜੀਮੈਂਟ ਵਿਚ ਸਿਪਾਹੀ ਭਰਤੀ ਹੋ ਗਏ ਅਤੇ ਲਗਭਗ ਅੱਠ ਸਾਲ ਖ਼ਾਲਸਾ ਫ਼ੌਜ ਵਿਚ ਰਹਿਣ ਤੋਂ ਬਾਅਦ ਦਸੰਬਰ 1845 ਈ: ਵਿਚ, ਮੁਦਕੀ ਦੀ ਲੜਾਈ ਤੋਂ ਪਹਿਲਾਂ ਹੀ, ਫ਼ੌਜ ਦੇ ਜਰਨੈਲਾਂ ਵਿਚ ਵਧ ਰਹੀ ਗੱਦਾਰੀ ਅਤੇ ਖ਼ੁਰਫਾਗਰਦੀ ਦੀ ਭਾਵਨਾ ਨੂੰ ਵੇਖ ਕੇ, ਫ਼ੌਜ ਛੱਡ ਵਾਪਸ ਆਪਣੇ ਪਿੰਡ ਭੈਣੀ ਆ ਗਏ।

ਪਿੰਡ ਵਾਪਸ ਆ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਕੁਝ ਸਮਾਂ ਤਪੱਸਿਆ ਅਤੇ ਚਿੰਤਨ ਕਰਨ ਵਿਚ ਬਿਤਾਇਆ ਅਤੇ ਲੋੜ ਅਨੁਸਾਰ ਘਰ ਦਾ ਵਿਹਾਰ ਕੀਤਾ। ਭਵਿੱਖ ਵਿਚ ਸ਼ੁਰੂ ਹੋਣ ਵਾਲੇ ਅੰਦੋਲਨ ਦੀ ਤਿਆਰੀ ਦਾ ਇਹੀ ਸਮਾਂ ਸੀ ਅਤੇ ਫੇਰ 12 ਅਪ੍ਰੈਲ 1857 ਈ: ਨੂੰ ਵੈਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ 'ਸੰਤ ਖਾਲਸੇ' ਦੀ ਸਾਜਨਾ ਕਰ 'ਕੂਕਾ ਅੰਦੋਲਨ' ਦੀ ਸ਼ੁਰੂਆਤ ਕੀਤੀ। ਫਿਰ ਇਹ ਅੰਦੋਲਨ ਹੌਲੀ-ਹੌਲੀ ਪੰਜਾਬ ਦੇ ਲੋਕਾਂ ਵਿਚ ਹਰਮਨ ਪਿਆਰਾ ਤਾਂ ਹੁੰਦਾ ਹੀ ਗਿਆ, ਅੰਗਰੇਜ਼ਾਂ ਲਈ ਵੀ ਔਖਿਆਈ ਦਾ ਕਾਰਨ ਬਣ ਗਿਆ। ਉਨ੍ਹਾਂ ਨੂੰ ਵਧ ਰਹੇ ਇਸ ਅੰਦੋਲਨ ਤੋਂ ਅਤੇ ਇਸ ਵਿਚ ਕੰਮ ਕਰਦੇ ਸਿੱਖਾਂ ਦੀ ਸਮਰਪਣ ਭਾਵਨਾ ਤੋਂ ਭੈ ਲਗਣ ਲਗ ਪਿਆ। ਅੰਗਰੇਜ਼ ਸਰਕਾਰ ਹਰ ਸੰਭਵ ਪਾਬੰਦੀਆਂ ਲਗਾਉਣ ਦੇ ਬਾਵਜੂਦ ਕੂਕਾ ਅੰਦੋਲਨ ਦੇ ਵਧਦੇ-ਫੁਲਦੇ ਰਹਿਣ ਤੇ ਕਿਸੇ ਐਸੇ ਢੁਕਵੇਂ ਅਵਸਰ ਦੀ ਉਡੀਕ ਵਿਚ ਸੀ ਜਿਸ ਕਰਕੇ ਉਹ ਇਸ ਅੰਦੋਲਨ ਨੂੰ ਸਖ਼ਤੀ ਨਾਲ ਦਬਾ ਦੇਣ ਤਾਕਿ ਸੰਨ 1857 ਈ: ਵਾਲੀ ਹਾਲਤ ਮੁੜ ਪੈਦਾ ਨਾ ਹੋ ਜਾਵੇ।

ਸਤਿਗੁਰੂ ਰਾਮ ਸਿੰਘ ਜੀ ਦਾ ਅੱਠ ਸਾਲਾ ਫ਼ੌਜੀ ਜੀਵਨ ਰਾਜਨੀਤਕ ਅਤੇ ਧਾਰਮਕ ਪੱਖ ਤੋਂ ਅਤਿ

ਮਹੱਤਵਪੂਰਨ ਸੀ । ਕੂਕਾ ਅੰਦੋਲਨ ਦੀ ਰੂਪਰੇਖਾ ਦੇ ਤੱਤ ਏਥੇ ਹੀ ਮੌਜੂਦ ਸਨ । ਇਨ੍ਹਾਂ ਤੱਤਾਂ ਅਤੇ ਪੂਰਵ ਪਰਸਥਿਤੀਆਂ ਤੇ ਵੀ ਆਓ ਥੋੜ੍ਹੀ ਝਾਤ ਮਾਰ ਲਈਏ ।

ਸਤਿਗੁਰੂ ਰਾਮ ਸਿੰਘ ਜੀ ਉਸ ਸਾਲ ਖ਼ਾਲਸਾ ਫ਼ੌਜ ਦੀ ਕੰਵਰ ਨੌਨਿਹਾਲ ਸਿੰਘ ਰੈਜੀਮੈਂਟ ਵਿਚ ਭਰਤੀ ਹੋਏ ਸਨ ਜਿਸ ਸਾਲ ਕੰਵਰ ਦਾ ਵਿਆਹ (4 ਮਾਰਚ 1838 ਈ:) ਹੋਇਆ ਸੀ । ਮਹਾਰਾਜਾ ਰਣਜੀਤ ਸਿੰਘ ਵਲੋਂ ਗਵਰਨਰ ਜਨਰਲ ਲਾਰਡ ਆਕਲੈਂਡ, ਅੰਗਰੇਜ਼ੀ ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਸਰ ਹੈਨਰੀ ਫੇਨ ਅਤੇ ਆਗਰੇ ਦੇ ਗਵਰਨਰ ਚਾਰਲਸ ਮੈਟਕਾਫ ਨੂੰ ਵਿਆਹ ਵਿਚ ਸ਼ਾਮਲ ਹੋਣ ਦਾ ਸੱਦਾ ਭੇਜਿਆ ਗਿਆ ਸੀ ਪਰ ਸਿਰਫ ਹੈਨਰੀ ਫੇਨ ਹੀ ਮੌਕੇ ਤੇ ਉਪਸਥਿਤ ਹੋਇਆ । ਫ਼ੌਜੀ ਦ੍ਰਿਸ਼ਟੀਕੋਣ ਤੋਂ ਇਹ ਬੜੀ ਘਾਟੇ ਵਾਲੀ ਗੱਲ ਰਹੀ ਕਿਉਂਕਿ ਹੈਨਰੀ ਫੇਨ ਵਿਆਹ ਵਿਚ ਸ਼ਾਮਲ ਰਹਿਣ ਦੀ ਬਜਾਏ ਖ਼ਾਲਸਾ ਫ਼ੌਜ ਦੇ ਅਨੁਮਾਨਾਂ ਵਲ ਵਧੇਰੇ ਦਿਲਚਸਪੀ ਲੈਂਦਾ ਰਿਹਾ ।[1]

ਪਿਸ਼ਾਵਰ ਨੂੰ ਸੰਨ 1834 ਈ: ਵਿਚ ਲਾਹੌਰ ਦਰਬਾਰ ਵਿਚ ਮਿਲਾ ਲੈਣ ਉਪਰੰਤ ਕੰਵਰ ਨੌਨਿਹਾਲ ਸਿੰਘ ਉਥੋਂ ਦਾ ਪਹਿਲਾ ਸਿੱਖ ਗਵਰਨਰ ਬਣਿਆ ਸੀ । ਉਸ ਵਕਤ ਉਸ ਦੀ ਉਮਰ ਕੇਵਲ 14 ਸਾਲ ਦੀ ਸੀ । ਇਸ ਲਈ ਰਾਜ ਪ੍ਰਬੰਧ ਚਲਾਉਣ ਲਈ ਸ: ਹਰੀ ਸਿੰਘ ਨਲੂਆ ਅਤੇ ਜਨਰਲ ਵੈਨਤੂਰਾ ਨੂੰ 'ਕੰਵਰ' ਦੇ ਸਹਾਇਕ ਬਣਾ ਕੇ ਪਿਸ਼ਾਵਰ ਭੇਜਿਆ ਗਿਆ । ਕੰਵਰ ਨੌਨਿਹਾਲ ਸਿੰਘ ਦੀ ਰੈਜੀਮੈਂਟ ਵਿਚ ਸਤਿਗੁਰੂ ਰਾਮ ਸਿੰਘ ਜੀ ਬ੍ਰਗੇਡ-ਮੇਜਰ ਮੈਕਸਨ ਦੀ ਕਮਾਨ ਵਿਚ ਸਨ ।[2] ਕੰਵਰ ਨੌਨਿਹਾਲ ਸਿੰਘ ਰੈਜੀਮੈਂਟ ਦੇ ਫ਼ੌਜੀਆਂ ਨੂੰ ਅਨੇਕਾਂ ਵਾਰ ਪਿਸ਼ਾਵਰ ਅਤੇ ਲਾਹੌਰ ਵਿਚਕਾਰ ਆਉਣਾ ਜਾਣਾ ਪੈਂਦਾ ਸੀ । ਏਸੇ ਤਰ੍ਹਾਂ ਦੀ ਇਕ ਆਵਾਜਾਈ ਦੇ ਦੌਰਾਨ ਹੀ 1841 ਈ: ਵਿਚ ਹਜ਼ਰੋ ਵਿਖੇ ਉਨ੍ਹਾਂ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ 'ਗੁਰੂ ਦੀਖਿਆ ਅਤੇ ਗੱਦੀ' ਪ੍ਰਾਪਤ ਕੀਤੀ ਜੋ ਭਵਿੱਖ ਵਿਚ ਉਨ੍ਹਾਂ ਦੇ ਧਾਰਮਕ ਅਤੇ ਸਮਾਜਕ ਖੇਤਰ ਦਾ ਆਧਾਰ ਬਣੀ ।

ਲਾਹੌਰ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਮਗਰੋਂ ਮੱਚੀ ਮਾਰਕਾਟ ਅਤੇ ਬੁਰਛਾਗਰਦੀ, ਫ਼ੌਜਾਂ ਵਿਚ ਵਧ ਰਹੇ ਅਸੰਤੋਸ਼ ਅਤੇ ਡਿਗਦੇ ਚਰਿਤ੍ਰ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚੰਗੀ ਤਰ੍ਹਾਂ ਦੇਖਿਆ ਅਤੇ ਮਹਿਸੂਸ ਕੀਤਾ । ਲਾਹੌਰ ਦਰਬਾਰ ਪ੍ਰਤੀ ਜਰਨੈਲਾਂ ਦੇ ਮਾੜੇ ਇਰਾਦਿਆਂ ਨੂੰ ਵੀ ਆਪ ਨੇ ਪਹਿਲਾਂ ਹੀ ਮਹਿਸੂਸ ਕਰ ਲਿਆ ਸੀ । ਸਤਿਗੁਰੂ ਜੀ ਸਦਾ ਨਾਮ-ਬਾਣੀ ਅਤੇ ਭਗਤੀ ਵਿਚ ਲੀਨ ਰਹਿੰਦੇ ਸਨ ਅਤੇ ਫ਼ੌਜੀਆਂ ਨੂੰ ਵੀ ਸੱਚ-ਮਾਰਗ ਤੇ ਚੱਲਣ ਦਾ ਉਪਦੇਸ਼ ਦਿੰਦੇ ਸਨ । ਸਭ ਫ਼ੌਜੀ ਉਨ੍ਹਾਂ ਦਾ ਸਤਿਕਾਰ ਕਰਦੇ । ਇੰਝ ਟੁਕੜੀ ਦਾ ਉਪਨਾਮ 'ਭਗਤਾਂ ਵਾਲੀ ਰੈਜੀਮੈਂਟ' ਹੀ ਪੈ ਗਿਆ । ਮਸਤੀ ਵਿਚ ਆ ਕੇ ਕਈ ਵਾਰ ਆਪ ਨੇ ਬਚਨ ਕਰਨਾ ਕਿ "ਖਾਲਸਾ ਮਲੇਛ ਹੋ ਗਿਆ ਹੈ — ਇਨ੍ਹਾਂ ਦਾ ਪੱਤਨ ਨੇੜੇ ਹੈ ।"

ਅੰਗਰੇਜ਼ਾਂ ਵਿਰੁਧ ਲਾਹੌਰ ਤੋਂ ਖ਼ਾਲਸਾ ਫ਼ੌਜ ਦੇ ਕੂਚ ਕਰਨ ਸਮੇਂ 'ਫਤਹ' ਦੀ ਅਰਦਾਸ ਕਰਨ ਵੇਲੇ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਦੱਸ ਦਿਤਾ ਸੀ ਕਿ "ਖ਼ਾਲਸਾ ਫਤਹ ਪ੍ਰਾਪਤ ਨਹੀਂ ਕਰ ਸਕੇਗਾ । ਜਰਨੈਲ ਉਨ੍ਹਾਂ ਨੂੰ ਧੋਖਾ ਦੇਣਗੇ ।" ਫ਼ੌਜੀਆਂ ਨੇ ਤਾਂ ਉਨ੍ਹਾਂ ਦੀ ਗੱਲ ਤੇ ਥੋੜੀ ਧਿਆਨ ਨਹੀਂ ਦਿਤਾ ਪਰ ਹਰੀ ਕੇ ਪੱਤਣ ਤੋਂ ਆਪ ਖ਼ੁਦ ਫ਼ੌਜ ਛੱਡ ਕੇ ਵਾਪਸ ਘਰ ਪਰਤ ਆਏ । ਤੇ ਫੇਰ ਹੋਇਆ ਕੀਹ ਸੀ ?

---

1. ਏ ਹਿਸਟਰੀ ਆਫ਼ ਦੀ ਸਿਖਜ਼, ਪੰਨਾ 227
2. ਹੋਮ ਡਿਪਾਰਟਮੈਂਟ, ਜੁਡੀਸ਼ਲ ਪ੍ਰੋਸੀਡਿੰਗਜ਼ — ਅਗਸਤ 1872, ਪੰਨਾ 2427

ਇਤਿਹਾਸ ਜਾਨਣ ਵਾਲੇ ਚੰਗੀ ਤਰ੍ਹਾਂ ਸਮਝਦੇ ਹਨ। ਜਰਨੈਲਾਂ ਨੇ ਜਿੱਤਣ ਦੀ ਸਮਰੱਥਾ ਰੱਖਣ ਵਾਲੀ ਖ਼ਾਲਸਾ ਫ਼ੌਜ ਦਾ ਘਾਣ ਕਰਵਾਇਆ, ਆਪ ਮੈਦਾਨ ਛੱਡ ਕੇ ਭੱਜ ਗਏ ਅਤੇ ਪਿਛੋਂ ਪੁੱਲ ਵੀ ਤੋੜ ਦਿਤੇ।

ਅੰਗਰੇਜ਼ਾਂ ਨਾਲ ਲੜਾਈ ਵੇਲੇ ਹਰੀ ਕੇ ਪੱਤਣ ਤੋਂ ਸਤਿਲੁਜ ਪਾਰ ਕਰਨ ਮਗਰੋਂ ਖ਼ਾਲਸਾ ਫ਼ੌਜਾਂ ਦੇ ਜਰਨੈਲ ਲਾਲ ਸਿੰਘ ਨੇ ਕੈਪਟਨ ਪੀਟਰ ਨਿਕਲਸਨ ਨੂੰ ਪੱਤਰ ਭੇਜ ਕੇ ਪੁਛਿਆ—"ਮੈਂ ਸਤਿਲੁਜ ਲੰਘ ਆਇਆ ਹਾਂ। ਤੁਸੀਂ ਮੇਰੀ ਅੰਗਰੇਜ਼ਾਂ ਪ੍ਰਤੀ ਮਿਤ੍ਰਤਾ ਜਾਣਦੇ ਹੋ। ਦਸੋ ਕੀ ਕਰਾਂ ?" ਉੱਤਰ ਸੀ— "ਫ਼ਿਰੋਜ਼ਪੁਰ ਤੇ ਹਮਲਾ ਨਹੀਂ ਕਰਨਾ ਅਤੇ ਜਿੰਨਾ ਚਿਰ ਰੁਕ ਸਕੋ ਰੁਕੋ।"[1] ਅਗਰ ਗੱਦਾਰੀ ਛੱਡ ਉਸ ਨੇ ਫ਼ਿਰੋਜ਼ਪੁਰ ਤੇ ਉਸ ਵਕਤ ਧਾਵਾ ਕੀਤਾ ਹੁੰਦਾ ਤਾਂ ਸ਼ਾਇਦ 1845 ਈ. ਤੋਂ ਬਾਅਦ ਦਾ ਇਤਿਹਾਸ ਹੋਰ ਹੁੰਦਾ।[2] ਪਰ ਲਾਲ ਸਿੰਘ ਨੇ ਤਾਂ ਮੁਦੱਕੀ 'ਚ ਹਮਲੇ ਦਾ ਹੁਕਮ ਦੇਣ ਤੋਂ ਬਾਅਦ ਵੀ ਲੜਾਈ ਵਿਚ ਕੋਈ ਦਿਲਚਸਪੀ ਨਹੀਂ ਸੀ ਲਈ।[3] ਐਸੇ ਤਰ੍ਹਾਂ ਦੀ ਗੱਦਾਰੀ ਫ਼ਿਰੋਜ਼ਸ਼ਾਹ ਦੀ ਲੜਾਈ ਵਿਚ ਵੀ ਹੋਈ ਜਦੋਂ ਲਾਲ ਸਿੰਘ ਵੱਡੀ ਗਿਣਤੀ ਵਿਚ ਆਪਣੇ ਸਿਪਾਹੀ ਅਤੇ ਤੋਪਾਂ ਲੈ ਕੇ, ਵਤਨਪ੍ਰਸਤਾਂ ਨੂੰ ਤੋਪਾਂ ਸਾਹਮਣੇ ਮਰਨ ਨੂੰ ਛੱਡ ਕੇ ਭੱਜ ਗਿਆ ਅਤੇ ਤੇਜ ਸਿੰਘ ਅੰਗਰੇਜ਼ਾਂ ਦੇ ਕੈਂਪ ਵਿਚ ਆਪਣੀ ਵਫ਼ਾਦਾਰੀ ਪੱਕੀ ਕਰਨ ਪਹੁੰਚ ਗਿਆ।[4] ਸਭਰਾਵਾਂ ਦੀ ਲੜਾਈ ਵੇਲੇ ਵੀ ਲਾਲ ਸਿੰਘ ਖ਼ਾਲਸਾ ਫ਼ੌਜਾਂ ਦੀ ਪੁਜ਼ੀਸ਼ਨਾਂ ਬਾਰੇ ਮਹੱਤਵਪੂਰਨ ਜਾਣਕਾਰੀ ਦੇਣ ਲਈ ਆਪਣੇ ਵਿਰੋਧੀ ਕੈਂਪ ਅਫ਼ਸਰਾਂ ਪਾਸ ਚਲਾ ਗਿਆ। ਸ: ਸ਼ਾਮ ਸਿੰਘ ਅਟਾਰੀਵਾਲਾ ਜਦੋਂ ਖ਼ਾਲਸਾ ਫ਼ੌਜਾਂ ਦਾ ਹੌਸਲਾ ਵਧਾਉਣ ਲਈ ਬੁੱਢੇਵਾਰੇ, ਮੈਦਾਨੇ-ਜੰਗ ਵਿਚ ਆ ਪਹੁੰਚਾ ਤਾਂ . ਇਨ੍ਹਾਂ ਗੱਦਾਰਾਂ ਨੇ ਉਸ ਨੂੰ ਵੀ ਭੱਜ ਕੇ ਜਾਨ ਬਚਾਉਣ ਦਾ ਉਪਦੇਸ਼ ਦਿਤਾ। ਇਹ ਸਭ ਦੱਸਣ ਦਾ ਮਨੋਰਥ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਲਾਹੌਰ ਤੋਂ ਫ਼ੌਜਾਂ ਦੇ ਕੂਚ ਕਰਨ ਸਮੇਂ ਅਤੇ ਹਰੀ ਕੇ ਪੱਤਣ ਲੰਘਣ ਸਮੇਂ ਜੋ ਬਚਨ ਕੀਤੇ ਸਨ, ਉਹ ਸਭ ਦੂਰ ਦਰਸ਼ਤਾ ਦੇ ਲਖਾਇਕ ਸਨ। ਰਹਿੰਦੀ ਕਸਰ ਸਿੱਖਾਂ ਦੀ ਅੰਗਰੇਜ਼ਾਂ ਨਾਲ ਦੂਸਰੀ ਲੜਾਈ ਵੇਲੇ ਪੂਰੀ ਹੋ ਗਈ ਜਦੋਂ ਰਾਵਲਪਿੰਡੀ ਵਿਖੇ 14 ਮਾਰਚ 1849 ਈਸਵੀ ਨੂੰ "ਹੰਝੂ ਕੇਰਦੀਆਂ ਅੱਖੀਆਂ ਨਾਲ ਸਿੱਖ ਸਿਪਾਹੀਆਂ ਨੇ ਆਪਣੀਆਂ ਤਲਵਾਰਾਂ ਦੇ ਆਖਰੀ ਦਰਸ਼ਨ ਕੀਤੇ, ਸੀਸ ਨਿਵਾਇਆ ਤੇ ਹਥਿਆਰ ਢੇਰੀ ਕਰ ਦਿਤੇ। ਸਿੰਘਾਂ ਦੇ ਦਿਲ ਭਰੇ ਹੋਏ ਤੇ ਸੰਘ ਰੁਕੇ ਹੋਏ ਸਨ ਤੇ ਉਹ ਨਿਰਾਸਤਾ ਨਾਲ ਭਰੇ ਹੋਏ ਕਹਿ ਰਹੇ ਸਨ — "ਅੱਜ ਰਣਜੀਤ ਸਿੰਘ ਮਰ ਗਿਆ ਏ।"[5]

ਸਿੱਖ ਪਲਟਨਾਂ ਤੋੜ ਦਿੱਤੀਆਂ ਗਈਆਂ ਅਤੇ ਸਭ ਨੂੰ ਸ਼ਸਤਰ ਵਿਹੀਨ ਕਰ ਦਿੱਤਾ ਗਿਆ। ਖ਼ਾਲਸਾ ਦਰਬਾਰ ਨਾਲ ਗੱਦਾਰੀ ਜਰਨੈਲਾਂ ਕੀਤੀ ਸੀ ਜੋ ਲਾਲਚ ਵਸ਼ ਸਿੱਖਾਂ ਵਿਚ ਰਲੇ ਹੋਏ ਸਨ। ਫ਼ੌਜੀਆਂ ਨੂੰ ਹਾਰ ਦਾ ਬਹੁਤ ਦੁੱਖ ਸੀ ਅਤੇ ਇਹ ਦੁਖ, ਦਰਦ ਸਣ ਕੇ ਉਨ੍ਹਾਂ ਦੇ ਅੰਦਰ ਸੁਲਗਦਾ ਰਿਹਾ। ਗੁਰੂ ਰਾਮ ਸਿੰਘ ਜੀ ਨੂੰ ਵੀ ਖ਼ਾਲਸਾ ਰਾਜ ਦੇ ਪੱਤਨ ਦਾ ਬਹੁਤ ਦੁਖ ਸੀ ਅਤੇ ਜਦੋਂ ਉਨ੍ਹਾਂ ਨੇ ਅੰਗਰੇਜ਼ਾਂ ਵਿਰੁਧ ਸੰਘਰਸ਼ ਸ਼ੁਰੂ ਕੀਤਾ ਤਾਂ ਉਨ੍ਹਾਂ ਦੇ ਚਲਾਏ ਅੰਦੋਲਨ ਵਿਚ ਪੂਰਵ ਫ਼ੌਜੀ ਵੱਡੀ ਗਿਣਤੀ ਵਿਚ

---

1. ਸਰ ਚਾਰਲਸ ਨੈਪੀਅਰ ਕਾਰਸਪੋਡੈਂਸ—IV,ਪੰਨਾ 669 ਅਤੇ ਬ੍ਰਿਟਿਸ਼ ਇੰਡੀਆ—ii, ਪੰਨਾ 142
2. ਲਾਈਫ — ਐਚ. ਨੌਲੇਜ, ਪੰਨਾ 72
3. ਦੀ ਹੀਰੋ ਆਫ਼ ਦਿੱਲੀ, ਪੰਨਾ 79
4. ਹਿਸਟਰੀ ਆਫ਼ ਦੀ ਪੰਜਾਬ, ਪੰਨਾ 344
5. ਡਾ: ਗੰਡਾ ਸਿੰਘ, ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ, ਪੰਨਾ 124

ਸ਼ਾਮਲ ਹੋ ਗਏ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪੰਜਾਬ ਉਤੇ ਅੰਗਰੇਜ਼ਾਂ ਦੇ ਕਬਜ਼ੇ ਤੋਂ ਬਾਅਦ ਸਿੱਖ ਪ੍ਰਭਤਾ (ਰਾਜ) ਕਾਇਮ ਕਰਨਾ ਕੂਕਿਆਂ ਦੇ ਮੁਖ ਮਨੋਰਥਾਂ ਵਿਚੋਂ ਇਕ ਸੀ।[1]

ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਅੰਦੋਲਨ ਸ਼ੁਰੂ ਕਰਨ ਸਮੇਂ ਸਭ ਤੋਂ ਪਹਿਲਾਂ ਲੋਕਾਂ ਵਿਚ ਧਾਰਮਕ ਅਤੇ ਸਮਾਜਕ ਚੇਤਨਾ ਲਿਆਉਣਾ ਜ਼ਰੂਰੀ ਸਮਝਿਆ, ਕਿਉਂਕਿ ਖ਼ਾਲਸਾ ਰਾਜ ਦੌਰਾਨ ਲੋਕ ਧਰਮ ਤੋਂ ਅਵੇਸਲੇ ਹੋ ਗਏ ਸਨ। ਧਰਮ ਤੋਂ ਡਿੱਗੇ ਹੋਏ ਲੋਕ ਆਪਣਾ ਚਰਿਤ੍ਰ ਵੀ ਗਵਾ ਲੈਂਦੇ ਹਨ। ਧਰਮ ਰਾਜਨੀਤੀ ਦੇ ਘੋੜੇ ਨੂੰ ਕੁਰਾਹੇ ਪੈਣੋਂ ਰੋਕਣ ਲਈ 'ਲਗਾਮ' ਦਾ ਕੰਮ ਕਰਦਾ ਹੈ, ਇਕ ਮਰਯਾਦਾ ਵਿਚ ਰਖਦਾ ਹੈ। ਇਸ ਲਈ ਕਈ ਸਾਲ ਸਤਿਗੁਰੂ ਜੀ ਨੇ ਪੰਜਾਬ ਵਿਚ ਥਾਂ-ਥਾਂ ਦੇ ਦੌਰੇ ਕੀਤੇ ਅਤੇ ਲੋਕਾਂ ਨੂੰ ਅਫ਼ੀਮ, ਪੋਸਤ, ਦਾਰੂ-ਅਮਲ, ਮਾਸ-ਸ਼ਰਾਬ ਛੁਡਾ ਨਾਮ ਸਿਮਰਨ ਵੱਲ ਲਾਇਆ। ਉਨ੍ਹਾਂ ਨੂੰ ਗੁਰਬਾਣੀ ਪੜ੍ਹਨ ਅਤੇ ਗੁਰੂਆਂ ਦੇ ਦੱਸੇ ਹੋਏ ਮਾਰਗ ਤੇ ਚੱਲਣ ਦੀ ਪ੍ਰੇਰਨਾ ਦਿੱਤੀ, ਸਾਦੇ ਅਤੇ ਸਫ਼ੈਦ ਬਸਤ੍ਰ ਪਾਉਣ ਦਾ ਉਪਦੇਸ਼ ਦਿੱਤਾ।

ਲੋਕ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਉਪਦੇਸ਼ਾਂ ਤੇ ਅਮਲ ਕਰਦੇ ਹੋਏ ਵੱਡੀ ਗਿਣਤੀ ਵਿਚ ਇਕੱਠੇ ਹੋਣ ਲਗ ਪਏ। ਪੰਡਤ ਦੇਬੀ ਪ੍ਰਸ਼ਾਦ ਅਨੁਸਾਰ — "(ਗੁਰੂ) ਰਾਮ ਸਿੰਘ ਦੇ ਅਸੂਲ ਅਤੇ ਬਚਨ ਨਾਨਕ ਸ਼ਾਹ ਵਰਗੇ ਹਨ। ਉਹ ਇਕ ਰੱਬ ਨੂੰ ਮੰਨਦਾ ਹੈ, ਕੌਮਾਂ ਵਿਚ ਭਿੰਨ-ਭੇਦ, ਉਸ ਦੇ ਬਚਨਾਂ ਅਨੁਸਾਰ ਇਕ ਫ਼ਜ਼ੂਲ ਜਿਹੀ ਚੀਜ਼ ਹੈ ਅਤੇ ਬੁੱਤ ਪੂਜਾ ਬਿਲਕੁਲ ਬਕਵਾਸ ਹੈ। ਉਸ ਦੇ ਅਸੂਲਾਂ ਅਨੁਸਾਰ ਸੰਤੋਖ, ਸ਼ਰਮ ਅਤੇ ਰੱਬ ਦਾ ਸਹਾਰਾ ਮਹਾਨ ਗੱਲਾਂ ਹਨ। ਉਹ ਝੂਠ ਬੋਲਣ, ਚੋਰੀ ਕਰਨ ਅਤੇ ਇਸਤ੍ਰੀਆਂ ਨਾਲ ਵਿਭਚਾਰ ਕਰਨ ਨੂੰ ਬੁਰਾ ਸਮਝਦੇ ਹਨ ਅਤੇ ਜੇ ਕੋਈ ਅਜਿਹਾ ਕਰਦਾ ਹੈ, ਉਸ ਨੂੰ ਫ਼ਿਰਕੇ ਵਿਚੋਂ ਕੱਢ ਦੇਣਾ ਉਚਿਤ ਸਮਝਦੇ ਹਨ। ਇਨ੍ਹਾਂ ਦੇ ਫ਼ਿਰਕੇ ਵਿਚ ਧੀਆਂ ਨੂੰ ਵਿਆਹ ਦੇ ਮੰਤਵ ਲਈ ਵੇਚਣਾ, ਜਿਵੇਂ ਕਿ ਆਮ ਜੱਟ ਕੌਮਾਂ ਵਿਚ ਹੁੰਦਾ ਹੈ, ਅਤੇ ਸ਼ਰਾਬ ਤੇ ਹੁੱਕਾ ਪੀਣਾ ਵਰਜਤ ਹਨ।"[2] ਇਸ ਤੋਂ ਅੱਗੇ ਚਲ ਕੇ ਗੁਰੂ ਰਾਮ ਸਿੰਘ ਦੇ ਇਕ ਇਸ਼ਤਿਹਾਰ (ਹੁਕਮਨਾਮੇ) ਦਾ ਹਵਾਲਾ ਦਿੰਦਿਆਂ ਦੇਬੀ ਪ੍ਰਸ਼ਾਦ ਲਿਖਦਾ ਹੈ—"ਨੇਕੀ ਅਤੇ ਪਵਿੱਤਰ ਜੀਵਨ ਬਤੀਤ ਕਰੋ ਅਤੇ ਅੱਠੇ ਪਹਿਰ ਰੱਬ ਨੂੰ ਚੇਤੇ ਕਰੋ। ਦੂਜਿਆਂ ਦੀਆਂ ਧੀਆਂ, ਭੈਣਾਂ ਨੂੰ ਆਪਣੀਆਂ ਧੀਆਂ ਭੈਣਾਂ ਸਮਝੋ। ਕਿਸੇ ਨੂੰ ਦੂਜੇ ਦੀ ਨਿੰਦਿਆ ਨਾ ਕਰਨ ਦਿਓ, ਸ਼ਾਂਤੀ ਨਾਲ ਰਹੋ। ਜੇ ਦੂਜਾ ਆਦਮੀ ਭੈੜੇ ਸ਼ਬਦ ਆਖੇ ਤਾਂ ਉਸ ਨੂੰ ਠੀਕ ਤਰ੍ਹਾਂ ਬੋਲਣ ਲਈ ਕਵੋ। ਜੇ ਕੋਈ ਤੁਹਾਨੂੰ ਮਾਰੇ ਤਾਂ ਵੀ ਬਰਦਾਸ਼ਤ ਕਰ ਜਾਓ, ਕਿਉਂਕਿ ਰੱਬ ਤੁਹਾਡਾ ਸਹਾਈ ਹੈ। ਆਪਣੇ ਚੰਗੇ ਕੰਮਾਂ ਨੂੰ ਸਦਾ ਲੁਕਾ ਕੇ ਰਖੋ। ਜੇ ਕੋਈ ਆਦਮੀ ਵਿਭਚਾਰ ਜਾਂ ਚੋਰੀ ਕਰਦਾ ਹੈ ਤਾਂ ਉਸ ਨੂੰ ਆਪਣੇ ਵਿਚ ਸ਼ਾਮਿਲ ਨਾ ਕਰੋ। ਆਪਣੀਆਂ ਧੀਆਂ ਭੈਣਾਂ ਦੀ ਸ਼ਾਦੀ ਵਿਚ ਰੁਪਿਆ ਨਾ ਲਵੋ। ਹਰ ਵੇਲੇ ਰੱਬ ਨੂੰ ਯਾਦ ਰਖੋ। ਨਾ ਮਾਸ ਖਾਓ, ਨਾ ਸ਼ਰਾਬ ਪੀਓ। ਆਪਣੇ ਦਿਲ ਵਿਚ ਸਦਾ ਰੱਬ ਦਾ ਡਰ ਰਖੋ।"[3]

ਇਹ ਸਨ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਜਾ ਰਹੇ ਕੂਕਾ ਅੰਦੋਲਨ ਦੇ ਧਾਰਮਕ ਅਤੇ ਸਮਾਜਕ ਨਿਯਮ ਅਤੇ ਅਸੂਲ। ਪੰਜਾਬ ਭਰ ਵਿਚ ਉਪਰੋਕਤ ਗਲਾਂ ਲੋਕਾਂ ਨੂੰ ਏਨੀਆਂ ਭਾ ਗਈਆਂ ਕਿ

---

1. ਬ੍ਰਿਟਿਸ਼ ਪੈਰਾਮੌਂਸੀ ਐਂਡ ਇੰਡੀਅਨ ਰੀਨੇਸਾਂਸ, ਹਿੱਸਾ I, ਪੰਨਾ 902
2. ਗੁਲਸ਼ਨ-ਏ-ਪੰਜਾਬ, ਸੰਪਾਦਕ ਡਾ: ਫੌਜਾ ਸਿੰਘ, ਪੰਨਾ 222
3. ਉਹੀ

ਉਹ ਗੁਰੂ ਰਾਮ ਸਿੰਘ ਦੇ ਪਾਸ ਆ ਕੇ ਉਨ੍ਹਾਂ ਦੇ ਮਿਸ਼ਨ ਵਿਚ ਸ਼ਾਮਲ ਹੁੰਦੇ ਚਲੇ ਗਏ। ਇਹੀ ਕਾਰਨ ਸੀ ਕਿ ਸੜਦੇ ਭੁਝਦੇ ਪੰਜਾਬ ਵਾਸੀਆਂ ਵਿਚ ਅਮਨ ਚੈਨ ਅਤੇ ਪ੍ਰੇਮ-ਭਾਈਚਾਰੇ ਦਾ ਨਵ-ਸੰਚਾਰ ਹੋਇਆ। ਲੋਗ ਦੇਵਤਿਆਂ ਵਾਲੇ ਕੰਮ ਕਰਨ ਲੱਗ ਪਏ ਅਤੇ ਗਿਆਨੀ ਗਿਆਨ ਸਿੰਘ ਅਨੁਸਾਰ — "ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ ਜਾਰੀ, ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ"।[1]

ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਚਲਾਏ ਕੂਕਾ ਅੰਦੋਲਨ ਨੂੰ ਇਸ ਗੱਲ ਦਾ ਵੀ ਮਾਣ ਜਾਂਦਾ ਹੈ ਕਿ ਉਨ੍ਹਾਂ ਸਿੱਖਾਂ ਵਿਚ ਧਰਮ ਪ੍ਰਚਾਰ ਕਰ ਕੇ ਈਸਾਈ ਮਿਸ਼ਨਰੀਆਂ ਦੇ ਪੰਜਾਬ ਵਿਚ ਵਧਦੇ ਪ੍ਰਭਾਵ ਨੂੰ ਠੱਲ੍ਹ ਪਾਉਣ ਦਾ ਸਰਗਰਮ ਯਤਨ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦਾ ਆਪਣਾ ਜ਼ਿਲ੍ਹਾ ਲੁਧਿਆਣਾ ਮਹਾਰਾਜਾ ਰਣਜੀਤ ਸਿੰਘ ਵੇਲੇ ਹੀ ਸਭ ਤੋਂ ਪਹਿਲਾਂ 1834 ਈ: ਵਿਚ ਈਸਾਈ ਮਿਸ਼ਨਰੀਆਂ ਦਾ ਕੇਂਦਰ ਬਣ ਚੁੱਕਾ ਸੀ ਅਤੇ ਅਗਲੇ ਸਾਲ ਉੱਥੇ ਸਕੂਲ ਖੋਲ੍ਹ ਕੇ ਡਾ: ਲੋਰੀ ਨੇ ਪ੍ਰਚਾਰ-ਕਾਰਜ ਸ਼ੁਰੂ ਕਰ ਦਿੱਤਾ ਸੀ।[2] ਦੋ ਸਾਲ ਬਾਅਦ ਹੀ ਜਨਵਰੀ 1837 ਈ: ਵਿਚ ਇਕ ਚਰਚ ਵੀ ਬਣ ਗਿਆ। 1849 ਈ: ਵਿਚ ਪੰਜਾਬ ਉੱਤੇ ਅੰਗਰੇਜ਼ਾਂ ਦਾ ਰਾਜ ਕਾਇਮ ਹੋਣ ਪਿੱਛੋਂ ਈਸਾਈ ਮਿਸ਼ਨਰੀਆਂ ਨੂੰ ਸਰਕਾਰ ਦਾ ਸਮਰਥਨ, ਸਰਪਰਸਤੀ ਅਤੇ ਸਹਾਇਤਾ ਵੀ ਮਿਲਣ ਲੱਗ ਪਈ। ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਭਾਰਤੀਆਂ ਦੇ ਵਿਰੋਧ ਦੇ ਬਾਵਜੂਦ 1850 ਈ: ਵਿਚ ਇਕ ਐਕਟ (Lex Loci Act) ਪਾਸ ਕਰਵਾ ਦਿੱਤਾ ਜਿਸ ਅਨੁਸਾਰ ਆਪਣਾ ਧਰਮ ਛੱਡਣ ਉਪਰੰਤ ਵੀ ਹਰੇਕ ਵਿਅਕਤੀ ਪਿਤਾ-ਪੁਰਖੀ ਜਾਇਦਾਦ ਦਾ ਹੱਕਦਾਰ ਬਣਿਆ ਰਹਿ ਸਕਦਾ ਸੀ।[3]

ਸਾਰੇ ਪੰਜਾਬ ਵਿਚ ਈਸਾਈ ਮਿਸ਼ਨਰੀਆਂ ਦਾ ਜਾਲ ਫੈਲਣ ਲੱਗ ਪਿਆ। ਮਿਸ਼ਨਰੀਆਂ ਦਾ ਅਸਰ ਪ੍ਰਤੱਖ ਰੂਪ ਵਿਚ ਅਸੀਂ ਓਦੋਂ ਵੇਖਦੇ ਹਾਂ ਜਦੋਂ ਪੰਜਾਬ ਦੇ ਲੋਕ ਧੜਾ-ਧੜ ਇਨ੍ਹਾਂ ਦੇ ਅਸਰ ਹੇਠ ਆਉਣ ਲੱਗ ਪਏ। ਮਹਾਰਾਜਾ ਦਲੀਪ ਸਿੰਘ ਈਸਾਈ ਬਣ ਗਿਆ ਸੀ। ਕਪੂਰਥਲਾ ਰਿਆਸਤ ਦੇ ਰਾਜ ਘਰਾਣੇ ਨੇ ਵੀ ਬਾਅਦ ਵਿਚ ਇਨ੍ਹਾਂ ਦਾ ਜੋ ਅਸਰ ਕਬੂਲ ਕੀਤਾ ਸੀ ਉਹ ਕਿਸੇ ਤੋਂ ਲੁਕਿਆ ਹੋਇਆ ਨਹੀਂ ਹੈ। 'ਸਰਦਾਰ ਲਹਿਣਾ ਸਿੰਘ ਮਜੀਠੀਆ ਜਦ ਅੰਮ੍ਰਿਤਸਰ ਵਿਖੇ ਜਾਨ ਲੋਰੀ ਨੂੰ ਮਿਲਿਆ ਤਾਂ ਉਨ੍ਹਾਂ ਪਾਸ 'ਨਿਊ ਟੈਸਟਾਮੈਂਟ' ਦੀ ਇਕ ਪ੍ਰਤੀ ਸੀ। ਪੰਜਾਬੀਆਂ ਦੇ ਧਾਰਮਕ ਮਸਲਿਆਂ ਵਿਚ ਅੰਗਰੇਜ਼ਾਂ ਦੇ ਪ੍ਰਯਤਨਾਂ ਦਾ ਪਤਾ ਉਨ੍ਹਾਂ ਦੀ ਸਿੱਖ ਧਾਰਮਕ ਅਸਥਾਨਾਂ ਵਿਚ ਖੁੱਲ੍ਹਮ ਖੁੱਲ੍ਹੀ ਦਖ਼ਲ ਅੰਦਾਜ਼ੀ ਤੋਂ ਵੀ ਲੱਗਦਾ ਹੈ।[4] ਅੰਬਾਲਾ ਏਜੰਸੀ ਦੇ ਸੁਪਰਵਾਈਜ਼ਰ ਮੇਜਰ ਲੀਚ ਅਨੁਸਾਰ "ਸਿੱਖ ਧਰਮ ਜੋ ਕਿ ਚਿਰਾਂ ਤੋਂ ਆਪਣੀ ਸ਼ਾਨ ਉੱਤੇ ਪੁੱਜਾ ਹੋਇਆ ਹੈ ਸਪਸ਼ਟ ਰੂਪ ਵਿਚ ਢਹਿੰਦੀ ਕਲਾ ਵਿਚ ਜਾ ਰਿਹਾ ਸੀ। ਸਿੱਖ ਆਪ ਕਹਿੰਦੇ ਹਨ ਕਿ ਮਨ-ਮਤੀਆਂ ਕਰਨ ਵਾਲੇ ਸਿੱਖ ਗੁਰੂਆਂ ਦੇ ਦੱਸੇ ਮਾਰਗ ਨੂੰ ਛੱਡ ਕੇ ਆਪਣੀਆਂ ਮਨ-ਭਾਉਂਦੀਆਂ ਕਰਦੇ ਹਨ, ਦਿਨ-ਬ-ਦਿਨ ਉਨ੍ਹਾਂ ਦੀ ਗਿਣਤੀ ਵਧਦੀ ਜਾ ਰਹੀ ਹੈ। ਬਹੁਤ ਸਾਰੇ ਸਿੱਖੀ ਰਹਿਤ ਛੱਡ ਗਏ ਹਨ। ਸਰ ਰਿਚਰਡ ਟੈਂਪਲ ਅਨੁਸਾਰ

---

1. ਪੰਥ ਪ੍ਰਕਾਸ਼
2. ਲੋਰੀ ਜੌਨ, ਟੂ ਈਅਰਜ਼ ਇਨ ਅਪਰ ਇੰਡੀਆ, ਪੰਨਾ 28
3. ਐਸ. ਐਲ. ਮੇਹਰੋਤਰਾ, ਦੀ ਈਮਰਜੈਂਸ ਆਫ ਦੀ ਇੰਡੀਅਨ ਨੈਸ਼ਨਲ ਕਾਂਗਰਸ, ਪੰਨਾ 44
4. ਡਾ: ਗੁਰਚਰਨ ਸਿੰਘ ਨਈਅਰ, ਪੰਜਾਬ ਦੀਆਂ ਲੋਕ ਲਹਿਰਾਂ, ਪੰਨਾ 38

ਜੋ ਆਦਮੀ ਹਜ਼ਾਰਾਂ ਦੀ ਗਿਣਤੀ ਵਿਚ ਇਸ ਧਰਮ ਵਿਚ ਸ਼ਾਮਲ ਹੋਏ ਸਨ, ਉਹ ਉਸੇ ਤਰ੍ਹਾਂ ਹੁਣ ਇਸ ਨੂੰ ਛੱਡ ਰਹੇ ਹਨ ਤੇ ਹਿੰਦੂਆਂ ਵਿਚ ਮੁੜ ਸ਼ਾਮਲ ਹੋ ਰਹੇ ਹਨ ਜਿੱਥੋਂ ਕਿ ਉਹ ਪਹਿਲੋਂ ਆਏ ਸਨ। ਉਹ ਆਪਣੇ ਬੱਚਿਆਂ ਨੂੰ ਵੀ ਹਿੰਦੂ ਰੱਖ ਰਹੇ ਹਨ।' ਸਿੱਖਾਂ ਬਾਰੇ—"ਗੋਰੇ ਤਾਂ ਏਥੋਂ ਤਕ ਵੀ ਕਹਿੰਦੇ ਹਨ ਕਿ ਸਿੱਖਾਂ ਦੀ ਦਸਤਾਰ ਤੇ ਕੜੇ ਕ੍ਰਿਪਾਨ ਵਾਲੀ ਸੂਰਤ ਹੁਣ ਕੇਵਲ ਅਜਾਇਬ ਘਰਾਂ ਵਿਚ ਹੀ ਦੇਖੀ ਜਾਇਆ ਕਰੇਗੀ।"[1]

ਏਥੇ ਤਕ ਪਹੁੰਚ ਗਿਆ ਸੀ ਸਿੱਖਾਂ ਵਿਚ ਈਸਾਈਅਤ ਦਾ ਅਸਰ ਉਨ੍ਹੀਵੀਂ ਸਦੀ ਦੇ ਅਖ਼ੀਰ ਵਿਚ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਧਰਮ-ਪ੍ਰਚਾਰ ਕਰਨ ਕਰ ਕੇ ਲੋਕ ਸਿੱਖੀ ਆਦਰਸ਼ਾਂ ਅਨੁਸਾਰ ਜੀਵਨ ਜੀਉਣ ਲੱਗ ਪਏ ਅਤੇ ਉਨ੍ਹਾਂ ਅੰਦਰ ਨਾਮ-ਬਾਣੀ ਪ੍ਰਤੀ ਪ੍ਰੇਮ-ਸਤਿਕਾਰ ਦੀ ਭਾਵਨਾ ਦਾ ਸੰਚਾਰ ਹੋਣ ਲੱਗ ਪਿਆ। ਸਿੱਖ ਵੱਡੀ ਗਿਣਤੀ ਵਿਚ ਕੂਕਾ ਅੰਦੋਲਨ ਦਾ ਪ੍ਰਭਾਵ ਕਬੂਲ ਕਰ ਰਹੇ ਸਨ। ਇਕ ਮੁਸਲਮਾਨ ਲਿਖਾਰੀ ਅਨੁਸਾਰ ਗੁਰੂ ਰਾਮ ਸਿੰਘ ਦੇ ਅਨੁਆਈਆਂ ਦੀ ਗਿਣਤੀ ਲਗਭਗ ਸੱਤ ਲਖ ਸੀ। ਗਿਆਨੀ ਰਤਨ ਸਿੰਘ, ਜਿਸ ਨੂੰ ਰਾਇਕੋਟ ਬੁੱਚੜ ਕੇਸ ਵਿਚ 26 ਨਵੰਬਰ 1871 ਈ: ਨੂੰ ਇਕ ਸਾਥੀ ਸਣੇ ਲੁਧਿਆਣੇ ਵਿਖੇ ਫਾਂਸੀ ਦਿੱਤੀ ਗਈ ਸੀ, ਦੇ 21 ਸਤੰਬਰ 1871 ਈ: ਨੂੰ ਦਿੱਤੇ ਗਏ ਬਿਆਨ ਅਨੁਸਾਰ ਇਹ ਗਿਣਤੀ ਦਸ ਕੁ ਲੱਖ ਸੀ। ਇਨ੍ਹਾਂ ਵਿਚੋਂ ਲਗਭਗ ਇਕ ਤਿਹਾਈ ਲੋਕ ਪੂਰਨ ਨਾਮਧਾਰੀ ਮਰਯਾਦਾ ਅਤੇ ਪਹਿਰਾਵੇ ਵਿਚ ਰਹਿੰਦੇ ਸਨ ਅਤੇ ਬਾਕੀ ਦੇ ਆਮ ਜੀਵਨ ਬਿਤਾਉਂਦੇ ਹੋਏ ਵੀ ਤਨੋਂ ਮਨੋਂ ਕੂਕੇ ਸਨ।[2]

ਕੂਕਾ ਅੰਦੋਲਨ ਦਾ ਰਾਜਨੀਤਕ ਚੇਤਨਾ ਪ੍ਰਚਾਰ 1857 ਈ: ਤੋਂ ਸ਼ੁਰੂ ਹੋ ਚੁੱਕਾ ਸੀ ਪਰ ਅੰਗਰੇਜ਼ ਸਰਕਾਰ ਦੀ ਨਜ਼ਰ ਵਿਚ ਇਹ 1863 ਤੋਂ ਰੜਕਣ ਲੱਗਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੂੰ ਅੰਗਰੇਜ਼ੀ ਸਾਮਰਾਜ ਵਿਰੁਧ ਖ਼ਤਰਨਾਕ ਮੰਨ ਕੇ ਉਨ੍ਹਾਂ ਉੱਪਰ ਚਾਰ ਕੁ ਸਾਲ (1863-67) ਪਾਬੰਦੀਆਂ ਵੀ ਲਗਾਈਆਂ ਗਈਆਂ ਪਰ ਲੋਕ ਫੇਰ ਵੀ ਧੜ-ਧੜ ਕੂਕਾ ਅੰਦੋਲਨ ਵਿਚ ਸ਼ਾਮਲ ਹੁੰਦੇ ਜਾ ਰਹੇ ਸਨ। ਇਸ ਬਾਰੇ ਦੋ ਕੁ ਉਦਾਹਰਣ ਹੀ ਕਾਫ਼ੀ ਹਨ :—

(i) ਅੰਬਾਲੇ ਦਾ ਜ਼ਿਲ੍ਹਾ ਸੁਪਰਡੈਂਟ ਪੁਲੀਸ ਕੈਪਟਨ ਹੈਰਿਸ 1866 ਈ: ਦੀ ਕੂਕਿਆਂ ਬਾਰੇ ਰਿਪੋਰਟ ਵਿਚ ਲਿਖਦਾ ਹੈ ਕਿ 1866 ਈ: ਤੋਂ ਪਹਿਲਾਂ ਉਸ ਜ਼ਿਲ੍ਹੇ ਵਿਚ ਮਾਮੂਲੀ ਗਿਣਤੀ ਵਿਚ ਕੂਕੇ ਸਨ ਪਰ ਉਸ ਤੋਂ ਬਾਅਦ ਇਸ ਨਵੇਂ ਪੰਥ ਦੀਆਂ ਸਿਖਿਆਵਾਂ ਨੇ ਲੋਕਾਂ ਨੂੰ ਆਪਣੇ ਵਲ ਖਿੱਚਿਆ ਅਤੇ ਹੁਣ "Some 15 Villages composed almost entirely of believers in (Guru) Ram Singh's creed.[3]

(ii) ਸਿਆਲਕੋਟ ਜ਼ਿਲ੍ਹੇ ਤੋਂ ਕੈਪਟਨ ਟੂਲੋਚ ਦੀ 27 ਅਕਤੂਬਰ 1867 ਦੀ ਰਿਪੋਰਟ ਅਨੁਸਾਰ ਗੁਰੂ ਰਾਮ ਸਿੰਘ ਵਲੋਂ 80,000 ਮਾਲਾਂ ਨਵੇਂ ਸੱਜੇ ਸਿੱਖਾਂ ਨੂੰ ਦਿੱਤੀਆਂ ਗਈਆਂ।[4]

---

1. ਪਿਆਰਾ ਸਿੰਘ ਪਦਮ — ਸੰਖੇਪ ਸਿੱਖ ਇਤਿਹਾਸ, ਪੰਨਾ 204
2. ਹੋਮ ਡਿਪਾਰਟਮੈਂਟ, ਜੁਡੀਸ਼ੀਅਲ ਪ੍ਰੋਸੀਡਿੰਗ ਨੰ: 282, ਅਗਸਤ 1872
3. ਉਹੀ, ਪੰਨਾ 2454
4. ਉਹੀ, ਪੰਨਾ 2449

ਏਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਉਤੇ ਉਸ ਵਕਤ ਆਪਣੇ ਪਿੰਡ 'ਭੈਣੀ' ਤੋਂ ਬਾਹਰ ਜਾਣ ਤੇ ਪਾਬੰਦੀ ਲੱਗੀ ਹੋਈ ਸੀ ਅਤੇ ਹਰ ਨਵਾਂ ਸਜਿਆ ਸਿੱਖ ਸ੍ਰੀ ਭੈਣੀ ਸਾਹਿਬ ਉਨ੍ਹਾਂ ਦੇ ਦਰਸ਼ਨ ਕਰਨ ਆਉਂਦਾ ਅਤੇ ਆਸ਼ੀਰਵਾਦ ਵਜੋਂ 'ਇਕ ਮਾਲਾ' ਪ੍ਰਾਪਤ ਕਰਦਾ ਸੀ। ਹੁਣ ਕੂਕਾ ਅੰਦੋਲਨ ਆਪਣੀਆਂ ਸਿਖਰਾਂ ਤੇ ਪਹੁੰਚ ਰਿਹਾ ਸੀ।

ਗੁਰੂ ਰਾਮ ਸਿੰਘ ਜੀ ਆਪਣੇ ਨਜ਼ਰਬੰਦੀ ਦੌਰਾਨ (1863–67) ਅਤੇ ਉਸ ਤੋਂ ਬਾਅਦ ਵੀ ਲਗਾਤਾਰ ਅੰਗਰੇਜ਼ਾਂ ਵਿਰੁਧ ਲੋਕਾਂ ਨੂੰ ਜੱਥੇਬੰਦ ਕਰਦੇ ਰਹੇ। ਸਾਰੇ ਪੰਜਾਬ ਵਿਚ 22 ਸੂਬੇ ਥਾਪ ਕੇ ਉਨ੍ਹਾਂ ਨੇ ਕੂਕਾ ਅੰਦੋਲਨ ਅਤੇ ਉਸ ਦੇ ਮਨੋਰਥਾਂ ਨੂੰ ਆਮ ਲੋਕਾਂ ਤਕ ਪੁਚਾਇਆ। ਸਰਕਾਰ ਦੇ ਵਸੀਲਿਆਂ ਦੀ ਵਰਤੋਂ ਕਰਨੀ ਛੱਡ ਦਿੱਤੀ ਗਈ। ਸਤਿਗੁਰਾਂ ਨੇ ਸਿੱਖਾਂ ਦੇ ਰਾਜਸੀ ਸ੍ਵੈਮਾਨ ਨੂੰ ਟੁੰਬਿਆ ਅਤੇ ਅੰਗਰੇਜ਼ ਸਰਕਾਰ ਨਾਲ ਨਾ-ਮਿਲਵਰਤਨ ਦੇ ਸਾਧਨਾਂ ਨੂੰ ਅਮਲ ਵਿਚ ਲਿਆਂਦਾ। "ਬਦੇਸ਼ੀ ਕੱਪੜੇ ਅਤੇ ਹੋਰ ਸਮਾਨ ਵਰਤਣ ਦੀ ਮਨਾਹੀ ਕੀਤੀ, ਸਰਕਾਰੀ ਡਾਕਖਾਨੇ ਦੀ ਥਾਂ ਆਪਣੇ ਹਰਕਾਰਿਆਂ ਰਾਹੀਂ ਚਿੱਠੀ ਪੱਤਰ ਭੇਜਣ ਦਾ ਯਥਾਸ਼ਕਤ ਪ੍ਰਬੰਧ ਕੀਤਾ। ਸਰਕਾਰੀ ਨੌਕਰੀ ਤੋਂ ਪ੍ਰਹੇਜ਼ ਕੀਤਾ ਗਿਆ, ਰੇਲ ਦੀ ਸਵਾਰੀ ਵੀ ਘੱਟ ਕੀਤੀ ਜਾਂਦੀ ਅਤੇ ਕਚਹਿਰੀਆਂ ਵਿਚ ਮੁਕੱਦਮਾ ਲਿਜਾਣ ਦੀ ਥਾਂ ਪੰਚਾਇਤਾਂ ਹੀ ਝਗੜੇ ਨਿਬੇੜ ਦੇਂਦੀਆਂ। ਇਹ ਅਜਿਹੀਆਂ ਗੱਲਾਂ ਸਨ ਜਿਸ ਨਾਲ ਨਾਮਧਾਰੀ ਸਿੱਖਾਂ ਨੂੰ ਵਿਸ਼ਵਾਸ ਹੋ ਗਿਆ ਕਿ ਅੱਧਾ ਸਵਰਾਜ ਤਾਂ ਉਨ੍ਹਾਂ ਹਾਸਲ ਕਰ ਹੀ ਲਿਆ ਹੈ ਤੇ ਬਾਕੀ ਛੇਤੀ ਹੀ ਪ੍ਰਾਪਤ ਕਰ ਲਿਆ ਜਾਵੇਗਾ।"[1] ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਅੰਗਰੇਜ਼ਾਂ ਵਿਰੁਧ ਸੁਦੇਸ਼ੀ ਅਤੇ ਬਾਈਕਾਟ ਦਾ ਹਥਿਆਰ, ਜਿਸ ਨੂੰ ਮਹਾਤਮਾ ਗਾਂਧੀ ਨੇ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿਚ ਵਰਤਿਆ, ਗੁਰੂ ਰਾਮ ਸਿੰਘ ਨੇ ਉਨ੍ਹਾਂ ਤੋਂ ਪੰਜਾਹ ਸਾਲ ਪਹਿਲਾਂ ਹੀ ਪੰਜਾਬ ਵਿਚ ਸ਼ੁਰੂ ਕੀਤਾ ਹੋਇਆ ਸੀ ਅਤੇ ਇਹ ਨਾਮਧਾਰੀਆਂ ਵਿਚ ਉਦੋਂ ਤਕ ਜਾਰੀ ਰਿਹਾ ਜਦੋਂ ਤਕ ਅੰਗਰੇਜ਼ ਭਾਰਤ ਨੂੰ ਛੱਡ ਨਹੀਂ ਗਏ।

ਕੂਕਾ ਅੰਦੋਲਨ ਦਾ ਪ੍ਰਚਾਰ ਵਧ ਜਾਣ ਕਰਕੇ ਅੰਗਰੇਜ਼ ਅਫ਼ਸਰਾਂ ਨੇ ਸਰਕਾਰ ਨੂੰ ਦੱਸ ਦਿੱਤਾ ਸੀ ਕਿ ਦੇਰ-ਸਵੇਰ ਇਨ੍ਹਾਂ (ਕੂਕਿਆਂ) ਨਾਲ ਲੜਾਈ ਕਰਨੀ ਪੈ ਜਾਣੀ ਹੈ।[2] ਉਹ ਵੇਖ ਰਹੇ ਸਨ ਕਿ ਕਿਵੇਂ ਕੂਕਾ ਅੰਦੋਲਨ ਦੇ ਪਰਵਰਤਕ ਸਤਿਗੁਰੂ ਰਾਮ ਸਿੰਘ ਆਮ ਲੋਕਾਂ ਵਿਚ ਹਰ ਮਨ ਪਿਆਰੇ ਹੋ ਰਹੇ ਹਨ ਅਤੇ ਪਹਿਲਾਂ 'ਭਾਈ, ਗੁਰੂ, ਸਤਿਗੁਰੂ ਅਤੇ ਫੇਰ ਸਤਿਗੁਰੂ ਬਾਦਸ਼ਾਹ' ਬਣ ਰਹੇ ਹਨ।[3] ਅੰਬਾਲੇ ਦੇ ਕਮਿਸ਼ਨਰ ਜੇ. ਡਬਲਯੂ. ਮੈਕਨਾਬ ਦੀ ਚਿੰਤਾ ਸੀ ਕਿ (ਗੁਰੂ) ਰਾਮ ਸਿੰਘ ਗੁਰੂ ਨਾਨਕ ਤੋਂ ਵਧਦਾ ਹੋਇਆ ਗੁਰੂ ਗੋਬਿੰਦ ਸਿੰਘ ਦਾ ਬੀਰਤਾ ਸਰੂਪ ਬਣ ਗਿਆ ਹੈ। ਆਪਣੇ ਮੈਮੋਰੈਂਡਮ ਵਿਚ ਉਸ ਨੇ ਇਹ ਤੌਖਲਾ ਤਾਂ ਸਰਕਾਰ ਪਾਸ ਪ੍ਰਗਟ ਕਰ ਦਿੱਤਾ, ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ 'ਕਾਲੇ ਪਾਣੀ' ਭੇਜ ਦੇਣ ਦੀ ਵਿਚਾਰ ਵੀ ਪੇਸ਼ ਕਰ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਨੂੰ ਭਾਰਤ ਤੋਂ ਬਾਹਰ ਕੱਢਣ ਲਈ ਸਾਂਝੇ ਯਤਨ ਕਰਨ ਹਿਤ ਕਸ਼ਮੀਰ ਅਤੇ ਨਿਪਾਲ ਨਾਲ ਸਬੰਧ ਸਥਾਪਤ ਕੀਤੇ। ਕਸ਼ਮੀਰ ਵਿਚ ਤਾਂ 'ਕੂਕਾ ਪਲਟਨ' ਖੜੀ

---

1. ਪ੍ਰੋ: ਪਿਆਰਾ ਸਿੰਘ ਪਦਮ — ਸੰਖੇਪ ਸਿੱਖ ਇਤਿਹਾਸ, ਪੰਨਾ 209
2. ਕਰਨਲ ਜੀ. ਡੀ. ਟੇਲਰ ਦੀ 1866 ਈ: ਦੀ ਰਿਪੋਰਟ
3. ਲੈਫਟੀਨੈਂਟ ਕਰਨਲ ਮੈਕ ਐਂਡਰੀਊ, ਡੀ. ਆਈ. ਜੀ. ਅੰਬਾਲਾ ਦੀ 20 ਨਵੰਬਰ 1871 ਈ: ਦੀ ਰਿਪੋਰਟ

ਵੀ ਕਰ ਦਿੱਤੀ ਗਈ ਸੀ। ਸੂਬਾ ਬ੍ਰਹਮਾ ਸਿੰਘ ਨੂੰ ਕਾਬੁਲ ਭੇਜਿਆ ਗਿਆ। ਰੂਸ ਨਾਲ ਸੰਪਰਕ ਸਥਾਪਤ ਕਰਨ ਲਈ ਬਿਸ਼ਨ ਸਿੰਘ ਅਰੋੜੇ ਨੂੰ ਸਰਗਰਮ ਕੀਤਾ ਅਤੇ ਫੇਰ ਬਾਅਦ ਵਿਚ ਬਾਬਾ ਗੁਰਚਰਨ ਸਿੰਘ ਵੀ ਇਸ ਕੰਮ ਵਿਚ ਸ਼ਾਮਲ ਹੋ ਗਿਆ।

ਅੰਗਰੇਜ਼ਾਂ ਵਿਰੁਧ ਕੀਤੇ ਜਾ ਰਹੇ ਇਹ ਸਭ ਯਤਨ ਲੁਕੇ ਨਾ ਰਹਿ ਸਕੇ। ਕਸ਼ਮੀਰ ਸਰਕਾਰ ਤੇ ਜ਼ੋਰ ਪਾ ਕੇ ਅੰਗਰੇਜ਼ਾਂ ਨੇ ਕੂਕਾ ਪਲਟਨ ਤੁੜਵਾ ਦਿੱਤੀ ਅਤੇ ਖੁਫੀਆ ਏਜੰਸੀਆਂ ਨੂੰ ਖੂਬ ਸਰਗਰਮ ਕਰ ਦਿੱਤਾ। ਕੂਕਾ ਅੰਦੋਲਨ ਦੇ ਰਾਹ ਵਿਚ ਆਉਂਦੀਆਂ ਔਕੜਾਂ ਬਾਰੇ ਗੁਰਚਰਨ ਸਿੰਘ ਨਈਅਰ ਲਿਖਦੇ ਹਨ — "ਏਥੇ ਇਹ ਦੇਖਣਾ ਜ਼ਰੂਰੀ ਹੋਵੇਗਾ ਕਿ ਬਦਲੀ ਹੋਈ ਸਥਿਤੀ ਨੇ, ਜਿਸ ਵਿਚ ਕੂਕਿਆਂ ਨੇ ਦੇਸ-ਉਸਾਰੀ ਦਾ ਕੰਮ ਅਰੰਭਿਆ, ਉਨ੍ਹਾਂ ਉੱਤੇ ਕੁਝ ਅਜਿਹੀਆਂ ਕਠਿਨਾਈਆਂ ਅਤੇ ਮੁਸੀਬਤਾਂ ਬਰਪਾ ਕੀਤੀਆਂ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਪੇਸ਼ ਨਹੀਂ ਆਈਆਂ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਲੋਕਾਂ ਨੂੰ ਹਥਿਆਰਬੰਦ ਕਰਨਾ, ਲੜਾਈ ਲਈ ਸਿਖਲਾਈ ਦੇਣਾ ਅਤੇ ਕਿਲ੍ਹੇ ਆਦਿ ਬਣਾਉਣਾ ਸਰਕਾਰ ਦਾ ਅਪਮਾਨ ਨਹੀਂ ਸਮਝਿਆ ਜਾਂਦਾ ਸੀ।...ਅੰਗਰੇਜ਼ੀ ਸਰਕਾਰ ਕੋਲੋਂ ਅਜਿਹੇ ਕੰਮਾਂ ਦੀ ਪ੍ਰਵਾਨਗੀ ਦੀ ਕਦੇ ਆਸ ਨਹੀਂ ਕੀਤੀ ਜਾ ਸਕਦੀ ਸੀ।"[1]

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਸਦਕਾ ਨਾਮਧਾਰੀ ਸਿੱਖਾਂ ਵਿਚ ਅੰਗਰੇਜ਼ਾਂ ਵਿਰੁਧ ਰੋਹ ਅਤੇ ਨਫ਼ਰਤ ਵਧਦੀ ਗਈ। ਉਹ ਆਪਣੇ ਗੁਰੂ ਦੇ ਹੁਕਮਾਂ ਦੀ ਉਡੀਕ ਕਰਨ ਲਗ ਪਏ ਕਿ ਕਦੋਂ ਉਨ੍ਹਾਂ ਨੂੰ ਬਦੇਸੀ ਰਾਜ ਵਿਰੁਧ ਬਗਾਵਤ ਕਰਨ ਦਾ ਹੁਕਮ ਮਿਲੇ। 1867 ਈ: ਤੋਂ ਬਾਅਦ ਅੰਗਰੇਜ਼ਾਂ ਵਿਰੁਧ ਅੰਦੋਲਨ ਦੇ ਤਗੜਾ ਰੂਪ ਧਾਰ ਲੈਣ ਦੇ ਆਸਾਰ ਨਜ਼ਰ ਆਉਣ ਲਗ ਪਏ ਸਨ। ਲੋਕਾਂ ਨੂੰ ਨਵੇਂ ਮਕਾਨ ਅਤੇ ਜੈਦਾਦ ਬਣਾਉਣ ਤੋਂ ਪ੍ਰਚਾਰਕ ਰੋਕਣ ਲਗ ਪਏ। ਉਨ੍ਹਾਂ ਦਾ ਕਹਿਣਾ ਸੀ ਕਿ ਕੋਈ ਨਵਾਂ ਕੰਮ ਨਾ ਕੀਤਾ ਜਾਏ ਸਗੋਂ ਨਗਦ ਮਾਇਆ ਆਪਣੇ ਪਾਸ ਰਖੀ ਜਾਵੇ। ਅੱਗੇ ਚਲ ਕੇ ਇਸ ਦੀ ਬਹੁਤੀ ਲੋੜ ਰਹੇਗੀ। ਕਿਸੇ ਨੂੰ ਪੈਸੇ ਵੀ ਉਧਾਰ ਨਾ ਦਿਓ ਅਤੇ ਔਰਤਾਂ ਵੀ ਲੜਾਈ ਵਿਚ ਹਿੱਸਾ ਲੈਣ ਲਈ ਤਿਆਰ ਰਹਿਣ।[2] ਇਹ ਹੁਕਮ ਸਤਿਗੁਰੂ ਰਾਮ ਸਿੰਘ ਜੀ ਦੇ ਹੀ ਸਨ। ਥਰਾਜਵਾਲੇ ਕੁਝ ਨਾਮਧਾਰੀ ਸਿੰਘ 1869 ਈ: ਵਿਚ ਘਰ-ਘਾਟ ਛੱਡ, ਜੈਦਾਦਾਂ ਵੇਚ ਸਰਕਾਰ ਵਿਰੁਧ ਭਾਵਨਾਵਾਂ ਲੈ, ਆਪਣੇ ਸਤਿਗੁਰਾਂ ਦੇ ਹੁਕਮ ਦੀ ਉਡੀਕ ਕੀਤੇ ਬਿਨਾਂ ਹੀ, ਪ੍ਰਵਾਰਾਂ ਸਹਿਤ ਇਕੱਠੇ ਹੋ ਤੁਰ ਪਏ ਸਨ। ਉਨ੍ਹਾਂ ਅੰਦਰ ਅੰਗਰੇਜ਼ਾਂ ਪ੍ਰਤੀ ਭਾਰੀ ਰੋਹ ਸੀ ਪਰ ਸੰਗਠਤ ਪ੍ਰਯਾਸ ਨਾ ਹੋਣ ਕਰ ਕੇ ਅਤੇ ਸਰਕਾਰ ਦੇ ਤੁਰੰਤ ਯਤਨਾਂ ਕਰ ਕੇ ਇਹ ਘਟਨਾ ਦਬਾ ਦਿੱਤੀ ਗਈ। ਇਸ ਦੌਰਾਨ 44 ਨਾਮਧਾਰੀ ਸਿੱਖ ਗ੍ਰਿਫ਼ਤਾਰ ਕੀਤੇ ਗਏ ਅਤੇ ਉਨ੍ਹਾਂ ਪਾਸੋਂ ਲਗਭਗ 5000/- ਰੁਪੈ ਦੇ ਗਹਿਣੇ ਅਤੇ ਰਕਮ ਬਰਾਮਦ ਹੋਈ ਜੋ ਉਸ ਸਮੇਂ ਇਕ ਬਹੁਤ ਵੱਡੀ ਰਕਮ ਹੁੰਦੀ ਸੀ।[3]

ਮਹਾਰਾਜਾ ਪਟਿਆਲਾ ਦੇ ਇਕ ਰਿਸ਼ਤੇਦਾਰ ਸਰਦਾਰ ਮੰਗਲ ਸਿੰਘ ਨੇ ਨਵੇਂ ਮਹੱਲ ਪਾਉਣ ਵਾਸਤੇ ਆਵਾ ਲਗਾਇਆ ਹੋਇਆ ਸੀ। ਸਤਿਗੁਰਾਂ ਦੇ ਬਚਨ ਮੰਨ ਕੇ ਉਸ ਨੇ ਉਸਾਰੀ ਕਰਵਾਉਣੀ ਤਿਆਗ ਦਿਤੀ ਅਤੇ ਆਵੇ ਦੀਆਂ ਕੁਝ ਇੱਟਾਂ ਸ੍ਰੀ ਭੈਣੀ ਸਾਹਿਬ ਡੇਰੇ ਦੇ ਮੁਖ ਦਰਵਾਜ਼ੇ ਦੇ ਨਾਲ ਲਗਦੇ ਖੂਹ ਵਿਚ

1. ਪੰਜਾਬ ਦੀਆਂ ਲੋਕ ਲਹਿਰਾਂ, ਪੰਨਾ 40
2. ਜ਼ਿਲ੍ਹਾ ਸੁਪਰਡੈਂਟ ਪੁਲੀਸ, ਗੁਜਰਾਂਵਾਲਾ ਦੀ 29 ਮਾਰਚ 1871 ਈ: ਦੀ ਰਿਪੋਰਟ
3. ਹੋਮ ਡਿਪਾਰਟਮੈਂਟ, ਜੁਡੀਸ਼ਿਅਲ ਪ੍ਰੋਸੀਡਿੰਗ ਅਗਸਤ 1872, ਪੰਨਾ 2417

ਲਗਵਾ ਦਿੱਤੀਆਂ। ਥਾਂ-ਥਾਂ ਤੇ ਇਹ ਪ੍ਰਚਾਰ ਸੀ ਕਿ ਅੰਗਰੇਜ਼ਾਂ ਦਾ ਰਾਜ ਛੇਤੀ ਹੀ ਚਲਾ ਜਾਵੇਗਾ। ਸਰਕਾਰੀ ਦਸਤਾਵੇਜ਼ਾਂ ਤੋਂ, ਜੋ ਕੇਂਦਰੀ ਸਰਕਾਰ ਦੇ ਰਿਕਾਰਡ ਆਫਿਸ ਵਿਚ ਪਏ ਹੋਏ ਹਨ, ਇਹ ਵੀ ਸੰਕੇਤ ਮਿਲਦਾ ਹੈ ਕਿ ਅੰਗਰੇਜ਼ਾਂ ਦੇ ਰਾਜ ਵਿਰੁਧ ਕਿਸੇ ਸੰਭਾਵਤ ਕਾਰਵਾਈ ਲਈ 1928 ਬਿਕ੍ਰਮੀ ਦੇ 'ਚੇਤ' ਦਾ ਮਹੀਨਾ (ਮਾਰਚ 1872 ਈ:) ਨਿਸਚਤ ਕੀਤਾ ਹੋਇਆ ਸੀ।[1] ਇਕ ਗਵਾਹ ਅਰਜਨ ਦੱਸਦਾ ਹੈ — "ਨਵਾਂ ਰਾਜ ਤਾਕਤ ਦੇ ਜ਼ੋਰ ਨਾਲ ਆਵੇਗਾ।[2]

ਜਿਥੇ ਦੇਸ਼ ਅਤੇ ਧਰਮ ਨਾਲ ਪਿਆਰ ਕਰਨ ਵਾਲੇ ਹੁੰਦੇ ਹਨ ਉਥੇ ਵਿਰੋਧ ਕਰਨ ਵਾਲੇ ਵੀ ਉਠ ਪੈਂਦੇ ਹਨ। "ਕੇਵਲ ਅੰਗਰੇਜ਼ੀ ਰਾਜ ਹੀ ਕੂਕਿਆਂ ਦੇ ਵਿਰੁਧ ਨਹੀਂ ਸੀ, ਸਮਾਜ ਦੇ ਕੁਝ ਅਜੇਹੇ ਭਾਗ ਵੀ ਸਨ ਜਿਨ੍ਹਾਂ ਵਧ-ਚੜ੍ਹ ਕੇ ਵਿਰੋਧਤਾ ਕੀਤੀ। ਇਨ੍ਹਾਂ ਵਿਚ ਪੰਜਾਬ ਦੀਆਂ ਰਿਆਸਤਾਂ ਦੇ ਮਹਾਰਾਜੇ, ਉਘੇ ਸਰਦਾਰ, ਸੋਢੀ, ਬੇਦੀ, ਮਹੰਤ ਆਦਿ ਵੀ ਸ਼ਾਮਲ ਸਨ।[3]

ਇਨ੍ਹਾਂ ਸਭ 'ਚੋਂ ਪ੍ਰਮੁਖ ਸੀ ਭਦੌੜ ਰਿਆਸਤ ਦਾ ਸਰਦਾਰ ਸਰ ਅਤਰ ਸਿੰਘ। ਅੰਗਰੇਜ਼ਾਂ ਪ੍ਰਤੀ ਵਫਾਦਾਰੀ ਪ੍ਰਗਟ ਕਰਦਿਆਂ ਹੋਇਆਂ ਸਰ ਅਤਰ ਸਿੰਘ ਭਦੌੜ ਸ਼ਾਨ ਨਾਲ ਲਿਖਦਾ ਹੈ ਕਿ ਉਸ ਨੇ ਕੂਕਿਆਂ ਦੇ ਵਿਦਰੋਹ ਬਾਰੇ ਸਮੇਂ ਸਿਰ ਢੁਕਵੀਂ ਸੂਚਨਾ ਸਰਕਾਰ ਨੂੰ ਦੇ ਦਿੱਤੀ ਸੀ ਜੋ ਦੋ ਮਹੀਨਿਆਂ ਦੇ ਅੰਦਰ ਹੀ (ਜਨਵਰੀ 1872 ਵਿਚ) ਪੂਰੀ ਹੋ ਗਈ। ਅੱਗੇ ਚਲ ਕੇ ਸਰਦਾਰ ਸਾਹਿਬ ਸੈਕਟਰੀ ਪੰਜਾਬ ਨੂੰ ਲਿਖੇ ਉਪਰੋਕਤ ਪੱਤਰ ਬਾਰੇ ਆਪਣੀ ਸੰਪਾਦਤ ਕੀਤੀ ਪੁਸਤਕ ਵਿਚ ਹੋਰ ਵੀ ਜਾਣਕਾਰੀ ਦਿੰਦੇ ਹਨ।[4] ਕੂਕਿਆਂ ਵਿਰੁਧ ਅੰਗਰੇਜ਼ਾਂ ਪ੍ਰਤੀ ਕੀਤੀ ਜਾਂਦੀ ਸਰ ਅਤਰ ਸਿੰਘ ਭਦੌੜ ਦੀ 'ਸੇਵਾ' ਦਾ ਜ਼ਿਕਰ ਇਕ ਰੂਸੀ ਯਾਤਰੀ ਮਿਨਾਯੇਵ ਆਪਣੀ ਪੁਸਤਕ 'ਯਾਤਰਾ ਵਿਵਰਣ' ਵਿਚ ਤੇ ਵੀ ਕਰਦਾ ਹੈ।[5]

ਕੂਕਾ ਅੰਦੋਲਨ ਦੇ ਵਧਦੇ ਪ੍ਰਭਾਵ ਨੂੰ ਰੋਕਣ ਅਤੇ ਆਪਣੇ ਰਾਜ ਲਈ ਖਤਰਾ ਬਣਨ ਵਾਲਿਆਂ ਨੂੰ ਸਬਕ ਸਿਖਾਉਣ ਲਈ ਅੰਗਰੇਜ਼ ਸਰਕਾਰ ਕਿਸੇ ਢੁਕਵੇਂ ਸਮੇਂ ਦੀ ਤਾਕ ਵਿਚ ਸੀ ਅਤੇ ਇਹ ਸਮਾਂ ਉਨ੍ਹਾਂ ਨੂੰ ਜਨਵਰੀ 1872 ਈ: ਵਿਚ ਮਿਲ ਹੀ ਗਿਆ। ਅੰਗਰੇਜ਼ਾਂ ਵਿਰੁਧ ਨਫ਼ਰਤ, ਰੋਹ ਅਤੇ ਕੁਝ ਕਰ ਗੁਜ਼ਰਨ ਦੇ ਜੋਸ਼ ਨਾਲ ਭਰੇ ਕੁਝ ਕੂਕੇ ਸਿੱਖ ਆਪਣੇ ਆਪ ਨੂੰ ਜ਼ਾਪਤੇ ਵਿਚ ਨਾ ਰਖ ਸਕੇ। ਅੰਗਰੇਜ਼ਾਂ ਦੁਆਰਾ ਗਊ ਹਤਿਆ ਬਾਰੇ ਅਪਨਾਈ ਗਈ ਨੀਤੀ ਸਦਕਾ ਆਮ ਪੰਜਾਬ ਵਾਸੀਆਂ ਵਿਚ ਗੁੱਸਾ ਤਾਂ ਹੈ ਸੀ, ਪਰ ਡਰਦੇ ਕੋਈ ਵੀ ਕਦਮ ਨਹੀਂ ਸਨ ਚੁਕਦੇ। ਨਾਮਧਾਰੀ ਸਿੰਘਾਂ 1871 ਈ: ਵਿਚ ਅੰਮ੍ਰਿਤਸਰ ਅਤੇ ਰਾਏਕੋਟ ਗਊਆਂ ਕਤਲ ਕਰਨ ਵਾਲਿਆਂ ਵਿਰੁਧ ਕਾਰਵਾਈ ਕੀਤੀ ਜਿਸ ਦੇ ਸਿੱਟੇ ਵਜੋਂ ਕਈ ਬੁਚੜ ਮਾਰੇ ਗਏ। ਨਾਮਧਾਰੀ ਸਿੰਘਾਂ ਨੂੰ ਫਾਂਸੀਆਂ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ। ਲੇਕਿਨ ਜਨਵਰੀ 1872 ਈ: ਵਿਚ ਮਲੇਰਕੋਟਲੇ ਤੇ ਲਗਭਗ ਡੇਢ ਕੁ ਸੌ ਨਾਮਧਾਰੀ ਸਿੱਖਾਂ ਦੇ ਹਮਲੇ ਨੂੰ ਅੰਗਰੇਜ਼ਾਂ ਨੇ ਆਪਣੇ

---

1. ਉਹੀ, ਪੰਨਾ 2480, 2524, 2526, 2529, 2576-77, 2623
2. ਉਹੀ, ਪੰਨਾ 2534
3. ਪੰਜਾਬ ਦੀਆਂ ਲੋਕ ਲਹਿਰਾਂ, ਪੰਨਾ 41
4. ਪੁਲੀਟੀਕਲ ਸੁਜੈਸ਼ਨਜ਼, ਇਨਫਰਮੇਸ਼ਨਜ਼ ਐਂਡ ਅੱਦਰ ਸਰਵਸੀਜ਼ ਆਫ ਸਰਦਾਰ ਸਰ ਅਤਰ ਸਿੰਘ; ਕੇ. ਸੀ. ਆਈ. ਈ.; ਚੀਫ ਆਫ ਭਦੌੜ, ਪੰਨਾ 12 ਅਤੇ 13
5. ਆਈ. ਪੀ. ਮਿਨਾਯੇਵ — ਟਰੈਵਜ਼ ਐਂਡ ਡਾਇਰੀਜ਼ ਆਫ ਇੰਡੀਆ ਐਂਡ ਬਰਮਾ (1840-1890) ਅੰਗਰੇਜ਼ੀ ਅਨੁਵਾਦ ਹਿਤੇਂਦਰਾ ਨਾਥ ਸਾਨਿਆਲ, ਪਨਾ 94

ਰਾਜ ਤੇ ਹਮਲਾ ਜਾਣਿਆ ਅਤੇ ਸਿੱਟੇ ਵਜੋਂ 17 ਅਤੇ 18 ਜਨਵਰੀ ਨੂੰ 65 ਸਿਖਾਂ ਨੂੰ ਤੋਪਾਂ ਸਾਹਮਣੇ ਖੜੇ ਕਰ ਕੇ ਉਡਾ ਦਿੱਤਾ ਅਤੇ ਇਕ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦਾ ਮਲੇਰ ਕੋਟਲੇ ਦੀ ਘਟਨਾ ਨਾਲ ਸਿੱਧਾ ਕੋਈ ਸਬੰਧ ਨਹੀਂ ਸੀ। ਸਤਿਗੁਰੂ ਜੀ ਨੇ ਰੋਹ ਵਿਚ ਭਰੇ ਅਤੇ ਬੁਝ ਕਰ ਗੁਜ਼ਰਨ ਲਈ ਹੁਕਮੋਂ ਬਾਹਰ ਹੋਏ ਸਿੰਘਾਂ ਬਾਰੇ ਮਾਘੀ ਦੇ ਮੇਲੇ ਵਿਚ ਡਿਊਟੀ ਤੇ ਆਏ ਪੁਲੀਸ ਅਫਸਰ ਨੂੰ ਅਗਾਊਂ ਸੂਚਨਾ ਵੀ ਦੇ ਦਿੱਤੀ ਸੀ। ਫੇਰ ਵੀ ਉਨ੍ਹਾਂ ਨੂੰ, ਗਿਆਰਾਂ ਉਘੇ ਸੂਬਿਆਂ/ਸਾਥੀਆਂ ਸਮੇਤ ਗ੍ਰਿਫਤਾਰ ਕਰ ਕੇ ਇਲਾਹਬਾਦ ਦੇ ਕਿਲ੍ਹੇ ਵਿਚ ਭੇਜ ਦਿੱਤਾ। ਇਨ੍ਹਾਂ ਸਭ ਤੇ ਬੰਗਾਲ ਰੈਗੂਲੇਸ਼ਨ 1818 ਈ: ਦੇ ਐਕਟ ਦੀ ਧਾਰਾ III ਅਧੀਨ ਕਾਰਵਾਈ ਕੀਤੀ ਗਈ। ਥੋੜ੍ਹੇ ਚਿਰ ਬਾਅਦ ਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਸੇਵਕ ਨਾਨੂੰ ਸਿੰਘ ਸਮੇਤ ਰੰਗੂਨ ਭੇਜ ਦਿੱਤਾ, ਅਤੇ ਬਾਕੀਆਂ ਨੂੰ ਵੀ ਅਲੱਗ ਅਲੱਗ ਥਾਵਾਂ — ਮੌਰਮਈ, ਅਦਨ, ਚੁਨਾਰ ਅਤੇ ਅਸੀਰਗੜ੍ਹ ਭੇਜ ਨਜ਼ਰ-ਬੰਦ ਕਰ ਦਿੱਤਾ।

ਪੰਜਾਬ ਭਰ ਵਿਚ ਨਾਮਧਾਰੀ ਸਿੱਖਾਂ ਤੇ ਸਰਕਾਰ ਦਾ ਦਮਨ ਚੱਕਰ ਚਲਿਆ। ਉਨ੍ਹਾਂ ਨੂੰ ਇਕ ਤਰ੍ਹਾਂ ਨਾਲ ਆਪਣੇ-ਆਪਣੇ ਪਿੰਡਾਂ ਵਿਚ ਨਜ਼ਰਬੰਦ ਕਰ ਦਿੱਤਾ ਗਿਆ ਸੀ। ਨਾਮਧਾਰੀ ਸਿੰਘ ਬਿਨਾਂ ਨੰਬਰਦਾਰਾਂ/ਚੌਕੀਦਾਰਾਂ ਨੂੰ ਦੱਸੇ ਪਿੰਡੋਂ ਬਾਹਰ ਨਹੀਂ ਸਨ ਜਾ ਸਕਦੇ। ਉਨ੍ਹਾਂ ਨੂੰ ਕਿਤੇ ਬਾਹਰ ਆਉਣ-ਜਾਣ ਲਈ ਸੂਚਨਾ ਦਰਜ ਕਰਵਾਉਣੀ ਪੈਂਦੀ ਸੀ ਅਤੇ ਮਿਥੇ ਥਾਂ ਤੇ ਪਹੁੰਚ ਆਮਦ ਬਾਰੇ ਵੀ ਦੱਸਣਾ ਹੁੰਦਾ ਸੀ। ਵਿਆਹ-ਸ਼ਾਦੀਆਂ, ਖ਼ੁਸ਼ੀ-ਗ਼ਮੀ ਅਤੇ ਕੀਰਤਨ, ਪਾਠ-ਭੋਗ ਦੇ ਅਵਸਰਾਂ ਤੇ ਅਧਿਕਾਰੀਆਂ ਪਾਸੋਂ ਪੂਰਵ ਆਗਿਆ ਲੈਣੀ ਹੁੰਦੀ ਸੀ। ਨਾਮਧਾਰੀਆਂ ਬਾਰੇ ਸਰਕਾਰ ਦੇ ਸਖਤ ਰੁਖ ਕਰਕੇ ਬਹੁਤੀ ਵੇਰ ਆਗਿਆ ਮਿਲਦੀ ਵੀ ਨਹੀਂ ਸੀ। ਮੇਲੇ ਅਤੇ ਹੋਰ ਸਮਾਜਕ ਅਤੇ ਧਾਰਮਕ ਇਕੱਠ ਰੋਕ ਦਿਤੇ ਗਏ। ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦੇ ਉਘੇ ਕੂਕਿਆਂ ਦੀਆਂ ਸੂਚੀਆਂ ਬਣਾ ਕੇ ਥਾਣਿਆਂ ਵਿਚ ਰਖੀਆਂ ਗਈਆਂ ਸਨ ਜਿਨ੍ਹਾਂ ਵਿਚ ਉਨ੍ਹਾਂ ਦੀਆਂ ਗਤੀਵਿਧੀਆਂ ਦਰਜ ਕੀਤੀਆਂ ਜਾਂਦੀਆਂ। ਕੂਕਿਆਂ ਨਾਲ ਜਰਾਇਮ ਪੇਸ਼ਾ ਲੋਕਾਂ ਵਰਗਾ ਸਲੂਕ ਕੀਤਾ ਜਾਂਦਾ ਅਤੇ ਉਨ੍ਹਾਂ ਪਾਸੋਂ "ਸਰਕਾਰ ਪ੍ਰਤਿ ਨੇਕ ਚਲਨੀ ਲਈ" 1872 ਈ: ਦੇ Criminal Procedure Code Act X ਦੀਆਂ ਸੈਕਸ਼ਨਾਂ 504 ਅਤੇ 505 ਅਧੀਨ ਜ਼ਮਾਨਤਾਂ ਮੰਗੀਆਂ ਜਾਂਦੀਆਂ। ਜ਼ਮਾਨਤਾਂ ਨਾ ਦੇਣ ਕਰਕੇ ਅਨੇਕਾਂ ਇਨ੍ਹਾਂ ਦੇਸ਼-ਭਗਤ ਕੂਕਿਆਂ ਨੂੰ ਜੁਰਮਾਨੇ ਹੋਏ, ਕੈਦਾਂ ਕੱਟਣੀਆਂ ਪਈਆਂ ਅਤੇ ਘਰ-ਬਾਰ ਤੇ ਜ਼ਮੀਨਾਂ-ਜੈਦਾਦਾਂ ਕੁਰਕ ਕਰ ਲਈਆਂ ਗਈਆਂ।[1]

ਕੂਕਾ ਅੰਦੋਲਨ ਪ੍ਰਚਾਰ ਕੇਂਦਰ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਿੰਡ ਡੇਰਾ ਸ੍ਰੀ ਭੈਣੀ ਸਾਹਿਬ ਦੀ ਜੀਅ ਭਰ ਕੇ ਤਲਾਸ਼ੀ ਲਈ ਗਈ ਅਤੇ ਇਕ ਤੋਂ ਵੱਧ ਵਾਰ ਪਾਣੀ ਦੀ ਗਹਿਰਾਈ ਤੱਕ ਖੁਦਾਈ ਕੀਤੀ ਤਾਂ ਜੋ ਉਥੋਂ ਕੁਝ ਇਤਰਾਜ਼ਯੋਗ ਚੀਜ਼ਾਂ ਲਭ ਸਕਣ, ਪਰ ਮਿਲਿਆ ਕੁਝ ਵੀ ਨਾ। ਡੇਰੇ ਵਿਚ ਰਹਿੰਦੇ ਬਿਰਧ ਅਤੇ ਬੇ-ਸਹਾਰਾ ਇਸਤ੍ਰੀਆਂ-ਪੁਰਸ਼ਾਂ ਨੂੰ ਉਥੋਂ ਕੱਢ ਦਿੱਤਾ ਗਿਆ ਅਤੇ ਡੇਰੇ ਦੇ ਦਰਵਾਜ਼ੇ ਤੇ ਪੁਲੀਸ ਦੀ ਇਕ ਸਥਾਈ ਚੌਕੀ ਬਿਠਾ ਦਿੱਤੀ ਗਈ ਜੋ ਲਗਾਤਾਰ 51 ਸਾਲ ਡੇਰੇ ਆਉਣ ਜਾਣ ਵਾਲੇ ਨਾਮਧਾਰੀ ਸਿੰਘਾਂ ਨੂੰ ਦੁਖੀ ਕਰਦੀ ਬੈਠੀ ਰਹੀ। ਸੰਨ 1923 ਈ: ਵਿਚ ਹੀ ਇਸ ਨੂੰ ਏਥੋਂ ਹਟਾਇਆ ਜਾ ਸਕਿਆ।

ਜਨਵਰੀ 1872 ਈ: ਵਿਚ ਗੁਰੂ ਰਾਮ ਸਿੰਘ ਜੀ ਨੂੰ ਨਿਰਵਾਸਤ ਕਰ ਦਿੱਤੇ ਜਾਣ ਉਪਰੰਤ ਕੂਕਾ

1. ਕੂਕਾਜ਼ ਆਫ ਨੌਟ ਇਨ ਦੀ ਪੰਜਾਬ

ਅੰਦੋਲਨ ਅਤੇ ਡੇਰੇ ਦੀ ਵਾਗਡੋਰ ਸਤਿਗੁਰੂ ਜੀ ਦੇ ਛੋਟੇ ਭਰਾ ਬੁਧ ਸਿੰਘ, ਜੋ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਪ੍ਰਸਿਧ ਹੋਏ, ਨੇ ਸੰਭਾਲੀ। ਚਾਰੋਂ ਪਾਸੇ ਨਾਮਧਾਰੀਆਂ ਦੇ ਵਿਰੋਧੀ ਵਿਚਾਰਾਂ ਵਾਲੇ ਲੋਕ ਸਰਗਰਮ ਹੋਏ ਹੋਏ ਸਨ। ਉਨ੍ਹਾਂ ਲੋਕਾਂ ਸਾਥ ਤਾਂ ਕੀਹ ਦੇਣਾ ਸੀ, ਇਨ੍ਹਾਂ ਦੇਸ਼-ਭਗਤਾਂ ਦੀਆਂ ਸੂਚਨਾਵਾਂ ਸਰਕਾਰ ਤਕ ਪੁਚਾ ਕੇ ਸ਼ਾਬਾਸ਼ੀ ਲੈਂਦੇ, ਮੁਖਬਰੀਆਂ ਕਰਦੇ ਅਤੇ ਡੇਰੇ ਵਲ ਆਉਂਦੇ ਜਾਂਦਿਆਂ ਨੂੰ ਤੰਗ ਕਰਦੇ ਸਨ। ਸਤਿਗੁਰੂ ਹਰੀ ਸਿੰਘ ਜੀ ਨੂੰ ਬਹੁਤਾ ਚਿਰ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਆਗਿਆ ਨਹੀਂ ਦਿੱਤੀ ਗਈ। ਇਕ ਸੀਮਤ ਸੰਖਿਆ ਵਿਚ ਹੀ ਨਾਮਧਾਰੀ ਆਪਣੇ ਨਾਂ-ਪਤੇ ਦਰਜ ਕਰਵਾ ਕੇ ਡੇਰੇ ਸਤਿਗੁਰਾਂ ਦੇ ਦਰਸ਼ਨ ਕਰ ਸਕਦੇ ਸਨ।

ਸਤਿਗੁਰੂ ਹਰੀ ਸਿੰਘ ਜੀ ਨੂੰ 'ਸ਼ਾਂਤ-ਮੂਰਤ' ਆਖਿਆ ਜਾਂਦਾ ਹੈ। ਉਨ੍ਹਾਂ ਠੀਕ ਹੀ ਆਪਣਾ ਸਮਾਂ ਬੜੇ ਧੀਰਜ ਅਤੇ ਸਿਆਣਪ ਨਾਲ ਬਿਤਾਇਆ। ਸ਼ਾਂਤੀ ਅਤੇ ਧੀਰਜ ਰਖ ਕੇ ਸਤਿਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਵਿਚ ਹੌਂਸਲਾ ਬਣਾਈ ਰਖਿਆ ਅਤੇ ਸਿਆਣਪ ਵਰਤ ਕੇ ਬਦੇਸ਼ਾਂ, ਰੂਸ, ਕਾਬਲ, ਕਸ਼ਮੀਰ ਆਦਿ ਨਾਲ ਸੰਪਰਕ ਜੋੜੀ ਰਖਿਆ। ਇਨ੍ਹਾਂ ਦੇ ਸਮੇਂ ਵਿਚ ਹੀ ਅੰਗਰੇਜ਼ਾਂ ਨੂੰ ਸਭ ਤੋਂ ਵਧੇਰੇ ਰੂਸ ਦੇ ਹਮਲੇ ਦਾ ਡਰ ਮਹਿਸੂਸ ਹੋਣ ਲਗ ਪਿਆ ਸੀ। ਅੰਗਰੇਜ਼ਾਂ ਵਿਰੁਧ ਕੂਕਾ ਅੰਦੋਲਨ ਦੇ ਸੰਪਰਕ ਸੂਤਰ ਰੂਸ ਤੋਂ ਚਲ ਕੇ ਬਰਮਾ ਵਿਖੇ ਸਤਿਗੁਰੂ ਰਾਮ ਸਿੰਘ ਜੀ ਨਾਲ ਸਤਿਗੁਰੂ ਹਰੀ ਸਿੰਘ ਜੀ ਨੇ ਹੀ ਜੋੜੀ ਰਖੇ ਸਨ। 1874 ਈ: ਤੋਂ 1381 ਈ: ਤਕ ਭਾਰਤ ਅਤੇ ਬਰਮਾ ਸਰਕਾਰ ਦੀਆਂ ਕੋਸ਼ਿਸ਼ਾਂ ਦੇ ਬਾਅਦ ਵੀ ਇਹ ਸੂਤਰ ਟੁੱਟੇ ਨਹੀਂ, ਸਗੋਂ ਇਸ ਸਮੇਂ ਵਿਚ ਜਦੋਂ ਕਿ ਬਾਰ-ਬਾਰ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਬਰਮਾ ਜੇਲ੍ਹ ਅਧੀਕਾਰੀਆਂ ਨੂੰ ਗੁਰੂ ਰਾਮ ਸਿੰਘ ਨਾਲ ਹੁੰਦੇ ਚਿੱਠੀ-ਪੱਤਰ ਅਤੇ ਨਾਮਧਾਰੀ ਸਿੰਘਾਂ ਦੇ ਮਿਲਣ ਦੇ ਸਿਲਸਿਲੇ ਨੂੰ ਰੋਕਣ ਦੇ ਵਧੇਰੇ ਯਤਨ ਕਰਨ ਲਈ ਹੁਕਮ ਦਿੰਦੇ, ਅਨੇਕਾਂ ਸਿੰਘ, ਪਹਿਰੇ ਵਾਲਿਆਂ ਦੀ ਅੱਖ ਬਚਾ ਆਪਣੇ ਮਹਿਬੂਬ ਦੇ ਦਰਸ਼ਨ ਕਰ ਆਉਂਦੇ ਅਤੇ ਹੁਕਮਨਾਮੇ ਵੀ ਲੈ ਆਉਂਦੇ।

ਆਖ਼ਰ ਅੰਗਰੇਜ਼ਾਂ ਨੇ ਇਕ ਢੰਗ ਲੱਭ ਹੀ ਲਿਆ। ਬਰਮਾ ਦੇ ਜੇਲ੍ਹ ਅਧਿਕਾਰੀਆਂ ਨੇ ਸੂਚਨਾ ਦਿਤੀ ਕਿ 29 ਨਵੰਬਰ 1885 ਈ: ਨੂੰ ਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਹੋ ਗਿਆ ਹੈ। ਇਸ ਬਾਰੇ ਬਰਮਾ ਸਰਕਾਰ ਨੇ ਭਾਰਤ ਸਰਕਾਰ ਨੂੰ ਤਾਰ ਰਾਹੀਂ ਸੂਚਤ ਵੀ ਕਰ ਦਿਤਾ।[1] ਬਾਕੀ ਦੀ ਖਾਨਾ ਪੂਰੀ ਵੀ ਕਰ ਦਿਤੀ ਗਈ। ਨਾਮਧਾਰੀ ਸੂਤਰਾਂ ਅਤੇ ਸਤਿਗੁਰੂ ਹਰੀ ਸਿੰਘ ਜੀ ਨੇ ਉਦੋਂ ਹੀ ਇਸ ਖ਼ਬਰ ਦੀ ਸਚਾਈ ਤੇ ਸ਼ਕ ਪ੍ਰਗਟ ਕਰ ਦਿਤਾ ਸੀ ਅਤੇ ਖੋਜ ਕਰਨ ਤੋਂ ਇਹ ਗੱਲ ਸਾਫ਼ ਵੀ ਹੋ ਜਾਂਦੀ ਹੈ। ਹੋਰ ਤਾਂ ਹੋਰ ਇਸ ਖ਼ਬਰ ਦੇ ਨੌਂ ਮਹੀਨੇ ਬਾਅਦ ਹੀ ਬਰਮਾ ਦਾ ਚੀਫ਼ ਕਮਿਸ਼ਨਰ ਸਰ ਚਾਰਲਸ ਬਰਨਾਡ, ਆਪਣੇ ਇਕ ਪੱਤਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਤੇ ਦੂਰੇਡੇ ਥਾਂ ਤੇ ਬਦਲਣ ਬਾਰੇ ਸੂਚਨਾ ਦਿੰਦਾ ਹੈ।[2] ਗੱਲ ਕੀ ਅੰਗਰੇਜ਼ ਸਰਕਾਰ ਦੀ ਇਹ ਝੂਠੀ ਸੂਚਨਾ ਵੀ ਕੂਕਾ ਅੰਦੋਲਨ ਅਤੇ ਲੋਕਾਂ ਦੇ ਉਤਸ਼ਾਹ ਵਿਚ ਕਮੀ ਨਹੀਂ ਲਿਆ ਸਕੀ।

ਕੂਕਿਆਂ ਤੇ ਪਾਬੰਦੀਆਂ ਜਾਰੀ ਸਨ। ਡੇਰਾ ਸ੍ਰੀ ਭੈਣੀ ਸਾਹਿਬ ਇਕ ਤਰ੍ਹਾਂ ਦਾ ਅਰਧ-ਬੰਦੀ ਖਾਨਾ ਬਣਿਆ ਹੋਇਆ ਸੀ। ਸਿੱਖਾਂ ਨੂੰ 5 ਜਾਂ 10 ਦੀ ਸੀਮਤ ਸੰਖਿਆ ਵਿਚ ਵੀ ਨਿਰਵਿਘਨ ਨਹੀਂ ਸੀ

1. ਕੂਕਾ ਮੂਵਮੈਂਟ — ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ 227
2. ਪੁਲੀਟੀਕਲ ਸੁਜੈਸ਼ਨਜ, ਇਨਫਰਮੇਸ਼ਨਜ਼ ਐਂਡ ਅਦਰ ਸਰਵਸੀਜ਼, ਪੰਨਾ 25

ਆਉਣ ਦਿਤਾ ਜਾਂਦਾ। ਨੇੜੇ ਦੇ ਲਗਦੇ ਪਿੰਡਾਂ ਵਾਲੇ ਵੀ ਉਨ੍ਹਾਂ ਨੂੰ ਆਪੋ-ਆਪਣੇ ਪਿੰਡਾਂ ਦੀ ਜੂਹਾਂ ਵਿਚ ਰੁਕਣ ਨਹੀਂ ਸਨ ਦਿੰਦੇ ਅਤੇ ਨਾ ਹੀ ਕਿਤੋਂ ਲੰਗਰ ਛਕਣ ਦਿੰਦੇ ਸਨ। ਬਾਕੀ ਰਹਿੰਦੀ ਕਸਰ ਡੇਰੇ ਦੇ ਬੂਹੇ ਤੇ ਬੈਠੀ ਪੁਲੀਸ ਦੀ ਚੌਕੀ ਪੂਰੀ ਕਰ ਦਿੰਦੀ ਸੀ। ਡੇਰੇ 'ਚੋਂ' ਚੋਖਾ ਖਾ-ਪੀ ਕੇ ਵੀ ਡੇਰੇ ਵਿਚ ਰਹਿਣ ਵਾਲਿਆਂ ਨੂੰ ਉਹ ਨਿਤ ਤੰਗ ਕਰਦੇ ਅਤੇ ਵਕਤ-ਬੇਵਕਤ ਕਈਆਂ ਨੂੰ ਥਾਣੇ ਸਾਹਨੇਵਾਲ ਦੀ ਸੈਰ ਕਰਾਉਂਦੇ। ਐਸੇ ਔਖੇ ਸਮੇਂ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਬੜੀ ਧੀਰਜ ਅਤੇ ਸਿਆਣਪ ਨਾਲ ਲੰਘਾਇਆ। ਐਹੋ ਜਿਹਾ ਕਠਿਨਾਈ ਦਾ ਦੌਰ ਨਾਮਧਾਰੀ ਸਿੰਘਾਂ ਤੇ ਚਲ ਰਿਹਾ ਸੀ ਜਦੋਂ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ, ਮਾਤਾ ਜੀਵਨ ਕੌਰ ਦੀ ਕੁਖੋਂ ਚੇਤ ਵਦੀ ਤੀਜ, ਸੰਮਤ 1946 ਬਿ: (9 ਮਾਰਚ 1890 ਈ:) ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦਾ ਅਵਤਾਰ-ਆਗਮਨ ਹੋਇਆ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਬਾਲਪਨ ਵਿਚ ਪੁਲੀਸ ਦੀਆਂ ਸਖਤੀਆਂ ਝੱਲੀਆਂ ਅਤੇ ਦੇਖੀਆਂ ਸਨ। ਇਥੋਂ ਤਕ ਕਿ ਛੋਟੇ ਹੁੰਦਿਆਂ, ਸਤਿਗੁਰਾਂ ਦੇ ਬਾਲ-ਸਾਥੀਆਂ ਨੂੰ ਵੀ ਪੁਲੀਸ ਵਾਲੇ ਅੰਦਰ ਨਹੀਂ ਸਨ ਵੜਨ ਦਿੰਦੇ ਅਤੇ ਉਨ੍ਹਾਂ ਨੂੰ ਕਈ ਤਰ੍ਹਾਂ ਨਾਲ ਔਖਿਆਂ ਕਰਦੇ ਰਹਿੰਦੇ ਸਨ। ਇਨ੍ਹਾਂ ਘਟਨਾਵਾਂ ਦਾ ਅਸਰ ਸਤਿਗੁਰੂ ਜੀ ਦੀਆਂ ਨੀਤੀਆਂ ਵਿਚ ਸਾਫ ਤੌਰ ਤੇ ਝਲਕਦਾ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਦਾ ਸਮਾਂ ਕਿੰਨਾ ਔਕੜਾਂ ਭਰਿਆ ਸੀ ਜਿਸ ਨੂੰ ਸਤਿਗੁਰਾਂ ਹੌਲੀ-ਹੌਲੀ ਕਠਿਨਾਈ 'ਚੋਂ' ਕੱਢ ਕੇ ਸੌਖੇ ਅਤੇ ਸਿੱਧੇ ਰਾਹ ਤੇ ਲੈ ਆਂਦਾ। ਨਾਮਧਾਰੀ ਸਿੱਖਾਂ ਨੂੰ ਵੀ ਸੁਖ ਦਾ ਸਾਹ ਲੈਣਾ ਨਸੀਬ ਹੋਇਆ। ਦੇਸ਼ ਦੀ ਸੁਤੰਤਰਤਾ ਦਾ ਸੰਘਰਸ਼ ਜੋ ਉਨ੍ਹਾਂ ਦੇ ਤਾਇਆ ਗੁਰੂ, ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਤੇ ਸ਼ੁਰੂ ਕੀਤਾ ਸੀ, ਸਤਿਗੁਰੂ ਪਰਤਾਪ ਸਿੰਘ ਜੀ ਨੇ ਉਨ੍ਹਾਂ ਦੇ ਪੰਜਾਬ ਅਤੇ ਭਾਰਤ ਤੋਂ ਬਾਹਰ ਨਿਕਲ ਜਾਣ ਤਕ ਜਾਰੀ ਰਖਿਆ। ਇਸ ਸਮੇਂ ਦੌਰਾਨ (1857-1947 ਈ:) ਬ੍ਰਿਟਿਸ਼ ਹਕੂਮਤ, ਸਖ਼ਤੀਆਂ ਕਰਨ ਦੇ ਬਾਵਜੂਦ ਦੇਸ਼ ਭਗਤ ਨਾਮਧਾਰੀ ਸਿੰਘਾਂ ਨੂੰ ਉਨ੍ਹਾਂ ਦੇ ਪਵਿਤ੍ਰ ਮਨੋਰਥ ਤੋਂ ਰਤਾ ਵੀ ਹਿਲਾ ਨਹੀਂ ਸਕੀ ਅਤੇ ਸ਼ਾਇਦ ਤਾਂ ਹੀ, ਅਤੇ ਠੀਕ ਹੀ ਉਨ੍ਹਾਂ ਕਹਿ ਅਤੇ ਲਿਖ ਦਿਤਾ :

**"The truth is that it is not possible for a Kuka to be loyal subject of the British Government."[1]**

ਇਹ ਸਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਦੀਆਂ ਪਰਸਥਿਤੀਆਂ।

---

1. ਲੁਧਿਆਣਾ ਗਜ਼ਟਿਅਰ, 1904 ਈ:

# ਬਾਲਕ ਰੂਪ ਸਤਿਗੁਰੂ

ਡਾ: ਕਰਮ ਸਿੰਘ ਕਪੂਰ

...ਸੰਮਤ 1946 ਦੀ ਚੇਤ ਵਦੀ ਤੀਜ ਦਾ ਪਵਿੱਤਰ ਦਿਹਾੜਾ ਸੀ। ਪ੍ਰਭਾਤ ਦੀ ਕੁੱਖੋਂ ਜਨਮ ਲੈ ਕੇ ਦਿਨ ਦੇ ਸਮੇਂ ਦੇ ਆਕਾਸ਼ ਦਾ ਮਾਲਕ, ਸੂਰਜ, ਆਪਣੀਆਂ ਤੇਜ਼ ਤੇ ਨੁਕੀਲੀਆਂ ਕਿਰਨਾਂ ਦੀ ਵਰਖਾ ਕਰਦਾ, ਆਖ਼ਰ ਹਾਰ ਹੁੱਟ ਕੇ ਵਿਸਰਾਮ ਲੈਣ ਲਈ ਉਤਾਵਲਾ ਸੀ, ਪਰ ਅੰਦਰੋਂ ਕੁਝ ਠਰਿਆ ਠਰਿਆ ਤੇ ਖ਼ੁਸ਼ੀ ਨਾਲ ਲਬਰੇਜ਼ ਪ੍ਰਤੀਤ ਹੁੰਦਾ ਸੀ। ਇਸ ਖ਼ੁਸ਼ੀ ਵਿਚ ਉਸ ਆਪਣੀ ਅਗੰਮੀ ਰੌਸ਼ਨੀ ਨਾਲ ਪੀਲੇ ਖੇਤਾਂ ਅਤੇ ਦੂਰ ਦਿਸ-ਹੱਦੇ ਤੇ ਸੁਨਹਿਰੀ ਝਾਲਰਾਂ ਵਾਲੇ ਪੰਡਾਲ ਸਜਾ ਦਿੱਤੇ। ਅੱਜ ਪਪੀਹੇ ਦਾ ਮਨ ਖ਼ੁਸ਼ੀ ਨਾਲ ਬੌਰਾ ਸੀ ਅਤੇ ਭੰਵਰਾ ਫੁੱਲਾਂ ਤੇ ਗੁੰਜਾਰ ਕਰਦਾ ਕੋਈ ਅਗੰਮੀ ਗੀਤ ਸੁਣਾ ਮਦਮਸਤ ਕਰ ਰਿਹਾ ਸੀ। ਐਨ ਉਸ ਵੇਲੇ ਬੱਦਲੀ ਦਾ ਇਕ ਟੋਟਾ, ਸੂਰਜ ਦੀਆਂ ਤੇਜ਼ ਕਿਰਨਾਂ ਨਾਲ ਵਿੰਨ੍ਹੀ ਛਾਤੀ ਦੇ ਦਾਗਾਂ ਵਿਚੋਂ ਨਿਰਮਲ ਫੁਹਾਰ ਬਰਸਾਉਂਦਾ ਅਕਾਸ਼ ਤੇ ਆ ਜੁੜਿਆ ਅਤੇ ਜਦੋਂ ਸੂਰਜ ਨੇ ਆਪਣੀ ਰਾਜਧਾਨੀ ਤੇ ਅੰਤਮ ਝਾਤ ਪਾਈ ਤਾਂ ਵੇਖਦਾ ਹੈ ਕਿ ਸਾਰਾ ਦੇਵ ਮੰਡਲ, ਮਹਾਂਨੂਰ ਦਾ ਸਮੂਲੜਾ ਪ੍ਰਕਾਸ਼, ਜਲੌ ਤੇ ਜਾਹੋ ਜਲਾਲ ਲੈ, ਧਰਤੀ ਤੇ ਭੇਜੇ ਅਰਸ਼ੀ ਟੁਕੜੇ ਦੇ ਆਂਗਨ ਵਿਚ ਬਖੇਰਨ ਲਈ ਆ ਰਿਹਾ ਹੈ। ਇਸ ਸਾਰੇ ਪਸਾਰੇ ਵਿਚ ਮਹਾਂਨੂਰ ਨੇ ਜਦੋਂ ਪੁੰਨ ਆਤਮਾ ਮਾਤਾ ਜੀਵਨ ਕੌਰ ਦੀ ਕੁੱਖ ਨੂੰ ਆ ਭਾਗ ਲਾਏ, ਤਾਂ ਸਾਰੇ ਆਂਙਨ ਵਿਚ ਹਰ ਪਾਸੇ ਚਾਨਣਾ ਹੀ ਚਾਨਣਾ ਤੇ ਖੇੜਾ ਹੀ ਖੇੜਾ ਪਸਰ ਗਿਆ। ਖ਼ੁਸ਼ੀਆਂ ਤੇ ਚਾਵਾਂ, ਮਲ੍ਹਾਰਾਂ ਦਾ ਹੜ੍ਹ ਆਇਆ। ਬਾਲਕ ਸਤਿਗੁਰੂ ਨੇ ਜਦੋਂ ਮਾਤ ਲੋਕ ਤੇ ਪਹਿਲੀ ਵਾਰ ਅੱਖ ਉਘਾੜੀ ਤਾਂ ਸੱਚ ਨਿਆਂ ਨੂੰ ਅਗੰਮੀ ਪਨਾਹ ਅਤੇ ਜ਼ੁਲਮ ਦੀਆਂ ਸਫ਼ਾਂ ਵਲ੍ਹੇਟ ਦੇਣ ਦਾ ਦਰਗਾਹੀ ਇਲਹਾਮ ਹੋਇਆ। ਜ਼ਾਲਮ ਅੰਗਰੇਜ਼ ਦੇ ਕਲੇਜੇ ਰੁਗ ਭਰਿਆ ਗਿਆ। ਉਨ੍ਹਾਂ ਰਿਸ਼ੀਆਂ ਦੀ ਇਸ ਪਵਿੱਤਰ ਧਰਤੀ ਦੀ ਯਾਤਰਾ ਕਰਨ ਲਈ ਆਉਣ ਵਾਲੇ ਸੇਵਕਾਂ ਤੇ ਲੱਗੀਆਂ ਪਾਬੰਦੀਆਂ ਹਟਾ ਲਈਆਂ। ਬੰਦੀ ਛੋੜ ਬਾਲਕ ਸਤਿਗੁਰੂ ਦੇ ਦੀਦਾਰ ਕਰਨ ਲਈ ਲੁਕਾਈ ਉਲਟ ਪਈ। ਦਰਗਾਹੀ ਦਾਤਾਂ ਦੇ ਮੂੰਹ ਖੋਲ੍ਹ ਦਿੱਤੇ ਗਏ। ਦਰ ਆਈ ਹਰ ਖ਼ਾਲੀ ਝੋਲੀ ਭਰ ਦਿੱਤੀ ਗਈ। ਵੱਡੇ ਪ੍ਰਤਾਪ ਵਾਲੇ ਬਾਲਕ ਸਤਿਗੁਰੂ ਦੇ ਮਾਤ ਲੋਕ ਨੂੰ ਆ ਭਾਗ ਲਾਉਣ ਦੀ ਖ਼ਬਰ ਸੁਣ, ਦਇਆ ਦੇ ਅਵਤਾਰ, ਸਿੱਖੀ ਦੀ ਫੁਲਵਾੜੀ ਨੂੰ ਹਰਾ ਭਰਾ ਰੱਖਣ ਵਾਲੇ, ਜੋਤ ਕੇ ਜਾਮੇ ਸਤਿਗੁਰੂ ਦਾ ਮਨ ਕਿਸੇ ਅਗੰਮੀ ਸ਼ੁਕਰਾਨੇ ਵਿਚ

ਭਰ ਗਿਆ ਅਤੇ ਪਵਿੱਤਰ ਮੁਖਾਰਬਿੰਦ ਵਿਚੋਂ ਇਹ ਅਟੱਲ ਵਾਕ ਉਚਾਰੇ "ਵੱਡੇ ਪ੍ਰਤਾਪ ਵਾਲਾ, ਘਰ ਦਾ ਮਾਲਕ ਪ੍ਰਤਾਪ ਸਿੰਘ ਆਇਆ ਹੈ। ਇਸ ਦੀ ਛਤਰ ਛਾਇਆ ਹੇਠ ਸਾਧ ਸੰਗਤ ਨੂੰ ਬੜੇ ਸੁਖ ਹੋਣਗੇ।"

ਬਾਲਕ ਸਤਿਗੁਰਾਂ ਦਾ ਪਵਿੱਤਰ ਸਰੀਰ ਰੱਬ ਦੀ ਕਰਾਮਾਤੀ ਸ਼ਕਤੀ ਦਾ ਪ੍ਰਤੱਖ ਪ੍ਰਮਾਣ ਸੀ। ਜੱਚਵਾਂ ਲੰਮਾ ਕੱਦ, ਚੌੜਾ, ਡਲ੍ਹਕਦਾ ਤੇ ਨੂਰ ਝਰੰਦਾ ਮੱਥਾ, ਗੋਲ ਗਦਰੀਆਂ ਪਿਆਰੀਆਂ ਪਿਆਰੀਆਂ ਬਾਹਵਾਂ, ਤਿੱਖਾ ਨੱਕ, ਗੁਲਾਬੀ ਬੁੱਲ੍ਹੀਆਂ ਤੇ ਨਰਮ ਨਰਮ ਰੁਖ਼ਸਾਰੀਆਂ ਤੇ ਅਤਿ ਸੁੰਦਰ, ਮਖ਼ਮੂਰ ਤੇ ਅਮੀਰ ਤੱਕਣੀ ਵਾਲੇ ਕੰਵਲ ਨੈਣ, ਜਿਸ ਦੇ ਛੋਟੇ ਜਿਹੇ ਨੂਰਾਨੀ ਮੁਖੜੇ ਤੇ ਸਦਾ ਕੋਈ ਅਨੋਖੀ ਮੁਸਕਾਣ ਖੇਡਦੀ ਰਹਿੰਦੀ।

ਇਸ ਨੂਰੋਂ ਵਧ ਹੁਸੀਨ, ਰੱਬ ਰੂਪ ਬਾਲਕ ਦੇ ਬਚਪਨ ਦੇ ਚੋਜ ਵੀ ਵੱਖਰੇ ਤੇ ਨਿਰਾਲੇ ਹੀ ਸਨ। ਜੋ ਜੋ ਭੈਣੀ ਸਾਹਿਬ ਦੇ ਮੱਕੇ ਆ ਬਾਲ ਰੂਪ ਧਾਰ ਆਏ ਨਿਰੰਕਾਰ ਦੇ ਦੀਦਾਰ ਦੀ ਸਿਕ ਸਿਕਦਾ ਦਰ ਤੇ ਪੁੱਜ ਜਾਂਦਾ, ਉਸ ਦੀ ਪ੍ਰੇਮ ਰਸ ਗੁਧੀ ਆਤਮਾ ਉਸ ਅਰਸ਼ੀ ਚਿੱਤਰਕਾਰ ਦੀ ਚਿੱਤਰਕਲਾ ਦੇ ਅੰਤਮ ਸ਼ਾਹਕਾਰ ਦੇ ਉੱਜਲ ਦੀਦਾਰ ਕਰ ਅਸਚਰਜ ਹੁਲਾਰਿਆਂ ਵਿਚ ਝੂੰਮ ਉਠਦੀ, ਤੇ ਜਿਸ ਨੂੰ ਚਰਨ ਪਰਸਨ ਦਾ ਬਹਾਨਾ ਮਿਲ ਜਾਂਦਾ, ਉਸ ਦੇ ਮੱਥੇ ਦੀਆਂ ਰੇਖਾਵਾਂ ਬਦਲ ਜਾਂਦੀਆਂ। ਜੇ ਕਿਰਪਾਲ ਸਿੰਘ ਨਿਹੰਗ ਨੇ ਆ ਪਰਖ ਕੀਤੀ ਤਾਂ ਰੱਬ ਰੂਪ ਬਾਲਕ ਦੇ ਦਰਸ਼ਨ ਕਰ ਉਸ ਦੀ ਸੁਰਤੀ ਅਗੰਮੀ ਝੂਟੇ ਲੈਣ ਲੱਗੀ। ਰਸ ਸਵਾਦ ਮਾਣਦੀ ਜਿਹਬਾ ਗੂੰਗੀ ਹੋ ਗਈ ਅਤੇ ਧੰਨ ਧੰਨ ਕਰਦੀ ਰੰਗ ਵਿਚ ਰੰਗੀਚ ਕੇ ਹੀ ਮੁੜੀ।

ਬਾਲਕ ਰੂਪ ਸਤਿਗੁਰੂ ਜਦੋਂ ਰੀਝਾਂ ਦੇ ਪੰਘੂੜੇ ਵਿਚ ਹੂਟਦਾ ਹੋਵੇਗਾ ਤੇ ਜਦੋਂ ਮਾਤਾ ਜੀਵਨ ਕੌਰ, "ਧੰਨ ਸੋ ਜਨਨੀ ਜਿਨਿ ਗੁਰੂ ਜਨਿਆ ਮਾਏ", ਉਸ ਪੰਘੂੜੇ ਨੂੰ ਆਪਣੇ ਪਵਿੱਤਰ ਕਰ ਕਮਲਾਂ ਨਾਲ ਹੁਲਾਰਾ ਦੇਂਦੀ ਹੋਵੇਗੀ ਅਤੇ ਕਈ ਵਾਰੀ ਜਦੋਂ ਬਾਲਕ ਸਤਿਗੁਰੂ ਦੇ ਅੱਧ ਮੀਟੇ ਨੈਣਾਂ ਨਾਲ ਉਸ ਦੇ ਪਿਆਰ਼ ਵਿੰਨ੍ਹੇ ਨੈਣ ਮਿਲ ਜਾਂਦੇ ਹੋਣਗੇ ਤਾਂ ਜਦੋਂ ਮੇਰਾ ਮਾਲਕ ਕੋਈ ਅਨੋਖੀ ਜਿਹੀ ਮੁਸਕਾਨ ਸੁਟਦਾ ਹੋਵੇਗਾ ਤਾਂ ਮਾਤਾ ਜੀ ਕੀ, ਸਾਰੇ ਖੰਡ ਬ੍ਰਹਿਮੰਡ ਵਿਚ ਕੋਈ ਵਿਗਾਸ ਤੇ ਖੇੜਾ ਪਸਰ ਜਾਂਦਾ ਹੋਵੇਗਾ। ਕਿਹਾ ਜਾਂਦਾ ਹੈ ਕਿ ਇਕ ਵਾਰੀ ਮਾਤਾ ਜੀ ਨਿੱਕੇ ਰੱਬ ਨੂੰ ਪੰਘੂੜੇ ਵਿਚ ਲਿਟਾ ਆਪ ਲੰਗਰ ਵੱਲ ਜਲ ਗਰਮ ਕਰਨ ਲਈ ਚਲੇ ਗਏ, ਤਾਂ ਉਨ੍ਹਾਂ ਨੂੰ ਇੰਜ ਭਾਸਿਆ ਕਿ ਜਿਵੇਂ ਪੰਘੂੜਾ ਹੀ ਲੰਗਰ ਵਿਚ ਪੁੱਜ ਗਿਆ ਹੋਵੇ। ਮਾਤਾ ਜੀ ਵਿਸਮਾਦਤ ਹੋ ਵਾਪਸ ਮੁੜੇ ਤਾਂ ਕੀ ਵੇਖਣ ਕਿ ਪੰਘੂੜਾ ਤਾਂ ਆਪਣੀ ਥਾਂ ਤੇ ਹੀ ਸੀ ਅਤੇ ਬਾਲਕ ਸਤਿਗੁਰੂ ਨਿੱਕੀਆਂ ਨਿੱਕੀਆਂ ਪਵਿੱਤਰ ਬਾਹਵਾਂ ਹਿਲਾ ਹਿਲਾ ਕਿਲਕਾਰੀਆਂ ਮਾਰਦੇ ਖੇਡ ਰਹੇ ਸਨ। ਮਾਤਾ ਜੀ ਦੀ ਉਸ ਦਿਨ ਤੋਂ ਦਿਲੋਂ ਤਸੱਲੀ ਹੋ ਗਈ ਕਿ ਇਹ ਤਾਂ ਮਨੁੱਖਤਾ ਦੀ ਕਿਸਮਤ ਪਲਟਾਉਣ ਵਾਲਾ ਦੋ ਜਹਾਨ ਦਾ ਵਾਲੀ, ਧਰਤੀ ਤੇ ਆਇਆ ਹੈ। ਉਨ੍ਹਾਂ ਦੇ ਮਨ ਤੋਂ ਭਰਮ ਅਤੇ ਭੈ ਆਪਣੇ ਆਪ ਧੋਤੇ ਗਏ।

ਜਦੋਂ ਅਜੇ ਅੱਠ ਨੌਂ ਮਹੀਨਿਆਂ ਦੇ ਹੀ ਸਨ, ਤਾਂ ਰਿੜ੍ਹਨਾ ਸਿਖਿਆ। ਆਪਣੇ ਆਪ ਰਿੜ੍ਹਦੇ ਨੂੰ ਵੇਖ ਦੋ ਜਹਾਨ ਵਾਲੀ ਜੋਤ ਕੇ ਜਾਮੇ ਦੀਆਂ ਰੀਝਾਂ ਦੀ ਕਲੀ ਚਟਕਣ ਲਗਦੀ ਅਤੇ ਬਾਲਕ ਦੇ ਅਨੂਪਮ ਮੁਖੜੇ ਤੇ ਮਨੁੱਖਤਾ ਦੀ ਉਘੜੀ ਧੱਮੀ ਦਾ ਜਾਇਜ਼ਾ ਲੈ, ਮਨ ਕਿਸੇ ਅਸਚਰਜ ਵਿਸਮਾਦ ਵਿਚ ਨਿਰੰਕਾਰ ਨਾਲ ਜੁੜ ਜਾਂਦਾ। ਮਾਤਾ ਜੀ ਦੀਆਂ ਨਜ਼ਰਾਂ ਤਾਂ ਇਕ ਪਲ ਵੀ ਬਾਲਕ ਨੂੰ ਉਹਲੇ ਨਾ ਕਰਦੀਆਂ। ਜਿਧਰ ਜਾਂਦੇ ਪਿਛੇ ਪਿਛੇ ਇਹ ਪਿਆਰ ਨਾਲ ਅਲਸਾਈਆਂ ਨਿਰੰਤਰ ਇਕ-ਟਕ ਨਿਹਾਰਦੀਆਂ ਹੀ ਰਹਿੰਦੀਆਂ। ਇਸੇ ਤਰ੍ਹਾਂ ਜਦੋਂ ਬਾਲਕ ਸਤਿਗੁਰੂ ਨੇ ਹੰਭਲਾ ਮਾਰ, ਮਾਤਾ ਜੀ ਦੀ ਉਂਗਲੀ ਫੜ ਤੁਰਨਾ ਸਿਖਿਆ ਹੋਵੇਗਾ, ਤਾਂ ਸਾਰਾ ਸੰਸਾਰ ਸਦਕੇ ਤੇ ਵਾਰਨੇ ਜਾਂਦਾ, ਚਰਨ ਧੂੜ ਮੱਥੇ ਲਾਉਂਦਾ, ਦੀਦੇ ਠਾਰਦਾ

ਅਤੇ ਅਗੰਮੀ ਠੰਢ ਪਰਾਪਤ ਕਰਦਾ ਹੋਵੇਗਾ । ਜਦੋਂ ਅਜੇ ਦੋ ਬਹਾਰਾਂ ਹੀ ਵੇਖੀਆਂ ਹੋਣਗੀਆਂ, ਨਿੱਕੀਆਂ ਨਿੱਕੀਆਂ ਗੋਪ-ਗੋਪੀਆਂ ਦੀਆਂ ਸਾਥੀ ਰੂਹਾਂ, ਜਿਨ੍ਹਾਂ ਨੂੰ ਉਹ ਅਰਸ਼ ਕੁਰਸ਼ ਦਾ ਮਾਲਕ ਆਪਣੇ ਵਾਅਦੇ ਅਨੁਸਾਰ ਮਾਤ ਲੋਕ ਤੇ ਨਾਲ ਲਿਆਇਆ ਸੀ, ਉਸ ਨਾਲ ਖੇਡਣ ਤੇ ਉਸ ਦੇ ਦੀਦਾਰ ਕਰਨ ਬਹਾਨੇ ਆ ਜੁੜਦੀਆਂ ਹੋਣਗੀਆਂ । ਆਪਣੇ ਸਾਥੀਆਂ ਵਿਚਾਲੇ ਚੌਧਵੀਂ ਦੇ ਚੰਨ ਵਾਂਗੂੰ ਸੋਭਦਾ ਨਿੱਕਾ ਨਿਰੰਕਾਰ ਰੱਬੀ ਦਰਬਾਰ, ਮਾਤ ਲੋਕ ਤੇ ਲਾ ਬਹਿੰਦਾ ਹੋਵੇਗਾ । ਜਦੋਂ ਹਜ਼ੂਰ ਵਾਈ ਸਾਲਾਂ ਦੇ ਹੋਏ ਤਾਂ ਇਸ ਯੂਸਫ ਸਾਨੀ ਦੇ ਹੁਸੀਨ ਤੇ ਨੂਰਾਨੀ ਮੁਖੜੇ ਤੋਂ ਭੋਲੀ ਅੱਥੀ ਚੇਚਕ ਨੇ ਆ ਬਸੇਰਾ ਮੰਗਿਆ । ਇੱਛਾ ਪੂਰਕ ਸਰਬ ਸੁਖ ਦਾਤੇ ਹਰੀ ਨੇ ਉਸ ਦਾ ਦਿਲ ਨਹੀਂ ਤੋੜਿਆ, ਸਗੋਂ ਆਪਣੇ ਮੁਖ ਮੰਡਲ ਤੇ ਲੈ ਉਸ ਨੂੰ ਜੀਅ ਦਾਨ ਦਿੱਤਾ । ਇਕ ਮਹੀਨਾ ਤੇ ਪੰਜੀ ਦਿਨ ਪਵਿੱਤਰ ਨੈਣ ਮੁੰਦੇ ਰਹੇ । ਮਾਤਾ ਜੀ ਦੁਵਾਲੇ ਵਾਰਨੇ ਫੇਰਨੇ ਲੈਂਦੇ ਸਿਕਾਂ ਸਿਕਦੇ ਤੇ ਅਰਦਾਸਾਂ ਕਰਦੇ ਫਿਰਦੇ, ਪਰ ਅੰਦਰੋਂ ਇਕ ਅਜ਼ੀਮ ਸ਼ੁਕਰਾਨੇ ਵਿਚ ਮਨ ਅਡੋਲ ਸੀ । ਸਕੇਸ਼ ਇਸ਼ਨਾਨ ਕਰ ਰੱਬੀ ਬਾਲਕ ਨੂੰ ਝੋਲੀ ਵਿਚ ਲਿਟਾ ਲੈਂਦੇ । ਰੱਖ ਆਦਿ ਕਰਨ ਦੇ ਵਹਿਮਾਂ ਭਰਮਾਂ ਨੂੰ ਬਾਲਕ ਸਤਿਗੁਰੂ ਦੀ ਅਪਾਰ ਕਿਰਪਾ ਨੇ ਪਹਿਲਾਂ ਸਮੇਟ ਲਿਆ ਹੋਇਆ ਸੀ । ਹਜ਼ੂਰ ਦੇ ਖਿਡਾਵੇ ਸ੍ਰੀ ਵਜ਼ੀਰ ਸਿੰਘ ਪੰਡੋਰੀ ਵਾਲੇ ਦੀ ਆਤਮਾ ਇਸ ਨੂਰਾਨੀ ਜੋਤ ਦੁਆਲੇ ਸਦਾ ਪਤੰਗਿਆਂ ਵਾਂਗ ਝੁਮਰ ਪਾਉਂਦੀ ਤੇ ਨੱਚਦੀ ਰਹਿੰਦੀ ।

ਜਦੋਂ ਤਿੰਨ ਬਹਾਰਾਂ ਲੰਘ ਗਈਆਂ ਤਾਂ ਰੱਬੀ ਜਲਾਲ ਨਾਲ ਨੂਰੋ ਨੂਰ ਰੱਬ ਰੂਪ ਬਾਲਕ ਆਪਣੇ ਹਾਣੀਆਂ ਨਾਲ ਖੇਡਦਾ ਨਾ ਥਕਦਾ । ਖਿਦੋ ਖੂੰਡੀ ਖੇਡਦੇ ਦੇਵਾ ਸਿੰਘ ਅਤੇ ਬ੍ਰਾਹਮਣ ਸੁਤ ਬਖਸ਼ੀ ਨਾਲ ਤਾਂ ਜਿਵੇਂ ਕੋਈ ਅਰਸ਼ੀ ਪਿਆਰ ਪੈ ਗਿਆ ਹੋਵੇ । ਉਹ ਵੀ ਇਸ ਰੱਬੀ ਮਿੱਤਰ ਦੇ ਨਿਤ ਦੀਦਾਰ ਕਰਨ, ਬੇਬਸ ਹੋ ਖਿੱਚੇ ਤੁਰੇ ਆਉਂਦੇ ।

ਇਸ ਮਾਤ ਲੋਕ ਤੇ ਚਾਰ ਬਹਾਰਾਂ ਗੁਜ਼ਾਰ ਲੈਣ ਤੇ ਤਾਂ ਨਿਧੜਕ ਹੋ ਬਾਹਰ ਨਿਕਲ ਤੁਰਦੇ ਅਤੇ ਇਸ ਧਰਤੀ ਦੇ ਭਾਗਾਂ ਵਾਲੇ ਕਣ ਕਣ ਨੂੰ ਪਵਿੱਤਰ ਚਰਨਾਂ ਦੀ ਛੋਹ ਬਖਸ਼ਦੇ ਫਿਰਦੇ । ਕਹਿੰਦੇ ਹਨ ਕਿ ਇਸ ਗਊਪਾਲ ਨੂੰ ਛੋਟੀ ਉਮਰ ਤੋਂ ਹੀ ਆਪਣੀਆਂ ਪਿਆਰੀਆਂ ਗਊਆਂ ਨਾਲ ਅਥਾਹ ਪਿਆਰ ਸੀ ਤੇ ਇਹ ਪਿਆਰ ਰੂਪ ਕ੍ਰਿਸ਼ਨ ਘਨੱਈਆ ਰਾਤ ਨੂੰ ਮਾਲ ਵਾਲੇ ਤਬੇਲੇ ਵਿਚ ਬਾਬੇ ਸੰਤ ਸਿੰਘ ਅਤੇ ਵੀਰ ਸਿੰਘ ਭੂਏ ਵਾਲੀਏ ਦੇ ਵਿਚਕਾਰ ਜਾ ਬਿਰਾਜਦਾ ।

ਪਰ ਨਿਰਾਲੇ ਚੋਜਾਂ ਵਾਲੇ ਚੋਜੀ ਬਾਲਕ ਨੂੰ ਆਪਣੀ ਅਪਾਰ ਸ਼ਕਤੀ ਦਾ ਪੂਰਾ ਪੂਰਾ ਅਹਿਸਾਸ ਸੀ । ਛੋਟਿਆਂ ਹੁੰਦਿਆਂ ਹੀ ਉੱਦਮ, ਉਤਸ਼ਾਹ ਤੇ ਉਮਾਹ ਇਨ੍ਹਾਂ ਫੁਰਤੀਲੇ ਅੰਗਾਂ ਵਿਚ ਵਿਦਮਾਨ ਰਹਿੰਦਾ । ਆਲਸ ਤਾਂ ਇਸ ਧਰਤੀ ਤੋਂ ਖੰਭ ਲਾ ਕੇ ਉੱਡ ਚੁੱਕਾ ਸੀ । ਇਤਨੀ ਛੋਟੀ ਉਮਰ ਵਿਚ ਹੀ ਬਾਬੇ ਸੰਤ ਸਿੰਘ ਨੂੰ ਕਹਿੰਦੇ ਕਿ "ਮੈਨੂੰ ਤੜਕੇ ਉਠਾ ਕੇ ਮੇਰੇ ਉਤੇ ਦੋ ਗੜਵੇ ਜਲ ਪਾਣ ਦੀ ਢਿਲ ਨਾ ਕਰਿਆ ਕਰੋ ।" ਇਸ਼ਨਾਨ ਕਰ, ਰੱਬ ਰੂਪ ਬਾਲਕ ਆਪਣੇ ਗੁਰੂ ਰੂਪ ਪਿਤਾ ਦੀ ਹਜ਼ੂਰੀ ਵਿਚ, ਆਸਾ ਦੀ ਵਾਰ ਵਿਚ ਬੈਠ ਨਿਰੰਕਾਰ ਨਾਲ ਜੁੜ ਨਿਰੰਕਾਰ ਰੂਪ ਹੋ ਜਾਂਦਾ ।

ਏਨ੍ਹੀਂ ਦਿਨੀਂ ਮਾਤਾ ਜੀ ਦੀਆਂ ਰੀਝਾਂ ਨੇ ਵੀ ਇਕ ਭਰਵੀਂ ਅੰਗੜਾਈ ਲਈ ਤੇ ਮਾਤਾ ਜੀ ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਸਨਿਮਰ ਬਿਨੈ ਕਰ ਹੀ ਬੈਠੇ ਕਿ ਬੱਚੇ ਨੂੰ ਪੜ੍ਹਨੇ ਪਾਈਏ । ਪਰ ਦਇਆ ਮੂਰਤ ਸਤਿਗੁਰੂ ਨੇ ਬਚਨ ਕੀਤਾ ਕਿ "ਪ੍ਰਤਾਪ ਸਿੰਘ ਤਾਂ ਸਾਰੇ ਇਲਮ ਪੜ੍ਹ ਕੇ ਆਇਆ ਹੈ, ਪਰ ਜਿਵੇਂ ਤੁਹਾਡੀ ਰਜ਼ਾ, ਮਰਯਾਦਾ ਪੂਰੀ ਕਰ ਲਵੋ ।"

ਬਾਲਕ ਸਤਿਗੁਰੂ ਸਕੂਲ ਨੂੰ ਭਾਗ ਲਾਉਣ ਨਿਕਲੇ । ਪਰ ਸਕੂਲ ਦਿਆਂ ਬੱਚਿਆਂ ਨੇ ਜਦੋਂ ਬਾਲਚ

ਢੱਸ ਅੰਬਾਂ ਦਿਆਂ ਰੁੱਖਾਂ ਵੱਲ ਨੱਠ ਉੱਠਣਾ, ਤਾਂ ਇਸ ਨਿੱਕੇ ਨਿਰੰਕਾਰ ਨੇ ਸਮਾਧੀ ਲਾ ਆਪਣੇ ਸਵੈ-ਸਰੂਪ ਵਿਚ ਇਸਥਿਤ ਹੋ ਬਹਿਣਾ। ਉਨ੍ਹਾਂ ਦੂਨੀਆਂ ਦੇ ਅੰਬ ਚੂਸਣੇ ਤੇ ਹਜ਼ੂਰ ਨੇ ਅਰਸ਼ਾਂ ਤੋਂ ਰਸ ਸਰੂਰ ਤੇ ਖੇੜੇ ਨੂੰ ਉਤਾਰਨਾ ਤੇ ਜਦੋਂ ਨਿੱਕੇ ਜਹੇ ਸਤਿਗੁਰੂ ਨੇ ਗਲ ਵਿਚ ਰੁਮਾਲ ਪਾ ਕੇ ਅਰਦਾਸ ਵਿਚ ਖੜੇ ਹੋਣਾ ਤਾਂ ਸਾਰੇ ਬ੍ਰਹਿਮੰਡ ਦੇ ਦਿਲਾਂ ਦੀਆਂ ਬੁੱਲ੍ਹੀਆਂ ਸਰਬਤ ਦੇ ਭਲੇ ਦੀ ਯਾਚਨਾ ਕਰਦੀਆਂ ਦਿਸ ਆਉਣੀਆਂ। ਮਿੱਤਰਾਂ ਨੂੰ ਖਾਣ ਪੀਣ ਦੀਆਂ ਵਸਤਾਂ ਤੇ ਬਦਾਮਾਂ ਦੀਆਂ ਝੋਲੀਆਂ ਹੀ ਤਾਂ ਭਰ ਦੇਣੀਆਂ।

ਵਿਆਸ ਦੀ ਯੂਨੀਵਰਸਿਟੀ ਦੇ ਸਕਾਲਰ, ਰੱਬੀ ਗਿਆਨ ਪ੍ਰਾਪਤ ਬਾਲਕ ਰੂਪ ਬ੍ਰਹਮ ਗਿਆਨੀ ਨੇ ਜਦੋਂ ਦੁਨਿਆਵੀ ਗਿਆਨ ਦੀ ਮਰਯਾਦਾ ਪੂਰੀ ਕਰਨ ਲਈ ਇਸ ਵੱਲ ਨਿਗਾਹ ਫੇਰੀ, ਤਾਂ ਅਜ਼ਲਾਂ ਦਾ ਗਿਆਨ, ਆਪਣਾ ਹਿਰਦਾ ਵਿਛਾ, ਜੀਅ ਦਾਨ ਮੰਗਣ ਲਗ ਪਿਆ। ਮਰਯਾਦਾ ਅਨੁਸਾਰ ਸੰਤ ਧਿਆਨ ਸਿੰਘ ਜੀ ਕਾਦਰਾ ਬਾਦ ਵਾਲਿਆਂ ਦੀ ਦੇਖ ਰੇਖ ਵਿਚ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਪੜ੍ਹੇ ਅਤੇ ਪੰਥ ਦੇ ਪ੍ਰਸਿੱਧ ਵਿਦਵਾਨ ਪੰਡਤ ਬਸੰਤ ਸਿੰਘ ਜੀ ਤੋਂ ਲਘੂ ਸਿਧਾਂਤ ਕੌਮਦੀ, ਪੰਚਤੰਤਰ, ਹਿਤੋਪਦੇਸ਼, ਪਰਬੋਧ ਚੰਦਰ ਨਾਟਕ, ਆਦਿ ਦਾ ਗਿਆਨ ਪ੍ਰਾਪਤ ਕਰ ਲਿਆ। ਜਿਥੇ ਗੁਰਮੁਖੀ ਦਾ ਗਿਆਨ ਬਾਣੀ ਪੜ੍ਹਨ ਲਈ ਪ੍ਰਾਪਤ ਕੀਤਾ, ਉਰਦੂ ਭਾਸ਼ਾ ਦਾ ਅੱਖਰ ਗਿਆਨ ਅਖ਼ਬਾਰ ਪੜ੍ਹਨ ਲਈ ਅਤੇ ਅੰਗਰੇਜ਼ੀ ਦਾ ਗਿਆਨ ਘੋੜਿਆਂ ਨਾਲ ਸਬੰਧਤ ਲਿਟਰੇਚਰ ਨੂੰ ਵਾਚਣ ਹਿਤ ਪ੍ਰਾਪਤ ਕੀਤਾ, ਉਥੇ ਹਿੰਦੀ ਦਾ ਗਿਆਨ ਬੜੇ ਚਾਉ ਨਾਲ ਪੌਰਾਣਕ ਭਾਰਤੀ ਇਤਿਹਾਸ ਘੋਖਣ ਲਈ ਪ੍ਰਾਪਤ ਕੀਤਾ। ਹਿਸਾਬ ਕਰਨਾ ਤਾਂ ਕੋਈ ਇਸ ਅਜ਼ਲੋਂ ਵਰੋਸਾਏ ਹਿਸਾਬੀ ਤੋਂ ਸਿਖੇ।

ਆਪ ਜੀ ਦੀ ਯਾਦ ਸ਼ਕਤੀ ਵੀ ਤਾਂ ਕਮਾਲ ਦੀ ਸੀ। ਇਕ ਵਾਰੀ ਬਚਨ ਕਰਦਿਆਂ, ਆਪਣੇ ਪਵਿੱਤਰ ਮੁਖਾਰਬਿੰਦ ਤੋਂ ਇਹ ਫ਼ਰਮਾਇਆ ਸੀ ਕਿ "ਮੇਰੀ ਯਾਦਦਾਸ਼ਤ ਏਨੀ ਤੇਜ਼ ਸੀ ਕਿ ਸਤਿਗੁਰੂ ਹਰੀ ਸਿੰਘ ਜੀ ਦੇ ਦੌਰੇ ਨਾਲ ਫਿਰਦਿਆਂ ਹੀ ਮੈਂ ਪੰਡਤ ਬਸੰਤ ਸਿੰਘ ਜੀ ਤੋਂ ਥੋੜਾਂ ਦਿਨਾਂ ਵਿਚ 'ਪੰਚ ਸੰਧੀ' ਪਾਣਿਨੀ ਵਿਆਕਰਨ ਦਾ ਇਕ ਹਿੱਸਾ ਯਾਦ ਕਰ ਲਿਆ ਸੀ। ਤੇ ਅੱਜ ਤੋਂ ਚਾਲ੍ਹੀ ਸਾਲ ਪਹਿਲੋਂ ਦੀਆਂ ਸਾਰੀਆਂ ਘਟਨਾਵਾਂ ਫ਼ਿਲਮ ਦੀ ਤਰ੍ਹਾਂ ਮੇਰੀਆਂ ਅੱਖਾਂ ਅਗੇ ਉਸੇ ਤਰ੍ਹਾਂ ਘੁੰਮ ਰਹੀਆਂ ਹਨ।" ਆਪ ਜੀ ਨੂੰ ਇਥੋਂ ਤਕ ਯਾਦ ਸੀ ਕਿ ਜਦੋਂ ਉਹ 7 ਮਹੀਨਿਆਂ ਦੇ ਸਨ ਤਾਂ ਉਨ੍ਹਾਂ ਦੇ ਨਾਨਾ ਜੀ ਦੇ ਅਕਾਲ ਚਲਾਣਾ ਕਰਨ ਤੇ ਉਨ੍ਹਾਂ ਤੇ ਚਿੱਟੀ ਚਾਦਰ ਪਾਈ ਗਈ ਸੀ। ਸਤਿਗੁਰੂ ਹਰੀ ਸਿੰਘ ਜੀ ਨਾਲ ਕੀਤੇ ਦੌਰਿਆਂ ਦੇ ਵਾਕਿਆਤ ਤਾਂ ਆਪ ਜੀ ਇੰਨ ਬਿੰਨ ਤਾਰੀਖ਼, ਮਹੀਨੇ ਵਕਤ ਅਨੁਸਾਰ ਸੁਣਾ ਦੇਂਦੇ ਸਨ।

ਹੁਣ ਗੁਰਮਤਿ ਸੰਗੀਤ ਨੂੰ ਜੀਅਦਾਨ ਮਿਲਣ ਦੀ ਵਾਰੀ ਸੀ। ਭਾਈ ਮਸਤਾਨ ਸਿੰਘ ਜੀ ਅਤੇ ਭਾਈ ਕਾਲੂ ਜੀ ਤੋਂ ਤਾਊਸ ਵਜਾਉਣਾ ਸਿਖਿਆ। ਦਿਲਰੁਬਾ, ਵੀਨਾ ਤੇ ਸਿਤਾਰ ਪਵਿੱਤਰ ਕਰ ਕਮਲਾਂ ਦੀ ਛੋਹ ਪਾ ਜਦੋਂ ਸੁਰ-ਬੱਧ ਹੁੰਦੀਆਂ, ਤਾਂ ਨਸ਼ਿਆਈ-ਕੁਦਰਤ ਮੋਨ ਹੋ ਜਾਂਦੀ। ਹਰ ਚੇਤੰਨ ਪਦਾਰਥ ਜਿੱਥੇ ਹੁੰਦਾ ਉਥੇ ਹੀ ਰੁਕ ਜਾਂਦਾ ਤੇ ਇਲਾਹੀ ਇਲਹਾਮ ਨੂੰ ਪ੍ਰਾਪਤ ਕਰਨ ਹਿਤ ਹਿਰਦੇ ਰੂਪੀ ਕੰਵਲ ਮੂੰਹ ਖੋਲ੍ਹ ਟਹਿਕ ਪੈਂਦੇ।

ਓਦੋਂ ਹਜ਼ੂਰ ਇਸ ਜੀਵਨ ਦੀ ਅੱਠਵੀਂ ਪੌੜੀ ਉਲਾਂਘ ਰਹੇ ਸਨ ਜਦੋਂ ਪਰਮ ਪਾਵਨ ਰਾਮਸਰ ਦੀ ਕਾਰ ਸੇਵਾ ਹੋ ਰਹੀ ਸੀ। ਬਾਲਕ ਸਤਿਗੁਰੂ ਨੇ ਨਿੱਕੇ ਨਿੱਕੇ ਕੋਮਲ ਹੱਥਾਂ ਨਾਲ ਸੇਵਾ ਕਰ ਕੇ ਉਸ ਨੂੰ ਅਰਸ਼ੀ ਪਵਿੱਤਰਤਾ ਤੇ ਦੁਖ ਭੰਜਣੀ ਸ਼ਕਤੀ ਪ੍ਰਦਾਨ ਕੀਤੀ।

ਹੁਣ ਤਾਂ ਨਿਤ ਕਰਮ ਹੀ ਹੋ ਗਿਆ ਕਿ ਦੋ ਵਜੇ ਸੁਖ ਸੇਜਾ ਦਾ ਤਿਆਗ ਕਰ ਦੇਣਾ, ਅਰਸ਼ੀ ਮਾਨ ਸਰੋਵਰ, ਰਾਮਸਰ ਵਿਚ ਦੂਜੇ ਹੰਸਾਂ ਸਹਿਤ ਖਲੋ ਕੇ ਇਸ਼ਨਾਨ ਕਰਨਾ ਤੇ ਨਾਲ ਦੇ ਨਾਲ ਪੰਜ

ਪਾਠ ਕਰਨੇ ਅਤੇ ਬਾਹਰ ਨਿਕਲ ਨਾਲ ਦੇ ਹੰਸਾਂ ਨੂੰ ਕੜਾਹ ਪ੍ਰਸ਼ਾਦ ਦੀ ਦਾਤ ਬਖ਼ਸ਼ਣੀ। ਫਿਰ ਚਾਰ ਵਜੇ ਆਸਾ ਦੀ ਵਾਰ ਵਿਚ ਆਸਨ ਵਿਛਾ ਨਾਮ ਬਾਣੀ ਦੀ ਓੜ੍ਹਨੀ ਓੜ੍ਹ ਸੂਰਜ ਦੀ ਟਿੱਕੀ ਉਦੇ ਹੋਣ ਤਕ ਨਿਤਨੇਮ ਵਿਚ ਇਕ-ਚਿਤ ਰਸ .ਮਗਨ ਰਹਿਣਾ। ਨਾਮ ਖ਼ੁਮਾਰੀ ਨਾਲ ਭੱਖਦੇ ਮੁੱਖੜੇ ਦਾ ਜਾਹੋ ਜਲਾਲ ਵੇਖਿਆਂ ਹੀ ਬਣਦਾ ਤੇ ਕਮਲ ਨੇਤਰਾਂ ਵਿਚੋਂ ਬਖ਼ਸ਼ਸ਼ਾਂ ਦੇ ਖ਼ਜ਼ਾਨੇ ਲੁਟਾਏ ਜਾਂਦੇ। ਆਪ ਜੀ ਆਪ ਬਾਣੀ ਏਨੀ ਸ਼ੁੱਧ ਤੇ ਪਾਠ ਏਨਾ ਸੁਰੀਲਾ ਕਰਦੇ ਕਿ ਸੁਣਨ ਵਾਲੇ ਦਾ ਮਨ ਚਕੋਰ ਆਨੰਦਤ ਹੋ ਉਠਦਾ ਤੇ ਇਲਾਹੀ ਰੰਗ ਵਿਚ ਰੰਗਿਆ ਜਾਂਦਾ। ਆਪ ਜੀ ਨੇ ਇਸ ਮਾਤ ਲੋਕ ਤੇ ਅਜੇ ਉਦੋਂ ਪੂਰੀਆਂ ਨੌਂ ਬਹਾਰਾਂ ਹੀ ਮਾਣੀਆਂ ਸਨ ਜਦੋਂ ਆਪ ਜੀ ਨੇ ਵੇਖਿਆ ਕਿ ਸੰਤ ਲਛਮਣ ਸਿੰਘ ਜਟਾਨੇ ਵਾਲੇ ਇਕੱਲੇ ਹੀ ਅੱਠਾਂ ਪਹਿਰਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਸੰਪੂਰਨ ਕਰ ਲੈਂਦੇ ਹਨ। ਆਪ ਜੀ ਦੇ ਮਨ ਵਿਚ ਵੀ ਇਸ ਇੱਛਾ ਨੇ ਪੂਰੇ ਜੋਬਨ ਤੇ ਪਰਵੇਸ਼ ਕੀਤਾ ਤੇ ਆਪ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਇਕੱਲੇ ਹੀ ਭੋਗ ਪਾਉਣ ਦੇ ਖ਼ਿਆਲ ਨਾਲ ਪਾਠ ਕਰਨ ਬੈਠ ਗਏ, ਪਰ ਰਹਿਮਾਂ ਦੇ ਸਾਈਂ, ਜੋਤ ਕੇ ਜਾਮੇਂ ਦੀ ਇਲਾਹੀ ਬਿਰਤੀ ਇਸ ਗੱਲ ਤੋਂ ਸੁਚੇਤ ਸੀ ਕਿ ਇੰਨੀ ਤੇਜ਼ੀ ਨਾਲ ਪਾਠ ਕੀਤਿਆਂ ਲਗ ਮਾਤਰ ਦਾ ਫ਼ਰਕ ਰਹਿ ਜਾਣਾ ਸੁਭਾਵਕ ਹੈ। ਪਾਠ ਅਸ਼ੁੱਧ ਪੜ੍ਹਿਆ ਜਾਵੇ ਇਹ ਗੱਲ ਤਾਂ ਕਿਸੇ ਵੀ ਗੁਰੂ ਸਾਹਿਬ ਨੂੰ ਕਦੇ ਵੀ ਪਰਵਾਨ ਨਹੀਂ ਹੋਈ। ਇਹ ਜਾਣਦੇ ਹੋਏ ਵੀ ਕਿ ਇਹ ਮਹਾਂ ਨੂਰ ਦੀ ਵੱਥ ਲੈ ਕੇ ਆਇਆ ਬਾਲਕ ਅਸ਼ੁੱਧ ਪਾਠ ਨਹੀਂ ਕਰ ਸਕਦਾ, ਫਿਰ ਵੀ ਸਮੇਂ ਦੇ ਮਾਲਕ ਨੇ ਭੁੱਲ ਹੋ ਸਕਣ ਦੀ ਸੰਭਾਵਨਾ ਦੇ ਤੌਖਲੇ ਤੋਂ ਸੁਚੇਤ ਰਹਿ ਆਪ ਜੀ ਨੂੰ ਪਾਠ ਕਰਨ ਤੋਂ ਵਰਜ ਦਿੱਤਾ।

ਇਕ ਬਹਾਰ ਹੋਰ ਲੰਘ ਗਈ ਤਾਂ ਨਿਤਨੇਮ ਉਪਰੰਤ ਮਿੱਤਰਾਂ ਦੀ ਟੋਲੀ ਸਦਾ ਨਹਿਰ ਕੰਢੇ ਵਾਲੇ ਡੇਰੇ ਦੇ ਅਰਸ਼ੀ ਅਖਾੜੇ ਵਿਚ ਆ ਜੁੜਦੀ। ਨਾਮ ਜਪਣ ਨਾਲੋਂ ਵੀ ਨਰੋਏ ਸਰੀਰ ਦੀ ਹੋਂਦ ਨੂੰ ਵਧ ਅਹਿਮੀਅਤ ਦਿੱਤੀ ਜਾਂਦੀ ਅਤੇ ਬਾਲਕ ਰੂਪ ਸਤਿਗੁਰੂ ਫ਼ਰਮਾਉਂਦੇ ਕਿ "ਦੇਹ ਦੇ ਨਰੋਏ ਹੋਇਆਂ ਬਾਝੋਂ ਨਾ ਆਪਣਾ ਕੋਈ ਧਰਮ ਕਰਮ ਪੂਰਾ ਹੋ ਸਕਦਾ ਹੈ, ਤੇ ਨਾ ਹੋਰ ਲੋੜਵੰਦ ਦੀ ਸੇਵਾ ਤੇ ਗਰੀਬ ਦੀ ਮਦਦ ਹੋ ਸਕਦੀ ਹੈ।" ਸੱਚ ਮੁੱਚ ਪਵਿਤਰ ਸਰੀਰ ਤੇ ਮਾਲਸ਼ ਕਰ ਕਿਸੇ ਦੂਜੇ ਮਿੱਤਰ ਨਾਲ ਘੁਲਦੇ ਹੋਏ ਅਖਾੜੇ ਵਿਚ ਜਦੋਂ ਉਸ ਨੂੰ ਕਦੇ ਸੀਨੇ ਨਾਲ ਲਾਉਂਦੇ ਹੋਣਗੇ, ਤਾਂ ਅਗਲੇ ਦਾ ਸਾਰਾ ਜੁੱਸਾ ਪਾਰਸ ਦੀ ਛੋਹ ਪ੍ਰਾਪਤ ਕਰ ਕੁੰਦਨ ਹੋ ਜਾਂਦਾ ਹੋਵੇਗਾ। ਉਸ ਦੇ ਅੰਦਰ ਕਿਸੇ ਅਗੰਮੀ ਉੱਦਮ ਤੇ ਬਾਹੂਬਲ ਦਾ ਸੰਚਾਰ ਹੋ ਉੱਠਦਾ ਹੋਵੇਗਾ। ਉਹ ਦੇਹੀ ਵੀ ਰੰਗ ਰਤੜੀ ਹੋ ਨਿਖਰਦੀ ਹੋਵੇਗੀ। ਭਾਗਾਂ ਵਾਲੀਆਂ ਹਨ ਉਹ ਰੂਹਾਂ, ਜੋ ਬਾਲਕ ਰੂਪ ਸਤਿਗੁਰੂ ਨਾਲ ਇਸ ਤਰ੍ਹਾਂ ਜੁੜ ਕੇ ਜੀਵੀਆਂ ਤੇ ਦੁਨੀਆਂ ਵਿਚ ਉਸ ਦੀ ਛਤਰ ਛਾਇਆ ਦੇ ਬੈਕੁੰਠ ਦਾ ਸੁਖ ਮਾਣਦੀਆਂ ਰਹੀਆਂ ਹਨ। ਜੇ ਕਿਤੇ ਕੁਸ਼ਤੀ ਲੜ ਰਹੇ ਹਨ, ਤਾਂ ਦੂਜੇ ਪਲ ਪਵਿੱਤਰ ਕਰ ਕਮਲਾਂ ਵਿਚ ਗਤਕਾ ਸੋਭ ਰਿਹਾ ਹੈ। ਘੋੜ ਸਵਾਰੀ ਦਾ ਤਾਂ ਅਰਸ਼ਾਂ ਦਾ ਵਾਲੀ ਬੇਹੱਦ ਸ਼ੌਕੀਨ ਸੀ। ਇਸ ਉਮਰੇ ਹੀ ਜਦੋਂ ਪਲਾਕੀ ਮਾਰ ਘੋੜੇ ਤੇ ਸਵਾਰ ਹੁੰਦੇ ਤਾਂ ਘੋੜੇ ਦੀ ਆਤਮਾ ਆਪਣੇ ਵੱਡਿਆਂ ਭਾਗਾਂ ਤੇ ਮਾਣ ਕਰਦੀ ਹਵਾ ਨਾਲ ਗੱਲਾਂ ਕਰਦੀ ਦਿਸ ਆਉਂਦੀ! ਜੇ ਕਿਤੇ ਨੇਜ਼ੇਬਾਜ਼ੀ ਦੀ ਜਾਚ ਸਿੱਖੀ ਜਾ ਰਹੀ ਹੈ ਤਾਂ ਕਿਤੇ ਇਕ-ਸਾਹੇ ਹੀ ਸਰਹੰਦ ਦੀ ਨਹਿਰ ਦੇ ਪਾਣੀ ਦੀ ਹਿੱਕ ਨੂੰ ਚੀਰ ਸਿਧਿਆਂ ਪਾਰ ਜਾਇਆ ਜਾ ਰਿਹਾ ਹੈ ਅਤੇ ਨਹਿਰ ਦੇ ਵੱਗਦੇ ਪਾਣੀ ਨੂੰ ਚੇਤੰਨ ਕੀਤਾ ਜਾ ਰਿਹਾ ਹੈ।

ਹੁਣ ਤਾਂ ਮੱਥੇ ਦਾ ਤੇਜ ਤੇ ਜਾਹੋ ਜਲਾਲ ਵੇਖਿਆਂ ਹੀ ਬਣਦਾ। ਬਚਪਨ ਦੀਆਂ ਪੌੜੀਆਂ ਉਲਾਂਘ ਚੁੱਕੇ ਸ਼ਹਿਨਸ਼ਾਹ ਨੂੰ ਜਵਾਨੀ ਵਾਜਾਂ ਮਾਰ ਰਹੀ ਸੀ। ਇਕ ਪਾਸੇ ਸਰੀਰ ਨੂੰ ਨਰੋਇਆ ਰੱਖਣ ਲਈ

ਕਸਰਤ ਤੇ ਦੂਜੇ ਪਾਸੇ ਆਤਮਕ ਤੌਰ ਤੇ ਬਲਵਾਨ ਹੋਣ ਦੀ ਲਾਲਸਾ ਨਾਲ ਸਦਾ ਸੱਚ ਸਰੂਪ ਨਿਰੰਕਾਰ ਨਾਲ ਜੁੜੇ ਰਹਿਣਾ। ਜਵਾਨੀ ਵਲ ਜਾਂਦੇ ਰਾਹ ਦੀਆਂ ਪੰਜ ਮੰਜ਼ਲਾਂ ਤਾਂ ਹਜ਼ੂਰ ਨੇ ਲਾਡਾਂ, ਚਾਵਾਂ ਤੇ ਮਲ੍ਹਾਰਾਂ ਦੀ ਛਾਂ ਵਿਚ ਗੁਜ਼ਾਰੀਆਂ। ਮਾਤਾ ਪਿਤਾ ਦੀਆਂ ਅੱਖਾਂ ਦੀ ਲੋਅ ਨੂੰ ਭਰਾਵਾਂ ਨੇ ਵੀ ਰੱਜਵਾਂ ਪਿਆਰ ਤੇ ਸਤਿਕਾਰ ਦਿੱਤਾ ਤੇ ਛਾਂ ਵਾਂਗ ਸਦਾ ਨਾਲ ਨਾਲ ਹੀ ਰਹੇ। ਕਰੁਣਾ, ਦਇਆ ਤੇ ਉਦਾਰਤਾ ਕਦੀ ਸਾਥ ਨਾ ਛੱਡਦੀ। ਆਪ ਜੀ ਗੁਰੂ ਪਿਤਾ ਦੇ ਹੁਕਮ ਦੀ ਪਾਲਣਾ ਲਈ ਸਦਾ ਤਤਪਰ ਰਹਿੰਦੇ ਤੇ 'ਸਤਿ ਬਚਨ' ਸ਼ਬਦ ਕਹਿਣ ਦਾ ਤਾਂ ਜਿਵੇਂ ਵਿਰਦ ਹੀ ਪਕਾ ਲਿਆ ਹੋਵੇ। ਵੱਡੇ ਸਤਿਗੁਰਾਂ ਵਾਂਗ ਰਾਤ ਦੋ ਵਜੇ ਜਾਗ, ਇਸ਼ਨਾਨ ਆਦਿ ਤੋਂ ਵਿਹਲਿਆਂ ਹੋ, ਨਿਤਨੇਮ ਵਿਚ ਜੁਟ ਜਾਣਾ। ਵਾਰ ਦਾ ਭੋਗ ਪੈਣ ਤੇ ਸਤਿਗੁਰਾਂ ਦੇ ਨਾਲ ਨਾਲ ਸਾਰੇ ਪ੍ਰਬੰਧ ਤੇ ਝਾਤੀ ਮਾਰਨੀ! ਘੋੜਿਆਂ ਅਤੇ ਗਊ ਮੱਝਾਂ ਦੇ ਤਬੇਲੇ ਵਲ ਫੇਰਾ ਮਾਰਨਾ, ਜਿੱਥੇ ਗਊਆਂ ਬੂਥੀ ਚੁੱਕ ਚੁੱਕ ਆਪਣੇ ਗਊਪਾਲ ਦੇ ਦਰਸ਼ਨਾਂ ਲਈ ਅੱਖੀਆਂ ਵਿਛਾਈ ਦੀਦਾਰ ਦੀ ਖ਼ੈਰ ਮੰਗਦੀਆਂ ਹੁੰਦੀਆਂ। ਪਿਆਰ ਤੇ ਦਿਲਾਸਾ ਦੇਂਦੇ, ਉਨ੍ਹਾਂ ਵਿਚੋਂ ਜਦੋਂ ਲੰਘਣਾ ਤਾਂ ਉਨ੍ਹਾਂ ਨੂੰ ਇੰਜ ਪ੍ਰਤੀਤ ਹੋਣਾ, ਜਿਵੇਂ ਕਿਸੇ ਖ਼ਿਜ਼ਾਂ ਪਿੰਜੇ ਚਮਨ ਤੇ ਇਕ ਦਮ ਬਹਾਰ ਆ ਗਈ ਹੋਵੇ। ਮਨਾਂ ਵਿਚ ਕੋਈ ਅਨੋਖਾ ਚਾਅ ਤੇ ਚਿਹਰਿਆਂ ਤੇ ਕੋਈ ਅਨੂਪਮ ਲਾਲੀ ਚੜ੍ਹ ਜਾਣੀ। ਇਸ ਤਰ੍ਹਾਂ ਪਿਆਰ ਵਿਗੁਤੀਆਂ ਰੂਹਾਂ ਦੀ ਸਿਕ ਲਾਹੁੰਦੇ, ਗੁਰੂ ਪਿਤਾ ਦੇ ਪਿੱਛੇ ਪਿੱਛੇ ਤੁਰੀ ਜਾਣਾ। ਜਦੋਂ ਸਤਿਗੁਰ ਪ੍ਰਬੰਧਕਾਂ ਨੂੰ ਕਿਤੇ ਤਾੜਨ ਲਗਣਾ ਤਾਂ ਸਹਿਜੇ ਹੀ ਬਖ਼ਸ਼ਵਾ ਦੇਣਾ ਤੇ ਉਸ ਪ੍ਰਬੰਧਕ ਦੀ ਆਤਮਾ ਆਪਣੇ ਆਪ ਅੰਦਰੋਂ ਨਿੱਕੇ ਰੱਬ ਦੇ ਚਰਨਾਂ ਤੇ ਵਿਛ ਜਾਣੀ। ਫਿਰ ਸਵੱਛ, ਸ਼ੁੱਧ ਤੇ ਸਾਦਾ ਜਿਹਾ ਪ੍ਰਸ਼ਾਦਾ ਛੱਕ ਕੇ ਥੋੜ੍ਹਾ ਸਮਾਂ ਬਿਰਾਜਦੇ ਤਾਂ ਉਸ ਵੇਲੇ ਵੀ ਰੱਬੀ ਆਤਮਾ ਕਿਸੇ ਅਰਸ਼ੀ ਹੁਲਾਰੇ ਵਿਚ ਹੁੰਦੀ।

ਸ਼ਾਮ ਨੂੰ ਫੇਰ ਹਾਣੀਆਂ ਨਾਲ ਨਿਕਲ ਤੁਰਦੇ ਤਾਂ ਉਨ੍ਹਾਂ ਨਾਲ ਪਿਆਰੇ ਪਿਆਰੇ ਬਚਨ ਕਰਦੇ ਕਿਸੇ ਅਕਹਿ ਮਸਤੀ ਤੇ ਸਰੂਰ ਦੇ ਹੜ੍ਹ ਵਿਚ ਉਨ੍ਹਾਂ ਨੂੰ ਨਾਲ ਨਾਲ ਰੋੜ੍ਹੀ ਲਈ ਜਾਂਦੇ। ਭਾਗਾਂ ਵਾਲੀਆਂ ਸਨ ਉਹ ਰੂਹਾਂ ਜੋ ਅਰਸ਼ਾਂ ਦੇ ਵਾਲੀ ਦੀਆਂ ਹਾਣੀ ਸਨ। ਸੂਰਜ ਦੇ ਆਪਣੀਆਂ ਕਿਰਨਾਂ ਦੀ ਪਟਾਰੀ ਸਮੇਟ ਲੈਣ ਤੇ ਜਦੋਂ ਸ਼ਾਮ ਦੇ ਦੀਵਾਨ ਦਾ ਸਮਾਂ ਹੁੰਦਾ ਤਾਂ ਰੱਬੀ ਸਰੋਤ ਦੀਆਂ ਤ੍ਰਿਹਾਈਆਂ ਰੂਹਾਂ ਉੱਥੇ ਆ ਜੁੜਦੀਆਂ ਤੇ ਰਸ ਮਗਨ ਹੋ ਨਿਰੰਤਰ ਹਰਿ ਧਿਆਉਂਦੀਆਂ। ਰਾਤ ਨੂੰ ਹੱਲੇ ਦਾ ਦੀਵਾਨ ਲੱਗਦਾ। ਜੋਟੀਆਂ ਨਾਲ ਸ਼ਬਦ ਪੜ੍ਹੇ ਜਾਂਦੇ। ਢੋਲਕੀ ਤੇ ਛੈਣਿਆਂ ਦੀ ਭਿੰਨੀ ਭਿੰਨੀ ਲੈਅ ਵਿਚ ਰੂਹਾਂ ਤੇ ਕਰਤਾਰੀ ਦਸ਼ਾ ਤੇ ਵਜਦ ਤਾਰੀ ਹੋ ਜਾਂਦਾ ਅਤੇ ਕਈਆਂ ਦੀ ਸੁਰਤ ਤਾਂ ਦੇਹ ਨੂੰ ਤਿਆਗ ਆਕਾਸ਼ ਵਿਚ ਉਡਾਰੀਆਂ ਲਾਉਣ ਲੱਗ ਜਾਂਦੀ।

ਆਪ ਜੀ ਸਦਾ ਸਤਿਗੁਰੂ ਹਰੀ ਸਿੰਘ ਜੀ ਦੇ ਨਾਲ ਦੌਰਿਆਂ ਤੇ ਜਾਂਦੇ ਅਤੇ ਦੀਵਾਨ ਦਾ ਰੰਗ ਮਾਣਦੇ। ਉੱਚੀ ਸੁਰਤ ਦੇ ਮਾਲਕ ਸਤਿਗੁਰੂ ਜੀ ਕੋਲ ਬੈਠੇ ਲੋਕਾਂ ਦੀਆਂ ਫ਼ਰਿਆਦਾਂ ਸੁਣਦੇ ਰਹਿੰਦੇ ਅਤੇ ਨਾਮ ਵਿਹੂਣੀਆਂ ਰੂਹਾਂ ਦੇ ਬੇੜੇ ਪਾਰ ਲਾਉਣ ਦੀ ਸਿਫ਼ਾਰਸ਼ ਕਰਦੇ ਰਹਿੰਦੇ। ਇਸ ਉਮਰ ਵਿਚ ਹੀ ਸਾਦਗੀ, ਨਿਮਰਤਾ ਤੇ ਪ੍ਰੇਮ ਪਿਆਰ ਦੇ ਪੁੰਜ ਨੇ ਸਦਾ ਸਵੱਛ ਤੇ ਸਾਦਾ ਪਹਿਨਿਆਂ। ਆਪ ਜੀ ਦੇ ਉੱਠਣ, ਬੈਠਣ, ਖਾਣ, ਪੀਣ, ਬਸਤਰ ਪਹਿਨਣ, ਕੰਘਾ ਕਰਨ, ਦਸਤਾਰ ਸਜਾਣ ਵਿਚ ਕੋਈ ਵੱਖਰਾ ਹੀ ਹੁਸਨ ਹੁੰਦਾ। ਆਪ ਦਾ ਫ਼ਰਮਾਨ ਸੀ, "ਜਦੋਂ ਕੁਝ ਚੀਜ਼ਾਂ ਰੋਜ਼ਾਨਾ ਹੀ ਸਾਡੇ ਕਰਨ ਵਾਲੀਆਂ ਹਨ ਤਾਂ ਉਨ੍ਹਾਂ ਵਿਚ ਸੁਹਜ ਦੀ ਝਲਕ ਕਿਉਂ ਨਾ ਮਿਲੇ। ਹਰ ਚੀਜ਼ ਨੂੰ ਹੁਨਰ ਦੀ ਸ਼ਕਲ ਕਿਉਂ ਨਾ ਦਿੱਤੀ ਜਾਵੇ।"...

# ਅਵਤਾਰ-ਆਗਮਨ

## ਇੰਦਰ ਸਿੰਘ 'ਚਕ੍ਰਵਰਤੀ'

ਜ਼ਾਲਿਮ ਜਦ ਮਜ਼ਲੂਮਾਂ ਨੂੰ ਫੜ, ਕੋਂਹਦੇ ਵਾਂਗ ਕਸਾਈਆਂ ।
ਸਾਧਾਂ ਨੂੰ ਦੁਖ ਦੇਣ ਉਚੇਚੇ, ਕਰਦੇ ਨੇ ਮਨ ਆਈਆਂ ।
ਪਾਪ ਨਾਲ ਪਈ ਕੰਬੇ ਧਰਤੀ, ਧਰਮ ਨਾ ਨਜ਼ਰੀਂ ਆਵੇ ;
ਸੁਣ ਕੇ ਰੱਬ ਤੋਂ ਜਰ ਨਹੀਂ ਹੁੰਦੀਆਂ, ਦੁਖਿਆਰਾਂ ਦੀਆਂ ਆਹੀਆਂ ।

ਮਹਾਂ ਪੁਰਸ਼ ਜਦ ਦੁਨੀਆਂ ਤੇ ਆਉਂਦੇ ਹਨ ਤਾਂ ਉਨ੍ਹਾਂ ਦੇ ਰੂਪ ਵਿਚ ਰੱਬ ਦਾ ਰੂਪ ਸਾਡੇ ਸਾਮ੍ਹਣੇ ਆਉਂਦਾ ਹੈ। ਰੱਬ ਦਾ ਦੁਨੀਆਂ ਤੇ ਅਵਿਤੀਰਣ ਦਾ ਇਹੀ ਇਕ ਸੱਚਾ ਸਹੀ ਵਿਸ਼ੇਸ਼ ਤੇ ਖ਼ਾਸ ਤਰੀਕਾ ਹੈ। ਇਨ੍ਹਾਂ ਮਹਾਂ ਪੁਰਸ਼ਾਂ ਦੇ ਆਉਂਦਿਆਂ ਰਹਿਣ ਤੇ ਹੀ ਮਨੁੱਖਤਾ ਆਪਣੇ ਆਪ ਨੂੰ ਸੁਰੱਖਿਅਤ ਤੇ ਪਨਪਦੀ ਹੋਈ ਰੱਖ ਸਕੀ ਹੈ। ਸਾਡੇ ਸਭਿਆਚਾਰ, ਸਾਡੇ ਇਖ਼ਲਾਕ, ਸਾਡੇ ਸਦਾਚਾਰ, ਸਭਿਅਤਾ ਤੇ ਸੰਸਕ੍ਰਿਤੀ ਦੀ ਧਰੋਹਰ ਇਹ ਮਹਾਂ ਪੁਰਸ਼ ਹੀ ਅੱਜ ਤੀਕ ਸੰਭਾਲ ਕੇ ਰੱਖਦੇ ਆਏ ਹਨ। ਇਹਨਾਂ ਨੇ ਹੀ ਭੁਲੇ ਭਟਕੇ ਹਨੇਰ ਘੁਪ-ਘੇਰ ਵਿਚ ਠੇਡੇ ਖਾਂਦੇ ਹੋਏ ਰਾਹੋਂ ਘੁਥੇ, ਪੱਥ-ਭ੍ਰਸ਼ਟ ਮਨੁੱਖ ਨੂੰ ਸਹੀ ਰਸਤੇ ਦੀ ਦੱਸ ਪਾਈ ਹੈ। ਜੇ ਮਨੁੱਖ ਇਨ੍ਹਾਂ ਨੂੰ ਭੁਲਾ ਦਵੇ ਤਾਂ ਆਪਣੇ ਆਪ ਨੂੰ, ਉਸ ਕਾਤਿਲ ਜ਼ਹਿਰ ਤੋਂ ਕਦੀ ਵੀ ਬਚਾਅ ਨਹੀਂ ਸਕਦਾ ਜਿਸ ਦਾ ਨਾਉਂ ਮੌਤ ਹੈ ਅਤੇ ਜਿਸ ਵਿਚ ਜ਼ਮੀਰ ਦੀ ਬੇਹੋਸ਼ੀ ਦਾ ਮਾਰੂ ਅੰਨ੍ਹੇਰ ਹੈ।

ਹਾਂ, ਮੈਂ ਦੱਸਣਾ ਹੈ ਕਿ ਚੇਤਰ ਵਦੀ ਤੀਜ 1946 ਬਿਕ੍ਰਮੀ ਨੂੰ ਪਰਮ ਪੂਜਯ ਮਾਂ ਜੀਉਣ ਕੌਰ ਦੀ ਗੋਦ ਵਿਚ ਇਕ ਮਹਾਨ ਆਤਮਾ ਦਾ ਅਵਿਤਰਣ ਹੋਇਆ ਸੀ। ਉਨ੍ਹਾਂ ਆਜ਼ਾਦੀ ਦੀ ਜੰਗ ਵਿਚ ਮਰਦਾਵਾਂ ਹਿੱਸਾ ਪਾਇਆ ਸੀ। ਉਨ੍ਹਾਂ ਕਈ ਰਾਜਨੈਤਿਕ ਕਾਨਫਰੰਸਾਂ ਕਰ ਕੇ ਅੰਗਰੇਜ਼ ਨੂੰ ਭਾਰਤ ਵਿਚੋਂ ਨਿਕਲ ਜਾਣ ਲਈ ਮਜਬੂਰ ਕੀਤਾ ਸੀ। ਉਨ੍ਹਾਂ ਕਈ ਰਾਜਨੈਤਿਕ ਅਪਰਾਧੀਆਂ ਦੀ ਪੈਸੇ ਨਾਲ ਮਦਦ ਕੀਤੀ ਅਤੇ ਸੰਨ 1929 ਦੀ ਲਾਹੌਰ ਕਾਂਗਰਸ ਨੂੰ ਸਫਲ ਬਣਾਉਣ ਲਈ, ਪੰਡਤ ਜਵਾਹਰ ਲਾਲ ਨਹਿਰੂ ਦੇ ਜਲੂਸ ਵਿਚ ਪੰਜ ਸੌ ਘੋੜਾ[1] ਤੇ ਨਹਿਰੂ ਜੀ ਲਈ ਆਪਣੀ ਸਵਾਰੀ ਦਾ ਖ਼ਾਸ ਘੋੜਾ ਭੇਜ ਕੇ

1, ਸੌ ਘੋੜੇ — ਸੰਪਾਦਕ

ਰੌਣਕ ਵਧਾਈ ਸੀ। ਜਦ ਸ: ਖੜਗ ਸਿੰਘ ਦੀ ਅਗਵਾਈ ਹੇਠ ਅਕਾਲੀ ਸਮਾਜ ਨੇ ਕਾਂਗਰਸ ਦਾ ਬਾਈਕਾਟ ਕਰ ਦਿੱਤਾ ਸੀ ਤਦ ਆਪ ਜੀ ਨੇ ਕਾਂਗਰਸ ਨਗਰ ਵਿਚ ਬਾਹਰੋਂ ਆਏ ਪ੍ਰਤੀਨਿਧਾਂ ਲਈ, ਮਾਤਾ ਜੀਊਣ ਕੌਰ ਦੀ ਅਗਵਾਈ ਹੇਠ, ਬਹੁਤ ਵੱਡੇ ਪੈਮਾਨੇ ਤੇ, ਬਹੁਤ ਵਧੀਆ ਆਮ ਲੰਗਰ ਜਾਰੀ ਕਰਵਾਇਆ ਸੀ, ਜਿਸ ਦੀ ਪ੍ਰਸੰਸਾ ਵਿਚ ਅਖ਼ਬਾਰਾਂ ਨੇ ਲੇਖ ਲਿਖੇ ਸਨ ਤੇ ਸਾਰੇ ਆਗੂਆਂ ਦਿਲ ਖੋਲ੍ਹ ਕੇ ਤਾਰੀਫ਼ ਕੀਤੀ ਸੀ।

ਰਤਨ ਸਿੰਘ ਬੱਬਰ ਅਕਾਲੀ, ਜਿਸ ਦੀ ਗ੍ਰਿਫ਼ਤਾਰੀ ਲਈ ਪੰਜਾਬ ਦੇ ਲਾਟ ਸਾਹਿਬ ਤੋਂ ਲੈ ਕੇ ਆਈ. ਜੀ. ਪੀ. ਤੀਕ ਪੂਰੀ ਤਨਦੇਹੀ ਨਾਲ ਪਿੱਛਾ ਕਰ ਰਹੇ ਸਨ ਅਤੇ ਹਜ਼ਾਰਾਂ ਰੁਪੈ ਜਿਸ ਦੀ ਗ੍ਰਿਫ਼ਤਾਰੀ ਦਾ ਇਨਾਮ ਰੱਖਿਆ ਹੋਇਆ ਸੀ, ਉਹ ਸ੍ਰੀ ਭੈਣੀ ਸਾਹਿਬ ਆਇਆ। ਮਗਰੇ ਮਗਰ ਹੀ ਫ਼ੌਜ ਤੇ ਪੁਲੀਸ ਆ ਰਹੀ ਸੀ ਤਦ ਨੂੰ ਉਹ ਰਤਨ ਸਿੰਘ ਬੱਬਰ ਪ੍ਰਸ਼ਾਦ ਛੱਕ ਕੇ ਪ੍ਰਸੰਨਤਾ ਨਾਲ ਟੇਢੇਵਾਲ ਪਿੰਡ ਦੇ ਰਸਤੇ ਪੈ ਕੇ ਦੁਆਬੇ ਵਲ ਨੂੰ ਜਾ ਚੁੱਕਾ ਸੀ। ਜਦ ਇਸ ਦਾ ਪਤਾ ਪੰਜਾਬ ਦੇ ਲਾਟ ਨੂੰ ਲੱਗਿਆ ਤਾਂ ਉਹ ਰੇਸ ਕੋਰਸ ਦੇ ਮੈਦਾਨ ਵਿਚ ਮਿਲ ਕੇ ਆਖਣ ਲੱਗਾ ਕਿ "ਆਪ ਜੀ ਨੂੰ ਪਤਾ ਸੀ ਕਿ ਰਤਨ ਸਿੰਘ ਬੱਬਰ ਸਰਕਾਰ ਦਾ ਦੁਸ਼ਮਣ, ਪੁਲੀਟੀਕਲ ਕਾਤਲ ਤੇ ਡਾਕੂ ਹੈ। ਤੁਸੀਂ ਉਸਨੂੰ ਪਨਾਹ ਦਿੱਤੀ ਹੈ ਤੇ ਖਾਣਾ ਖੁਆਇਆ ਹੈ। ਕੀ ਤੁਹਾਨੂੰ ਪਤਾ ਨਹੀਂ ਕਿ ਇਸ ਦਾ ਫਲ ਕੀ ਹੋ ਸਕਦਾ ਹੈ?"

ਸ੍ਰੀ ਹਜ਼ੂਰ ਨੇ ਇਸ ਦਾ ਨਿਰਭੈਤਾ ਨਾਲ ਉੱਤਰ ਦਿੰਦਿਆਂ ਫ਼ੁਰਮਾਇਆ ਸੀ, "ਇਹ ਚੀਨੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਆਜ਼ਾਦੀ ਦੇ ਜਨਮ ਦਾਤਾ ਦਾ ਲੰਗਰ ਹੈ। ਇਸ ਦੇ ਦਰਵਾਜ਼ੇ ਤੇ ਜੋ ਕੋਈ ਆ ਜਾਏ, ਉਹ ਆਪਣਾ ਹੋਵੇ ਜਾਂ ਪਰਾਇਆ, ਮਿੱਤਰ ਹੋਵੇ ਜਾਂ ਦੁਸ਼ਮਣ, ਡਾਕੂ ਹੋਵੇ ਜਾਂ ਸੰਤ, ਬੁੱਚੜ ਹੋਵੇ ਜਾਂ ਵੈਸ਼ਨਵ, ਕੋਈ ਵੀ ਕਿਉਂ ਨਾ ਹੋਵੇ, ਉਹ ਰੋਟੀਓਂ ਭੁੱਖਾ ਨਹੀਂ ਜਾ ਸਕਦਾ, ਨਾ ਹੀ ਜਾ ਸਕੇਗਾ। ਇਸ ਦੀ ਜੋ ਵੀ ਸਜ਼ਾ ਸਾਨੂੰ ਮਿਲੇ ਉਹ ਹੱਸਦੇ-ਹੱਸਦੇ ਖਿੜੇ ਮੱਥੇ ਬਰਦਾਸ਼ਤ ਕਰਾਂਗੇ ਤੇ ਅੱਗੇ ਕਰਦੇ ਆ ਰਹੇ ਹਾਂ।"

ਇਹ ਜਵਾਬ ਸੁਣ ਕੇ ਗਵਰਨਰ ਪੰਜਾਬ ਸੜ ਬਲ ਕੇ ਬਹੁਤ ਹੀ ਦੁਖੀ ਹੋਇਆ ਪਰ ਕਰ ਕੁਝ ਨਹੀਂ ਸੀ ਸਕਿਆ।

ਇਸ ਤੋਂ ਬਿਨਾਂ ਇਕ ਵਾਕਿਆ ਅਜੇਹਾ ਹੀ ਹਜ਼ੂਰ ਦੇ ਜੀਵਨ ਵਿਚ ਹੋਰ ਵੀ ਬਹੁਤ ਮਾਅਰਕੇ ਦਾ ਹੈ। ਉਹ ਇਹ ਕਿ ਪੰਡਿਤ ਜਵਾਹਰ ਲਾਲ ਨਹਿਰੂ ਸ੍ਰੀ ਭੈਣੀ ਸਾਹਿਬ ਪਧਾਰੇ ਸਨ, ਜਿੱਥੇ ਉਨ੍ਹਾਂ ਦਾ ਬਹੁਤ ਹੀ ਸ਼ਾਨਦਾਰ ਸਵਾਗਤ ਕੀਤਾ ਗਿਆ ਸੀ, ਜਿਸ ਦੇ ਚਿੱਤਰ ਤੇ ਸਮਾਚਾਰ ਕੁਲ ਭਾਰਤੀ ਅਖ਼ਬਾਰਾਂ ਵਿਚ ਛਪੇ ਸਨ। ਮਹਾਰਾਜ ਹਰਿੰਦਰ ਸਿੰਘ ਫਰੀਦਕੋਟ ਨਾਲ ਹਜ਼ੂਰ ਦਾ ਬਹੁਤ ਮੇਲ ਗੇਲ ਸੀ। ਇਕ ਵਾਰ ਹਜ਼ੂਰ ਫਰੀਦਕੋਟ ਪਧਾਰੇ, ਤਦ ਉਨ੍ਹਾਂ ਨੇ ਗੱਲਾਂ-ਗੱਲਾਂ ਵਿਚ ਕਹਿ ਦਿੱਤਾ ਕਿ "ਆਪ ਜੀ ਜਾਂ ਸਾਡੇ ਨਾਲ ਪਿਆਰ ਰੱਖੋ ਜਾਂ ਜਵਾਹਰ ਲਾਲ ਨਾਲ। ਦੋਹਾਂ ਵਿਚੋਂ ਇਕ ਨੂੰ ਚੁਣ ਲਓ।"

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਤੇ ਫ਼ੁਰਮਾਇਆ : "ਮਹਾਰਾਜ, ਤੁਹਾਡੇ ਨਾਲ ਸਾਡਾ ਸਾਧਾਰਨ ਮਿਲਣਾ-ਜੁਲਣਾ ਤੇ ਮੇਲ ਮਿਲਾਪ ਹੈ ਪਰ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਸਾਡਾ ਅਸਾਧਾਰਣ ਮਿਲਾਪ ਹੈ।"

ਇਕ ਵਿਦਵਾਨ ਨੇ ਜਦ ਕਦੀ ਇਹ ਲਿਖਿਆ ਸੀ ਕਿ "ਲੋਕੀਂ ਆਪਣੇ ਮਹਾਂ ਪੁਰਸ਼ਾਂ ਬਾਰੇ ਕੁਝ ਵੀ ਨਹੀਂ ਜਾਣਦੇ" ਤਦ ਉਸ ਨੇ ਮਾਨਵ ਅਕਲ ਦੀ ਇਕ ਸਹੀ ਤੇ ਸੱਚੀ ਪੜਚੋਲ ਕੀਤੀ ਸੀ। ਅੱਜ ਆਉਣ ਜਾਣ ਤੇ ਪਰਚਾਰ ਦੀਆਂ ਵਿਗਿਆਨਕ ਸਹੂਲਤਾਂ ਦੇ ਇਸ ਅਗਾਂਹ ਵਧੂ ਜੁਗ ਵਿਚ ਵੀ ਇਹ

ਗੱਲ ਕੋਈ ਘੱਟ ਸੱਚੀ ਨਹੀਂ । ਦੁਨੀਆਂ, ਖ਼ਾਸ ਕਰ ਕੇ ਅਸੀਂ, ਉਹਨਾਂ ਦੇ ਨਾਮ ਲੇਵਾ ਕਹਾਉਣ ਵਾਲੇ ਵੀ ਬਹੁਤ ਘੱਟ ਹੀ ਜਾਣਦੇ ਹਾਂ ਕਿ ਸ੍ਰੀ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਕੀ ਸਨ ? ਸਾਡੇ ਵਿਚੋਂ ਵੀ, ਜੋ ਉਸ ਪ੍ਰਕਾਸ਼ ਪੁੰਜ ਦੇ ਨੇੜੇ ਰਹਿਣ ਵਾਲੇ ਸਨ, ਬਹੁਤ ਥੋੜ੍ਹੇ ਹੀ ਚਾਨਣ ਦੀ ਜਗਮਗਾਹਟ ਚਕਾ ਚੌਂਧ ਵਿਚ, ਨਿਗਾਹ ਲਾ ਕੇ, ਸਥਿਰ ਦ੍ਰਿਸ਼ਟੀ ਨਾਲ, ਉਨ੍ਹਾਂ ਦੀ ਮਹਾਨਤਾ ਨੂੰ ਵੇਖ ਰਹੇ ਹਨ । ਦਸਿਆ ਭਾਵੇਂ ਉਨ੍ਹਾਂ ਨੂੰ ਕਿੰਨਾ ਵੀ ਬਾਹਲਾ ਕਿਉਂ ਨਾ ਹੋਵੇ ਪਰ ਉਨ੍ਹਾਂ ਨੂੰ ਸਮਝਣ, ਜਾਣਨ ਅਤੇ ਅਨੁਭਵ ਕਰਨ ਦੀ ਬਹੁਤ ਹੀ ਘੱਟ ਕੋਸ਼ਿਸ਼ ਕੀਤੀ ਗਈ ਹੈ ।

ਪਰ ਇਕ ਸਵਾਲ ਜੋ ਸੌ ਸਵਾ ਸੌ ਸਾਲ ਤੋਂ ਸਾਡੇ ਸਾਹਮਣੇ ਕੀਤਾ ਜਾਂਦਾ ਹੈ ਕਿ ਦੇਸ਼ ਨੂੰ 'ਕੂਕਿਆਂ' ਨੇ ਕੀ ਕੁਝ ਦਿੱਤਾ ਹੈ । ਕਿਵੇਂ ਵਿਲਾਸਤਾ ਤੇ ਗ਼ੁਲਾਮੀ ਵਿਚ ਪਾਗਲ ਦਿਲ 'ਦੇਸ਼ ਪੂਜਾ' ਦੇ ਜਜ਼ਬੇ ਨਾਲ ਭਰ ਦਿੱਤਾ ਗਿਆ ? ਵਾਇਸਰਾਏ ਤੋਂ ਲੈ ਕੇ ਮਾਮੂਲੀ ਸਿਪਾਹੀ ਤੀਕ 'ਕੂਕਾ' ਨਾਂ ਤੋਂ ਕਿਉਂ ਡਰਦਾ ਕੰਬ ਰਿਹਾ ਸੀ ? ਉਹ ਕਿਹੜਾ ਮਹਾਨ ਆਦਰਸ਼ ਸੀ ਜਿਹੜਾ ਉਨ੍ਹਾਂ ਦੇਸ਼ ਅੱਗੇ ਰੱਖਿਆ ਸੀ ?

ਗੱਲ ਇਹ ਹੈ ਕਿ ਦੇਸ਼ ਦੀ ਰਾਜਨੀਤਕ ਜੀਵਨ ਧੜਕਣ ਮੱਠੀ ਜਿਹੀ ਰਫ਼ਤਾਰ ਵਿਚ ਚਲਦੀ ਪਈ ਸੀ । ਅਸੀਂ ਵਰਤਮਾਨ ਸਭਿਅਤਾ ਦੀ ਤੜਕ ਭੜਕ ਵਿਚ ਸ੍ਵੈ-ਭਰੋਸਾ ਗੁਆ ਕੇ ਬੇਸੁਧ ਰੁੜ੍ਹਦੇ ਜਾ ਰਹੇ ਸਾਂ । ਤਦ ਅਜਿਹੀ ਕਾਲੀ ਬੋਲੀ ਜ਼ਿੰਦਗੀ ਦੀ ਅਮਸਿਆਈ ਰਾਤ ਦੇ ਅੰਬਰ ਉੱਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਰਮ-ਪਾਵਨ ਸੰਦੇਸ਼ ਬਿਜਲੀ ਵਾਂਗ ਚਮਕਾਰਤ ਹੋ ਉਠਿਆ ।

ਦੇਸ਼ ਪੂਜਾ, ਦੇਸ਼ ਪਿਆਰ, ਉਨ੍ਹਾਂ ਦੇ ਅਣੂ-ਅਣੂ ਵਿਚ ਸਮਾਇਆ ਪਿਆ ਸੀ । ਪਰ ਉਹ ਧਰਮ, ਇਖ਼ਲਾਕ, ਸੱਚਾਈ, ਵੰਧੁਤਾ ਵਿਹੂਣ ਸੱਖਣੀ ਦੇਸ਼ ਭਗਤੀ ਦੇ ਬਹੁਤ ਹੀ ਸਖ਼ਤ ਖ਼ਿਲਾਫ਼ ਸਨ ।

ਕੋਈ ਕੰਮ ਕਿੱਡਾ ਵੀ ਮਹਾਨ, ਜ਼ਰੂਰੀ, ਲਾਭਵੰਦਾ ਵੀ ਕਿਉਂ ਨਾ ਹੋਵੇ, ਉਹ ਕਦੀ ਵੀ ਕਰਨ ਲਈ ਤਿਆਰ ਨਹੀਂ ਸਨ ਜਿਸ ਵਿਚ ਉਨ੍ਹਾਂ ਦੇ ਪਿਆਰੇ ਧਰਮ, ਗੁਰਮਤਿ ਮਰਯਾਦਾ ਅਤੇ ਗੁਰਮੰਤ੍ਰ ਨਾਮ ਸਿਮਰਨ ਨੂੰ ਭੋਰਾ ਜਿੰਨੀ ਕੁ ਵੀ ਹਾਨੀ ਪੁੱਜੇ ।

ਉਹ ਅਜਿਹੀ ਹਰ ਇਕ ਰਾਜ ਬਣਤਰ ਤੇ ਭਾਈਚਾਰਕ ਬਣਤਰ ਦੇ ਪੁਜ ਕੇ ਵਿਦ੍ਰੋਹੀ ਸਨ, ਜੋ ਮਨੁੱਖ ਵਿਚ ਪਸ਼ੂ ਸੁਭਾਵ ਪੈਦਾ ਕਰੇ, ਸੁਆਰਥ ਵਧਾ ਕੇ ਉਸ ਨੂੰ ਇੰਦਰੀ ਵਾਸ਼ਨਾ ਦਾ ਗ਼ੁਲਾਮ ਬਣਾਏ ।

ਉਹ ਅਜਿਹੀ ਹਰ ਯੋਜਨਾ ਦੇ ਸਮਰਥਕ ਸਨ ਜਿਸ ਨਾਲ ਆਤਮਕ ਬਲ ਵਧੇ, ਆਤਮਾ ਵਿਚ ਸ਼ਾਂਤੀ ਪੈਦਾ ਹੋਵੇ ਅਤੇ ਮਨੁੱਖ ਮਨੁੱਖਤਾ ਤੋਂ ਉੱਚਾ ਉੱਠ ਕੇ ਦੇਵ ਸੈਨਾ ਦਾ ਸੈਨਿਕ ਬਣਨ ਲਈ ਤਤਪਰ ਹੋ ਕੇ ਉਤਸ਼ਾਹਤ ਹੋਵੇ ।

ਉਹ ਅਜੇਹੀ ਕੋਈ ਵੀ ਹਰਕਤ ਬਰਦਾਸ਼ਤ ਨਹੀਂ ਸਨ ਕਰ ਸਕਦੇ ਜੋ ਅੰਦਰੋਂ ਬਾਹਰੋਂ ਸੱਚਾਈ ਤੇ ਨਿਰਭਰ ਨਾ ਹੋਵੇ ।

ਉਹਨਾਂ ਦਾ ਇਹ ਬੱਜਰ ਨਾਲੋਂ ਵੀ ਸਖ਼ਤ ਆਦਰਸ਼ ਸੀ ਕਿ "ਬੁਰਾਈ ਨਾਲ ਭਲਾਈ ਕਦੀ ਵੀ ਪੈਦਾ ਨਹੀਂ ਕੀਤੀ ਜਾ ਸਕਦੀ । ਗ਼ਲਤ ਕਦਮ ਸੱਚਾਈ ਦੇ ਸ਼ਾਹ ਰਾਹ ਤੇ ਟਿਕ ਹੀ ਨਹੀਂ ਸਕਦਾ ।"

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪੰਥ ਦੀ ਸਮਾਜ ਵਿਵਸਥਾ, ਕਲਾ ਕੌਸ਼ਲ, ਪੰਥਕ ਬੇਹਤਰੀ ਦੇ ਚਾਹਵਾਨਾਂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ "ਪੰਥਕ ਉੱਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ, ਬਹੁਤ ਹੀ ਜ਼ਰੂਰੀ ਹੈ ਕਿ ਉਹ ਕਿੱਡਾ ਜ਼ਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਭਜਨ ਬਾਣੀ ਨਾਮ ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੋਂ ਗ਼ਾਫ਼ਲ ਹੈ ਤਾਂ

ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

ਮੇਰੇ ਪ੍ਰਦੇਸੀ ਪ੍ਰੀਤਮ ਚੀਨੀ ਵਾਲੇ ਪਾਤਸ਼ਾਹ ਨੇ ਆਪਣੇ ਰੰਗੂਨ ਤੋਂ ਲਿਖੇ ਤਕਰੀਬਨ ਹਰ ਹੁਕਮਨਾਮੇ ਵਿਚ ਲਿਖਿਆ ਹੈ ਕਿ "ਭਜਨ ਬਾਣੀ ਤੋਂ ਬਿਨਾਂ ਭਾਵੇਂ ਕੋਈ ਕਿਤਨਾ ਕੰਮ ਕਰੇ ਰਿਜ਼ਕ ਦਾ ਵਾਧਾ ਨਹੀਂ ਹੁੰਦਾ। ਭਜਨ ਬਾਣੀ ਵਾਲਿਆਂ ਦੇ ਥੋੜ੍ਹੇ ਪਦਾਰਥ ਵਿਚ ਵੀ ਗੁਰੂ ਬਰਕਤ ਪਾ ਦੇਂਦਾ ਹੈ।"

ਇਸ ਸੁਨਹਿਰੀ ਮਹਾਂ ਵਾਕ ਨੂੰ ਸਤਿਗੁਰੂ ਜੀ ਸਦਾ ਯਾਦ ਰੱਖਦੇ ਹੋਏ ਫ਼ਰਮਾਇਆ ਕਰਦੇ ਸਨ ਕਿ : "ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ, ਜਿਸ ਦੇ ਕਾਮੇ ਕੇਵਲ ਸਰਮਾਏ ਦੇ ਉਪਾਸ਼ਕ, ਪੰਥਕ ਮਰਯਾਦਾ ਦੇ ਅਸੂਲਾਂ ਤੋਂ ਬੇਪਰਵਾਹ ਹੋਣ ਅਤੇ ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਯਾਦਾ ਵਿਚ ਉੱਕਾ ਹੀ ਕੋਈ ਦਿਲਚਸਪੀ ਨਾ ਹੋਵੇ। ਸਾਡੀ ਇਹ ਅਸਲੋਂ ਹੀ ਰੀਝ ਨਹੀਂ ਕਿ ਸਾਡੇ ਅਜ਼ੀਜ਼ ਆਮ ਦੁਨੀਆਂਦਾਰ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਬਣ ਕੇ ਹੀ ਰਹਿ ਜਾਣ ਅਤੇ ਆਪਣੇ ਉਸ ਮਹਾਨ ਟੀਚੇ ਤੇ ਪੁਜ ਹੀ ਨਾ ਸਕਣ, ਜਿਸ ਦੀ ਕਾਇਮੀ ਭਾਰਤ ਰੱਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ ਅਤੇ ਜੋ ਸਦਾ ਭੁਲੀ ਭਟਕੀ ਅੰਨ੍ਹੇਰ ਘੁਪ ਘੇਰ ਵਿਚ ਠੇਡੇ ਖਾ ਰਹੀ ਦੁਨੀਆਂ ਨੂੰ ਪਥ ਪ੍ਰਦਰਸ਼ਕ ਦਾ ਕੰਮ ਦੇਂਦੀ ਹੈ। ਅਸੀਂ ਅਜਿਹੇ ਕਿਸੇ ਵੀ ਕੰਮ ਨੂੰ ਪਸੰਦ ਨਹੀਂ ਕਰਦੇ, ਉਹ ਦੀਨੀ ਹੋਵੇ ਜਾਂ ਦੁਨਿਆਵੀ, ਰਾਜਨੀਤਕ ਹੋਵੇ ਜਾਂ ਸਮਾਜਕ, ਜਿਸ ਵਿਚ ਸੱਚਾਈ, ਅਹਿੰਸਾ ਤੇ ਧਰਮ ਲਈ ਕੋਈ ਵੀ ਸਥਾਨ ਨਹੀਂ। ਕੋਰੀ ਰਾਜਨੀਤੀ, ਸੱਖਣੀ ਸਰਮਾਏਦਾਰੀ ਲਈ ਸਾਡੀ ਕੋਈ ਵੀ ਦਿਲਚਸਪੀ ਨਹੀਂ ਜੇ ਉਹ ਧਰਮ ਵਿਮੁਖ ਹੈ, ਜੇ ਉਹ ਸਦਾਕਤ ਤੋਂ ਦੁਰੇਡੇ ਹੈ। ਜਿਸ ਦੀ ਰੋਜ਼ਾਨਾ ਜ਼ਿੰਦਗੀ ਦੇ ਕਾਰਯਕ੍ਰਮ ਵਿਚ ਨਾਮ ਸਿਮਰਨ ਅਭਿਆਸ ਲਈ ਕੋਈ ਵਕਤ ਨਹੀਂ ਤਦ ਉਸ ਦੇ ਸਭੇ ਕੰਮ ਉਨ੍ਹਾਂ ਓਮੀਆਂ ਵਾਂਗ ਹੀ ਬੇਫ਼ਜ਼ੂਲ ਹਨ, ਜਿਨ੍ਹਾਂ ਨੂੰ ਅਧਿਆਤਮਕ ਰੂਹਾਨੀਅਤ ਦਾ ਕੋਈ ਵੀ ਅਹਿਸਾਸ ਨਹੀਂ।"

ਅਕਾਲ ਪੁਰਖ

# ਜਦੋਂ ਸਰਗੁਣ ਬਣ ਕੇ ਆਉਂਦਾ ਹੈ

## ਗਿਆਨੀ ਸੰਤੋਖ ਸਿੰਘ ਬੈਂਕੋਕ

ਗੁਰਬਾਣੀ ਵਿਚ ਲਿਖਿਆ ਹੈ :

ਨਿਰਗੁਣ ਆਪ ਸਰਗੁਣ ਭੀ ਓਹੀ ।
ਕਲਾਧਾਰ ਜਿਨ ਸਗਲੀ ਮੋਹੀ ।

ਅਕਾਲ ਪੁਰਖ ਦੇ ਦੋ ਸਰੂਪ ਮੰਨੇ ਗਏ ਹਨ । ਇਕ ਨਿਰਗੁਣ ਅਤੇ ਦੂਜਾ ਸਰਗੁਣ । ਨਿਰਗੁਣ ਸਰੂਪ ਦੇ ਪਰਥਾਇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਾਪ ਸਾਹਿਬ ਦੇ ਅਰੰਭ ਵਿਚ ਇਸ ਤਰ੍ਹਾਂ ਲਿਖਦੇ ਹਨ :

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ।

ਜਦੋਂ ਅਕਾਲ ਪੁਰਖ ਨਿਰਗੁਣ ਸਰੂਪ ਵਿਚ ਹੁੰਦਾ ਹੈ ਓਦੋਂ ਉਹ ਕਿਸੇ ਦਾ ਕੁਝ ਨਹੀਂ ਸਵਾਰਦਾ । ਨਾ ਕਿਸੇ ਨੂੰ ਦਰਸ਼ਨ ਦਿੰਦਾ ਹੈ ਅਤੇ ਨਾ ਹੀ ਕਿਸੇ ਦੀ ਲੋੜ ਨੂੰ ਪੂਰਾ ਕਰਦਾ ਹੈ । ਪਰ ਜਦੋਂ ਅਕਾਲ ਪੁਰਖ ਨਿਰਗੁਣ ਤੋਂ ਸਰਗੁਣ ਸਰੂਪ ਹੋ ਕੇ ਆਉਂਦਾ ਹੈ ਤਾਂ ਉਹ ਆਪਣਾ ਦਰਸ਼ਨ ਵੀ ਦਿੰਦਾ ਹੈ ਅਤੇ ਆਪਣੇ ਭਗਤਾਂ ਦੇ ਕਾਰਜ ਵੀ ਸਵਾਰਦਾ ਹੈ । ਜਦੋਂ ਅਕਾਲ ਪੁਰਖ ਸਰਗੁਣ ਸਰੂਪ ਵਿਚ ਹੁੰਦਾ ਹੈ ਓਦੋਂ ਉਸ ਦੀਆਂ ਇਹ ਛੇ ਨਿਸ਼ਾਨੀਆਂ ਹੁੰਦੀਆਂ ਹਨ :

ਸੰਪੂਰਨ ਜਸ, ਸੰਪੂਰਨ ਗਿਆਨ, ਸੰਪੂਰਨ ਵੈਰਾਗ, ਸੰਪੂਰਨ ਲਛਮੀ, ਸੰਪੂਰਨ ਐਸ਼ਵਰਜ ਅਤੇ ਸੰਪੂਰਨ ਸੁੰਦਰਤਾ ।

(ਅਕਾਲ ਪੁਰਖ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਾਵੇਂ ਕੋਈ ਕਿਸ ਤਰ੍ਹਾਂ ਮੰਨਦਾ ਹੈ ਪਰ ਉਹਨਾਂ ਵਿਚ ਅਕਾਲ ਪੁਰਖ ਹੋਣ ਦੀਆਂ ਇਹ ਛੀਏ ਹੀ ਨਿਸ਼ਾਨੀਆਂ ਪ੍ਰਤੱਖ ਸਨ ।

ਪਹਿਲੀ—ਸੰਪੂਰਨ ਜਸ :

ਜਸ ਪਰਉਪਕਾਰ ਕਰਨ ਤੋਂ ਮਿਲਦਾ ਹੈ। ਸ੍ਰੀ ਸਤਿਗੁਰੂ ਜੀ ਪਰਉਪਕਾਰ ਦੀ ਮੂਰਤੀ ਸਨ। ਜਿਸ ਕਿਸੇ ਨੇ ਵੀ ਕੋਈ ਆਰਥਕ, ਪ੍ਰਮਾਰਥਕ ਜਾਂ ਸਾਰਥਕ ਅਰਜ਼ ਕੀਤੀ ਉਸਨੂੰ ਮੂੰਹ ਮੰਗਿਆ ਦਿੱਤਾ। ਆਪ ਜੀ ਨੇ ਕਿਸੇ ਵੀ ਮਜ਼੍ਹਬ ਜਾਂ ਪਾਰਟੀ ਦਾ ਵਿਤਕਰਾ ਕਰਨ ਤੋਂ ਬਿਨਾਂ ਹਰ ਇਕ ਨਾਲ ਪ੍ਰੇਮ ਪੂਰਵਕ ਸਲੂਕ ਕਰ ਕੇ ਉਸ ਦਾ ਮਨ ਮੋਹ ਲਿਆ। ਇਹੋ ਹੀ ਕਾਰਨ ਸੀ ਕਿ ਆਪ ਜੀ ਦੇ ਰਸਮੀਆ ਸਰੀਰਕ ਅੰਤਮ ਕਿਰਿਆ ਸਮੇਂ ਲੱਖਾਂ ਆਦਮੀਆਂ ਦੀ ਹਾਜ਼ਰੀ ਨੇ ਆਪ ਜੀ ਦੇ ਪਰਉਪਕਾਰ ਯਾਦ ਕਰ ਕੇ ਆਪ ਜੀ ਦਾ ਜਸ ਕੀਤਾ ਅਤੇ ਗੁਰਬਾਣੀ ਦੀ ਇਸ ਤੁਕ ਤੇ ਫੁਲ ਚੜ੍ਹਾਏ :

ਤੁਮਨ ਜਸ ਸਕਲ ਜਗਤ ਕਰਹੈ ਬਖਾਨੀ।

ਦੂਸਰੀ ਨਿਸ਼ਾਨੀ ਹੈ—ਸੰਪੂਰਨ ਗਿਆਨ :

ਗਿਆਨ ਦੇ ਅਰਥ ਹਨ ਵਾਕਫੀਅਤ। ਸੰਸਾਰ ਵਿਚ ਵੇਖਿਆ ਜਾਂਦਾ ਹੈ ਕਿ ਕਿਸੇ ਆਦਮੀ ਨੂੰ ਕਿਸੇ ਇਕ ਚੀਜ਼ ਦਾ ਗਿਆਨ ਹੈ ਅਤੇ ਦੂਜੇ ਨੂੰ ਕਿਸੇ ਦੂਜੀ ਚੀਜ਼ ਦਾ, ਪਰ ਹਰ ਇਕ ਚੀਜ਼ ਦਾ ਗਿਆਨ ਸਿਰਫ ਅਕਾਲ ਪੁਰਖ ਨੂੰ ਹੀ ਹੋ ਸਕਦਾ ਹੈ। ਇਹ ਲਛਣ ਵੀ ਸ੍ਰੀ ਸਤਿਗੁਰੂ ਜੀ ਵਿਚ ਪ੍ਰਤੱਖ ਸੀ। ਆਪ ਜੀ ਦੇ ਕੋਲ ਜਦ ਵੀ ਕੋਈ ਕਿਸੇ ਕਿਸਮ ਦੀ ਸਲਾਹ ਲੈਣ ਗਿਆ, ਆਪ ਜੀ ਨੇ ਉਸਨੂੰ ਹਰ ਕੰਮ ਵਿਚ ਯੋਗ ਸਲਾਹ ਦਿੱਤੀ। 'ਆਪ ਜਪੈ ਅਵਰਾ ਨਾਮ ਜਪਾਵੈ।' ਅਨੁਸਾਰ ਕਦੀ ਤੇ ਆਪ ਜਗਿਆਸੂਆਂ ਨੂੰ ਨਾਮ ਸਿਮਰਨ ਦੀ ਸਿਖਿਆ ਦਿੰਦੇ ਸਨ ਅਤੇ ਕਦੀ ਰਾਗੀਆਂ ਦੀ ਮਹਿਫ਼ਲ ਵਿਚ ਬੈਠ ਕੇ ਚੰਗੇ ਰਾਗ ਅਲਾਪਣ ਦੀ ਜਾਚ ਦੱਸਦੇ ਸਨ। ਕਦੀ ਡੰਗਰਾਂ ਦੀ ਨੁਮਾਇਸ਼ ਕਰ ਕੇ ਗਊਆਂ ਮੱਝਾਂ ਘੋੜਿਆਂ, ਆਦਿਕ, ਦੇ ਗੁਣ ਅਵਗੁਣ ਦੱਸਦੇ ਸਨ ਅਤੇ ਕਦੀ ਬਾਗ਼ਾਂ ਵਿਚ ਜਾ ਕੇ ਫਲਾਂ ਫੁੱਲਾਂ ਅਤੇ ਬ੍ਰਿਛਾਂ ਦੇ ਬੀਜਾਂ ਬਾਰੇ ਬਹਿਸ ਕਰਦੇ ਸਨ। ਕਦੀ ਵੈਦਾਂ ਹਕੀਮਾਂ ਨੂੰ ਚੰਗੇ ਚੰਗੇ ਨੁਸਖੇ ਦੱਸਦੇ ਸਨ ਅਤੇ ਕਦੀ ਬਿਮਾਰੀ ਦੀ ਰੋਕ ਥਾਮ ਵਾਸਤੇ ਤੁਲਸੀ ਅਤੇ ਪਿੱਪਲ ਦੇ ਬ੍ਰਿਛ ਲਗਵਾਉਂਦੇ ਸਨ। ਕਦੀ ਕਵੀਆਂ ਦੇ ਕਵੀ ਦਰਬਾਰ ਦੀ ਪ੍ਰਧਾਨਗੀ ਕਰਦੇ ਸਨ ਅਤੇ ਕਦੀ ਸਾਹਿੱਤ ਦੀ ਕਦਰ ਨੂੰ ਜਾਣ ਕੇ ਪੰਜਾਬੀ ਸਾਹਿੱਤ ਕਮੇਟੀ ਨੂੰ ਦਫ਼ਤਰ ਵਾਸਤੇ ਜ਼ਮੀਨ ਦਾਨ ਦਿੰਦੇ ਸਨ। ਕਦੀ ਪੰਥਕ ਬੋਰਡ ਵਿਚ ਹਾਜ਼ਰ ਹੁੰਦੇ ਸਨ ਅਤੇ ਕਦੀ ਕਾਂਗਰਸ ਵਿਚ ਲੀਡਰਾਂ ਨੂੰ ਚੰਗੀਆਂ ਤੇ ਦੇਸ਼ ਹਿਤੂ ਤਜਵੀਜ਼ਾਂ ਦੱਸਦੇ ਸਨ।

ਤੀਸਰੀ ਨਿਸ਼ਾਨੀ ਹੈ—ਸੰਪੂਰਨ ਵੈਰਾਗ :

ਗੁਰਬਾਣੀ ਵਿਚ ਲਿਖਿਆ ਹੈ :

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰ ਨਹੀ ਤ ਕਰੁ ਬੈਰਾਗੁ।
ਬੈਰਾਗੀ ਬੰਧਨ ਕਰੈ ਤਾਕੋ ਬਡੋ ਅਭਾਗੁ।

ਵੈਰਾਗ ਦੇ ਅਰਥ ਹਨ, ਤਿਆਗ।

ਸ੍ਰੀ ਸਤਿਗੁਰੂ ਜੀ ਤਿਆਗ ਦੀ ਵੀ ਇਕ ਮਿਸਾਲ ਸਨ, ਲੱਖਾਂ ਕਰੋੜਾਂ ਰੁਪਏ ਲੰਗਰ ਦੀ ਭੇਟ ਜਾਂਦੇ ਸਨ। ਕਈ ਕਿਸਮ ਦੇ ਕੱਪੜੇ, ਰੇਸ਼ਮੀ ਡੇਕਰੋਨ, ਸ਼ਨੀਲ, ਆਦਿਕ, ਸਿੱਖ ਆਪ ਜੀ ਨੂੰ ਮੱਥਾ ਟੇਕਦੇ ਸਨ ਪਰ ਆਪ ਜੀ ਨੇ ਆਪਣੇ ਨਿੱਜੀ ਵਰਤਣ ਵਾਸਤੇ ਸਫੇਦ ਸਵੱਛ ਖੱਦਰ ਨੂੰ ਹੀ ਮਾਣ ਦਿੱਤਾ ਅਤੇ ਹਿੰਸਾ ਰਹਿਤ ਸਾਦਾ ਖਾਣੇ ਦਾ ਪ੍ਰਚਾਰ ਕੀਤਾ। ਜਦੋਂ ਲੋੜ ਪਈ ਆਪ ਜੀ ਨੇ ਸਭ ਕੁਝ ਲੋੜਵੰਦਾਂ ਨੂੰ ਦਾਨ ਦੇਣ ਤੋਂ ਨਾਂਹ-ਨਾ ਕੀਤੀ ਇਥੋਂ ਤਕ ਕਿ ਇਕ ਵਾਰ ਇਕ ਗ਼ਰੀਬ ਸਿੱਖ ਦੇ ਲੜਕੇ ਦੇ ਅਨੰਦ

ਕਾਰਜ ਵਾਸਤੇ ਆਪਣੇ ਗਲ ਦੇ ਕੱਪੜੇ ਲਾਹ ਕੇ ਇਕ ਪੂਰਨ ਵੈਰਾਗੀ ਦਾ ਦ੍ਰਿਸ਼ ਪੇਸ਼ ਕੀਤਾ।

ਚੌਥੀ ਨਿਸ਼ਾਨੀ ਹੈ—ਸੰਪੂਰਨ ਲੱਛਮੀ।

ਸੰਪੂਰਨ ਲੱਛਮੀ ਦੀ ਪ੍ਰਤੱਖ ਝਲਕ ਸਤਿਗੁਰੂ ਜੀ ਦੇ ਸਦਾ ਵਰਤ ਲੰਗਰ ਤੋਂ ਲਈ ਜਾ ਸਕਦੀ ਹੈ। ਇਸ ਲੰਗਰ ਵਿਚੋਂ ਲੱਖਾਂ ਨਹੀਂ ਕਰੋੜਾਂ ਆਦਮੀਆਂ ਨੇ ਪਰਸ਼ਾਦਾ ਛਕਿਆ ਹੋਵੇਗਾ ਪਰ ਹਾਲੀ ਤਕ ਲੰਗਰ ਅਟੁਟ ਵਰਤਦਾ ਹੈ ਅਤੇ ਵਰਤਦਾ ਰਹੇਗਾ। ਕਈ ਰਾਜਿਆਂ ਜਾਂ ਦਾਨੀ ਪੁਰਖਾਂ ਨੇ ਸਦਾਵਰਤ ਦੇ ਨਾਮ ਤੇ ਕੋਈ ਕੋਈ ਲੰਗਰ ਲਾਇਆ ਹੈ ਪਰ ਉਹ ਲੰਗਰ ਖੁੱਲ੍ਹਦਾ ਸਿਰਫ਼ ਮੁਕੱਰਰ ਵਕਤ (ਨਿਸਚਿਤ ਸਮੇਂ) ਤਕ ਹੀ ਹੈ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਲੰਗਰ ਵਿਚ ਕੋਈ ਕਿਸੇ ਵਕਤ ਜਾਏ, ਰਾਤ ਨੂੰ ਜਾਏ ਜਾਂ ਦਿਨ ਨੂੰ ਜਾਏ, ਦੁਪਹਿਰ ਨੂੰ ਜਾਏ ਜਾਂ ਸ਼ਾਮ ਨੂੰ, ਰੱਜਵਾਂ ਪ੍ਰਸ਼ਾਦਾ ਲੈ ਸਕਦਾ ਹੈ। ਕਾਲ ਹੋਵੇ ਜਾਂ ਅੰਨ ਦੀ ਮਹਿੰਗਾਈ ਹੋਵੇ, ਫ਼ਸਲਾਂ ਬਰਸਾਤ ਨਾਲ ਤਬਾਹ ਹੋ ਗਈਆਂ ਹੋਣ ਜਾਂ ਸ਼ਰਨਾਰਥੀਆਂ ਦੀ ਵੱਡੀ ਗਿਣਤੀ ਹੋਵੇ, ਪਰਸ਼ਾਦਾ ਸਭ ਨੂੰ ਰੱਜਵਾਂ ਮੁਫ਼ਤ ਮਿਲਦਾ ਹੈ। ਇਹ ਅਟੁਟ ਲੱਛਮੀ ਦੀ ਹੀ ਨਿਸ਼ਾਨੀ ਹੈ।

ਪੰਜਵੀਂ ਨਿਸ਼ਾਨੀ ਹੈ—ਸੰਪੂਰਨ ਐਸ਼ਵਰਯ :

ਐਸ਼ਵਰਯ ਦੇ ਅਰਥ ਹਨ ਚਿੰਤਾ ਰਹਿਤ ਜਾਂ ਸ਼ੋਕ ਰਹਿਤ ਹੋ ਸੁਖ ਭੋਗਣਾ। ਇਹ ਲੱਛਣ ਵੀ ਆਪ ਜੀ ਵਿਚ ਪ੍ਰਤੱਖ ਸੀ, ਪਹਿਲਾਂ ਅੰਗਰੇਜ਼ੀ ਸਰਕਾਰ ਅਤੇ ਫਿਰ ਕਾਂਗਰਸੀ ਸਰਕਾਰ ਨੇ ਆਪ ਜੀ ਦਾ ਜਸ ਨਾ ਸਹਾਰਦੀ ਹੋਈ ਆਪ ਜੀ ਤੇ ਕਈ ਝੂਠੇ ਇਲਜ਼ਾਮ ਲਾ ਕੇ ਝੂਠੀਆਂ ਗਵਾਹੀਆਂ ਭੁਗਤਾ ਕੇ ਝੂਠੇ ਮੁਕੱਦਮੇ ਚਲਾਏ। ਇਥੋਂ ਤਕ ਕਿ ਆਪ ਜੀ ਦੇ ਸਾਹਿਬਜ਼ਾਦੇ ਮਹਾਰਾਜ ਬੀਰ ਸਿੰਘ ਜੀ ਨੂੰ ਅਤੇ ਕਈ ਲਾਡਲੇ ਸਪੁਤ੍ਰ ਸਿੱਖਾਂ ਨੂੰ ਨਿਰਦੋਸ਼ ਜੇਲ੍ਹਾਂ ਵਿਚ ਰੱਖਿਆ, ਪਰ ਆਪ ਜੀ ਨੇ ਗੁਰਬਾਣੀ ਦੀ ਇਸ ਤੁਕ ਨੂੰ ਪੂਰਾ ਕੀਤਾ :

ਸਦਾ ਅਨੰਦ ਤਹਿ ਨਹੀਂ ਬਿਓਗ।

ਸਿਰਫ਼ ਆਪ ਹੀ ਨਹੀਂ ਸਗੋਂ ਆਪਣੇ ਸਿੱਖਾਂ ਨੂੰ ਵੀ ਸਿਦਕ ਅਤੇ ਸਬਰ ਕਰ ਕੇ ਚਿੰਤਾ ਰਹਿਤ ਹੋਣ ਦੀ ਸਿਖਿਆ ਦਿੱਤੀ। ਆਪ ਨੂੰ ਹਰ ਤਰ੍ਹਾਂ ਦਾ ਸੁਖ ਨਸੀਬ ਸੀ, ਪਰ ਆਪ ਨੇ ਉਸੇ ਸੁਖ ਨੂੰ ਅਪਣਾਇਆ ਜਿਸ ਦੀ ਮਿਸਾਲ ਦੁਨੀਆਂ ਨੂੰ ਦੇਣੀ ਸੀ। ਐਸ਼ੋ ਇਸ਼ਰਤ ਦੇ ਸਾਰੇ ਸਾਮਾਨ ਪੈਦਾ ਕਰ ਸਕਦਿਆਂ ਪੂਰਣ ਸਾਦਗੀ ਨਾਲ ਨਿਸਚਿੰਤਤਾ ਭਰਿਆ ਜੀਵਨ ਬਿਤਾਇਆ।

ਛੇਵੀਂ ਨਿਸ਼ਾਨੀ ਹੈ—ਸੰਪੂਰਨ ਸੁੰਦਰਤਾ।

ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਲੋਕ ਗੋਰੇ ਰੰਗ ਨੂੰ ਪਸੰਦ ਕਰਦੇ ਹਨ ਪਰ ਸਤਿਗੁਰੂ ਵਿਚ ਇਹ ਸਿਫ਼ਤ ਹੈ ਕਿ ਉਹ ਸਾਂਵਲਾ ਹੁੰਦਾ ਹੋਇਆ ਸੁੰਦਰ ਹੈ, ਜਿਸ ਤਰ੍ਹਾਂ ਗੁਰਬਾਣੀ ਵਿਚ ਲਿਖਿਆ ਹੈ :

ਬਲਿ ਬਲਿ ਜਾਉ ਸਿਆਮ ਸੁੰਦਰ ਕਉ
ਅਕਥ ਕਥਾ ਜਾਕੀ ਬਾਤ ਸੁਨੀ।

ਜਾਂ

ਸਾਵਲ ਸੁੰਦਰ ਰਾਮਈਆ
ਮੇਰਾ ਮਨ ਲਾਗਾ ਤੋਹਿ।

ਕੋਈ ਕਹਿੰਦਾ ਹੈ ਕਿ ਫਲਾਣੇ ਦਾ ਨੱਕ ਬੜਾ ਸੁੰਦਰ ਹੈ ਅਤੇ ਫਲਾਣੇ ਦੇ ਨੇਤਰ ਬੜੇ ਸੋਹਣੇ ਹਨ

ਅਤੇ ਫਲਾਣੇ ਦਾ ਚਿਹਰਾ ਬੜਾ ਸੁੰਦਰ ਹੈ। ਪਰ ਸੰਪੂਰਨ ਸੁੰਦਰਤਾ ਭਾਵ ਹਰ ਇਕ ਅੰਗ ਦੀ ਸੁੰਦਰਤਾ ਅਤੇ ਹਰ ਇਕ ਗੁਣ ਦੀ ਸੁੰਦਰਤਾ ਸਿਰਫ਼ ਅਕਾਲ ਪੁਰਖ ਸਤਿਗੁਰੂ ਵਿਚ ਹੀ ਹੁੰਦੀ ਹੈ ਕਿਉਂਕਿ ਲਿਖਿਆ ਹੈ :

ਕੰਜਲਕ ਨੈਣ, ਕੰਬੂ ਗ੍ਰੀਵ ਕਟਿ ਕੇਹਰ ਕੁੰਚਰ ਗਵਨ।
ਕਦਲੀ ਕੁਰੰਗ, ਕਪੂਰ ਗਤ ਬਿਨ ਅਕਾਲ ਦੂਜੋ ਕਵਨ ?

ਇਹ ਸੁੰਦਰਤਾ ਦੇ ਸਾਰੇ ਹੀ ਲੱਛਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਪ੍ਰਤੱਖ ਸਨ। ਇਹ ਹੀ ਕਾਰਨ ਸੀ ਕਿ ਕੋਈ ਕਿੰਨਾ ਹੀ ਚਿੰਤਾਵਾਨ ਹੋਵੇ, ਬੀਮਾਰ ਹੋਵੇ, ਦਲਿਦ੍ਰੀ ਹੋਵੇ ਆਪ ਜੀ ਦੇ ਆਕਰਸ਼ਕ ਚਿਹਰੇ ਦੇ ਦਰਸ਼ਨ ਕਰ ਕੇ ਮੋਹਿਆ ਜਾਂਦਾ ਸੀ ਅਤੇ ਆਪ ਜੀ ਦੇ ਦਰਸ਼ਨ ਕਰਦਿਆਂ ਹੀ ਕਲੇਜੇ ਵਿਚ ਠੰਢ ਪੈਂਦਾ ਹੋ ਜਾਂਦੀ ਸੀ।

ਸ਼ਾਸਤ੍ਰ ਅਨੁਸਾਰ ਸਰਗੁਨ ਅਕਾਲ ਪੁਰਖ ਦੀਆਂ ਜੋ ਹੀ ਨਿਸ਼ਾਨੀਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵਿਚ ਪ੍ਰਤਖ ਸਨ।

# ਯੁਗ ਪੁਰਸ਼

## ਕਰਮ ਸਿੰਘ ਕਪੂਰ

ਯੁਗ-ਪੁਰਸ਼ ਉਹੀ ਹੋ ਸਕਦਾ ਹੈ ਜਿਸ ਕਿਸੇ ਯੁਗ ਵਿਸ਼ੇਸ਼ ਵਿਚ ਜਗਤ ਜਲੰਦੇ ਲਈ ਕੋਈ ਸੁੱਖ ਸ਼ਾਂਤੀ ਦਾ ਅਸਰ ਸੰਦੇਸ਼ ਲਿਆਂਦਾ ਹੋਵੇ। ਜੋ ਨਿਆਂ, ਸੱਚਾਈ ਅਤੇ ਸੂਰਬੀਰਤਾ ਦਾ ਪ੍ਰਤੀਕ ਹੋਵੇ। ਜੋ ਸਾਰੀ ਲੁਕਾਈ ਦੇ ਮਨਾਂ ਤੇ ਰਾਜ ਕਰਦਾ ਹੋਵੇ। ਜੋ ਲੋਕਾਈ ਦੇ ਤਾਰਕਾ ਮੰਡਲ ਵਿਚ 'ਚੌਦ੍ਹਵੀਂ' ਦੇ ਚੰਨ ਵਾਂਗੂ ਸੋਭਦਾ ਹੋਵੇ। ਜਿਸ ਨੂੰ ਲੁਕਾਈ ਕਿਸੇ ਭੈਅ ਜਾਂ ਸਹਿਮ ਕਾਰਣ ਨਹੀਂ ਸਗੋਂ ਆਪਣੇ ਆਪ ਅੰਦਰੋਂ ਉਗਮੇ ਪਿਆਰ ਕਾਰਨ ਸਤਿਕਾਰਦੀ ਤੇ ਪਿਆਰਦੀ ਹੋਵੇ। ਜਿਸ ਦੀ ਪਰਮ ਉੱਚ ਵਿਅਕਤੀ ਲੁਕਾਈ ਵਿਚ ਨਵੇਕਲੀ ਅਤੇ ਉੱਚੀ ਉੱਚੀ ਭਾਸਦੀ ਹੋਵੇ ਅਤੇ ਕੁੱਲ ਲੁਕਾਈ ਆਪਣੇ ਆਪ ਚੁੰਬਕ ਵਾਂਗ ਖਿੱਚੀ ਉਸ ਦੇ ਬੁਲੰਦ ਝੰਡੇ ਹੇਠ ਪਨਾਹ ਮੰਗਦੀ ਦਿਸਦੀ ਹੋਵੇ। ਅਜਿਹੀ ਵਿਅਕਤੀ ਹੀ ਜੁਗ ਪਲਟ ਸਕਦੀ ਹੈ। ਸਮੁੱਚੀ ਵਿਚਾਰਧਾਰਾ ਦਾ ਰੁਖ਼ ਫੇਰ ਸਕਦੀ ਹੈ ਅਤੇ ਜੀਵਨ ਨੂੰ ਅਮੀਰ ਤੇ ਜੀਉਣ ਜੋਗਾ ਬਣਾਉਣ ਲਈ ਕੋਈ ਨਰੋਈ ਤੇ ਉਸਾਰੂ ਸੇਧ ਦੇ ਸਕਦੀ ਹੈ। ਜਿਸ ਦੀ ਫਰਰ ਛਾਇਆ ਹੇਠ, ਮਨੁੱਖਾਂ ਦਾ ਕਾਫ਼ਲਾ ਇਕ ਅਰੁਕ ਵੇਗ ਵਿਚ ਉੱਨਤੀ ਦੇ ਰਾਹ ਤੇਂ ਅਗਰਸਰ ਹੋ ਉਠੇ। ਜਿੱਤ ਸਦਾ ਜਿਸ ਦੇ ਕਦਮ ਚੁੰਮਦੀ ਰਹੀ ਹੋਵੇ। ਜਿਸ ਦੇ ਇਕ ਅੱਖ ਦੇ ਇਸ਼ਾਰੇ ਤੇ ਸੀਸ ਤਲੀ ਤੇ ਟਿਕਾਉਣ ਦੀ ਭਾਵਨਾ ਨਾਲ ਕਿਸੇ ਅਗੰਮੀ ਚਾਅ ਤੇ ਉਮਾਹ ਦਾ ਸੰਚਾਰ ਹੋ ਉਠੇ। ਜਿਸ ਦੇ ਮਨ ਵਿਚ ਕਿਸੇ ਇਕ ਵਿਸ਼ੇਸ਼ ਫ਼ਿਰਕੇ ਲਈ ਨਹੀਂ ਸਗੋਂ ਸਮੁੱਚੀ ਮਨੁੱਖਤਾ ਲਈ ਦਰਦ ਤੇ ਰਹਿਮਤ ਦਾ ਸਮੁੰਦਰ ਠਾਠਾਂ ਮਾਰ ਰਿਹਾ ਹੋਵੇ। ਜਿਸ ਦਾ ਆਪਣਾ ਮਹਾਨ ਜੀਵਨ ਸਾਰੀ ਲੁਕਾਈ ਲਈ ਮਿਸਾਲੀ ਹੋਵੇ। ਜਿਸ ਦਾ ਆਪਣਾ ਹੌਂਸਲਾ, ਦ੍ਰਿੜ੍ਹਤਾ, ਸਿਦਕ ਅਤੇ ਸਵੈ-ਵਿਸ਼ਵਾਸ ਮਹਾਨ ਹੋਣ ਅਤੇ ਜਿਸ ਦੀ ਸੁਯੋਗ ਅਗਵਾਈ ਹੇਠ ਗ਼ੁਲਾਮ ਜਨਤਾ ਨੇ ਆਪਣੀਆਂ ਜਾਨਾਂ ਦੀ ਮੂੰਹ ਵਿਖਾਲੀ ਦੇ ਕੇ ਨਵ-ਵਿਆਹੁਤ ਸੁਤੰਤਰਤਾ ਦੀ ਦੇਵੀ ਦਾ ਘੁੰਡ ਚੁੱਕ ਕੇ ਵੇਖਣ ਦਾ ਜੇਰਾ ਪ੍ਰਾਪਤ ਕੀਤਾ ਹੋਵੇ। ਸਹਿਮੇ ਤੇ ਭੈਭੀਤ ਲੋਕਾਂ ਵਿਚ ਸਾਹਸ ਤੇ ਹੋਣ ਬੀਣ ਦਾ ਚਾਅ ਮਘਿਆ ਹੋਵੇ। ਜੁਰਅੱਤ ਤੇ ਦਲੇਰੀ ਜਾਗੀ ਹੋਵੇ। ਜਦੋਂ ਉੱਨਤੀ ਤੇ ਖ਼ੁਸ਼ਹਾਲੀ ਦਾ ਪਹੁ ਫੁਟਾਲਾ ਹੋਇਆ ਹੋਵੇ ਅਤੇ ਜਨਤਾ ਨੇ ਸਦਾਚਾਰਕ ਸਮਾਜਕ ਅਤੇ ਰਾਜਸੀ ਸਿਥਲਤਾ ਵਿਚੋਂ

ਨਿਕਲ ਕੇ ਚੜ੍ਹਦੀਆਂ ਕਲਾਂ ਵੱਲ ਰੁਖ਼ ਕਰ ਲਿਆ ਹੋਵੇ। ਜਿਸ ਦੀ ਤਿਆਗ ਅਤੇ ਕੁਰਬਾਨੀ ਦੀ ਸ਼ਮ੍ਹਾਂ ਨਿੱਤ ਲਟ ਲਟ ਬਲਦੀ ਰਹੇ ਅਤੇ ਜਿਸ ਦੀ ਲੋਅ ਸਮੇਂ ਦੇ ਸੰਸਾਰ ਦੇ ਧੁੰਦਲੇ ਪੱਖ ਨੂੰ ਉਜਲਾ ਕਰਦੀ ਰਹੇ। ਸੂਰਜ ਪਾਸੋਂ ਸਲਾਮਾਂ ਲੈਂਦੇ ਜਬ੍ਹੇ ਜਲਾਲ ਵਾਲੇ ਅਜਿਹੇ ਅਨੇਕ ਸੂਰਬੀਰ ਵਰਿਆਮ ਇਸ ਧਰਤੀ ਦੀ ਸ਼ਾਨ ਨੂੰ ਉਜਲਾ ਕਰ ਗਏ ਹਨ, ਪਰ ਮੇਰੇ ਵਿਚਾਰ ਵਿਚ ਯੁਗ ਪੁਰਸ਼ ਦੀ ਧਾਰਣਾ ਕੁਝ ਹੋਰ ਤਰ੍ਹਾਂ ਹੈ। ਮੇਰਾ ਵਿਚਾਰ ਹੈ ਕਿ "ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ" । ਉਹ ਮਰਦ ਅਗੰਮੜਾ ਇਕ ਯੁਗ ਵਿਚ ਇਕੱਲਾ ਹੀ ਵਰਿਆਮ ਹੁੰਦਾ ਹੈ। ਉਹ ਜਾਂ ਤਾਂ ਆਪ ਅਕਾਲ ਪੁਰਖ, 'ਆਪਿ ਨਰਾਇਣੁ ਕਲਾਧਾਰਿ' ਜਗ ਵਿਚ ਪਰਵਿਰਤ ਹੁੰਦਾ ਹੈ, ਜਾਂ ਉਸ ਦੇ ਸੁੱਤ ਦੇ ਰੂਪ ਵਿਚ ਇਸ ਧਰਤੀ ਤੇ ਉਸ ਦੀ ਪ੍ਰਤਿਨਿਧਤਾ ਕਰਦਾ ਹੈ। ਉਸ ਯੁਗ ਪੁਰਸ਼ ਦਾ ਸਾਰੀ ਲੁਕਾਈ ਤੇ ਇਕ ਛਤਰ ਸਾਮਰਾਜ ਹੁੰਦਾ ਹੈ। ਨਿਰੰਕਾਰ ਸਰੂਪ ਹੋਣ ਕਰ ਕੇ, ਉਹ ਦੀਨ ਤੇ ਦੁਨੀਆਂ ਅਰਥਾਤ ਦੋਹਾਂ ਜਹਾਨਾਂ ਦਾ ਵਾਲੀ ਹੁੰਦਾ ਹੈ। ਉਸ ਦੀ ਸਿਕਦਾਰੀ ਦੋਹਾਂ ਜਹਾਨਾਂ ਤੇ ਹੁੰਦੀ ਹੈ ਅਤੇ ਉਸ ਨੂੰ ਹੁਕਮ ਹਾਸਲ ਹੁੰਦਾ ਹੈ। ਜੋ ਸਰਗੁਨ ਸਰੂਪ ਵਿਚ ਜਗਤ ਜਲੰਦੇ ਨੂੰ ਠਾਰਦਾ ਹੋਇਆ ਉਪਰ ਨੂਰੀਆਂ ਦੀ ਵੀ ਸਰਦਾਰੀ ਕਰਦਾ ਹੈ। ਜੋ ਨਿਰੰਕਾਰ ਦੀਆਂ ਬੱਧੀਆਂ ਛੁੜਾ ਲੈਂਦਾ ਹੈ, ਪਰ ਜਿਸ ਦੀਆਂ ਬੱਧੀਆਂ ਨਿਰੰਕਾਰ ਨਹੀਂ ਛੁੜਾ ਸਕਦਾ। ਅਜਿਹੇ ਯੁਗ ਪੁਰਸ਼ ਹੋਏ ਹਨ, ਰਾਮ, ਕ੍ਰਿਸ਼ਨ, ਆਦਿ ਅਤੇ ਗੁਰੂ ਨਾਨਕ ਸਾਹਿਬ (ਆਪਣੇ ਸਾਰਿਆਂ ਜਾਮਿਆਂ ਵਿਚ)।

ਇਨ੍ਹਾਂ ਮਹਾਨ ਗੁਣਾਂ ਦੇ ਧਾਰਣੀ ਸਨ ਮੇਰੇ ਮਹਿਬੂਬ ਸ਼ਹਿਨਸ਼ਾਹ ਦੋ ਜਹਾਨ ਵਾਲੀ ਸਤਿਗੁਰੂ ਪ੍ਰਤਾਪ ਸਿੰਘ ਜੀ। ਅਜਿਹੇ ਯੁਗ-ਪੁਰਸ਼ ਨੇ ਸਾਰੀ ਲੋਕਾਈ ਦੀ ਇਹ ਦੁਨੀਆ ਵੀ ਸਵਾਰੀ ਅਤੇ ਅਗਲੀ ਦੁਨੀਆਂ ਵਿਚ ਵੀ ਖਿੜੇ ਮੱਥੇ ਹਾਮੀ ਭਰੀ ਅਤੇ ਭਰ ਭਰ ਪੂਰ ਇਸ ਭਵ ਸਾਗਰ ਤੋਂ ਪਾਰ ਉਤਾਰੇ। ਅਸਲ ਵਿਚ "ਓਨੇ ਤਾਰੇ ਨਹੀਂ ਅੰਬਰ ਤੇ ਜਿੰਨੇ ਓਸ ਸ਼ਹਿਨਸ਼ਾਹ ਤਾਰੇ" । ਉਸ ਮਹਾਨ ਸਤਿਗੁਰੂ ਸ਼ਹਿਨਸ਼ਾਹ ਨੇ "ਸਤਿਗੁਰੂ ਸਭਨਾ ਕਾ ਮਿਤ ਹੈ, ਸਭ ਤਿਸੈ ਪਿਆਰੀ" ਅਨੁਸਾਰ ਜੋ ਲੱਖਾਂ ਜੀਵਾਂ ਦਾ ਪਰਮਾਰਥ ਸਾਧਿਆ ਤਾਂ ਲੋਕ-ਹਿਤਕਾਰੀ ਸਤਿਗੁਰੂ ਹੁੰਦੇ ਹੋਏ ਲੱਖਾਂ ਜੀਵਾਂ ਦੀ ਦੁਨੀਆਂ ਸਵਾਰੀ ਅਤੇ ਅੰਗ ਸੰਗ ਸਹਾਇਤਾ ਕੀਤੀ। ਇਥੇ ਉਨ੍ਹਾਂ ਦੇ ਬਾਹਰੀ ਖੇਤਰ ਵਿਚ ਕੀਤੇ ਪਰਉਪਕਾਰਾਂ ਦਾ ਤਿਲ ਮਾਤਰ ਵਰਣਨ ਕਰਨਾ ਬਣਦਾ ਹੈ।

ਸਿੱਖ ਰਾਜ ਦੀਆਂ ਸ਼ਾਮਾਂ ਢਲਣ ਤੇ, ਅੰਗਰੇਜ਼ ਸਾਮਰਾਜ ਦਾ ਸੂਰਜ ਉਦੇ ਹੋਇਆ। ਉਸ ਦੀ ਅੱਖ ਚੁੰਧਿਆਊ ਰੋਸ਼ਨੀ ਨੇ ਮਨੁੱਖਤਾ ਦੀਆਂ ਅੱਖਾਂ ਚੁੰਧਿਆ ਦਿਤੀਆਂ। ਭਾਰਤ ਦਾ ਆਜ਼ਾਦ ਪੰਛੀ ਹੁਣ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਬੇਬਸ ਫੜਕ ਰਿਹਾ ਸੀ। ਸਿੱਖ ਜਜ਼ਬਾ ਜੇ ਪੂਰੀ ਤਰ੍ਹਾਂ ਨਹੀਂ ਸੀ ਮਰਿਆ ਤਾਂ ਇਹ ਆਖ਼ਰੀ ਸਾਹਾਂ ਤੇ ਸੀ। ਹੌਲੀ ਹੌਲੀ ਟੱਕਰ ਲੈਣ ਦੀ ਥਾਂ ਹਾਲਾਤ ਨਾਲ ਸਮਝੌਤਾ ਕਰ ਲੈਣ ਤੇ ਗੱਲ ਆ ਟਿਕੀ ਸੀ, ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ।

ਜਦੋਂ ਯੁਗ ਪਲਟਾਊ ਯੁਗ ਪੁਰਸ਼ ਦੀ ਅਗੰਮੀ ਨੀਝ ਨੇ ਇਸ ਫੜਫੜਾਂਦੇ ਪੰਛੀ ਨੂੰ ਨਿਹਾਰਿਆ ਤਾਂ ਉਸ ਨੂੰ ਚੁੱਕ ਕੇ ਉਸ ਦੇ ਕੰਬਦੇ ਖੰਭਾਂ ਤੇ ਹੱਥ ਫੇਰਿਆ, ਪਿਆਰ ਤੇ ਦਿਲਾਸਾ ਦਿਤਾ ਅਤੇ ਉਸ ਨੂੰ ਆਜ਼ਾਦੀ ਦੇ ਭੁੱਲੇ ਵਿਸਰੇ ਲਮ੍ਹਿਆਂ ਦੀ ਯਾਦ ਦਿਵਾਈ। ਚੀਨੀ ਵਾਲੇ ਸ਼ਹਿਨਸ਼ਾਹ ਨੇ ਆਪ ਪਿਆਰੀ ਮਾਤ ਭੂਮੀ ਨੂੰ ਆਜ਼ਾਦ ਕਰਾਉਣ ਦੀ ਪ੍ਰਤੱਗਿਆ ਕੀਤੀ। ਇਸ ਪਾਸੇ ਵੱਲ ਪਹਿਲਾ ਕਦਮ ਸੀ, ਅੰਗਰੇਜ਼ਾਂ ਦਾ ਸੰਪੂਰਨ ਬਾਈਕਾਟ। ਅੰਗਰੇਜ਼ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਨੇ ਜਦੋਂ ਬੁੱਚੜਖ਼ਾਨੇ ਖੁਲ੍ਹਵਾਏ ਤਾਂ ਹਜ਼ੂਰ ਦੇ ਸਿਦਕੀ ਸੇਵਕਾਂ ਤੋਂ ਗਊ ਗ਼ਰੀਬ ਦੇ ਗਲੇ ਤੇ ਰਖੀ ਛੁਰੀ ਵੇਖ, ਜਰ ਨਾ ਹੋਇਆ।

ਉਨ੍ਹਾਂ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਵਿਚ ਬੁੱਚੜਾਂ ਨੂੰ ਸੋਧਿਆ। ਜਿਸ ਦੇ ਦੋਸ਼ ਵਿਚ ਉਨ੍ਹਾਂ ਨੇ ਹੱਸ ਹੱਸ ਕਰਦੇ ਫਾਂਸੀਆਂ ਦੇ ਰੱਸੇ ਚੁੰਮੇ ਅਤੇ ਉਹ ਤੋਪਾਂ ਨਾਲ ਉਡਾਏ ਗਏ। ਸੁਤੰਤਰਤਾ ਸੰਗਰਾਮ ਦੇ ਬਾਨੀ ਚੀਨੀ ਵਾਲੇ ਪਾਤਸ਼ਾਹ ਨੂੰ ਜਲਾਵਤਨ ਕਰ ਦਿਤਾ ਗਿਆ ਅਤੇ ਭੈਣੀ ਸਾਹਿਬ ਤੇ ਪੁਲਸ ਚੌਕੀ ਬਿਠਾ ਦਿਤੀ ਗਈ। ਭੁੱਲੇ ਅੰਗਰੇਜ਼ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਚੜ੍ਹੇ ਚੰਨ ਨੂੰ ਕੁਨਾਲੀਆਂ ਨਾਲ ਨਹੀਂ ਛੁਪਾਇਆ ਜਾ ਸਕਦਾ। ਉਠਦੀਆਂ ਲੋਕ-ਲਹਿਰਾਂ ਤੇ ਕੀਤੇ ਤਸ਼ੱਦਦ ਨਾਲ ਉਸ ਸਮੇਂ ਭਾਵੇਂ ਉਹ ਦਬ ਜਾਣ ਪਰ ਵਕਤ ਆਉਣ ਤੇ ਉਹ ਜਵਾਲਾਮੁਖੀ ਅਜਿਹਾ ਲਾਵਾ ਉਗਲਦਾ ਹੈ ਕਿ ਵਡੇ ਵਡੇ ਸਾਮਰਾਜਾਂ ਦੇ ਨਾਂ ਸੰਸਾਰ ਦੀ ਤਖ਼ਤੀ ਤੋਂ ਪੋਚ ਦੇਂਦਾ ਹੈ।

ਜਦੋਂ 1906 ਵਿਚ ਇਸ ਲਹਿਰ ਦੀ ਅਗਵਾਈ ਮੇਰੇ ਸ਼ਹਿਨਸ਼ਾਹ ਨੇ ਪਰਵਾਨੀ ਤਾਂ ਇਸ ਵਿਚ ਇਕ ਨਵੀਂ ਰੂਹ ਫੂਕ ਦਿਤੀ। ਬੰਦੀਛੋੜ ਸਤਿਗੁਰੂ ਨੇ ਸੁਤੰਤਰਤਾ ਸੰਗਰਾਮ ਵਿਚ ਕੁੱਦ ਰਹੀ ਹਰ ਜਥੇਬੰਦੀ ਨੂੰ ਸਤਿਕਾਰਿਆ। ਅੰਗਰੇਜ਼ ਹਰ ਨਾਮਧਾਰੀ ਨੂੰ ਪੂਰੇ ਸ਼ੱਕ ਦੀ ਨਿਗਾਹ ਨਾਲ ਵੇਖਦਾ ਸੀ। ਜਦੋਂ ਤਸ਼ੱਦਦ ਦੀ ਤਲਵਾਰ ਨੇ ਕਾਟ ਨਾ ਕੀਤੀ ਤਾਂ ਹੇਰਾ ਫੇਰੀ ਦੇ ਪੁਤਲੇ ਅੰਗਰੇਜ਼ ਨੂੰ 1914 ਦੀ ਜੰਗ ਸਮੇਂ ਜਗੀਰਾਂ ਦਾ ਲਾਲਚ ਦੇ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਭਰਤੀ ਦੇ ਹੱਕ ਵਿਚ ਹੁਕਮ ਸਾਦਰ ਕਰਵਾਉਣਾ ਚਾਹਿਆ। ਪਰ ਦੋ ਜਹਾਨ ਦੀਆਂ ਜਾਣਨ ਵਾਲਾ ਨਿਧੱੜਕ ਯੁਗ-ਪੁਰਸ਼ ਉਨ੍ਹਾਂ ਦੀ ਸ਼ਤਰੰਜ ਦੀ ਚਾਲ ਨੂੰ ਜਾਣਦਾ ਸੀ ਕਿਉਂਕਿ, "ਹੈਣ ਸ਼ਿਕਾਰੀ ਕਿਵੇਂ ਲੇਟਟੇ ਜਾਣ ਮੀਰ ਸ਼ਿਕਾਰੀ," ਉਨ੍ਹਾਂ ਅੰਗਰੇਜ਼ ਦਾ ਮੋਹਰਾ ਬਣਨ ਤੋਂ ਸਪੱਸ਼ਟ ਇਨਕਾਰ ਕਰ ਦਿਤਾ ਅਤੇ ਕਿਹਾ ਕਿ, "ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਤੋਂ ਇਕ ਇੰਚ ਵੀ ਲਾਂਭੇ ਨਹੀਂ ਹੋ ਸਕਦਾ, ਇਹ ਮਿਸ਼ਨ ਤਾਂ ਸਵਾਸਾਂ ਨਾਲ ਨਿਭੇਗਾ।"

ਆਪਣੇ ਮਿਸ਼ਨ ਦੀ ਸਫਲਤਾ ਲਈ ਆਪ ਜੀ ਨੇ, ਆਜ਼ਾਦੀ ਦੇ ਬਿਖੜੇ ਪੈਂਡੇ ਪਈ, ਕਾਂਗਰਸ ਪਾਰਟੀ ਨਾਲ ਕਦਮ ਮਿਲਾ ਤੇ ਮੋਢਾ ਜੋੜ ਕੇ ਤੁਰਨਾ ਆਰੰਭਿਆ। 1929 ਵਿਚ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਲਾਹੌਰ ਰਾਵੀ ਦੇ ਕੰਢੇ ਰਖਿਆ। ਉਸ ਸਮੇਂ ਪੰਡਤ ਜਵਾਹਰਲਾਲ ਨਹਿਰੂ ਦੇ ਜਲੂਸ ਵਿਚ 100 ਘੋੜੇ ਭੇਜ ਕੇ ਜਲੂਸ ਦੀ ਸ਼ਾਨ ਨੂੰ ਦੁਬਾਲਾ ਕੀਤਾ। ਆਪਣੇ ਪ੍ਰੀਤਮ ਪਿਆਰੇ ਦੇ ਆਦੇਸ਼ ਅਨੁਸਾਰ ਲੁਕ ਛੁਪ ਕੇ ਹਜ਼ਾਰਾਂ ਨਾਮਧਾਰੀ ਸਿੱਖ ਜਿਵੇਂ ਕਿਵੇਂ ਜਲੂਸ ਵਿਚ ਸ਼ਾਮਲ ਹੋਣ ਲਈ ਆ ਨਿਕਲੇ ਅਤੇ ਇਨਕਲਾਬ ਜ਼ਿੰਦਾਬਾਦ ਦੇ ਫ਼ਲਕ ਸ਼ਿਗਾਫ ਨਾਅਰਿਆਂ ਨਾਲ ਆਕਾਸ਼ ਗੁੰਜਾ ਦਿਤਾ। ਅੰਗਰੇਜ਼ ਇਸ ਦਲੇਰੀ ਨੂੰ ਵੇਖ ਚਕਰਾ ਗਿਆ। ਇਸ ਸਮੇਂ ਮਾਤਾ ਜੀਵਨ ਕੌਰ ਦੀ ਨਿਗਰਾਨੀ ਹੇਠ, ਕਾਂਗਰਸ ਨਗਰ ਵਿਚ ਆਏ ਪ੍ਰਤੀਨਿਧਾਂ ਲਈ ਲਾਏ ਗਏ ਲੰਗਰ ਦੀ ਸ਼ਲਾਘਾ ਕਹਿਣੀ ਕਥਨੀ ਤੋਂ ਬਾਹਰ ਦੀ ਬਾਤ ਹੈ।

ਇਸ ਸਮਾਗਮ ਦੀ ਯਾਦ ਤਾਜ਼ਾ ਕਰਵਾਉਂਦਿਆਂ, ਪ੍ਰਸਿੱਧ ਦੇਸ਼-ਭਗਤ ਬਾਬਾ ਗੁਰਦਿਤ ਸਿੰਘ ਜੀ ਕੌਮਾਗਾਟਾ ਮਾਰੂ ਨੇ ਆਪਣੇ ਇਕ ਲੇਖ ਵਿਚ ਲਿਖਿਆ ਸੀ ਕਿ ਮੈਂ ਵੇਖਿਆ ਕਿ "ਉਸ ਸਮੇਂ ਸਿੱਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗਭਗ ਪੌਣਾ ਲੱਖ ਅਕਾਲੀ, ਜੋ ਪਿੰਡਾਂ ਵਿਚੋਂ ਆਏ ਸਨ, ਕਿਲ੍ਹੇ ਦੇ ਆਸ ਪਾਸ ਲੁਕ ਛੁਪ ਕੇ ਦਿਨ ਕਟ ਰਹੇ ਸਨ, ਕਿਉਂਕਿ ਉਨ੍ਹਾਂ ਦੇ ਬਾਦਸ਼ਾਹ ਸ੍ਰੀਮਾਨ ਸਰਦਾਰ ਖੜਕ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿਚ ਜਾਵੇਗਾ, ਉਹ ਸਿੱਖ ਨਹੀਂ ਰਹੇਗਾ। ਸੋ ਮੈਨੂੰ ਇਹ ਗੱਲ ਬੁਰੀ ਤਰ੍ਹਾਂ ਮਹਿਸੂਸ ਹੋਈ। ਅਸਾਂ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ, ਉਹ ਸਿੱਖ ਨਹੀਂ। ਇਹ ਹੋਕਾ ਸੁਣ ਕੇ ਹਜ਼ਾਰਾਂ ਅਕਾਲੀ

ਕਾਂਗਰਸ ਪੰਡਾਲ ਵੱਲ ਤੁਰ ਪਏ । ਸਾਨੂੰ ਫ਼ਿਕਰ ਪਿਆ, ਇਨ੍ਹਾਂ ਦੀ ਖ਼ੁਰਾਕ ਦਾ ਕੀ ਪ੍ਰਬੰਧ ਕਰੀਏ । ਜਦ ਨਾਮਧਾਰੀਆਂ ਦਾ ਅਟੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਦੇਖਿਆ, ਮੈਂ ਕਿਹਾ, ਅਸੀਂ ਰਾਸ਼ਨ ਲੈ ਆਉਂਦੇ ਹਾਂ, ਉਹ ਸਾਡੇ ਕਈ ਹਜ਼ਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ । ਉਨ੍ਹਾਂ ਕਿਹਾ, ਰਾਸ਼ਨ ਦੀ ਲੋੜ ਨਹੀਂ, ਤੁਸੀਂ ਇਕ ਲੱਖ ਅਕਾਲੀ ਲੈ ਆਵੋ, ਪ੍ਰਸ਼ਾਦ ਤਿਆਰ ਮਿਲ ਜਾਵੇਗਾ । ਮੈਨੂੰ ਉਨ੍ਹਾਂ ਦੀ ਉਦਾਰਤਾ ਅਗੇ ਝੁਕਣਾ ਪਿਆ ਕਿਉਂਕਿ ਜੇ ਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਅਨੁਸਾਰ ਉਥੇ ਕਿਸੇ ਸਿੱਖ ਦੀ ਸ਼ਕਲ ਨਹੀਂ ਸੀ ਦਿਸਣੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿੱਖਾਂ ਬਾਰੇ ਇਹ ਖ਼ਿਆਲ ਲੈ ਕੇ ਜਾਂਦੇ ਕਿ ਪੰਜਾਬ ਵਿਚ ਸਿੱਖ ਹੈ ਹੀ ਨਹੀਂ, ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਨਹੀਂ ਆਏ । ਲੇਕਨ ਆਫ਼ਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ ਸ੍ਰੀਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸੁਚੱਜੀ ਅਗਵਾਈ ਦੇ, ਜਿਨ੍ਹਾਂ ਨੇ ਸਿੱਖਾਂ ਉਤੇ ਲਗਣ ਵਾਲੇ ਕਾਲੇ ਧੱਬੇ ਤੋਂ ਸਾਨੂੰ ਬਚਾ ਲਿਆ ।''

ਦੇਸ਼ ਭਗਤੀ ਦੇ ਇਸ ਮਹਾਨ ਉੱਦਮ ਨਾਲ ਮੇਰੇ ਸਤਿਗੁਰੂ ਦੀ ਵਡਿਆਈ ਤੇ ਸੋਭਾ ਦੀ ਸੁਗੰਧੀ ਦੂਰ ਦੂਰ ਫੈਲ ਗਈ । ਸਵੈ-ਵਿਸ਼ਵਾਸ, ਦ੍ਰਿੜ੍ਹਤਾ ਤੇ ਦਲੇਰੀ ਤਾਂ ਸਦਾ ਹਜ਼ੂਰ ਦੇ ਚਰਨ ਚੁੰਮਦੀ ਰਹੀ । ਆਪ ਜੀ ਨਿਡਰ ਹੋ ਇਸ ਕੌਮੀ ਲਹਿਰ ਦੇ ਸਿਰਲੱਥ ਸੂਰਬੀਰਾਂ ਨੂੰ ਪਨਾਹ ਦੇਂਦੇ ਰਹੇ । ਇਕ ਵੇਰ ਜਦੋਂ ਰਤਨ ਸਿੰਘ ਬੱਬਰ ਅਕਾਲੀ ਨੂੰ ਪ੍ਰਸ਼ਾਦਾ ਛਕਾਉਣ ਬਾਰੇ ਲਾਟ ਸਾਹਿਬ ਨੇ ਪੁੱਛਿਆ ਕਿ ਆਪ ਜੀ ਨੂੰ ਪਤਾ ਸੀ ਕਿ ਰਤਨ ਸਿੰਘ ਬੱਬਰ ਅਕਾਲੀ, ਸਰਕਾਰ ਦਾ ਦੁਸ਼ਮਣ, ਪੁਲੀਟੀਕਲ ਕਾਤਲ ਤੇ ਡਾਕੂ ਹੈ, ਤੁਸੀਂ ਉਸਨੂੰ ਪਨਾਹ ਦਿੱਤੀ ਹੈ ਤੇ ਖਾਣਾ ਖਵਾਇਆ ਹੈ, ਕੀ ਤੁਹਾਨੂੰ ਪਤਾ ਨਹੀਂ ਕਿ ਇਸ ਦਾ ਫਲ ਕੀ ਹੋ ਸਕਦਾ ਹੈ ? ਤਾਂ ਨਿਰਭੈ ਸਤਿਗੁਰੂ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ ਕਿ ''ਇਹ ਚੀਨੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਆਜ਼ਾਦੀ ਦੇ ਜਨਮ ਦਾਤੇ ਦਾ ਲੰਗਰ ਹੈ । ਇਸ ਦੇ ਦਰਵਾਜ਼ੇ ਤੇ ਕੋਈ ਆ ਜਾਵੇ, ਉਹ ਆਪਣਾ ਹੋਵੇ ਜਾਂ ਪਰਾਇਆ, ਮਿੱਤਰ ਹੋਵੇ ਜਾਂ ਦੁਸ਼ਮਣ, ਡਾਕੂ ਹੋਵੇ ਜਾਂ ਸੰਤ, ਬੁੱਚੜ ਹੋਵੇ ਜਾਂ ਵੈਸ਼ਨਵ, ਕੋਈ ਵੀ ਹੋਵੇ, ਉਹ ਰੋਟੀਉਂ ਭੁੱਖਾ ਨਹੀਂ ਜਾ ਸਕਦਾ ; ਨਾ ਹੀ ਜਾਏਗਾ । ਇਸ ਦੀ ਜੋ ਵੀ ਸਜ਼ਾ ਮੈਨੂੰ ਮਿਲੇ, ਉਹ ਹੱਸਦੇ ਹੱਸਦੇ ਖਿੜੇ ਮੱਥੇ ਬਰਦਾਸ਼ਤ ਕਰਾਂਗੇ ਤੇ ਅੱਗੇ ਕਰਦੇ ਆ ਰਹੇ ਹਾਂ ।''

ਇਸੇ ਤਰ੍ਹਾਂ ਇਕ ਵਾਰ ਗਵਰਨਰ, ਹੈਨਰੀ ਕਰੇਕ ਨੇ ਪੁੱਛਿਆ ਕਿ ਕੀ ਪੰਡਤ ਜਵਾਹਰ ਲਾਲ ਭੈਣੀ ਸਾਹਿਬ ਗਿਆ ਸੀ ? ਤਾਂ ਉਸ ਕਿਸ ਮਸਲੇ ਤੇ ਆਪ ਜੀ ਨਾਲ ਵਿਚਾਰ ਵਟਾਂਦਰਾ ਕੀਤਾ । ਚੜ੍ਹਦੀ ਕਲਾ ਦੇ ਅਵਤਾਰ ਦਾ ਉੱਤਰ ਬੜਾ ਦਲੇਰਾਨਾ ਸੀ, ''ਹਾਂ, ਉਹ ਸਾਡਾ ਮਹਿਮਾਨ ਤੇ ਮਿੱਤਰ ਸੀ । ਅਸਾਂ ਦਿਲ ਦੀਆਂ ਲਈਆਂ ਤੇ ਦਿੱਤੀਆਂ ।''

ਆਖ਼ਰ ਕਾਂਗਰਸ ਪ੍ਰਤਿ ਦੇਸ ਦੇ ਲੋਕਾਂ ਦੀ ਹਮਦਰਦੀ ਦੇ ਇਮਤਿਹਾਨ ਦਾ ਸਮਾਂ ਆਇਆ । ਨਵੀਂ ਬਣਤਰ ਅਨੁਸਾਰ 1937 ਵਿਚ ਆਮ ਚੋਣਾਂ ਹੋਈਆਂ । ਵੱਡਿਆਂ ਜ਼ਿਮੀਂਦਾਰਾਂ ਤੇ ਕਾਰਖ਼ਾਨੇਦਾਰਾਂ ਨੇ ਨਾਮਧਾਰੀ ਵੋਟਰਾਂ ਤੇ ਪੂਰਾ ਦਬਾਅ ਪਾਇਆ, ਪਰ ਸਤਿਗੁਰੂ ਜੀ ਦਾ ਹੁਕਮ ਉਨ੍ਹਾਂ ਲਈ ਇਲਾਹੀ ਫ਼ਰਮਾਨ ਸੀ । ਉਨ੍ਹਾਂ ਜ਼ਿਮੀਂਦਾਰਾਂ ਅਤੇ ਕਾਰਖ਼ਾਨੇਦਾਰਾਂ ਦੇ ਹਰ ਅਤਿਆਚਾਰ ਨੂੰ ਖਿੜੇ ਮੱਥੇ ਸਹਾਰਿਆ ਅਤੇ ਕੇਵਲ ਨਾਮਧਾਰੀ ਵੀਰ ਹੀ ਸਨ, ਜਿਨ੍ਹਾਂ ਦੀਆਂ ਤਣੀਬੰਨ੍ਹ ਵੋਟਾਂ ਕਾਂਗਰਸ ਨੂੰ ਪਈਆਂ । ਹਜ਼ੂਰ ਕਦੀ ਵੀ ਕਿਸੇ ਵਿਰੁਧ ਨਾ ਬੋਲਦੇ । ਆਪ ਜੀ ਫ਼ਰਮਾਉਂਦੇ ਕਿ ਮੇਰੀ ਆਪਣੀ ਕੋਈ ਪਾਰਟੀ ਨਹੀਂ

ਅਤੇ ਮੈਂ ਤਾਂ ਹਰੇਕ ਚੰਗੇ ਆਦਮੀ ਦੀ ਕਦਰ ਕਰਦਾ ਹਾਂ।" ਸਾਰੀਆਂ ਪਾਰਟੀਆਂ ਨਾਲ ਉਨ੍ਹਾਂ ਦੀ ਵਿਹਾਰਕ ਸਾਂਝ ਸੀ। ਆਪ ਜੀ ਫ਼ਰਮਾਉਂਦੇ : "ਕਾਂਗਰਸ ਨੂੰ ਬਹੁਤੀਆਂ ਵੋਟਾਂ ਏਸ ਕਰ ਕੇ ਦੇਂਦੇ ਹਾਂ ਕਿ ਇਸ ਨੇ ਦੇਸ਼ ਦੀ ਸੁਤੰਤਰਤਾ ਦਾ ਸੰਗਰਾਮ ਲੜਿਆ ਹੈ ਅਤੇ ਇਸ ਵੇਲੇ ਰਾਜ ਸੱਤਾ ਸੰਭਾਲਣ ਦੇ ਵੀ ਇਹੋ ਹੀ ਯੋਗ ਹੈ। ਆਪ ਜੀ ਕਮਿਊਨਿਸਟਾਂ ਦੀ ਨਿਸਸਵਾਰਥੀ ਜਨ ਸੇਵਾ ਅਤੇ ਜਨਸੰਘ ਵਾਲਿਆਂ ਦੀ ਗਊ ਸੇਵਾ ਦੀ ਵੀ ਦਿਲੋਂ ਕਦਰ ਕਰਦੇ। ਇਸ ਤਰ੍ਹਾਂ ਉਨ੍ਹਾਂ ਨੇ ਹਰ ਔਕੜ ਵਿਚ ਆਜ਼ਾਦੀ ਲਈ ਲੜ ਰਹੀ ਜੱਥੇਬੰਦੀ ਨੂੰ ਸਤਿਕਾਰਿਆ ਤੇ ਸਾਥ ਦਿੱਤਾ। ਦੂਜੇ ਵਿਸ਼ਵ ਯੁਧ ਸਮੇਂ ਵੀ ਅੰਗਰੇਜ਼ਾਂ ਨੇ ਸਤਿਗੁਰੂ ਜੀ ਨੂੰ ਪ੍ਰੇਰਨ ਦਾ ਅਸਫਲ ਜਤਨ ਕੀਤਾ। ਸਤਿਗੁਰੂ ਜੀ ਨੇ ਇਕ ਮੇਲੇ ਵਿਚ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਬਚਨ ਕੀਤਾ ਸੀ ਕਿ "ਦੂਜੀ ਲੜਾਈ ਵਿਚ ਲੁਧਿਆਣੇ ਦਾ ਡੀ. ਸੀ. ਮੇਰੇ ਕੋਲ ਆਇਆ ਤੇ ਉਸ ਮੈਨੂੰ ਕਿਹਾ, ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿਚ ਦੋ ਲਫ਼ਜ਼ ਲਿਖ ਦਿਉ ਤਾਂ ਜੋ ਵੀ ਤੁਸੀਂ ਮੰਗੋ ਮੈਂ ਜ਼ਮੀਨਾਂ, ਜਾਗੀਰਾਂ ਤੇ ਮੰਗੀਆਂ ਮੁਰਾਦਾਂ ਲੈ ਦਿਆਂਗਾ।" ਮੈਂ ਉਸ ਨੂੰ ਉੱਤਰ ਦਿੱਤਾ : "ਸਾਡੀ ਤੁਹਾਡੀ ਪੁਰਾਣੀ ਟੱਕਰ ਏ, ਤੁਸਾਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ, ਜਿਸ ਨੂੰ ਆਉਣ ਵਾਲੀ ਨਸਲ ਕਦੇ ਮੁਆਫ਼ ਨਹੀਂ ਕਰੇਗੀ। ਦੂਸਰਾ, ਇਸ ਦੇਸ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿਚ ਜ਼ਾਇਆ ਕਰ ਰਹੇ ਹੋ ਤਾਂ ਤੁਸੀਂ ਸਾਥੋਂ ਕੀ ਉਮੀਦ ਕਰਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ, ਤੁਹਾਡੀਆਂ ਜਾਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।" ਨਾਮਧਾਰੀਆਂ ਦੇ ਹਿੱਸੇ ਹੱਥਕੜੀਆਂ ਤੇ ਜੇਲ੍ਹਾਂ ਵੀ ਆਈਆਂ, ਪਰ ਉਹ ਨਾਮਧਾਰੀ ਆਜ਼ਾਦੀ ਦੀ ਦੇਵੀ ਦੀ ਮੰਜ਼ਲ ਨੂੰ ਜਾਂਦੇ ਹਰ ਪੜਾਅ ਨੂੰ ਉਲਾਂਘਦੇ ਕਾਂਗਰਸ ਨਾਲ ਮੋਢਾ ਜੋੜ ਕੇ ਅੱਗੇ ਵਲ ਵਧਦੇ ਗਏ। ਇਸੇ ਤਰ੍ਹਾਂ 1945 ਵਿਚ ਸ਼ਿਮਲੇ ਵੇਵਲ ਕਾਨਫ਼ਰੰਸ ਦੇ ਸਮੇਂ ਮੌਲਾਨਾ ਆਜ਼ਾਦ ਦੇ ਨਾਮਧਾਰੀਆਂ ਦੀ ਮੰਗਾਂ ਪੁੱਛਣ ਤੇ ਉਸ ਨੂੰ ਕਿਹਾ ਸੀ ਕਿ ਸਾਡਾ ਮਨੋਰਥ ਸੁਤੰਤਰਤਾ ਪ੍ਰਾਪਤੀ ਅਤੇ ਗਊ ਗ਼ਰੀਬ ਦੀ ਰੱਖਿਆ ਤੋਂ ਛੁੱਟ ਹੋਰ ਕੁਝ ਪ੍ਰਾਪਤ ਕਰਨਾ ਨਹੀਂ, ਇਸ ਦਾ ਇਵਜ਼ਾਨਾ ਸਾਨੂੰ ਹੋਰ ਕੁਝ ਨਹੀਂ ਚਾਹੀਦਾ। ਸਗੋਂ ਉਸ ਸਮੇਂ ਇਕ ਕੋਰਾ ਚੈੱਕ ਕਾਂਗਰਸ ਪ੍ਰਧਾਨ ਮੌਲਾਨਾ ਆਜ਼ਾਦ ਨੂੰ ਦਿੱਤਾ। ਇਥੇ ਹੀ ਬਸ ਨਹੀਂ ਬਦੇਸਾਂ ਵਿਚ, ਜਿਹਾ ਕਿ ਸਿਆਮ ਵਿਚ, ਨਾਮਧਾਰੀਆਂ ਨੇ ਸੁਤੰਤਰਤਾ ਸੰਗਰਾਮ ਦੇ ਅਣਥਕ ਜਰਨੈਲ ਸੁਭਾਸ਼ ਚੰਦਰ ਬੋਸ ਦਿਆਂ ਜਤਨਾਂ ਵਿਚ ਤਨੋਂ, ਮਨੋਂ ਤੇ ਧਨੋਂ ਪੂਰਾ ਪੂਰਾ ਹਿੱਸਾ ਪਾਇਆ। ਪਰ ਮੇਰੇ ਮਹਿਬੂਬ ਸਤਿਗੁਰੂ ਨਾਮਧਾਰੀਆਂ ਨੂੰ ਰਾਜਨੀਤਕ ਪਾਰਟੀਆਂ ਵਿਚ ਸ਼ਾਮਲ ਨਹੀਂ ਸਨ ਹੋਣ ਦੇਂਦੇ ਅਤੇ ਫ਼ਰਮਾਉਂਦੇ ਕਿ, "ਜੇ ਨਾਮਧਾਰੀ ਕਾਂਗਰਸ, ਸੋਸ਼ਲਿਸਟ, ਕਮਿਊਨਿਸਟ ਆਦਿ ਪਾਰਟੀਆਂ ਵਿਚ ਵੜ ਗਏ, ਤਾਂ ਉਹ ਆਪਣੀ ਪਾਰਟੀ ਦੇ ਨਜ਼ਰੀਏ ਅਧੀਨ ਦੂਜਿਆਂ ਤੇ ਚਿੱਕੜ ਉਛਾਲਿਆ ਕਰਨਗੇ।"

ਮੇਰੇ ਮਹਿਬੂਬ ਦੀ ਮਿਹਰ ਤੇ ਬਖ਼ਸ਼ਸ਼ ਸਦਕਾ ਅਤੇ ਉਨ੍ਹਾਂ ਦਿਆਂ ਸਿਦਕੀ ਸਿੱਖਾਂ ਦੀਆਂ ਦੇਸ਼ ਤੇ ਕੌਮ ਲਈ ਕੀਤੀਆਂ ਕੁਰਬਾਨੀਆਂ ਆਖ਼ਰ ਰੰਗ ਲਿਆਈਆਂ ਅਤੇ ਦੇਸ਼ ਆਜ਼ਾਦ ਹੋਇਆ। ਭਾਵੇਂ ਇਸ ਆਜ਼ਾਦੀ ਦੀ ਬੁੱਕਲ ਵਿਚ ਲੁੱਕੀ ਦੁਮੂੰਹੀਂ ਨੇ ਪੰਜਾਬ ਤੇ ਬੰਗਾਲ ਨੂੰ ਰਜਵੇਂ ਡੰਗ ਮਾਰੇ, ਪਰ ਇਹ ਆਤਮ ਵਿਸ਼ਵਾਸੀ, ਮਰ ਜੀਊੜੇ ਮੰਜ਼ਲ ਤੇ ਪੁੱਜ ਆਪਣੇ ਪੈਰਾਂ ਤੇ ਖੜੇ ਹੋ ਆਖ਼ਰ ਇਕ ਦੂਜੇ ਨੂੰ ਪਿਆਰ ਭਰੱਪਣ ਦੀਆਂ ਗਲਵਕੜੀਆਂ ਵਿਚ ਲੈਣ ਦੇ ਸਮਰੱਥ ਹੋ ਹੀ ਗਏ।

ਇਸੇ ਤਰ੍ਹਾਂ ਰੂਹਾਂ ਦੇ ਮਾਲਕ ਨੇ ਰੂਹਾਂ ਨੂੰ ਸੰਗੀਤ ਰੂਪੀ ਖ਼ੁਰਾਕ ਰੱਜਵੀਂ ਬਖ਼ਸ਼ੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਮਰ ਆਵੇਸ਼ ਭਾਈ ਮਰਦਾਨੇ ਦੀ ਰਬਾਬ ਦੇ ਦਿਲ ਦੀ ਧੜਕਨ ਨਾਲ ਇਕਸੁਰ ਹੋ ਇਲਾਹੀ ਸੰਗੀਤਕ ਗਮਕਾਂ ਵਿਚ ਗਮਕ ਗਮਕ ਕੇ ਰਹਿਮਤ ਰੂਪ ਹੋ ਸਾਰੇ ਵਾਯੂਮੰਡਲ ਵਿਚ ਸਿੰਜਰ ਜਾਂਦਾ

ਤੇ ਹਰ ਸੁਣਨ ਵਾਲੇ ਨੂੰ ਬੇਖੁਦ ਕਰੀ ਜਾਂਦਾ। ਕਿਸੇ ਮਹਾਨ ਪ੍ਰਾਪਤੀ ਤੇ ਸ਼ੁਕਰਾਨੇ ਵਿਚ ਹੋਰ ਝੁਕਣਾ, ਰੰਗ ਰਤੜੀਆਂ ਰੂਹਾਂ ਦੇ ਹੀ ਹਿੱਸੇ ਆਇਆ ਹੈ। ਪਰ ਜਦੋਂ ਹੰਕਾਰ ਵਿਚ ਆ ਰਬਾਬੀਆਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਸਤਿਗੁਰਾਂ ਸਬੰਧੀ ਬੇਅਦਬੀ ਵਾਲੇ ਸ਼ਬਦ ਆਖੇ, ਤਾਂ ਗੁਰਦੇਵ ਨੇ ਆਪ 'ਸਰੰਦਾ' ਲੈ ਇਲਾਹੀ ਕੀਰਤਨ ਕੀਤਾ ਤਾਂ ਇਹ ਦਾਤ ਉਨ੍ਹਾਂ ਤੋਂ ਵੰਡ ਕੇ ਰਾਗੀਆਂ ਨੂੰ ਬਖ਼ਸ਼ ਦਿੱਤੀ। ਨਾਮ ਵਰਗੀ ਵੱਡਮੁੱਲੀ ਦਾਤ ਦੇ ਆਧਾਰ, ਕੀਰਤਨ ਦੀ ਪ੍ਰਥਾ ਨੂੰ ਕਾਇਮ ਰਖਦੇ ਹਰੇਕ ਗੁਰਦੇਵ ਦੇ ਦਰਬਾਰ ਵਿਚ ਰਾਗੀ ਮਾਨ ਪਾਉਂਦੇ ਰਹੇ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤਾਂ ਇਸ ਨਿਰਮੋਲਕ ਹੀਰੇ ਦੀ ਕਦਰ ਦਿਨ ਬਦਿਨ ਘਟਦੀ ਜਾ ਰਹੀ ਸੀ। ਸਾਹਿਬੇ ਕਮਾਲ ਅਰਸ਼ੀ ਦਾੜੀ ਨੇ ਆਪ ਭਾਈ ਮਸਤਾਨ ਸਿੰਘ ਜੀ ਅਤੇ ਭਾਈ ਕਾਲੂ ਜੀ ਪਾਸੋਂ ਤਾਊਸ ਵਜਾਉਣਾ ਸਿਖਿਆ ਅਤੇ ਇਕ ਤਾਲਾ, ਜੈ ਤਾਰ, ਇੰਦਰ ਤਾਰ, ਆੜਾ, ਚੁਤਾਲਾ, ਝੱਥ, ਚੰਚਲ ਤੇ ਤ੍ਰਿੰਨ ਤਾਰ ਵਿਚ ਰਾਗਾਂ ਦੀ ਮੁਹਾਰਤ ਹਾਸਲ ਕਰ ਗੁਰਮਤਿ ਸੰਗੀਤ ਤੇ ਪੂਰਨ ਅਧਿਕਾਰ ਪ੍ਰਾਪਤ ਕੀਤਾ। ਧਮਾਰ ਤੇ ਧ੍ਰੁਵਪਦ ਵਿਚ ਉਨ੍ਹਾਂ ਦੀ ਵਿਸ਼ੇਸ਼ ਦਿਲਚਸਪੀ ਸੀ। ਇਲਾਹੀ ਸੰਗੀਤ ਦੇ ਇਸ ਅੰਮ੍ਰਿਤ ਰੂਪੀ ਚਸ਼ਮੇ ਤੋਂ ਲੱਖਾਂ ਤਪਦਿਆਂ ਹਿਰਦਿਆਂ ਨੇ ਸੰਗੀਤਕ ਜਾਮ ਇਕਸਾਹੇ ਪੀਤੇ ਅਤੇ ਇਸ ਤੋਂ ਫ਼ੈਜ਼ਯਾਬ ਹੋ ਇਹ ਦਾਤ ਦਿਲ ਖੋਲ੍ਹ ਕੇ ਲੁਟਾਈ। ਆਪ ਜੀ ਨੇ ਭੈਣੀ ਸਾਹਿਬ ਵਿਖੇ ਨਾਮਧਾਰੀ ਸੰਗੀਤ ਵਿਦਿਆਲਾ ਖੋਲ੍ਹਿਆ, ਜਿਥੇ ਭਾਈ ਹਰਨਾਮ ਸਿੰਘ ਵਿਦਿਆਰਥੀਆਂ ਦੇ ਗਲਿਆਂ ਨੂੰ ਸੁਰ ਕਰਦੇ ਰਹੇ ਉਥੇ ਨਸੀਰ ਵਰਗੇ ਜੋੜੀ ਦੇ ਕਲਾਕਾਰ ਉਨ੍ਹਾਂ ਦੇ ਪੋਟਿਆਂ ਵਿਚ ਸੰਗੀਤਕ ਥਰਕਣ ਭਰਦੇ ਰਹੇ। ਭਾਰਤ ਵਰਸ਼ ਦਾ ਕੋਈ ਗਾਇਕ ਅਜਿਹਾ ਨਹੀਂ, ਜਿਸ ਨੇ ਆਪ ਜੀ ਤੋਂ ਮਾਨ ਨਾ ਲਿਆ ਹੋਵੇ। ਪੰਡਤ ਓਅੰਕਾਰ ਨਾਥ, ਬੜੇ ਗ਼ੁਲਾਮ ਅਲੀ ਖ਼ਾਂ, ਕ੍ਰਿਸ਼ਨ ਰਾਓ, ਜੋਸ਼ੀ ਪੂਨੇ ਵਾਲਾ, ਕਾਨਨ, ਪੰਡਤ ਮਹਾਂ ਦੇਉ, ਪੰਨਾ ਲਾਲ ਤੇ ਪਟਵਰਧਨ, ਆਦਿ, ਆਪਣੀ ਆਪਣੀ ਕਲਾ ਦੇ ਚਮਤਕਾਰ ਵਿਖਾਉਂਦੇ ਰਹੇ, ਪਰ ਆਪਜੀ ਜਦ ਕਦੇ ਤਾਊਸ ਦੀਆਂ ਤਰਬਾਂ ਤੇ ਆਪ ਹੱਥ ਰਖਦੇ ਅਤੇ ਤਾਰਾਂ ਪਵਿੱਤਰ ਕਰ ਕਮਲਾਂ ਦੀ ਛੋਹ ਪ੍ਰਾਪਤ ਕਰ ਅਗੰਮੀ ਲਯ ਵਿਚ ਗੂੰਜਦੀਆਂ ਤਾਂ ਉਹ ਸੁਣਨ ਵਾਲਿਆਂ ਦੀਆਂ ਜਿੰਦ ਤਰਬਾਂ ਨੂੰ ਹਲੂਣਦੀਆਂ ਮਦ ਮਸਤ ਕਰਦੀਆਂ ਜਾਂਦੀਆਂ। ਆਪ ਜੀ ਦੇ ਹਜ਼ੂਰੀ ਰਾਗੀਆਂ, ਭਾਈ ਸਾਹਿਬ ਭਾਈ ਹਰਨਾਮ ਸਿੰਘ ਜੀ, ਭਾਈ ਕਾਲੂ ਜੀ, ਭਾਈ ਮਤੂ ਜੀ, ਭਾਈ ਸੋਹਣਾ ਜੀ, ਭਾਈ ਸੰਦਲ ਜੀ ਅਤੇ ਮੋਤੀ ਆਦਿ ਜੀ ਦੀ ਵੀ ਆਪ ਜੀ ਤੋਂ ਦਾਤਾਂ ਦੀਆਂ ਝੋਲੀਆਂ ਭਰ ਕੀਤੀ ਕਮਾਈ ਵੀ ਲਾਸਾਨੀ ਹੈ।

ਗੁਰਮਤਿ ਸੰਗੀਤ ਦੇ ਚੰਦਰਮਾਂ ਨੂੰ ਆਪਣਾ ਤੇਜ ਪ੍ਰਤਾਪ ਬਖ਼ਸ਼ਣ ਲਈ ਸੱਚ ਦੇ ਸੂਰਜ ਅਟੱਲ ਪ੍ਰਤਾਪੀ ਸਤਿਗੁਰੂ ਨੇ ਆਖ਼ਰ 1933 ਈ: ਵਿਚ ਇਕ ਗੁਰਮਤਿ ਸੰਗੀਤ ਸੰਮੇਲਨ ਰੱਖ ਹੀ ਲਿਆ। ਸੱਦਾ ਪ੍ਰਾਪਤ ਕਰ ਰਾਗੀ ਹਰ ਪਾਸਿਓਂ ਵਹੀਰਾਂ ਪਾ ਭੈਣੀ ਸਾਹਿਬ ਦੀ ਪਾਵਨ ਭੂਮੀ ਤੇ ਆ ਜੁੜੇ। ਪਾਰਖੂ ਅੱਖ ਨੇ ਜਿਨ੍ਹਾਂ ਪਾਰਖੂਆਂ ਨੂੰ ਜੱਜ ਬਣਾਇਆ ਉਹ ਸਨ ਭਾਈ ਕਾਨ੍ਹ ਸਿੰਘ ਜੀ ਨਾਭਾ, ਸਰਦਾਰ ਮੁਕੰਦ ਸਿੰਘ, ਸੰਤ ਹੀਰਾ ਸਿੰਘ ਅਤੇ ਬਾਬਾ ਨਿਹਾਲ ਸਿੰਘ ਜੀ। ਸੰਮੇਲਨ ਵਿਚ ਪਖਾਉਜੀ ਸਨ ਭਾਈ ਮਲੰਗ ਤੇ, ਭਾਈ ਨਸੀਰ। ਹਰ ਕਲਾਕਾਰ ਨੇ ਆਪਣੇ ਕਮਾਲ ਵਿਖਾਏ ਤੇ ਸਿਰ ਤੋੜ ਜਤਨ ਕਰ ਕੇ ਸਮਾਂ ਬੰਨ੍ਹਿਆ, ਪਰ ਪਹਿਲਾ ਇਨਾਮ ਸਰਦਾਰ ਹਰਨਾਮ ਸਿੰਘ ਠੱਟਾ ਟਿੱਬਾ ਦੇ ਭਾਗਾਂ ਵਿਚ ਸੀ, ਜਿਸ ਨੂੰ ਘੋੜੀ ਦੇ ਨਾਲ ਪੰਜ ਸੌ ਰੁਪਏ ਭੇਟ ਕੀਤੇ ਗਏ। ਦੂਜੇ ਨੰਬਰ ਦਾ ਇਨਾਮ ਭਾਈ ਲਾਲ ਅੰਮ੍ਰਿਤਸਰ ਅਤੇ ਤੀਜੇ ਨੰਬਰ ਦਾ ਇਨਾਮ ਭਾਈ ਸਮੁੰਦ ਸਿੰਘ ਨੂੰ ਮਿਲਿਆ। ਉਨ੍ਹਾਂ ਤੋਂ ਇਲਾਵਾ ਭਾਈ ਗੁਰਬਖ਼ਸ਼ ਸਿੰਘ ਲੁਧਿਆਣਾ, ਭਾਈ ਅਠਾਇਰ, ਭਾਈ ਦੇਸਾ ਆਦਿ ਸਾਰਿਆਂ ਨੂੰ ਨਕਦੀ ਅਤੇ ਸਿਰੋਪਾ ਦੇ ਕੇ ਨਿਵਾਜਿਆ ਗਿਆ ਤੇ ਪੂਰੀ ਤਰ੍ਹਾਂ

ਹੌਂਸਲਾ ਅਫ਼ਜ਼ਾਈ ਕੀਤੀ ਗਈ।"

ਇਸ ਤਰ੍ਹਾਂ ਗੁਰਮਤਿ ਸੰਗੀਤ ਦੇ ਪ੍ਰਤਿਪਾਲਕ ਸਤਿਗੁਰੂ ਇਕ ਹੋਲੇ ਤੇ ਕ੍ਰਿਸ਼ਨਰਾਓ ਨੂੰ ਬੁਲਾ ਕੇ ਸੰਗੀਤ ਦਾ ਅਮਿਓ ਰਸ ਪੀਂਦੇ ਰਹੇ ਅਤੇ ਉਸ ਸਮੇਂ ਬਹੁਤ ਪ੍ਰਸੰਨ ਹੋ ਕੇ ਫ਼ਰਮਾਉਣ ਲਗੇ ਕਿ "ਜਦ ਮੈਨੂੰ ਕੋਈ ਸੰਗੀਤਕਾਰ ਆਪਣੇ ਗੁਣ ਦਾ ਚਮਤਕਾਰ ਵਿਖਾਉਂਦਾ ਹੈ ਤਾਂ ਮੇਰੇ ਮਨ ਦੀ ਤ੍ਰਿਪਤੀ ਇਸ ਤਰ੍ਹਾਂ ਕਰਦਾ ਹੈ, ਜਿਵੇਂ ਇਕ ਅਤਿ ਪਿਆਸੇ ਨੂੰ ਰੇਗਸਤਾਨ ਦੇ ਉੱਚੇ ਟਿੱਬਿਆਂ ਵਿਚ ਫਿਰਦੇ ਨੂੰ ਨਖ਼ਲਸਤਾਨ ਲਭ ਜਾਵੇ।"

ਇਸੇ ਤਰ੍ਹਾਂ ਇਕ ਵਾਰੀ 1953 ਵਿਚ ਫਗਵਾੜੇ ਪੰਨਾ ਲਾਲ ਕਥਕ ਨੇ ਆਪਦੇ ਸਾਹਮਣੇ ਗਾਇਆ। ਆਪ ਘੜੀ ਪਾਸ ਰਖ ਕੇ ਤਾਰ ਦੀਆਂ ਮਾਤਰਾ ਗਿਣਦੇ ਰਹੇ, ਪਰ ਆਫ਼ਰੀਨ ਪੰਨਾ ਲਾਲ ਦੇ ਉਸ ਤਾਰ ਵਿਚ ਅੱਧੀ ਮਾਤਰਾ ਦਾ ਫ਼ਰਕ ਵੀ ਨਾ ਪੈਣ ਦਿੱਤਾ। ਸੱਚੇ ਪਾਤਸ਼ਾਹ ਨੇ ਪੰਨਾ ਲਾਲ ਨੂੰ ਘੁਟ ਕੇ ਜੱਫੀ ਪਾ ਲਈ ਤੇ ਕਹਿਣ ਲਗੇ, ਅੱਜ ਦੀ ਦੁਨੀਆਂ ਵਿਚ ਪੁਰਾਤਨ ਗਾਉਣ ਦਾ ਢੰਗ ਖ਼ਤਮ ਹੋ ਰਿਹਾ ਹੈ, ਤੁਸੀਂ ਖ਼ੁਸ਼ ਕਿਸਮਤ ਹੋ, ਜਿਨ੍ਹਾਂ ਬਜ਼ੁਰਗਾਂ ਦੇ ਖ਼ਜ਼ਾਨੇ ਨੂੰ ਸੰਭਾਲ ਕੇ ਰਖਿਆ ਹੈ।

ਆਪ ਜੀ ਨੂੰ ਜਿਥੇ ਵੀ ਕਿਸੇ ਚੰਗੇ ਸੰਗੀਤਕਾਰ ਦੀ ਸੋਅ ਮਿਲਦੀ, ਉਥੇ ਆਪ ਉਸੇ ਵੱਲ ਉੱਠ ਨੱਸਦੇ ਤੇ ਇਸ ਤਰ੍ਹਾਂ ਗੁਰਮਤਿ ਸੰਗੀਤ ਨੂੰ ਇਕ ਯੁਗ-ਪੁਰਸ਼ ਦੇ ਹੱਥੋਂ ਨਵਾਂ ਜੀਵਨ ਦਾਨ ਮਿਲਿਆ।

ਇਸੇ ਤਰ੍ਹਾਂ ਫ਼ਿਰਕੇਦਾਰੀ ਤੇ ਈਰਖਾ ਦੀ ਪ੍ਰਚੰਡ ਜਵਾਲਾ ਵਿਚ ਸੜ ਰਹੇ ਸੰਸਾਰ ਨੂੰ ਠੰਢ ਪਾਉਣੀ ਵੀ ਕਿਸੇ ਮਹਾਨ ਯੁਗ-ਪੁਰਸ਼ ਦਾ ਹੀ ਬਿਰਦ ਹੈ। ਇਹ ਉਹੀ ਨਿਡਰ ਹੋ ਕਹਿ ਸਕਦਾ ਹੈ :

"ਨਾ ਕੋ ਬੈਰੀ ਨਾਹਿ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ,
ਸਭ ਮਹਿ ਰਵਿ ਰਹਿਆ ਪ੍ਰਭ ਏਕੋ ਪੇਖਿ ਪੇਖਿ ਨਾਨਕ ਬਿਗਸਾਈ ॥"

ਇਸ ਤਰ੍ਹਾਂ "ਸਭਨਾਂ ਕਾ ਮਿਤ" ਮੇਰਾ ਸ਼ਹਿਨਸ਼ਾਹ ਸਾਰੀ ਲੁਕਾਈ ਤੇ ਪਿਆਰ ਦੀ ਨਜ਼ਰ ਮਾਰਦਾ ਮਨਾਂ ਤੋਂ ਵੈਰ ਭਾਵ ਦੀਆਂ ਕਾਲਖਾਂ ਧੋਣ ਦਾ ਮਨ ਬਣਾਉਂਦਾ ਰਹਿੰਦਾ। ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਲੇਵਾ ਸਿੱਖਾਂ ਵਿਚਾਲੇ ਪਈਆਂ ਖਾਈਆਂ ਤਾਂ ਉਸ ਦੇ ਮਨ ਨੂੰ ਸਦਾ ਬੇਚੈਨ ਰੱਖਦੀਆਂ।

ਅੰਤ ਉਨ੍ਹਾਂ 1934 ਵਿਚ ਇਕ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ਼ਰੰਸ ਬੁਲਾਈ ਅਤੇ ਹਰੇਕ ਧਾਰਮਕ ਆਸਥਾ ਵਾਲੇ ਮਨੁੱਖ ਨੂੰ ਉਸ ਕਾਨਫ਼ਰੰਸ ਵਿਚ ਸ਼ਾਮਲ ਹੋਣ ਲਈ ਸੱਦਾ ਹੀ ਨਹੀਂ ਦਿੱਤਾ, ਸਗੋਂ ਨਿੱਜੀ ਸੰਦੇਸ਼ ਭੇਜ ਕੇ ਸ਼ਾਮਲ ਹੋਣ ਲਈ ਪ੍ਰੇਰਿਆ। 13 ਅਕਤੂਬਰ, 1934 ਦੇ ਭਾਗਾਂ ਵਾਲੇ ਦਿਨ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਦੁਲਹਨ ਵਾਂਗ ਸਜ ਉੱਠੀ। ਸ਼ਾਮਿਆਨਿਆਂ ਦਾ ਇਕ ਨਗਰ ਵਸਾ ਦਿੱਤਾ ਗਿਆ ਤੇ ਲਾਈਨਾਂ ਵਿਚ ਲੱਗੇ ਤੰਬੂਆਂ ਦੀ ਰੰਗੀਨ ਅਤੇ ਦਿਲਕਸ਼ ਝਲਕ ਮਨਾਂ ਵਿਚ ਉਤਰ ਗਈ। ਇਸ ਮਹਾਨ ਸਮਾਗਮ ਦੇ ਪ੍ਰਧਾਨ ਸਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ। ਆਪ ਜੀ ਦੇ ਨਾਲ ਜਦੋਂ ਸਰ ਸੁੰਦਰ ਸਿੰਘ ਮਜੀਠੀਆ, ਭਾਈ ਕਾਹਨ ਸਿੰਘ ਜੀ ਨਾਭਾ ਅਤੇ ਭਾਈ ਜੋਧ ਸਿੰਘ, ਆਦਿ, ਪੁਜੇ ਤਾਂ ਹਜ਼ਾਰਾਂ ਸੰਗਤਾਂ ਨੇ ਬਾਹਰ ਬੈਂਹੜ ਖੋਲ੍ਹੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਆਪ ਜੀ ਦਾ ਨਿੱਘਾ ਸਵਾਗਤ ਕੀਤਾ। ਜਿੱਥੇ ਉਪਰੋਕਤ ਮਹਾਨ ਹਸਤੀਆਂ ਤੋਂ ਇਲਾਵਾ ਪ੍ਰੋ: ਤੇਜਾ ਸਿੰਘ, ਪ੍ਰੋ: ਗੰਗਾ ਸਿੰਘ, ਗਿਆਨੀ ਸ਼ੇਰ ਸਿੰਘ, ਆਦਿ, ਸਿੰਘ ਸਭਾ ਦੇ ਵਿਸ਼ਵਾਸ ਦੀ ਪ੍ਰਤੀਨਿਧਤਾ ਕਰ ਰਹੇ ਸਨ, ਉਥੇ ਨਿਰਮਲ ਮਹਾਂ ਮੰਡਲ, ਉਦਾਸੀਨ ਮਹਾਂ ਮੰਡਲ, ਦੋਵੇਂ ਅਕਾਲੀ ਦਲ, ਚੀਫ਼ ਖ਼ਾਲਸਾ ਦੀਵਾਨ, ਬੁਢਾ ਦਲ, ਨਿਹੰਗ ਸਿੰਘ, ਸੇਵਾ ਪੰਥੀ, ਅੱਡਣ ਸ਼ਾਹੀ, ਆਦਿ, ਅਰਥਾਤ ਗੁਰੂ ਨਾਨਕ

ਮੰਤ ਅਵਲੰਬੀ ਸਾਰੀਆਂ ਸੰਪ੍ਰਦਾਵਾਂ ਦੇ ਮੁਖੀ ਸੱਜਣ ਪੰਡਾਲ ਦੀ ਸ਼ੋਭਾ ਵਧਾ ਰਹੇ ਸਨ। ਗੁਰੂ ਨਾਨਕ ਫੁਲਵਾੜੀ ਦੇ ਇਨ੍ਹਾਂ ਵੱਖ ਵੱਖ ਫੁੱਲਾਂ ਦੇ ਇਸ ਅਨੂਪਮ ਗੁਲਦਸਤੇ ਵਿਚੋਂ ਨਿਕਲਦੀ ਪਿਆਰ ਭਰੱਪਣ ਅਤੇ 'ਏਕ ਪਿਤਾ ਏਕਸ ਕੇ ਹਮ ਬਾਰਕ' ਦੀ ਧੀਮੀ ਧੀਮੀ ਸੁਗੰਧੀ ਨਾਲ ਮਹਿਕ ਉਠੇ ਵਾਯੂ ਮੰਡਲ ਵਿਚੋਂ ਈਰਖਾ ਆਪਣਾ ਕਾਲਾ ਮੂੰਹ ਲੈ ਕੇ ਨਿਕਲ ਤੁਰੀ। ਇਸ ਕਾਨਫਰੰਸ ਵਿਚ ਰਾਧਾ ਸਵਾਮੀ ਮਹਾਰਾਜ ਸਾਵਣ ਸਿੰਘ ਜੀ ਉਚੇਚੇ ਤੌਰ ਤੇ ਸ਼ਾਮਲ ਹੋਏ ਸਨ। ਬੁਢਾਪੇ ਵਿਚ ਵੀ ਆਪ ਜੀ ਦੇ ਨੂਰਾਨੀ ਚਿਹਰੇ ਤੇ ਅਲੌਕਿਕ ਜਲਾਲ ਸੀ। "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ" ਦੇ ਸਮਰਥਕ ਸਰਬ ਸਮਰਥ ਸਤਿਗੁਰੂ ਜੀ ਨੇ ਬੜੀ ਫ਼ਰਾਖ਼ਦਿਲੀ ਨਾਲ ਕਾਨਫਰੰਸ ਦੇ ਅਰੰਭ ਵਿਚ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਨੂੰ ਪਰਵਾਨਿਆਂ ਅਤੇ ਹਸੂੰ ਹਸੂੰ ਕਰਦੇ ਫ਼ਰਮਾਇਆ ਕਿ "ਉਹ ਦਸੇ ਸਤਿਗੁਰੂ ਵੀ ਤਾਂ ਸਾਡੇ ਹੀ ਹਨ, ਉਨ੍ਹਾਂ ਨੂੰ ਮਿਲਾ ਕੇ ਹੀ ਸਾਡੇ ਬਾਰਾਂ ਬਣਦੇ ਹਨ।" ਕਾਨਫਰੰਸ ਪੂਰੇ ਜੋਬਨ ਤੇ ਵੇਖ ਹਜ਼ੂਰ ਦੇ ਮਨ ਵਿਚ ਮਣਾਂ ਮੂੰਹੀਂ ਚਾਅ ਚੜ੍ਹ ਰਿਹਾ ਸੀ ਤੇ ਅਬੱਲਵੀਂ ਖ਼ੁਸ਼ੀ ਆਪਣੇ ਆਪ ਡੁੱਲ੍ਹ ਡੁੱਲ੍ਹ ਪੈ ਰਹੀ ਸੀ। ਇਸ ਕਾਨਫਰੰਸ ਵਿਚ ਸਰਬ ਸੰਮਤੀ ਨਾਲ ਇਹ ਮਤਾ ਪਾਸ ਹੋਇਆ ਕਿ ਗੁਰੂ ਨਾਨਕ ਸਾਹਿਬ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਪਿਆਰ ਅਤੇ ਵਿਦਵਤਾ ਸਹਿਤ ਮੰਡਨ ਰੂਪ ਵਿਚ ਪਰਚਾਰ ਕਰਨ ਅਤੇ ਇਕ ਦੂਜੇ ਦੇ ਸਿੱਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਪਾਟੀ ਬੰਦ ਕਰ ਦਿੱਤੀ ਜਾਵੇ।

ਇਸ ਅਦੁੱਤੀ ਤੇ ਨਿਰਾਲੀ ਕਾਨਫਰੰਸ ਦੇ ਪ੍ਰਧਾਨ, ਭਾਈ ਸਾਹਿਬ ਬਾਗੜੀਆਂ, ਨੇ ਇਸ ਦਾ ਮਨੋਰਥ ਸਪੱਸ਼ਟ ਕਰਦਿਆਂ ਦੱਸਿਆ ਕਿ "ਇਸ ਕਾਨਫਰੰਸ ਦਾ ਮਨੋਰਥ ਉਨ੍ਹਾਂ ਸ੍ਰੀ ਗੁਰੂ ਨਾਨਕ ਪੰਥੀ ਸਾਰੀਆਂ ਸੰਪ੍ਰਦਾਵਾਂ ਵਿਚ ਪ੍ਰਸਪਰ ਪ੍ਰੇਮ ਪਿਆਰ ਤੇ ਏਕਤਾ ਪੈਦਾ ਕਰਨਾ ਹੈ, ਜਿਨ੍ਹਾਂ ਦੇ ਵਿਸ਼ਵਾਸ ਦੀ ਦੀ ਨੀਂਹ ਸਤਿਗੁਰਾਂ ਦੀ ਉਚਾਰੀ ਬਾਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਵਿਚ ਵਿਦਮਾਨ ਹੈ।"

ਕਾਨਫਰੰਸ ਦੇ ਅੰਤ ਵਿਚ ਸਰ ਸੁੰਦਰ ਸਿੰਘ ਜੀ ਮਜੀਠੀਆ ਨੇ ਫ਼ਰਮਾਇਆ ਕਿ "ਮੈਨੂੰ ਆਸ ਹੈ ਕਿ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਜਿਵੇਂ ਸਾਨੂੰ ਮਾਲਾ ਦੇ ਮਣਕਿਆਂ ਵਾਂਗ ਇਕ ਲੜੀ ਵਿਚ ਪਰੋਣ ਦਾ ਉੱਦਮ ਕੀਤਾ ਹੈ, ਅਸੀਂ ਉਸੇ ਤਰ੍ਹਾਂ ਪਰੁਚ ਕੇ ਆਪਣੇ ਫ਼ਰਜ਼ ਦਾ ਪਾਲਣ ਕਰਾਂਗੇ।"

ਇਸ ਕਾਨਫਰੰਨ ਦੇ ਅਨੂਪਮ ਨਜ਼ਾਰੇ ਤੋਂ ਦਰੱਵਿਤ ਹੋ ਕੇ ਸਰਦਾਰ ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਵਾਲਿਆਂ ਨੇ ਲਿਖਿਆ ਕਿ "ਇਸ ਦੇ ਉਪਰੰਤ ਇਸ ਪੁਸ਼ਪ ਹਾਰ ਦੀ ਹੋਂਦ ਤੇ ਸ਼ੋਭਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਰਮਾਨਤਾ, ਸਾਫ਼ ਦਿਲੀ, ਡੁੱਲ੍ਹਦੇ ਪਿਆਰ, ਸੁੱਚੀ ਨੀਅਤ ਤੇ ਖੇੜ੍ਹ ਸੁਭਾ ਦਾ ਸਿੱਟਾ ਹੈ। ਕੀ ਅਕਾਲੀ ਅਤੇ ਕੀ ਚੀਫ਼ ਖ਼ਾਲਸਾ ਦੀਵਾਨ ਤੇ ਕੀ ਹੋਰ ਸਾਰੇ, ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ ਮਹਾਰਾਜ ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਾਏ ਜਾਂਦੇ ਸਨ। ਜਿਨ੍ਹਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਲਾਇਆ, ਉਨ੍ਹਾਂ ਨੂੰ ਵੀ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ ਹੈ।"

ਅਖ਼ਬਾਰ ਸੁਤੰਤਰ ਦਾ ਬਿਆਨ ਸੀ ਕਿ "ਸ੍ਰੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਸਾਹਿਬ ਵਿਚ ਜੋ ਪੰਥਕ ਦਰਦ ਮੌਜੂਦ ਹੈ ਤੇ ਜਿਵੇਂ ਉਨ੍ਹਾਂ ਦੀ ਮਹਾਨ ਉੱਚ ਹਸਤੀ ਆਪਣੇ ਵਿਚ ਮਿਲਾਪ ਦੀ ਕਾਬਲੀਅਤ ਰੱਖਦੀ ਹੈ, ਜਿਵੇਂ ਉਹ ਆਪ ਕਹਿਣੀ ਦੀ ਥਾਂ 'ਕਰਨੀ' ਦੇ ਕਾਇਲ ਹਨ, ਜਿਵੇਂ ਉਨ੍ਹਾਂ ਵਿਚ 'ਗ਼ਰੀਬੀ ਗਦਾ ਹਮਾਰੀ' ਦੇ ਵਾਕ ਅਨੁਸਾਰ ਨਿਰਮਾਣਤਾ, ਨਿਰਛਲਤਾ, ਸਾਫ਼ ਦਿਲੀ, ਸੱਚਾਈ, ਸਫ਼ਾਈ, ਨਿਰਭੈਤਾ,

ਭਰੱਪਣ ਤੇ ਪਿਆਰ ਦੀ ਕਣੀ, ਖਿੜੇ ਮਸਤਕ ਬਚਨ ਕਰਨ ਦੀ ਜੁਗਤੀ, ਨੇਕ ਨੀਅਤੀ, ਕਠੋਰ ਹਿਰਦਿਆਂ ਨੂੰ ਰੁਗ ਭਰਨ ਵਾਲੀ ਕਥਣੀ, ਜਿਨ੍ਹੇ ਕਦੇ ਭੁੱਲ ਕੇ ਵੀ ਚਰਨੀਂ ਹੱਥ ਨਹੀਂ ਸੀ ਲਾਇਆ, ਉਹ ਵੀ ਭੱਜ ਭੱਜ ਜਬਰਨ ਵਰਜਦਿਆਂ ਚਰਨ ਕੰਵਲਾਂ ਨੂੰ 'ਛੋਹਣਾ' ਆਪਣਾ ਗੁਰ ਸਿੱਖੀ ਕਰਤਵ ਸਮਝਦੇ ਸਨ।"

'ਅਕਾਸ਼ਬਾਣੀ' ਪੱਤਰ ਰਾਹੀਂ ਸ੍ਰੀ ਅਵਤਾਰ ਸਿੰਘ ਆਜ਼ਾਦ ਨੇ ਆਪਣੇ ਮਨੋ-ਭਾਵ ਪ੍ਰਗਟ ਕਰਦਿਆਂ ਲਿਖਿਆ ਕਿ "ਕਾਨਫਰੰਸ ਦੀ ਸਫਲਤਾ ਵੇਖ ਕੇ ਸਾਨੂੰ ਪਤਾ ਲੱਗਾ ਹੈ ਕਿ ਇਕ ਨਿਰਮਾਣ, ਭਜਨ ਮੂਰਤ, ਸਾਈਂ ਨਾਲ ਜੁੜੇ ਮਹਾਂ ਪੁਰਖ ਦੀ ਉੱਚੀ ਵਿਅਕਤੀ ਆਪਣੇ ਅੰਦਰ ਕੀ ਖਿੱਚ ਰੱਖਦੀ ਹੈ। ਸ੍ਰੀ ਹਜ਼ੂਰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪਿਆਰ ਨੇ ਸਾਰੇ ਸਿੱਖੀ ਮੰਡਲ ਵਿਚ ਹੀ ਪਿਆਰ ਤਰੌਂਕਾ ਲਾ ਦਿੱਤਾ ਅਤੇ ਕਾਨਫਰੰਸ ਵਿਚ ਹਾਜ਼ਰ ਹੋਣ ਵਾਲਾ ਕੋਈ ਸੱਜਣ ਵੀ ਇਨਕਾਰ ਨਹੀਂ ਕਰ ਸਕਦਾ ਕਿ ਇਸ ਉੱਦਮ ਦੀ ਸਫਲਤਾ ਵਿਚ ਵਧੇਰੇ ਹਿੱਸਾ ਸ੍ਰੀ ਮਹਾਰਾਜ ਜੀ ਦਾ ਉੱਚਾ ਤੇ ਸੁੱਚਾ ਜੀਵਨ ਅਤੇ ਉਸ ਦੇ ਪੈਰੋਂ ਪੈਦਾ ਹੋਇਆ ਉਹ ਅਟੁੱਟ ਪ੍ਰੇਮ ਹੈ ਕਿ ਜਿਸ ਦੀ ਝਲਕ ਨੇ ਸਾਰੀਆਂ ਸਿੱਖ ਸੰਪ੍ਰਦਾਵਾਂ ਨੂੰ ਮੋਹ ਲਿਆ।"

ਇਹ ਕਾਨਫਰੰਸ ਨਿਰਵਿਘਨ ਸਮਾਪਤ ਹੋਈ ਅਤੇ ਪ੍ਰਤਿਸ਼ਟ ਸੱਜਣਾਂ ਨੂੰ ਆਦਰ ਸਨਮਾਨ ਨਾਲ ਸਿਰੋਪਾ ਦੇ ਕੇ ਵਿਦਾ ਕੀਤਾ ਗਿਆ ਤੇ ਇੰਜ ਮੇਰੇ ਮਹਿਬੂਬ ਸ਼ਹਿਨਸ਼ਾਹ ਨੇ ਸਾਰੀ ਲੋਕਾਈ ਦੇ ਮਨਾਂ ਦੀ ਬੰਜਰ ਹੋ ਚਲੀ ਧਰਤੀ ਵਿਚ ਪਿਆਰ ਭਰੱਪਣ ਦਾ ਬੀ ਕੇਰਿਆ।

ਇਸ ਕਾਨਫਰੰਸ ਵਿਚ ਸ਼ਾਮਲ ਹੋਇਆ ਹਰ ਸੱਜਣ ਗੁਰਬਾਣੀ ਸ਼ੁੱਧ ਪੜ੍ਹਨ, ਗੁਰਮਤਿ ਸੰਗੀਤ ਦੇ ਆਧਾਰ ਤੇ ਕੀਰਤਨ ਕਰਨ, ਲੰਗਰ ਵਿਚ ਨਿਸ਼ਕਾਮ ਭਾਵ ਨਾਲ ਸੇਵਾ ਕਰਨ ਦੇ ਚਾਅ ਦੀ ਅਮਿਟ ਛਾਪ ਲੈ ਕੇ ਗਿਆ।

ਜਿਵੇਂ ਵੱਖ ਵੱਖ ਮਤਾਂ ਦੇ ਧਾਰਣੀ ਨਿਰਸੰਕੋਚ ਇਸ ਯੁਗ ਪੁਰਸ਼ ਦੇ ਦਰਸ਼ਨਾਂ ਲਈ ਭੈਣੀ ਸਾਹਿਬ ਦੀ ਪਾਵਨ ਭੂਮੀ ਦੀ ਯਾਤਰਾ ਕਰਦੇ ਰਹੇ ਉਸੇ ਤਰ੍ਹਾਂ ਉਨ੍ਹਾਂ ਵਲੋਂ ਆਏ ਸੱਦੇ ਨੂੰ ਵੀ ਆਪ ਜੀ ਬੜੇ ਸਤਿਕਾਰ ਨਾਲ ਪਰਵਾਨਦੇ। ਇਕ ਵਾਰ ਸਰਦਾਰ ਸੰਤ ਸਿੰਘ ਅਫ਼ਰੀਕਾ ਨਿਵਾਸੀ ਦੀ ਬੇਨਤੀ ਤੇ ਸ਼ੰਕਰ, ਜ਼ਿਲ੍ਹਾ ਜਲੰਧਰ, ਗਏ। ਉਥੇ ਭਾਸ਼ਣ ਕਰਦਿਆਂ ਆਪ ਜੀ ਨੇ ਫ਼ਰਮਾਇਆ ਕਿ "ਮੈਨੂੰ ਉਹ ਇਨਸਾਨ ਜੋ ਨਾਮ ਸਿਮਰਨ ਕਰਦਾ ਹੈ ਭਾਵੇਂ ਕਿਸੇ ਭੇਖ ਵਿਚ ਵੀ ਹੈ, ਬਹੁਤ ਚੰਗਾ ਲੱਗਦਾ ਹੈ। ਨੇੜੇ ਰਹਿਣ ਵਾਲਾ, ਪਰ ਸਿਮਰਨ ਨਾ ਕਰਨ ਵਾਲਾ, ਉਸ ਚਿੱਚੜ ਵਾਂਗ ਹੈ, ਜਿਸ ਦੀ ਕਿਸਮਤ ਵਿਚ ਦੁੱਧ ਦੀ ਬਜਾਏ ਖ਼ੂਨ ਹੋਵੇ।"

ਇਸ ਤਰ੍ਹਾਂ ਈਰਖਾ ਦੀ ਮਾਰੀ ਦੁਨੀਆਂ ਤੋਂ ਵੈਰ ਭਾਵ ਨੂੰ ਹਰਫ਼ੇ ਗ਼ਲਤ ਵਾਂਗ ਮੇਟ ਦੇਣਾ ਮਹਾਨ ਯੁਗ-ਪੁਰਸ਼ ਦਾ ਹੀ ਸਾਹਸ ਹੋ ਸਕਦਾ ਹੈ।

ਇਸ ਤਰ੍ਹਾਂ ਪਿਆਰ ਭਰੱਪਣ ਦੀਆਂ ਸੀਤਲ ਕਿਰਨਾਂ ਸੜਦੇ ਹਿਰਦਿਆਂ ਵਿਚ ਨੂਰੀ ਸੀਤਲਤਾ ਦਾ ਸੰਚਾਰ ਕਰਦੀਆਂ ਰਹੀਆਂ ਅਤੇ ਹਜ਼ੂਰ ਦੇ ਮਨ ਵਿਚ, ਹਰ ਕੀਮਤ 'ਤੇ ਏਕੇ ਦੀ ਸ਼ਮ੍ਹਾਂ ਰੌਸ਼ਨ ਰੱਖਣ ਦੀ ਭਾਵਨਾ ਸਦਾ ਜਵਾਨ ਰਹੀ। ਭੈਣੀ ਸਾਹਿਬ ਦੀ ਇਸ ਕਾਨਫਰੰਸ ਪਿੱਛੋਂ ਗੁਜਰਾਂਵਾਲੇ ਸਿੱਖ ਵਿਦਿਅਕ ਕਾਨਫਰੰਸ ਦੇ ਸਮੇਂ ਵੀ, "ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ" ਹੋਈ। ਆਮ ਖ਼ਰਚ ਉਥੋਂ ਦਾ ਵੀ ਇਸ ਯੁਗ ਪੁਰਸ਼ ਨੇ ਹੀ ਬਰਦਾਸ਼ਤ ਕੀਤਾ। ਇਸੇ ਤਰ੍ਹਾਂ ਇਸ ਮਨੋਰਥ ਲਈ ਅੰਮ੍ਰਿਤਸਰ ਵਿਚ ਵੀ ਕਾਨਫਰੰਸਾਂ ਕੀਤੀਆਂ, ਜਿਨ੍ਹਾਂ ਦਾ ਸਦਕਾ ਆਮ ਸਿੱਖਾਂ ਵਿਚ ਚੰਗੇ ਆਚਰਨ,

ਮਿਲ ਬੈਠਣ, ਨਿਰਮਾਣਤਾ ਤੇ ਸੇਵਾ ਭਾਵਨਾ ਦੇ ਅੰਕੁਰ ਫੁਟ ਨਿਕਲੇ ।

ਗਊ ਗ਼ਰੀਬ ਦੀ ਰੱਖਿਆ ਦੀ ਅਰਦਾਸ ਤਾਂ ਹਰੇਕ ਯੁਗ ਪੁਰਸ਼ ਕਰਦਾ ਹੈ, ਪਰ ਉਹ ਚੀਨੀ ਵਾਲੇ ਪਾਤਸ਼ਾਹ ਦੀਆਂ ਵਰੋਸਾਈਆਂ ਰੂਹਾਂ ਹੀ ਸਨ, ਜਿਨ੍ਹਾਂ ਗਊ ਹੱਤਿਆ ਕਰਨ ਵਾਲੇ ਬੁੱਚੜਾਂ ਦਾ ਆਪਣੀਆਂ ਜਾਨਾਂ ਤੇ ਖੇਡ ਕੇ ਸਫ਼ਾਇਆ ਕੀਤਾ । ਤੋਪਾਂ ਨਾਲ ਰੂੰ ਵਾਂਗ ਪਿੰਜੇ ਗਏ, ਪਰ ਸੀ ਨਹੀਂ ਕੀਤੀ । ਸ਼ਹਾਦਤ ਦੀ ਉਹ ਮਿਸਾਲ ਕਾਇਮ ਕੀਤੀ ਜਿਸ ਦਾ ਜੋੜ ਕਿਸੇ ਧਰਮ ਵਿਚੋਂ ਮਿਲਣਾ ਅਸੰਭਵ ਹੈ । ਗਊ ਗ਼ਰੀਬ ਦੀ ਰੱਖਿਆ ਦੀ ਭਾਵਨਾ ਮੇਰੇ ਮਹਿਬੂਬ ਨੂੰ ਵਿਰਸੇ ਵਿਚ ਪ੍ਰਾਪਤ ਹੋਈ ਸੀ । ਸ਼ਹੀਦਾਂ ਦੇ ਖ਼ੂਨ ਦੀ ਲਾਲੀ ਹਜ਼ੂਰ ਦੇ ਪਵਿੱਤਰ ਨੇਤਰਾਂ ਵਿਚ ਸਦਾ ਰੜਕਦੀ ਰਹੀ ਤੇ ਉਨ੍ਹਾਂ ਨੂੰ ਸਜਲ ਰੱਖਦੀ । ਸਾਹਿਬਾਂ ਦੇ ਮਨ ਵਿਚ ਹਰ ਕੀਮਤ ਤੇ ਉਹ ਦਿਨ ਵੇਖਣ ਦੀ ਲਾਲਸਾ ਸੀ, ਜਦੋਂ ਰਿਸ਼ੀਆਂ ਦੇ ਦੇਸ਼ ਵਿਚੋਂ ਗਊ ਬੱਧ ਪੂਰਨ ਤੌਰ ਤੇ ਵਰਜਿਤ ਹੋ ਜਾਵੇ । ਇਕ ਵਾਰ 1937 ਵਿਚ ਜਦੋਂ ਅੰਗਰੇਜ਼ਾਂ ਨੇ ਲਾਹੌਰ ਵਿਚ ਮਾਡਰਨ ਮਸ਼ੀਨਰੀ ਨਾਲ ਲੈਸ ਇਕ ਬੁੱਚੜਖਾਨਾ ਖੋਲ੍ਹਣ ਦਾ ਫ਼ੈਸਲਾ ਕੀਤਾ, ਤਾਂ ਇਸ ਰਾਜ-ਰਿਸ਼ੀ ਨੇ ਬਲੀਦਾਨ ਦੇਣ ਦੀ ਥਾਂ ਹਵਨ ਯਗ ਰਾਹੀਂ ਦਰਗਾਹੀ ਸ਼ਕਤੀ ਦਾ ਆਵਾਹਨ ਕੀਤਾ । ਇਸ ਯਗ ਵਿਚ ਰਿਸ਼ੀ ਰੂਪ 500 ਸਿੱਖ ਹਵਨ ਦੁਆਲੇ ਬੈਠੇ ਸਾਹਿਬ ਦਸਮ ਪਾਤਸ਼ਾਹ ਦੀ ਮਹਾਂਬਲੀ ਬਾਣੀ, ਚੰਡੀ ਦੀ ਵਾਰ, ਦਾ ਪਾਠ ਕਰਦੇ ਰਹੇ । ਦੱਸਿਆ ਜਾਂਦਾ ਹੈ ਕਿ ਇਹ ਚੋਦਾਂ ਦਿਨ ਲਗਾਤਾਰ ਜਾਰੀ ਰਿਹਾ । ਇਸ ਹਵਨ ਵਿਚ ਪੂਰਨ ਆਹੂਤੀ ਵਾਲੇ ਦਿਨ 20 ਸੇਰ ਪ੍ਰਤੀ ਘੰਟਾ ਦੇਸੀ ਘੀ ਪਾਇਆ ਗਿਆ ਅਤੇ ਇਸ ਤਰ੍ਹਾਂ 1,25,000 ਪਾਠ ਹੋ ਜਾਣ ਤੇ ਜਦੋਂ ਯਗ ਵਿਚ ਸੰਪੂਰਨ ਆਹੂਤੀ ਪਈ, ਜ਼ਾਲਮ ਅੰਗਰੇਜ਼ ਦੀਆਂ ਨੀਹਾਂ ਹਿੱਲੀਆਂ ਅਤੇ ਉਸ ਬੁੱਚੜਖ਼ਾਨੇ ਨੂੰ ਨਾ ਖੋਲ੍ਹਣ ਦਾ ਐਲਾਨ ਕਰ ਦਿੱਤਾ । ਇਹ ਸੀ ਉਸ ਸ਼ਕਤੀਆਂ ਵਾਲੇ ਦੀ ਪਰਤੱਖ ਸ਼ਕਤੀ ਦਾ ਪਰਤੱਖ ਪ੍ਰਮਾਣ ।

ਮੇਰਾ ਮਹਿਬੂਬ ਹਰ ਉਸ ਉੱਦਮ ਵਿਚ ਭਾਈਵਾਲ ਬਣਨ ਲਈ ਤਤਪਰ ਰਹਿੰਦਾ, ਜਿਸ ਵਿਚ ਗਊ ਰੱਖਿਆ ਦਾ ਮਸਲਾ ਹੁੰਦਾ । ਦੇਸ਼ ਵਿਚ ਗਊ ਹੱਤਿਆ ਬੰਦ ਕਰਨ ਲਈ ਸਮੇਂ ਸਮੇਂ ਅਨੇਕਾਂ ਮਤੇ ਸਰਕਾਰ ਨੂੰ ਭੇਜੇ ਗਏ । ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਵੀ ਜਦੋਂ ਗਊ ਹੱਤਿਆ ਦੀ ਆਸ ਪੂਰੀ ਹੁੰਦੀ ਨਾ ਵੇਖੀ ਤਾਂ ਭਾਰੇ ਮਨ ਨਾਲ, ਐਪਰ ਪੂਰੀ ਦ੍ਰਿੜ੍ਹਤਾ ਨਾਲ, ਆਪਣੀ ਮੰਜ਼ਲ ਵੱਲ ਕਦਮ ਪੁਟਦੇ ਰਹੇ । ਆਪ ਜੀ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਅਤੇ ਪੰਡਤ ਜਵਾਹਰ ਲਾਲ ਨੂੰ ਇਹ ਬਿਪਤਾ ਦੂਰ ਕਰਵਾਉਣ ਲਈ ਕਈ ਵਾਰੀ ਮਿਲੇ । ਕਈ ਸੰਮੇਲਨ ਕਰ ਕੇ ਸਰਕਾਰ ਦਾ ਧਿਆਨ ਇਸ ਪਾਸੇ ਖਿਚਦੇ ਰਹੇ ।

ਇਕ ਵਾਰ 1955 ਵਿਚ ਅਲਾਹਬਾਦ ਵਿਖੇ ਇਸ ਰਿਸ਼ੀਆਂ ਦੇ ਪਵਿੱਤਰ ਦੇਸ਼ ਵਿਚੋਂ ਗਊ ਹੱਤਿਆ ਬੰਦ ਕਰਵਾਉਣ ਲਈ ਜਨ-ਸੰਘ ਵੱਲੋਂ ਕਾਨਫ਼ਰੰਸ ਹੋ ਰਹੀ ਸੀ । ਸ੍ਰੀ ਸਤਿਗੁਰੂ ਜੀ ਵੀ ਇਸ ਅਵਸਰ ਦੀ ਸ਼ੋਭਾ ਵਧਾ ਰਹੇ ਸਨ । ਪੰਡਤ ਨਹਿਰੂ ਦੇ ਇਕ ਮਿੱਤਰ ਨੇ ਕੁਝ ਕੰਨ ਵਿਚ ਕਿਹਾ, ਜਿਸ ਨੇ ਸੀਤਲ ਤੇ ਸ਼ਾਂਤ ਸਾਗਰ ਵਿਚ ਜਵਾਰਭਾਟਾ ਲੇ ਆਂਦਾ ਅਤੇ ਆਪ ਜੀ ਨੇ ਕਿਹਾ ਕਿ "ਮੈਂ ਤਾਂ ਗਊ ਲਈ ਕਿਸੇ ਮਿਹਤਰ ਨੂੰ ਵੀ ਸਮਰਥਨ ਦੇਣ ਲਈ ਤਿਆਰ ਹਾਂ । ਜੇ ਨਹਿਰੂ ਜੀ ਨਾਰਾਜ਼ ਹੁੰਦੇ ਹਨ ਤਾਂ ਬੇਸ਼ਕ ਹੋ ਜਾਣ, ਮੈਂ ਤਾਂ ਗਊ ਦੀ ਰੱਖਿਆ ਲਈ ਹਰ ਕੀਮਤ ਦੇਣ ਨੂੰ ਤਿਆਰ ਹਾਂ ।"

ਇਹੀ ਇਕ ਵੱਡਾ ਕਾਰਣ ਸੀ, ਜਿਸ ਸਦਕਾ ਨਹਿਰੂ ਜੀ ਨਾਲ ਮਿੱਤਰਤਾ ਦੀ ਗੰਢ ਢਿੱਲੀ ਪੈ ਗਈ, ਪਰ ਇਹ ਮਹਾਨ ਯੁਗ-ਪੁਰਸ਼ ਆਪਣੇ ਅਸੂਲ ਤੇ ਮਿਸ਼ਨ ਤੋਂ ਇਕ ਇੰਚ ਵੀ ਲਾਹਮੇ ਨਾ ਹੋਇਆ ।

ਇਹੀ ਨਹੀਂ ਕਿ ਆਪ ਜੀ ਕਾਨਫਰੰਸਾਂ ਹੀ ਕਰਦੇ ਰਹੇ ਸਗੋਂ ਅਮਲੀ ਤੌਰ ਤੇ ਗਊਆਂ ਪਾਲ ਕੇ ਸਾਰੇ ਸੰਸਾਰ ਨੂੰ ਸਿਧ ਕਰ ਕੇ ਦੱਸ ਦਿਤਾ ਕਿ ਗਊ ਰਖਣਾ ਕਿੰਨਾ ਲਾਹੇਵੰਦਾ ਸੌਦਾ ਹੈ। ਉਨ੍ਹਾਂ ਦੀ ਨਿਗਰਾਨੀ ਵਿਚ ਪਲੀਆਂ ਗਊਆਂ ਨੇ ਦੁੱਧ ਤੇ ਘਿਓ ਦੇ ਨਵੇਂ ਰਿਕਾਰਡ ਕਾਇਮ ਕੀਤੇ। ਉਸ ਗਊ ਰੱਖਿਅਕ ਗੋਪਾਲ ਨੇ ਗਊ ਦੇ ਗਲੇ ਤੋਂ ਛੁਰੀ ਲੁਹਾਉਣ ਲਈ ਆਪਣਾ ਪੂਰਾ ਜੀਵਨ ਸਮਰਪਤ ਰਖਿਆ।

ਇਸੇ ਤਰ੍ਹਾਂ ਜਦੋਂ ਬਦੇਸ਼ੀ ਭਾਸ਼ਾ ਰਾਹੀਂ ਇਸਲਾਮੀ ਸਭਿਅਤਾ ਦੇ ਕਿਰਮ ਭਾਰਤੀ ਜੀਵਨ ਪ੍ਰਣਾਲੀ ਦੀਆਂ ਜੜ੍ਹਾਂ ਖੋਖਲੀਆਂ ਕਰਨ ਲਈ ਉਨ੍ਹਾਂ ਵਿਚ ਨਿਰੰਤਰ ਪ੍ਰਵੇਸ਼ ਕਰ ਰਹੇ ਸਨ, ਓਦੋਂ ਯੁਗ-ਪੁਰਸ਼ ਗੁਰੂ ਨਾਨਕ ਨੇ ਸਮੇਂ ਦੀ ਨਜ਼ਾਕਤ ਨੂੰ ਅਨੁਭਵ ਕਰਦਿਆਂ ਇਹ ਚੇਤਾਵਨੀ ਦਿੱਤੀ ਸੀ ਕਿ "ਘਰ ਘਰ ਮੀਆਂ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ", ਐਨ ਉਸੇ ਤਰ੍ਹਾਂ ਜਦੋਂ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਉਸ ਦੀ ਆਪਣੀ ਬੋਲੀ ਰਾਹੀਂ ਕੀਤੇ ਜਾ ਰਹੇ ਪਰਚਾਰ ਦੁਆਰਾ ਪੱਕੀਆਂ ਕੀਤੀਆਂ ਜਾ ਰਹੀਆਂ ਸਨ ਤਾਂ ਉਸ ਸਮੇਂ ਦੇ ਯੁਗ-ਪੁਰਸ਼ ਨੇ ਇਸ ਬਰਸਾਤੀ ਤੂਫ਼ਾਨ ਦੀ ਤੇਜ਼ ਵਾਛੜ ਨੂੰ ਵੇਖ ਉਸ ਦੀ ਤੀਖਣਤਾ ਨੂੰ ਅਨੁਭਵ ਕਰ ਲਿਆ ਸੀ ਅਤੇ ਆਦੇਸ਼ ਜਾਰੀ ਕੀਤਾ ਸੀ ਕਿ ਕੋਈ ਵਦੇਸ਼ੀ ਭਾਸ਼ਾ ਨਾ ਪੜ੍ਹੇ ਅਤੇ ਨਾ ਹੀ ਵਦੇਸ਼ੀ ਵੇਸ਼ ਭੂਸ਼ਾ ਅਪਣਾਏ। ਉਸ ਮਿਸ਼ਨ ਦੀ ਸਫਲਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੂਰੇ ਦ੍ਰਿੜ੍ਹ ਨਿਸ਼ਚੇ ਤੇ ਨਿਰਭਰ ਕਰਦੀ ਸੀ, ਪਰ ਆਪ ਜੀ ਨੇ ਤਾਂ ਕਮਾਲ ਹੀ ਕਰ ਵਿਖਾਈ। ਬੱਚੇ ਬੱਚੀ ਦੇ ਵਿਆਹ ਤੋਂ ਪਹਿਲਾਂ ਗੁਰਮੁਖੀ ਅੱਖਰਾਂ ਦਾ ਜਾਣਨਾ ਲਾਜ਼ਮੀ ਕਰਾਰ ਦੇ ਦਿੱਤਾ। ਕਿਹਾ ਜਾਂਦਾ ਹੈ ਕਿ ਹਜ਼ੂਰ ਨੇ ਕਈ ਐਮ. ਏ. ਤਕ ਪੜ੍ਹੇ ਲਿਖੇ ਬੱਚੇ ਬੱਚੀਆਂ ਦਾ ਅਨੰਦ ਕਾਰਜ ਕਰਨ ਤੋਂ ਇਨਕਾਰ ਕਰ ਦਿੱਤਾ, ਜਿਹੜੇ ਪੰਜਾਬੀ ਨਹੀਂ ਸਨ ਜਾਣਦੇ। ਮਾਤ ਭਾਸ਼ਾ ਪੰਜਾਬੀ ਨੂੰ ਸਿੰਘਾਸਨ ਤੇ ਬਿਰਾਜਮਾਨ ਹੁੰਦੇ ਵੇਖਣਾ ਉਨ੍ਹਾਂ ਦੀ ਦਿਲੀ ਰੀਝ ਸੀ।

ਉਸ ਸਮੇਂ ਅੰਗਰੇਜ਼ੀ ਅਤੇ ਉਰਦੂ ਦਾ ਬੋਲਬਾਲਾ ਸੀ, ਪਰ ਸਮੇਂ ਦੇ ਯੁਗ ਪੁਰਸ਼ ਨੂੰ ਇਹ ਅਹਿਸਾਸ ਸੀ ਕਿ ਪੱਛਮੀ ਬੋਲੀ ਤੇ ਉਨ੍ਹਾਂ ਦੀ ਸਭਿਅਤਾ ਭਾਰਤੀ ਸਭਿਆਚਾਰ ਨੂੰ ਆਪਣੀ ਬੁੱਕਲ ਵਿਚ ਲੁਕੋ ਲਵੇਗੀ, ਤੇ ਸਮੂਲਚਾ ਖਾ ਜਾਏਗੀ, ਭਾਰਤੀ ਸਭਿਅਤਾ ਦੀ ਸਫ਼ ਭਾਰਤੀ ਜੀਵਨ ਧਰਤ ਤੋਂ ਸਦਾ ਲਈ ਵਲ੍ਹੇਟ ਦਿੱਤੀ ਜਾਵੇਗੀ। ਆਪ ਜੀ ਨੂੰ ਆਪਣੀ ਮਾਤ ਭਾਸ਼ਾ ਨਾਲ ਅਥਾਹ ਪਿਆਰ ਸੀ। ਆਪ ਜੀ ਨੇ ਉਸ ਦੀ ਉੱਨਤੀ ਲਈ ਪਿੜ ਬੰਨ੍ਹਣ ਹਿਤ 17-18 ਅਕਤੂਬਰ, 1942 ਨੂੰ ਇਕ ਪੰਜਾਬੀ ਕਾਨਫਰੰਸ ਸੱਦ ਹੀ ਲਈ। ਇਸ ਦੇ ਪ੍ਰਧਾਨ ਸਨ, ਸਰਦਾਰ ਬਲਦੇਵ ਸਿੰਘ (ਸਾਬਕਾ ਰਖਸ਼ਾ ਮੰਤਰੀ)। ਮਹਾਨ ਸਾਹਿੱਤਕਾਰਾਂ ਅਤੇ ਪੰਜਾਬੀ ਪ੍ਰੇਮੀਆਂ ਦੇ ਕਾਫ਼ਲੇ ਇਸ ਪੜਾਅ ਤੇ ਆ ਜੁੜੇ। ਉਨ੍ਹਾਂ ਵਿਚੋਂ ਭਾਈ ਸਾਹਿਬ ਬਾਗੜੀਆਂ, ਬਾਵਾ ਗੁਰਮੁਖ ਸਿੰਘ ਜੀ, ਸ੍ਰੀ ਐਸ. ਪੀ. ਸਿੰਘਾ, ਰਜਿਸਟਰਾਰ ਪੰਜਾਬ ਯੂਨੀਵਰਸਿਟੀ, ਸਰਦਾਰ ਕਪੂਰ ਸਿੰਘ, ਸ੍ਰੀ ਰਣਬੀਰ, ਪ੍ਰਿੰਸੀਪਲ ਗੰਗਾ ਸਿੰਘ, ਪ੍ਰੋ: ਅਬਦੁਲ ਮਜੀਦ, ਪ੍ਰੋ: ਜੋਧ ਸਿੰਘ ਅਤੇ ਪ੍ਰੋ: ਤੇਜਾ ਸਿੰਘ ਆਦਿ ਦੇ ਨਾਂ ਵਰਣਨ ਯੋਗ ਹਨ। ਮਾਤਰੀ ਭਾਸ਼ਾ ਦੀ ਉੱਨਤੀ ਲਈ ਅਨੇਕਾਂ ਤਜਵੀਜ਼ਾਂ ਤੇ ਵਿਉਂਤਾਂ ਤਿਆਰ ਕੀਤੀਆਂ ਗਈਆਂ ਅਤੇ ਪੱਕੇ ਪੈਰੀਂ ਅਮਲ ਵਿਚ ਲਿਆਉਣ ਦੇ ਮਤੇ ਪਾਸ ਹੋਏ।

ਪੰਜਾਬੀ ਭਾਸ਼ਾ ਦੀ ਉੱਨਤੀ ਵਿਚ ਲੱਗੀ ਹਰ ਸੰਸਥਾ ਉਨ੍ਹਾਂ ਦੇ ਖੁਲ੍ਹੇ ਪਿਆਰ ਤੇ ਸਤਿਕਾਰ ਦੀ ਪਾਤਰ ਹੁੰਦੀ। ਕਿਤੇ ਤਾਂ ਪਜਾਬੀ ਲੇਖਕ ਕਾਨਫ਼ਰੰਸ ਤੇ ਵਧੀਆ ਪੰਜਾਬੀ ਪ੍ਰੈਸ ਦੀ ਆਵਾਜ਼ ਉਠਣ ਤੇ 5000/- ਰੁਪਏ ਦੀ ਪੇਸ਼ਕਸ਼ ਕਰਨ ਦੀ ਪਹਿਲ ਕਰ ਰਹੇ ਹਨ। ਜੇ ਕਿਤੇ ਕਵੀ ਦਰਬਾਰ ਵਿਚ ਸਬੰਧਤ

ਹਨ ਤਾਂ ਸਾਹਿਤਕਾਰਾਂ ਅਤੇ ਕਵੀਆਂ ਨੂੰ ਸਨਮਾਨ ਤੇ ਪੁਰਸਕਾਰ ਤੇ ਮਾਇਕ ਸਹਾਇਤਾ ਦੇ ਕੇ ਨਿਵਾਜ ਰਹੇ ਹਨ। ਜਿਸ ਮਾਤ ਭਾਸ਼ਾ ਨੇ ਰੱਬੀ ਇਲਹਾਮ ਲੋਕਾਂ ਤਕ ਪਹੁੰਚਾਇਆ, ਉਸ ਦੇ ਸਤਿਕਾਰ ਹਿਤ 'ਸਤਿਗੁਰੂ ਰਾਮਹਰੀ ਪ੍ਰੈਸ' ਲਵਾ ਰਹੇ ਹਨ ਤੇ ਕਿਤੇ 1925 ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਕਿਆਦਤ ਵਿਚ ਸਪਤਾਹਕ 'ਸਤਿਜੁਗ' ਹੋਂਦ ਵਿਚ ਆ ਰਿਹਾ ਹੈ। ਜੇ ਇਸ ਦੇ ਪਹਿਲੇ ਐਡੀਟਰ ਹੋਣ ਦਾ ਮਾਨ ਸੰਤ ਨਿਰੰਕਾਰ ਸਿੰਘ 'ਚੇਤਨਾ' ਨੂੰ ਹੈ ਤਾਂ ਉਸ ਨੂੰ ਸਿਖਰਾਂ ਛੁਹਾਉਣ ਦਾ ਸਿਹਰਾ ਸੰਤ ਨਿਧਾਨ ਸਿੰਘ ਜੀ ਆਲਿਮ, ਚੱਕਰਵਰਤੀ ਜੀ ਅਤੇ ਸ੍ਰੀ ਪ੍ਰੀਤਮ ਸਿੰਘ ਕਵੀ ਦੇ ਸਿਰ ਹੈ। ਸਤਿਜੁਗ ਦਾ ਮੁਖ ਮਨੋਰਥ ਕਲਜੁਗੀ ਵਿਚਾਰਾਂ ਦੇ ਅਸਰ ਨੂੰ ਜ਼ਾਇਲ ਕਰ ਕੇ ਸੁਭ ਗੁਣਾਂ ਦਾ ਪ੍ਰਸਾਰ ਕਰਨਾ ਸੀ। ਆਪ ਜੀ ਨੂੰ ਮਾਤ ਭਾਸ਼ਾ ਨਾਲ ਤਾਂ ਪਿਆਰ ਹੈ ਹੀ ਸੀ, ਪਰ ਪੁਰਾਤਨ ਸਾਹਿਤ ਖ਼ਾਸ ਕਰ ਕੇ ਬ੍ਰਿਜ ਭਾਸ਼ਾ ਦੇ ਸਾਹਿਤ ਨੂੰ ਵੀ ਆਪ ਜੀ ਬਹੁਤ ਪਸੰਦ ਕਰਦੇ ਸਨ। ਪਦਮਾਕਰ ਦੇ "ਬਰਸਤ ਮੇਹ ਨੇਹ ਸਰਸਤ ਅੰਗ" ਅਤੇ ਸ਼ੇਖ਼ ਦੇ "ਕਾਰੀ ਬਾਰ ਪਰੀ ਕਾਰੀ ਕਾਰੀ ਘਟਾ ਜੁਰ ਆਈ" ਨੂੰ ਤਾਂ ਆਪ ਜੀ ਕਈ ਵਾਰੀ ਰੰਗ ਵਿਚ ਭਿਜ ਕੇ ਗਾ ਕੇ ਜੀਅਦਾਨ ਦੇ ਚੁੱਕੇ ਸਨ। ਇਸ ਤਰ੍ਹਾਂ ਸਾਹਿਤਕਾਰਾਂ ਤੇ ਕਵੀਆਂ ਨੂੰ ਪਰਖਣ ਵਾਲੀ ਅੱਖ ਸਦਾ ਨਵੀਆਂ ਨਵੀਆਂ ਸੰਭਾਵਨਾ ਵਾਲੀਆਂ ਉਠਦੀਆਂ ਰੂਹਾਂ ਨੂੰ ਲਭਦੀ ਤੇ ਉਨ੍ਹਾਂ ਤੋਂ ਸਾਹਿਤ ਸੰਸਾਰ ਦੇ ਸਾਰੇ ਖ਼ਜ਼ਾਨੇ ਵਾਰ ਦੇਂਦੀ।

ਵੱਡੀ ਵਡਿਆਈ ਤੇ ਅਚਰਜ ਸੋਭਾ ਵਾਲੇ ਯੁਗ-ਪੁਰਸ਼ ਦਾ ਕਾਰਜ ਖੇਤਰ ਵੀ ਤਾਂ ਬਹੁਤ ਵੱਡਾ ਤੇ ਮਹਾਨ ਹੁੰਦਾ ਹੈ। ਹਰੇਕ ਰੂਹ, ਭਾਵੇਂ ਕਿਸੇ ਵੀ ਭੇਖ ਵਿਚ ਹੋਵੇ, ਉਸ ਰੂਹਾਂ ਦੇ ਮਾਲਕ ਦੇ ਖੁਲ੍ਹੇ ਪਿਆਰ ਦੀ ਭਾਗੀ ਹੁੰਦੀ ਹੈ। ਉਹ 'ਸਭਨਾਂ ਦਾ ਮਿੱਤਰ' ਤੇ ਮਹਾਨ ਆਤਮਾ ਅਰਦਾਸ ਵਿਚ ਸਦਾ ਸਰਬਤ ਦਾ ਭਲਾ ਮੰਗਦੀ ਹੈ। ਕਥਨੀ ਤੇ ਕਰਨੀ ਦੇ ਸੂਰੇ ਮਹਾਨ ਸਤਿਗੁਰੂ ਨੇ ਜੋ ਕਿਹਾ ਸੋ ਅਮਲੀ ਤੌਰ ਤੇ ਕਰ ਵਿਖਾਇਆ। ਸਾਰੇ ਭਾਰਤ ਵਾਸੀਆਂ ਵਿਚ ਪਿਆਰ ਦਾ ਬੀ ਕੇਰਨ ਹਿੱਤ ਧਰਤੀ ਨੂੰ ਪਧਰਾਉਣ ਵਾਸਤੇ 1943 ਵਿਚ ਇਕ "ਹਿੰਦੂ ਸਿੱਖ ਮਿਲਾਪ ਕਾਨਫਰੰਸ" ਬੁਲਾ ਹੀ ਲਈ। ਇਸ ਦੇ ਪਰਧਾਨ ਸਨ ਸੇਠ ਜੁਗਲ ਕਿਸ਼ੋਰ ਬਿਰਲਾ। ਇਹ ਆਪਣੇ ਆਪ ਵਿਚ ਇਕ ਅਦੁੱਤੀ ਤੇ ਨਿਰਾਲਾ ਸਮਾਗਮ ਸੀ, ਜੋ ਕਿਸੇ ਯੁਗ-ਪੁਰਸ਼ ਦੀ ਮਹਾਨ ਆਤਮਾ ਹੀ ਕਰ ਸਕਦੀ ਸੀ। ਇਸ ਇਤਿਹਾਸਕ ਇਕੱਠ ਵਿਚ ਹਿੰਦੂਆਂ ਅਤੇ ਸਿੱਖ ਵੀਰਾਂ ਨੇ ਗਲਵਕੜੀਆਂ ਪਾ ਵੈਰ ਭਾਵ ਮੇਟ ਦੇਣ ਦੀਆਂ ਕਸਮਾਂ ਖਾਧੀਆਂ। ਦਿਲਾਂ ਨਾਲ ਦਿਲ ਮਿਲੇ ਅਤੇ ਇਕ ਦੇ ਜਜ਼ਬਾਤ ਨੇ ਦੂਜੇ ਦੇ ਜਜ਼ਬਾਤ ਦਾ ਹੁੰਗਾਰਾ ਭਰਿਆ ਤੇ ਇਸ ਦਿਲਕਸ਼ ਸਿਤਾਰ ਦੀਆਂ ਤਾਰਾਂ ਸੁਰ ਹੋ ਇਕ ਅਗੰਮੀ ਝੰਕਾਰ ਨਾਲ ਝੰਕ੍ਰਿਤ ਹੋ ਉਠੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਸ ਮਹਾਨ ਉੱਦਮ ਨੇ ਹਰ ਆਏ ਸੱਜਣ ਦਾ ਮਨ ਕੀਲ ਲਿਆ ਅਤੇ ਮਹਾਂਨੂਰ ਨੇ ਰਹਿਮਤ ਦੀ ਬਾਰਸ਼ ਚੁਵੱਲੀ ਕੀਤੀ। ਮਨਾਂ ਵਿਚੋਂ ਹਉਮੈਂ ਦੇ ਕਿੰਗਰਿਆਂ ਨੂੰ ਢਾਹ, ਪੱਧਰੇ ਕਰ ਕੇ ਮਜੀਠੀ ਰੰਗ ਵਿਚ ਰੰਗ ਦਿੱਤੇ। ਮਹਾਨ ਯੁਗ-ਪੁਰਸ਼ ਨੇ ਉਦੋਂ ਬਚਨ ਕੀਤਾ ਸੀ ਕਿ "ਮੇਰਾ ਫ਼ਰਜ਼ ਹੀ ਬਣਦਾ ਹੈ ਕਿ ਮੈਂ ਏਕਤਾ ਲਈ ਜਤਨ ਕਰਦਾ ਰਹਾਂ। ਕਿਸੇ ਦੀ ਹੋਂਦ ਨੂੰ ਖ਼ਤਮ ਕਰਨਾ ਤਾਂ ਖ਼ੁਦਾਈ ਕਹਿਰ ਦੀ ਆਪ ਜ਼ਿੰਮੇਵਾਰੀ ਲੈਣਾ ਹੈ, ਕਿਸੇ ਦੇ ਮਾਰਿਆਂ ਕੋਈ ਮਰਦਾ ਨਹੀਂ ਤਾਂ ਫਿਰ ਸਾਰੇ ਜਣੇ ਆਪਣੇ ਆਪਣੇ ਅਕੀਦੇ ਮੁਤਾਬਕ ਰਲ ਕੇ ਕਿਉਂ ਨਾ ਚੱਲਣ। ਰੱਬ ਨਾਲ ਪਿਆਰ ਕਰਨ ਵਾਲੇ ਤਾਂ ਪਰਸਪਰ ਲੜ ਝਗੜ ਨਹੀਂ ਸਕਦੇ।" ਆਪ ਜੀ ਨੇ ਸਾਰਿਆਂ ਮੱਤਾਂ ਦੇ ਪ੍ਰਾਪੇਗੰਡੇ ਨੂੰ ਇਕ ਨਵੀਂ ਵਿਵਹਾਰਕ ਸੇਧ ਦੇਂਦਿਆਂ ਫ਼ਰਮਾਇਆ ਕਿ "ਭੰਡੋ ਕਿਸੇ ਨੂੰ ਨਾ, ਆਪਣੀਆਂ ਖ਼ੂਬੀਆਂ ਦਾ ਪਰਚਾਰ ਕਰੋ।" ਇਸ ਸਮਾਗਮ ਦੇ ਪ੍ਰਧਾਨ ਸੇਠ ਬਿਰਲਾ ਜੀ ਦੇ ਮਨ ਵਿਚ ਇਕ ਚਾਅ ਨੇ ਜਨਮ ਲਿਆ ਕਿ ਭੈਣੀ ਸਾਹਿਬ ਵਿਚ ਇਕ ਗਗਨ ਛੋਂਹਦਾ ਮੰਦਰ

ਤਿਆਰ ਕਰਵਾਇਆ ਜਾਵੇ, ਜੋ ਉਸਾਰੀ ਕਲਾ ਦਾ ਅੰਤਮ ਸ਼ਾਹਕਾਰ ਹੋਵੇ ਅਤੇ ਜੋ ਲੁਧਿਆਣੇ ਤੋਂ ਵੇਖਿਆਂ ਵੀ ਨਜ਼ਰ ਆ ਸਕੇ। ਪਰ ਤਿਆਗ ਮੂਰਤੀ ਮੋਹ ਮਾਇਆ ਤੋਂ ਨਿਰਲੇਪ ਸਤਿਗੁਰੂ ਨੇ ਇਹ ਦਲੀਲ ਪੇਸ਼ ਕਰਨ ਵਾਲੇ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ "ਸੇਠ ਦੇ ਮੰਦਰ ਨਾਲੋਂ ਮੈਨੂੰ ਇਨ੍ਹਾਂ ਕੱਚਿਆਂ ਕੋਠਿਆਂ ਤੇ ਛੱਪਰੀਆਂ ਤੇ ਬਹੁਤਾ ਮਾਣ ਹੈ। ਇਨ੍ਹਾਂ ਨੂੰ ਮੇਰੇ ਚੀਨੀ ਵਾਲੇ ਪਾਤਸ਼ਾਹ ਦੇ ਪਵਿੱਤਰ ਹੱਥਾਂ ਨੇ ਤੇ ਗੁਰੂ ਹਰੀ ਸਿੰਘ ਜੀ ਦੀ ਨਿਮਰਤਾ ਨੇ ਸ਼ਿੰਗਾਰਿਆ ਹੈ। ਸੇਠ ਨੂੰ ਕਹੋ ਮੈਂ ਆਪਣੇ ਸਤਿਗੁਰੂ ਦੀ ਸਾਦਗੀ ਦੀ ਸ਼ਾਨ ਨੂੰ ਉਸ ਦੇ ਮੰਦਰਾਂ ਤੋਂ ਕੁਰਬਾਨ ਨਹੀਂ ਕਰ ਸਕਦਾ।"

ਇਸ ਤਰ੍ਹਾਂ ਇਹ ਅਦੁਤੀ ਕਾਨਫਰੰਸ ਸਤਿਗੁਰੂ ਜੀ ਦਾ ਹਾਰਦਿਕ ਧੰਨਵਾਦ ਕਰਦੀ ਨੇਪਰੇ ਚੜ੍ਹੀ।

ਮੇਰਾ ਮਹਿਬੂਬ ਸ਼ਹਿਨਸ਼ਾਹ ਜਿਥੇ ਵੀ ਸੰਗਤ ਵਿਚਾਲੇ ਆ ਦਰਸ਼ਨ ਦੇਂਦਾ, ਉਹ ਦੀਵਾਨ ਬੈਕੁੰਠ ਰੂਪ ਧਾਰ ਲੈਂਦਾ। ਉਥੇ ਅਰਸ਼ੀ ਤੇ ਫ਼ਰਸ਼ੀ ਫ਼ਰਿਸ਼ਤੇ ਸਿਜਦੇ ਕਰਦੇ ਦਿਸ ਆਉਂਦੇ। ਸਤਿਗੁਰਾਂ ਦੇ ਦਰਸ਼ਨਾਂ ਨਾਲ ਤਾਂ "ਹਰ ਰੋਜ਼ ਰੋਜ਼ੇ ਈਦ ਹੈ, ਹਰ ਸ਼ਬ ਸ਼ਬੇ ਬਰਾਤ" ਵਾਲੀ ਬਾਤ ਹੁੰਦੀ। ਆਪ ਜੀ ਨੇ 1939 ਵਿਚ ਭੈਣੀ ਸਾਹਿਬ ਅਤੇ 1947 ਵਿਚ ਸ੍ਰੀ ਜੀਵਨ ਨਗਰ ਵਿਚ ਭਜਨ ਬੰਦਗੀ ਦੀਆਂ ਵਰਨੀਆਂ ਦੀ ਜੋਤ ਜਗਾਈ, ਜਿਸ ਨੂੰ ਸਦਾ ਲੱਟ ਲੱਟ ਬਲਦਿਆਂ ਰੱਖਣ ਅਤੇ ਭੁੱਲੇ ਭਟਕੇ ਸੰਸਾਰ ਨੂੰ ਸੱਚ ਦਾ ਮਾਰਗ ਦਰਸਾਉਣ ਲਈ ਇਸ ਤਰ੍ਹਾਂ ਇਕ ਨਿਰੰਤਰ ਨਾਮ ਸਿਮਰਨ ਦਾ ਪ੍ਰਵਾਹ ਚਲਾਇਆ। ਧਾਰਮਕ ਕਾਨਫਰੰਸਾਂ ਦੀ ਤਾਂ ਗਿਣਤੀ ਹੀ ਨਹੀਂ ਕੀਤੀ ਜਾ ਸਕਦੀ। ਇਕ ਵਾਰ ਸ: ਪ੍ਰਤਾਪ ਸਿੰਘ ਕੈਰੋਂ ਪ੍ਰਧਾਨ ਸਨ। ਉਨ੍ਹਾਂ ਆਪਣੇ ਪਰਧਾਨਗੀ ਭਾਸ਼ਨ ਵਿਚ ਫਰਮਾਇਆ ਕਿ "ਇਹ ਨਜ਼ਾਰਾ ਜਿਹੜਾ ਮੇਰੀਆਂ ਅੱਖਾਂ ਏਸ ਵੇਲੇ ਵੇਖ ਰਹੀਆਂ ਹਨ, ਮੈਨੂੰ ਕਦੀ ਵੀ ਨਹੀਂ ਭੁੱਲੇਗਾ। ਚੁਫੇਰਿਓਂ ਗੁਰਬਾਣੀ ਦੀਆਂ ਮਿੱਠੀਆਂ ਗੁੰਜਾਰਾਂ ਕੰਨੀ ਪੈ ਰਹੀਆਂ ਹਨ। 200 ਪਾਠੀ ਵੀਰ ਇਕ ਚਿਤ ਪਾਠ ਵਿਚ ਮਗਨ ਹਨ ਤੇ ਕਾਨਫਰੰਸ ਦੀ ਫ਼ਜ਼ਾ ਗੁਰਬਾਣੀ ਦੇ ਅਸਰ ਨਾਲ ਵਿਸਮਾਦਿਤ ਨਜ਼ਰ ਆਉਂਦੀ ਹੈ।"

ਇਨ੍ਹਾਂ ਧਾਰਮਕ ਜੋੜ ਮੇਲਿਆਂ ਦੀ ਇਕ ਅਨੁਪਮ ਕੜੀ ਸੀ ਹਰ ਸਾਲ ਅਸੂ ਦੇ ਮਹੀਨੇ ਵਿਚ ਯਗ ਕਰਨ ਦੀ ਪ੍ਰਥਾ, ਜਿਸ ਵਿਚ ਮਹੀਨਾ ਭਰ ਹਵਨ, ਅਖੰਡ ਪਾਠ, ਨਾਮ ਸਿਮਰਨ ਦਾ ਪਰਵਾਹ ਨਿਰੰਤਰ ਜਾਰੀ ਰਹਿੰਦਾ। ਅਟੁੱਟ ਲੰਗਰ ਚਲਦਾ ਅਤੇ ਕਈ ਵਾਰੀ ਆਪ ਆਪਣੇ ਪਵਿੱਤਰ ਕਰ ਕਮਲਾਂ ਨਾਲ ਸੰਗਤ ਨੂੰ ਪ੍ਰਸ਼ਾਦ ਬਖਸ਼ ਕੇ ਰੂਹਾਂ ਨੂੰ ਸ਼ਾਂਤੀ ਤੇ ਤ੍ਰਿਪਤੀ ਪ੍ਰਦਾਨ ਕਰਦੇ।

ਇਨ੍ਹਾਂ ਸਮਾਗਮਾਂ ਸਮੇਂ ਸੇਵਾ ਸੰਭਾਲ ਤੇ ਪ੍ਰਬੰਧ ਵਿਚ ਲੱਗੀ ਅਧਿਕਾਰੀਆਂ ਦੀਆਂ ਵਧੀਕੀਆਂ ਨੂੰ ਹਜ਼ੂਰ ਸਦਾ ਨਜ਼ਰੋ ਅੰਦਾਜ਼ ਕਰ ਕੇ, ਬਖ਼ਸ਼ਸ਼ ਤੇ ਰਹਿਮਤ ਰੂਪ ਹੋ ਪਵਿੱਤਰ ਮੁਖਾਰਬਿੰਦ 'ਚੋਂ ਫੁੱਲ ਕੇਰਦੇ ਸਮਝਾਉਂਦੇ "ਇਹ ਥਾਂ ਕੋਈ ਛੋਟੀ ਨਹੀਂ। ਏਥੇ ਆ ਕੇ ਅਭਿਮਾਨ ਦਾ ਕਿਣਕਾ ਮਾਤਰ ਵੀ ਪਹਾੜ ਬਣ ਖਲੋਂਦਾ ਹੈ। ਭਜਨ ਬੰਦਗੀ ਕਰਨ ਵਾਲੇ ਪ੍ਰਬੰਧ ਵਿਚ ਭਾਗ ਲੈਣੋਂ ਸੰਕੋਚ ਕਰਦੇ ਹਨ। ਉਹ ਹੀ ਹੁੰਦੇ ਹਨ ਜੋ ਅੰਤਰ ਆਤਮੇ ਦੀ ਵਿਚਾਰ ਕਰਦੇ ਅਤੇ ਵੱਧ ਤੋਂ ਵੱਧ ਨਿਆਉਂ ਦੇ ਸਕਦੇ ਹਨ। ਅਜਿਹੀ ਹਾਲਤ ਵਿਚ ਮੈਂ ਕਿਸੇ ਵੀ ਯੋਗ ਮਨੁੱਖ ਨੂੰ ਪ੍ਰਬੰਧ ਤੇ ਲਾ ਕੇ ਭਜਨ ਬੰਦਗੀ ਕਰਨ ਲਈ ਕਹਿੰਦਾ ਹਾਂ ਤਾਕਿ ਉਹ ਨਿਰਭਿਮਾਨ ਰਹਿ ਕੇ ਸਾਧ ਸੰਗਤ ਦੀ ਸੇਵਾ ਕਰੇ। ਪਰ ਕੰਮ ਕਰਦਿਆਂ ਉਕਾਈਆਂ ਹੋ ਜਾਂਦੀਆਂ ਹਨ। ਚੰਗੇ ਭਲੇ ਮਨੁੱਖ ਦਾ ਪਦਵੀ ਤੇ ਗਿਆਂ ਅਭਿਮਾਨ ਜਵਾਨ ਹੋ ਖਲੋਂਦਾ ਹੈ। ਜੇ ਨਿੱਕੀਆਂ ਮੋਟੀਆਂ ਉਕਾਈਆਂ ਤੋਂ ਰੋਜ਼ ਤਬਦੀਲੀ ਕਰੀਏ ਤਾਂ ਮੇਰੀ ਗ਼ੈਰ ਮੌਜੂਦਗੀ ਵਿਚ ਆਪਾ ਧਾਪੀ ਮਚੀ ਰਹੇ।"

ਇਸ ਤਰ੍ਹਾਂ ਦੇ ਨਿਰਮਲ ਬਚਨ ਸੁਣ, ਵਧੀਕੀ ਕਰਨ ਵਾਲੇ ਦਾ ਮਨ ਆਪਣੇ ਆਪ ਮਹਿਸੂਸ ਕਰਨ

ਲਗ ਪੈਂਦਾ ਤੇ ਕਿਸੇ ਅਗੰਮੀ ਸ਼ੁਕਰਾਨੇ ਵਿਚ ਹਜ਼ੂਰ ਦੇ ਚਰਨਾਂ ਤੇ ਡਿਗ ਕੇ ਗਿੜਗਿੜਾ ਪੈਂਦਾ, ਤੇ ਭੁੱਲਾਂ ਬਖ਼ਸ਼ਣ ਵਾਲਾ ਦਿਆਲੂ ਸਤਿਗੁਰੂ ਦਰ ਤੇ ਢੱਠੇ ਨੂੰ ਚੁੱਕ ਕੇ ਆਪਣੀ ਪਿਆਰ ਗਲਵਕੜੀ ਵਿਚ ਲੈ ਲੈਂਦਾ।

ਇਸ ਤਰ੍ਹਾਂ ਧਾਰਮਕ ਆਗੂਆਂ ਤੋਂ ਛੁੱਟ ਦੇਸ਼ ਦੇ ਪ੍ਰਸਿੱਧ ਰਾਜਨੀਤਕ ਨੇਤਾ ਵੀ ਇਸ ਯੁਗ ਪੁਰਸ਼ ਤੋਂ ਅਗਵਾਈ ਤੇ ਰੋਸ਼ਨੀ ਦੀ ਦਾਤ ਪ੍ਰਾਪਤ ਕਰਨ ਲਈ ਭੈਣੀ ਸਾਹਿਬ ਦੀ ਪਾਵਨ ਭੂਮੀ ਦੀ ਯਾਤਰਾ ਕਰਨਾ ਆਪਣਾ ਸੁਭਾਗ ਸਮਝਦੇ ਰਹੇ। ਡਾਕਟਰ ਰਾਜਿੰਦਰ ਪ੍ਰਸ਼ਾਦ, ਪੰਡਤ ਜਵਾਹਰਲਾਲ ਨਹਿਰੂ, ਸ੍ਰੀ ਕੇ. ਐਮ. ਮੁਨਸ਼ੀ, ਗੋਸਵਾਮੀ ਗਨੇਸ਼ ਦੱਤ, ਸ੍ਰੀ ਪਰਸ਼ੋਤਮ ਦਾਸ ਟੰਡਨ, ਸਰਦਾਰ ਸਵਰਨ ਸਿੰਘ, ਸ੍ਰੀ ਗੁਰਮੁਖ ਸਿੰਘ ਮੁਸਾਫ਼ਰ, ਸਰਦਾਰ ਪ੍ਰਤਾਪ ਸਿੰਘ ਕੈਰੋਂ, ਗਿਆਨੀ ਕਰਤਾਰ ਸਿੰਘ, ਸ: ਗਿਆਨ ਸਿੰਘ ਰਾੜੇਵਾਲਾ, ਸ: ਸੁੰਦਰ ਸਿੰਘ ਮਜੀਠੀਆ, ਆਦਿ, ਦੇ ਨਾਂ ਵਰਨਣਯੋਗ ਹਨ। ਇਸ ਯੁਗ ਪੁਰਸ਼ ਦੇ ਮੱਦਾਹ ਕੇਵਲ ਹਿੰਦੂ ਸਿੱਖ ਹੀ ਨਹੀਂ ਸਨ, ਸਗੋਂ ਕਈ ਮੁਸਲਮਾਨ ਤਾਂ ਆਪ ਜੀ ਦਾ ਆਪਣੇ ਪੈਗ਼ੰਬਰਾਂ ਵਰਗਾ ਸਤਿਕਾਰ ਕਰਦੇ ਸਨ। ਮੁਸਲਮਾਨ ਵੀਰਾਂ ਵਿਚੋਂ ਮੌਲਾਨਾ ਅਬੂਅਲਕਲਾਮ ਆਜ਼ਾਦ, ਰਾਜਾ ਫ਼ਜ਼ਲ ਦਾਦ ਲਾਇਲਪੁਰੀ, ਪਾਕਿਸਤਾਨ ਦੇ ਪਹਿਲੇ ਕਮਾਂਡਰ-ਇਨ-ਚੀਫ਼ ਸ੍ਰੀ ਮੁਹੰਮਦ ਅਕਬਰ, ਡਾਕਟਰ ਸੈਫ਼ੂਦੀਨ ਕਿਚਲੂ, ਪੰਜਾਬ ਦੇ ਸਾਬਕ ਰਾਜਪਾਲ ਹਾਫ਼ਜ਼ ਮੁਹੰਮਦ ਇਬਰਾਹੀਮ, ਸ੍ਰੀ ਅਬਦਲ ਗ਼ਫ਼ਾਰ ਖ਼ਾਂ ਅੰਬਾਲਾ ਅਤੇ ਸ੍ਰੀ ਸੈਦਉੱਲਾ ਖ਼ਾਂ ਡਿਪਟੀ ਕਮਿਸ਼ਨਰ ਲੁਧਿਆਣਾ ਆਦਿ ਦੇ ਨਾਂ ਵਰਨਣਯੋਗ ਹਨ। ਬਲੋਚਸਤਾਨ ਦੇ ਸਰ ਬਹਾਦਰ ਖ਼ਾਂ ਤੇ ਪਾਕਿਸਤਾਨ ਦੇ ਸ੍ਰੀ ਜ਼ਹੀਰੁੱਦੀਨ ਤਾਂ ਆਪ ਜੀ ਨੂੰ ਹਜ਼ਰਤ ਬਾਬਾ ਨਾਨਕ ਕਹਿ ਕੇ ਸਤਿਕਾਰਦੇ ਸਨ।

ਇਨ੍ਹਾਂ ਵਿਚੋਂ ਸ੍ਰੀ ਕੇ. ਐਮ. ਮੁਨਸ਼ੀ ਭੈਣੀ ਸਾਹਿਬ ਆਏ ਤਾਂ ਇਥੋਂ ਦੀ ਸਾਦਗੀ ਤੇ ਮੂੰਹ ਮੂੰਹ ਭਰੇ ਛਲਕਦੇ ਪਿਆਰ ਨੇ ਆਪ ਜੀ ਦਾ ਦਿਲ ਹੀ ਤਾਂ ਲੁੱਟ ਲਿਆ। ਉਨ੍ਹਾਂ ਆਪਣੇ ਦਿਲੀ ਜਜ਼ਬਾਤ ਦੀ ਤਰਜਮਾਨੀ ਇਨ੍ਹਾਂ ਸ਼ਬਦਾਂ ਨਾਲ ਕੀਤੀ।

"ਇਹ ਵੇਦਾਂ ਦੇ ਸਮੇਂ ਦਾ ਅਗਸਤ ਰਿਸ਼ੀ ਦਾ ਆਸ਼ਰਮ ਸੀ। ਇਸ ਨੂੰ ਤੱਕ ਮੈਂ ਨਿਸ਼ਚਾ ਨਹੀਂ ਕਰ ਸਕਦਾ ਕਿ ਇਸ ਇਕਾਂਤ ਜਗ੍ਹਾ ਜਿਸ ਦੇ ਉਤੇ ਇਕ ਵੈਦਿਕ ਰਾਤ ਸੁੰਦਰਤਾ ਦਾ ਉਤਾਰਾ ਹੋਇਆ ਹੈ, ਵੀਹਵੀਂ ਸਦੀ ਦੇ ਪੰਜਾਬ ਦੇ ਕਿਸੇ ਪਿੰਡ ਵੀ ਪਾਈ ਜਾ ਸਕਦੀ ਹੈ।" ਅਤੇ ਇਹ ਵੀ ਕਿਹਾ ਕਿ "ਸ੍ਰੀ ਭੈਣੀ ਸਾਹਿਬ ਦੇ ਕੱਚੇ ਕੋਠੇ ਤੇ ਘਾਸ ਫੂਸ ਦੇ ਛਪਰ ਅੱਜ ਦੇ ਮਾਦਾ ਪ੍ਰਸਤ ਸਰਮਾਏਦਾਰੀ ਦੇ ਜੁਗ ਵਿਚ ਵੀ ਆਪਣੀ ਇਕ ਵਖਰੀ ਹੀ ਸ਼ਾਨ ਰਖਦੇ ਹਨ, ਜਿਨ੍ਹਾਂ ਨੂੰ ਵੇਖ ਕੇ ਚਟਕੀਲੇ ਭੜਕੀਲੇ ਤੇ ਉਚੇ ਭਵਨ ਸ਼ਰਮਸਾਰ ਪਏ ਹੁੰਦੇ ਹਨ।"

ਇਸੇ ਤਰ੍ਹਾਂ ਸਰਦਾਰ ਗੰਗਾ ਸਿੰਘ ਨੇ ਇਕ ਵਾਰੀ ਭੈਣੀ ਸਾਹਿਬ ਦੀ ਯਾਤਰਾ ਬਾਅਦ ਆਪਣੇ ਪ੍ਰਭਾਵ ਪ੍ਰਗਟ ਕਰਦਿਆਂ ਕਿਹਾ ਸੀ ਕਿ ਉਥੇ "ਗੱਲਾਂ ਕਰਦਾ ਕੋਈ ਨਹੀਂ ਵੇਖਿਆ। ਇਕੱਲਾ ਸਿੱਖ ਘੋੜੇ ਨੂੰ ਖਰਖਰਾ ਕਰ ਰਿਹਾ ਹੈ ਤਾਂ ਭਜਨ ਕਰਦਾ ਹੈ। ਕੋਈ ਦੋ ਹਨ ਤਾਂ ਸ਼ਬਦ ਪੜ੍ਹਦੇ ਹਨ। ਸੇਵਾ ਵੀ ਕਰਦੇ ਹਨ, ਪਰ ਗੱਲਾਂ ਨਹੀਂ ਮਾਰਦੇ।"

ਇਸ ਮਹਾਨ ਯੁਗਪੁਰਸ਼ ਨੇ ਹਰੇਕ ਮਹਿਮਾਨ ਦਾ ਸਦਾ ਨਿੱਘਾ ਸਵਾਗਤ ਕੀਤਾ ਅਤੇ ਉਨ੍ਹਾਂ ਨੂੰ ਪੂਰਾ ਮਾਨ ਤੇ ਸਤਿਕਾਰ ਦਿੱਤਾ। ਕੋਈ ਮਹਾਨ ਨੇਤਾ, ਇਸ ਰਹਿਮਤ ਦੇ ਸਾਗਰ ਤੋਂ ਖ਼ਾਲੀ ਮੁੜਦਾ ਨਹੀਂ ਵੇਖਿਆ ਗਿਆ। ਜੋ ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਆਏ ਤਾਂ ਉਨ੍ਹਾਂ ਨੂੰ ਬਿਹਾਰ ਦੇ ਭੁਚਾਲ ਪੀੜਤਾਂ ਲਈ ਪੰਜ ਸੌ ਗਜ਼ ਖੱਦਰ ਤੇ ਸੌ ਮਣ ਦਾਣੇ ਦੇ ਕੇ ਨਿਵਾਜਿਆ। ਇਸੇ ਤਰ੍ਹਾਂ ਪਾਕਿਸਤਾਨ

ਦੀ ਵੰਡ ਸਮੇਂ ਤਾਂ ਲੋਕ ਹਿਤਕਾਰੀ ਸਤਿਗੁਰੂ ਨੇ ਰਹਿਮਤ ਦੇ ਭਰੇ ਖ਼ਜ਼ਾਨੇ ਹੀ ਲੁਟਾ ਦਿੱਤੇ ਅਤੇ ਲੋੜਵੰਦ ਸੇਵਕਾਂ ਨੂੰ ਹਜ਼ਾਰਾਂ ਏਕੜ ਜ਼ਮੀਨ ਦੇ ਕੇ ਨਿਵਾਜਿਆ ਤੇ ਪੈਰਾਂ ਤੇ ਕੀਤਾ। ਇਸੇ ਤਰ੍ਹਾਂ, ਜੋ 1944–45 ਵਿਚ ਪੰਡਤ ਨਹਿਰੂ ਜੀ ਆਏ ਤਾਂ ਆਪ ਜੀ ਨੂੰ ਬੰਗਾਲ ਦੇ ਕਾਲ ਪੀੜਤਾਂ ਲਈ ਦੋ ਸੌ ਬੋਰੀ ਚਾਵਲ ਭੇਟ ਕੀਤੇ। ਇਸੇ ਤਰ੍ਹਾਂ 1956 ਵਿਚ ਪੰਜਾਬ ਵਿਚ ਹੜ੍ਹਾਂ ਨਾਲ ਹੋਈ ਤਬਾਹੀ ਸਮੇਂ ਘਰ ਘਰ ਜਾ ਕੇ ਹੜ੍ਹ ਪੀੜਤਾਂ ਨੂੰ ਅੰਨ, ਬਸਤਰ ਤੇ ਤੰਬੂ, ਆਦਿ, ਦੇ ਕੇ ਬਚਾਇਆ।

ਇਸ ਤਰ੍ਹਾਂ ਇਸ ਦਾਨਵੀਰ ਕਰਨ ਵਰਗੇ ਦਾਨੀ ਦੀ ਵਡਿਆਈ ਵੀ ਅਕੱਥ ਹੀ ਹੈ। ਅੱਜ ਜਿਸ ਸਹਿਕਾਰੀ ਖੇਤੀ ਤੇ ਪੰਚਾਇਤੀ ਰਾਜ ਤੇ ਭਾਰਤ ਮਾਣ ਕਰਦਾ ਹੈ, ਉਹ ਮੇਰੇ ਮਹਿਬੂਬ ਸਤਿਗੁਰੂ ਦੀ ਚਲਾਈ ਰੀਤੀ ਦਾ ਵਿਕਸਿਤ ਰੂਪ ਹੀ ਤਾਂ ਹੈ। ਰਲ ਕੇ ਰਹਿਣ ਤੇ ਮਿਲ ਕੇ ਦੁਖ ਸੁਖ ਸਾਂਝੇ ਕਰਨ ਦੀ ਤਲਕੀਨ ਤਾਂ ਸਦਾ ਕਰਦੇ ਹੀ ਸਨ, ਪਰ ਪੰਚਾਇਤ ਨੂੰ ਆਪ ਜੀ ਦੀ ਛਤਰ ਛਾਇਆ ਹੇਠ ਸਦਾ ਪ੍ਰਧਾਨਤਾ ਪ੍ਰਾਪਤ ਰਹੀ। ਆਪ ਜੀ ਦਾ ਅਟੱਲ ਹੁਕਮ ਸੀ ਕਿ ਕੋਈ ਨਾਮਧਾਰੀ ਅਦਾਲਤ ਵਿਚ ਨਾ ਜਾਏ ਸਗੋਂ ਆਪਣੇ ਝਗੜੇ ਆਪ ਘਰ ਬੈਠ ਕੇ ਆਪਣੀ ਪੰਚਾਇਤ ਵਿਚ ਨਜਿੱਠੇ। ਉਹੀ ਟਹਿਕਦੀ ਕਲੀ ਅੱਜ ਫੁੱਲ ਬਣ ਕੇ ਮਹਿਕਾਰ ਵੰਡ ਰਹੀ ਪ੍ਰਤੀਤ ਹੁੰਦੀ ਹੈ।

ਆਪ ਜੀ ਨੇ ਭੁੱਲੀ ਭਟਕੀ ਕੁਰਾਹੇ ਪਈ ਮਨੁੱਖਤਾ ਦੀ ਬਾਂਹ ਫੜਨ ਲਈ ਦੇਸਾਂ ਪ੍ਰਦੇਸਾਂ ਦਾ ਦੌਰਾ ਕੀਤਾ। ਦਸਿਆ ਜਾਂਦਾ ਹੈ ਕਿ ਆਪ ਜੀ ਨੇ 22 ਵਾਰੀ ਥਾਈਲੈਂਡ, ਚਾਰ ਵਾਰੀ ਅਫ਼ਰੀਕਾ ਅਤੇ ਭਾਰਤ ਦੇ ਵੱਖ ਵੱਖ ਹਿੱਸਿਆਂ ਦੇ ਅਣਗਿਣਤ ਦੌਰੇ ਕਰ ਕੇ ਵਿਛੜੀਆਂ ਰੂਹਾਂ ਨੂੰ ਮੇਲਿਆ ਤੇ ਰੂਹਾਨੀਅਤ ਦੇ ਛਲਕਦੇ ਜਾਮ ਬਖ਼ਸ਼ਦੇ ਹੋਏ ਸਦਾ ਨਿਹਾਲ ਕੀਤਾ। ਗਊ ਰੱਖਿਆ ਅਤੇ ਸ਼ਾਕਾਹਾਰੀ ਕਾਨਫ਼ਰੰਸਾਂ ਵਿਚ ਸ਼ਾਮਲ ਹੋਣਾ ਤਾਂ ਜਿਵੇਂ ਆਪਣਾ ਫ਼ਰਜ਼ ਸਮਝਦੇ। ਇਕ ਵਾਰੀ ਅਮਨ ਸਬੰਧੀ ਵਿਚਾਰ ਪ੍ਰਗਟ ਕਰਦਿਆਂ ਆਪ ਜੀ ਨੇ ਫ਼ਰਮਾਇਆ ਕਿ "ਉਪਰੋਂ ਤਾਂ ਸਾਰੇ ਹੀ ਅਮਨ ਦਾ ਰੌਲਾ ਪਾਉਂਦੇ ਹਨ, ਪਰ ਅੰਦਰੋਂ ਅੰਦਰੀ ਪ੍ਰਮਾਣੂ ਬੰਬ ਬਣਾਉਂਦੇ ਹਨ। ਅਸਲ ਵਿਚ ਅਮਨ ਉਦੋਂ ਹੀ ਕਾਇਮ ਹੋ ਸਕੇਗਾ, ਜਦੋਂ ਕੋਈ ਹਥਿਆਰ ਨਹੀਂ ਰਹੇਗਾ। ਜੇ ਜੰਗ ਹੋ ਪਈ ਤਾਂ ਦੁਨੀਆਂ ਨਹੀਂ ਰਹਿਣੀ। ਭਾਵੇਂ ਨਹਿਰੂ ਜੀ ਜਤਨ ਕਰ ਰਹੇ ਹਨ ਕਿ ਜੰਗ ਨਾ ਹੋਵੇ, ਪਰ ਲੋਕਾਂ ਦੇ ਮਨ ਹੀ ਸਾਫ਼ ਨਹੀਂ। ਮਨ ਸਾਫ਼ ਹੁੰਦੇ ਹਨ ਨਾਮ ਨਾਲ। ਸਵਾਮੀ ਰਾਮ ਤੀਰਥ ਨੇ ਸ਼ੇਰ ਨੂੰ ਜੱਫੀ ਪਾ ਲਈ ਇਹ ਕਹਿ ਕੇ ਕਿ ਤੂੰ ਵੀ ਮੇਰੇ ਪਿਆਰੇ ਦੀ ਰਚਨਾ ਹੈ; ਪਰ ਅੱਜ ਸਕੇ ਭਰਾ ਹੀ ਮਰਨ ਮਾਰਨ ਨੂੰ ਤਿਆਰ ਹਨ। ਮਿੱਤਰ ਮਾਰ ਆਮ ਚਲਦੀ ਹੈ। ਅੱਗ ਲਗੀ ਹੋਈ ਹੈ ਪਤਾ ਨਹੀਂ ਕਦੋਂ ਸਾੜ ਦੇਵੇ। ਸ਼ਾਇਦ ਕੋਈ ਵਕਤ ਆਵੇ ਜਦੋਂ ਭੁੱਖ ਤੇਹ ਵੀ ਕਟਣੀ ਪਵੇ, ਇਸ ਲਈ ਮਨੁੱਖ ਨੂੰ ਫ਼ੈਸ਼ਨ, ਬਹੁਤੇ ਕਪੜੇ ਤੇ ਬਹੁਤੇ ਪਸਾਰੇ ਨਹੀਂ ਚਾਹੀਦੇ।"

ਇਸ ਤਰ੍ਹਾਂ ਇਸ ਮਹਾਨ ਯੁਗ ਪੁਰਸ਼ ਦੀ ਵਡਿਆਈ ਕਹਿਣੀ ਕਥਨੀ ਵਿਚ ਨਹੀਂ ਆ ਸਕਦੀ। "ਕਾਗਦਿ ਕਲਮ ਨ ਲਿਖਣਹਾਰੁ" ਵਾਲੀ ਬਾਤ ਹੀ ਤਾਂ ਹੈ।

# ਲਾਸਾਨੀ ਸ਼ਖ਼ਸੀਅਤ

## ਗੁਰਬਖ਼ਸ਼ ਸਿੰਘ-ਪ੍ਰੀਤਲੜੀ

ਮਹਾਰਾਜ ਪ੍ਰਤਾਪ ਸਿੰਘ ਜੀ ਏਸ ਵੱਡੀ ਸਿਫਤ ਵਿਚ ਲਗਪਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰੱਖਿਆ। ਨਾਮਧਾਰੀ ਕੱਟੜ-ਧਰਮੀ ਹੁੰਦਿਆਂ ਵੀ ਸਰਕਾਰ ਤੋਂ ਬਾਗ਼ੀ ਰਹੇ ਹਨ। ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿੱਤੀਆਂ, ਹਰ ਕੌਮੀ ਅੰਦੋਲਨ ਵਿਚ ਹਿੱਸਾ ਪਾਇਆ। ਦੇਸ਼ ਤੇ ਸੁਤੰਤਰਤਾ ਦੇ ਇਸ਼ਕ ਦੀ ਨੀਂਹ ਤਾਂ ਮਹਾਰਾਜ ਰਾਮ ਸਿੰਘ ਜੀ ਨੇ ਹੀ ਧਰੀ ਸੀ, ਪਰ ਓਸ ਬੁਨਿਆਦ ਉੱਤੇ ਸ਼ਾਨਦਾਰ ਉਸਾਰੀ ਕਰਨ ਦਾ ਸਿਹਰਾ ਮਹਾਰਾਜ ਪ੍ਰਤਾਪ ਸਿੰਘ ਦੇ ਸਿਰ ਹੈ। ਸਰਕਾਰ ਕੂਕਿਆਂ ਨਾਲ ਬਾਗ਼ੀਆਂ ਦਾ ਸਲੂਕ ਹੀ ਕਰਦੀ ਰਹੀ, ਪਰ ਮਹਾਰਾਜ ਪ੍ਰਤਾਪ ਸਿੰਘ ਨੇ ਆਪਣੀ ਅਸਰ-ਭਰਪੂਰ ਸ਼ਖ਼ਸੀਅਤ ਦੀ ਤੁਫ਼ੈਲ ਆਪਣੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਿਆ, ਤੇ ਫਿਰਕੇਦਾਰੀ ਦੀ ਛੂਹ ਤਕ ਨਹੀਂ ਲੱਗਣ ਦਿੱਤੀ। ਨਾਮਧਾਰੀ ਪੰਥ ਕਿਰਤੀਆਂ ਦਾ ਪੰਥ ਹੈ। ਆਪਣੇ ਪਿੰਡਾਂ ਵਿਚ ਲੜਾਈ, ਧਾਮੇ, ਚੋਰੀ, ਚਕਾਰੀ ਵਿਚ ਇਹਨਾਂ ਦਾ ਨਾਂ ਅਨੋਖੀ ਘਟਨਾ ਸਮਝੀ ਜਾਂਦੀ ਹੈ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼-ਬੰਧੂ ਬਣਾਈ ਰੱਖਣਾ ਮਹਾਰਾਜ ਪ੍ਰਤਾਪ ਸਿੰਘ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ। ਹੋਰਨਾਂ ਧਰਮਾਂ ਨੇ ਹਜ਼ਾਰਾਂ ਲੱਖਾਂ ਸਾਧੂਆਂ, ਸੰਤਾਂ, ਫਕੀਰਾਂ ਤੇ ਨਿਹ-ਕਲੰਕਾਂ ਦਾ ਅਸਹਿ ਬੋਝ ਕੌਮ ਉੱਤੇ ਪਾਇਆ ਹੋਇਆ ਹੈ।

ਮਹਾਰਾਜ ਪ੍ਰਤਾਪ ਸਿੰਘ ਹਰ ਅਗਾਂਹ-ਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀਂ ਸਨ ਗੁਆਂਦੇ। 1933 ਵਿਚ 'ਪ੍ਰੀਤ-ਲੜੀ' ਪਰਕਾਸ਼ਤ ਹੋਈ। 1935 ਵਿਚ ਮਜ਼੍ਹਬੀ ਝੱਖੜ ਇਹਦੇ ਉੱਤੇ ਝੁਲ ਪਿਆ। ਓਦੋਂ ਬੜੀ ਖੇਚਲ ਕਰ ਕੇ ਮਹਾਰਾਜ ਪ੍ਰਤਾਪ ਸਿੰਘ ਜੀ ਅਕਾਲੀ ਫੂਲਾ ਸਿੰਘ ਦੀ ਸਮਾਧ ਉੱਤੇ ਮੈਨੂੰ ਮਿਲਣ ਆਏ, ਤੇ ਓਸ ਦੇ ਬਾਅਦ ਉਹ ਕਈ ਵਾਰੀ ਪ੍ਰੀਤ ਨਗਰ ਆਏ। ਮੈਂ ਉਹਨਾਂ ਦੀ ਨਿੰਮ੍ਰਤਾ ਤੇ ਖ਼ੁਸ਼ ਮਜ਼ਾਜੀ ਦਾ ਦਿਲੋਂ ਕਦਰਦਾਨ ਹਾਂ। ਇਹ ਉਹਨਾਂ ਦੀ ਹੀ ਖੁੱਲ੍ਹ-ਦਿਲੀ ਸੀ ਕਿ ਇਕ ਚੰਗੇ ਨਾਮਣੇ ਵਾਲੀ ਸੰਸਥਾ ਦੇ ਮਹਾਰਾਜ ਸਤਿਗੁਰੂ ਹੁੰਦਿਆਂ ਉਹ ਓਦੋਂ ਮੇਰੇ ਵਰਗੇ, ਧਾਰਮਕ ਖੇਤ੍ਰ ਵਿਚ ਅਛੂਤ, ਆਦਮੀ ਨਾਲ ਪਰੇਮ ਦਾ ਰਿਸ਼ਤਾ ਰੱਖਦੇ ਸਨ, ਜਦੋਂ ਮੇਰੇ ਨਾਲ ਛੁਹਿਆਂ, ਅਨੇਕਾਂ ਧਾਰਮੀਆਂ ਦਾ ਖ਼ਿਆਲ ਸੀ, ਨਾਸਤਕਤਾ ਕਿਸੇ ਨਾ ਕਿਸੇ ਕੰਨੀ ਨਾਲ ਮੱਲੋਂ ਮੱਲੀ ਚੰਬੜ ਜਾਂਦੀ ਹੈ!

ਉਹਨਾਂ ਨੂੰ ਪੰਜਾਬੀ ਬੋਲੀ ਤੇ ਸਭਿਆਚਾਰ ਨਾਲ ਬੜਾ ਪਰੇਮ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਉਹਨਾਂ ਹਰ ਮੌਕੇ ਬੜੀ ਸਹਾਇਤਾ ਦਿੱਤੀ ਹੈ।

# ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਮੇਰਾ ਨਮਸਕਾਰ !

ਕਰਤਾਰ ਸਿੰਘ ਦੁੱਗਲ

ਇਹ ਘਟਨਾ ਮੈਨੂੰ ਪ੍ਰਿੰਸੀਪਲ ਤੇਜਾ ਸਿੰਘ ਹੋਰਾਂ ਖ਼ੁਦ ਦੱਸੀ ਸੀ। ਦਰੋਗ ਬਰ ਗਰਦਨੇ ਰਾਵੀ।

ਓਦੋਂ ਉਹ ਖਾਲਸਾ ਕਾਲਜ ਵਿਚ ਅੰਗਰੇਜ਼ੀ ਦੇ ਪ੍ਰੋਫੈਸਰ ਸਨ। ਕਾਲਜ ਦੇ ਪ੍ਰਾਂਗਣ ਵਿਚ ਹੀ ਇਕ ਵਿਸ਼ਾਲ ਕੋਠੀ ਵਿਚ ਉਹ ਰਹਿੰਦੇ ਸਨ। ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਅਕਸਰ ਉਹਨਾਂ ਦੇ ਆਇਆ ਕਰਦੇ ਸਨ। ਜਦੋਂ ਵੀ ਮਹਾਰਾਜ ਜੀ ਤਸ਼ਰੀਫ਼ ਲਿਆਂਦੇ ਉਹਨਾਂ ਦੇ ਨਾਲ ਜੇ ਵਧੇਰੇ ਨਹੀਂ ਤਾਂ ਦੋ-ਚਾਰ ਸ਼ਰਧਾਲੂ ਜ਼ਰੂਰ ਹੁੰਦੇ। ਸਕੱਤ੍ਰ, ਹਵਾਰੀ, ਅੰਗ-ਰਖਿਅਕ, ਆਦਿ। ਮਹਾਰਾਜ ਖ਼ੁਦ ਤਾਂ ਕੋਠੀ ਦੇ ਅੰਦਰ ਬੈਠਕ ਵਿਚ ਤੇਜਾ ਸਿੰਘ ਜੀ ਨਾਲ ਸਿੱਖ ਭਾਈਚਾਰੇ, ਪੰਥ ਦੀਆਂ ਸਮੱਸਿਆਵਾਂ ਦੇਸ਼ ਦੀ ਸਿਆਸਤ ਬਾਰੇ ਵਿਚਾਰ-ਵਿਟਾਂਦਰਾ ਕਰਦੇ, ਉਹਨਾਂ ਦੇ ਨਾਲ ਆਇਆ ਅਮਲਾ ਬਾਹਰ ਬੈਠਾ-ਖਲੋਤਾ ਰਹਿੰਦਾ। ਇਹਨਾਂ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਵਰਗੇ ਵਿਦਵਾਨ ਵੀ ਹੁੰਦੇ ਸਨ।

ਤੇਜਾ ਸਿੰਘ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਕਾਫ਼ੀ ਬੇਤਕੱਲਫ਼ੀ ਸੀ, ਇਕ ਬੌਧਕ ਸਾਂਝ। ਉਹਨਾਂ ਦੇ ਮੇਲ-ਜੋਲ ਵਿਚ ਕੋਈ ਉਚੇਚ ਨਹੀਂ ਸੀ ਹੁੰਦਾ। ਇਕ ਦੂਜੇ ਨਾਲ ਖੁਲ੍ਹ ਕੇ ਗੱਲ ਕਰ ਲੈਂਦੇ ਸਨ।

ਇਕ ਦਿਨ ਬੈਠੇ ਬੈਠੇ ਤੇਜਾ ਸਿੰਘ ਹੋਰਾਂ ਦੇ ਮਨ ਵਿਚ ਪਤਾ ਨਹੀਂ ਕੀ ਆਈ; ਉਹ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਕਹਿਣ ਲਗੇ — ਇਹ ਦੱਸੋ, ਕੀ ਤੁਸੀਂ ਗੁਰੂ ਹੋ ? ਇਹ ਲੋਕ ਤੁਹਾਨੂੰ "ਸਤਿਗੁਰੂ" ਕਹਿੰਦੇ ਨੇ। ਗੁਰੂ ਤਾਂ ਮੇਰਾ ਬਾਬਾ ਨਾਨਕ ਹੈ, ਤਲਵੰਡੀ ਵਾਲਾ, ਪਿਤਾ ਕਾਲੂ ਦੇ ਘਰ ਜਿਸ ਦਾ ਜਨਮ ਹੋਇਆ ਸੀ। ਜਿਸ ਕਿਹਾ ਸੀ — ਨਾਮ ਜਪੋ, ਵੰਡ ਛਕੋ, ਨਾਂਹ ਕੋਈ ਹਿੰਦੂ ਹੈ, ਨਾਂਹ ਕੋਈ ਮੁਸਲਮਾਨ; ਸਾਰੇ ਇਨਸਾਨ ਹਨ। ਗੁਰੂ ਤਾਂ ਮੇਰਾ ਅਰਜਨ ਦੇਵ ਹੈ, ਸ਼ਾਂਤੀ ਦਾ ਪੁੰਜ, ਅਹਿੰਸਾ ਦਾ ਮਸੀਹਾ, ਗੁਰੂ ਤਾਂ ਮੇਰਾ ਬਾਜ਼ਾਂ ਵਾਲਾ ਹੈ, ਨੀਲੇ ਘੋੜੇ ਦਾ ਮਾਲਕ ਗੋਬਿੰਦ ਸਿੰਘ। ਗੁਰੂ ਤਾਂ...

ਤੇਜਾ ਸਿੰਘ ਇਕ ਵੇਗ ਵਿਚ ਕਿਤਨਾ ਚਿਰ ਇੰਵ ਬੋਲਦੇ ਰਹੇ, ਬੋਲਦੇ ਰਹੇ।

ਸਾਹਮਣੇ ਬੈਠੇ ਮਹਾਰਾਜ ਸੁਣ ਰਹੇ ਸਨ।

ਜਦੋਂ ਤੇਜਾ ਸਿੰਘ ਜੋ ਕੁਝ ਉਹਨਾਂ ਕਹਿਣਾ ਸੀ, ਕਹਿ ਕੇ ਹਟੇ, ਮਹਾਰਾਜ ਜੀ ਦੇ ਮੁਖੜੇ ਤੇ ਇਕ

ਮੁਸਕਾਨ ਖੇਡ ਰਹੀ ਸੀ । ਕਹਿਣ ਲਗੇ — ਮੈਂ ਤੁਹਾਡੇ ਨਾਲ ਉੱਕਾ ਸਹਿਮਤ ਹਾਂ, ਸਤਿਗੁਰੂ ਤਾਂ ਬਾਬਾ ਨਾਨਕ ਹੈ, ਸ਼ਾਹ ਫਕੀਰ, ਹਿੰਦੂ ਦਾ ਗੁਰੂ, ਮੁਸਲਮਾਨ ਦਾ ਪੀਰ । ਗੁਰੂ ਤਾਂ ਅਰਜਨ ਦੇਵ ਹਨ, ਤੱਤੇ ਤਵੇ ਉਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਵਾਲੇ । ਗੁਰੂ ਤਾਂ ਕਲਗੀਧਰ ਨੇ, ਚਾਰੇ ਦੇ ਚਾਰ ਸਾਹਿਬਜ਼ਾਦੇ ਉਹਨਾਂ ਕੌਮ ਤੋਂ ਕੁਰਬਾਨ ਕਰ ਦਿੱਤੇ ਪਰ ਮੁਗ਼ਲ ਦੀ ਈਨ ਨਹੀਂ ਮੰਨੀ । ਗੁਰੂ ਤਾਂ...

"ਤਾਂ ਫਿਰ ਤੁਸੀਂ "ਗੁਰੂ" ਕਿਉਂ ਅਖਵਾਉਂਦੇ ਹੋ ?" ਤੇਜਾ ਸਿੰਘ ਨੇ ਮਹਾਰਾਜ ਜੀ ਨੂੰ ਟੋਕ ਕੇ ਕਿਹਾ ।

"ਮੈਂ ਨਹੀਂ ਅਖਵਾਉਂਦਾ ।" ਮਹਾਰਾਜ ਪ੍ਰਤਾਪ ਸਿੰਘ ਹੱਸਦੇ ਹੱਸਦੇ ਕਹਿਣ ਲਗੇ ।

"ਤਾਂ ਫਿਰ ਇਹ ਜਿਹੜੇ ਬਾਹਰ ਤੁਹਾਡੇ ਨਾਮਧਾਰੀ ਖਲੋਤੇ ਨੇ ਉਹਨਾਂ ਨੂੰ ਤੁਸੀਂ ਕਹਿੰਦੇ ਕਿਉਂ ਨਹੀਂ ?" ਤੇਜਾ ਸਿੰਘ ਵਿਚ ਦਾ ਉਸਤਾਦ ਹੁੱਜਤ ਕਰ ਰਿਹਾ ਸੀ ।

"ਮੈਂ ਤਿਆਰ ਹਾਂ ।" ਮਹਾਰਾਜ ਪ੍ਰਤਾਪ ਸਿੰਘ ਜੀ ਨੇ ਹੁਣ ਸੰਜੀਦਾ ਹੋ ਕੇ ਕਿਹਾ ।

"ਇਹਨਾਂ ਨੂੰ ਬੁਲਾ ਕੇ ਮੇਰੇ ਸਾਹਮਣੇ ਕਹਿ ਦਿਉ ।" ਤੇਜਾ ਸਿੰਘ ਆਪਣੇ ਤਰਕ ਤੇ ਕਾਇਮ ਸੀ ।

"ਬੇਸ਼ਕ ।" ਮਹਾਰਾਜ ਜੀ ਨਿੱਠ ਕੇ ਬਹਿ ਗਏ ।

ਤੇਜਾ ਸਿੰਘ ਨੇ ਬਾਹਰ ਉਡੀਕ ਰਹੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਸ਼ਰਧਾਲੂਆਂ ਨੂੰ ਅੰਦਰ ਸੱਦ ਲਿਆ । ਉਹ ਲੋਕ ਸਾਹਮਣੇ ਦਰੀ ਤੇ ਬਹਿ ਗਏ । ਮਹਾਰਾਜ ਜੀ ਖ਼ੁਦ ਤੇ ਤੇਜਾ ਸਿੰਘ ਸੋਫਿਆਂ ਤੇ ਬੈਠੇ ਹੋਏ ਸਨ ।

ਤੇਜਾ ਸਿੰਘ ਨੇ ਉਹਨਾਂ ਨੂੰ ਹੁਣੇ ਹੁਣੇ ਹੋਈ ਬਹਿਸ ਬਾਰੇ ਜਾਣੂ ਕਰਵਾਇਆ, ਤੇ ਫੇਰ ਮਹਾਰਾਜ ਪ੍ਰਤਾਪ ਸਿੰਘ ਜੀ ਆਪਣੇ ਮੁਖਾਰਬਿੰਦ ਤੋਂ ਫਰਮਾਣ ਲਗੇ :

"ਬਈ ਮੈਂ ਤੁਹਾਨੂੰ, ਆਪਣੇ ਮਿੱਤਰ ਤੇਜਾ ਸਿੰਘ ਹੋਰਾਂ ਦੇ ਸਾਹਮਣੇ ਕਹਿੰਦਾ ਹਾਂ — ਮੈਂ ਗੁਰੂ ਨਹੀਂ । ਮੈਂ ਸਾਧਾਰਣ ਇਨਸਾਨ ਹਾਂ, ਤੁਹਾਡੇ ਵਰਗਾ । ਮੈਨੂੰ ਗੁਰੂ ਨਾ ਬੁਲਾਇਆ ਕਰੋ । ਮੈਂ ਗੁਰੂ ਨਹੀਂ । ਮੈਂ ਗੁਰੂ ਨਹੀਂ । ਮੈਂ ਗੁਰੂ ਨਹੀਂ..."

ਮਹਾਰਾਜ ਜੀ ਮੁੜ ਮੁੜ ਇੰਞ ਪੁਕਾਰ ਕੇ ਕਹਿ ਰਹੇ ਸਨ ਕਿ ਸੰਤ ਇੰਦਰ ਸਿੰਘ ਚਕ੍ਰਵਰਤੀ ਆਪਣੀ ਥਾਂ ਤੋਂ ਉਠੇ ਤੇ ਮਹਾਰਾਜਾ ਜੀ ਦੇ ਚਰਨਾਂ ਵਿਚ ਸੀਸ ਰਖਕੇ, ਛਲ ਛਲ ਅਖੀਆਂ ਵਿਚੋਂ ਹੰਝੂ ਵਹਿ ਰਹੇ, ਕਹਿਣ ਲਗੇ, "ਉਹ ਗੁਰੂਆ, ਤੈਨੂੰ ਕੀ ਪਤਾ, ਤੂੰ ਕੌਣ ਏਂ ?" ਮੁੜ ਮੁੜ ਇਹ ਕਹਿ ਰਹੇ ਸਨ ਤੇ ਮਹਾਰਾਜ ਪ੍ਰਤਾਪ ਸਿੰਘ ਹੋਰਾਂ ਦੇ ਚਰਨਾਂ ਨੂੰ ਆਪਣੇ ਅਥਰੂਆਂ ਦੀ ਝਲਾਰ ਨਾਲ ਧੋ ਰਹੇ ਸਨ ।

ਸੰਤ ਇੰਦਰ ਸਿੰਘ ਚਕ੍ਰਵਰਤੀ ਵਰਗੇ ਵਿਦਵਾਨ ਤੇ ਸਿਰਜਣਾਤਮਕ ਲੇਖਕ ਦਾ ਇਹ ਹਾਲ ਵੇਖ ਕੇ ਤੇਜਾ ਸਿੰਘ ਵਿਚ ਦਾ ਬੁਧੀਜੀਵੀ, ਕਾਲਜ ਦਾ ਪ੍ਰੋਫੈਸਰ, ਆਪਣੇ ਗ਼ਰੀਬਾਨ ਵਿਚ ਝਾਕਣ ਲੱਗ ਪਿਆ ।

ਨਾਮਧਾਰੀ ਸੰਪ੍ਰਦਾਇ ਦੀ ਦੇਣ ਅਦੁੱਤੀ ਹੈ, ਕੀ ਸਿੱਖ ਧਰਮ ਦੇ ਉੱਥਾਨ ਵਿਚ ਤੇ ਕੀ ਦੇਸ਼ ਦੀ ਆਜ਼ਾਦੀ ਵਿਚ । ਪੰਜਾਬ ਨੇ ਸਭ ਤੋਂ ਅਖ਼ੀਰ ਅੰਗਰੇਜ਼ ਦੀ ਈਨ ਮੰਨੀ, ਤੇ ਨਾਮਧਾਰੀ ਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਭ ਤੋਂ ਪਹਿਲੇ ਬਦੇਸ਼ੀ ਸਰਕਾਰ ਦੇ ਖ਼ਿਲਾਫ਼ ਹਥਿਆਰ ਚੁੱਕੇ ।

ਮਹਾਤਮਾ ਗਾਂਧੀ ਦੇ ਨਾ-ਮਿਲਵਰਤਨ ਦੇ ਅੰਦੋਲਨ ਤੋਂ ਕਈ ਵਰ੍ਹੇ ਪਹਿਲੇ ਇਹਨਾਂ ਬਦੇਸ਼ੀ ਸਰਕਾਰ ਨਾਲ ਵਰਤਣਾ ਤਰਕ ਕਰ ਦਿੱਤਾ ਸੀ । ਸਰਕਾਰੀ ਸਕੂਲਾਂ ਵਿਚੋਂ ਬੱਚੇ ਉਠਾ ਲਏ । ਸਰਕਾਰੀ ਡਾਕ ਦੀ ਥਾਂ ਆਪਣੇ ਨਿੱਜੀ ਚਿੱਠੀ ਰਸਾਨ ਤੈਨਾਤ ਕੀਤੇ । ਹੋਰ ਤੇ ਹੋਰ, ਕਹਿੰਦੇ ਹਨ, ਨਾਮਧਾਰੀ

ਗੁਰਸਿੱਖ ਨਹਿਰਾਂ ਦਾ ਪਾਣੀ ਨਹੀਂ ਵਰਤਦੇ ਸਨ ਕਿਉਂਕਿ ਨਹਿਰਾਂ ਬਦੇਸ਼ੀ ਸਰਕਾਰ ਦਵਾਰਾ ਖੁਦਵਾਈਆਂ ਗਈਆਂ ਸਨ ।

ਮਹਾਤਮਾ ਗਾਂਧੀ ਦੀ ਸੁਦੇਸ਼ੀ ਲਹਿਰ ਤੋਂ ਕਿਤਨਾ ਚਿਰ ਪਹਿਲੇ ਨਾਮਧਾਰੀ ਸੰਪ੍ਰਦਾਇ ਦੇ ਨਰ ਨਾਰੀ ਖੱਦਰ ਪਹਿਨਦੇ ਸਨ । ਮਸ਼ੀਨ ਦੇ ਬਣੇ ਬਦੇਸ਼ੀ ਵਸਤਰਾਂ ਦੀ ਵਰਤੋਂ ਤੋਂ ਪ੍ਰਹੇਜ਼ ਕਰਦੇ ਸਨ । ਸਾਦਾ,ਸੁਥਰਾ ਜੀਵਨ ਜੀਂਦੇ ਸਨ । ਵਿਆਹ-ਸ਼ਾਦੀਆਂ ਦੀਆਂ ਫ਼ਜ਼ੂਲ ਰਸਮਾਂ ਤੋਂ ਛੁਟਕਾਰਾ ਪਾ ਚੁੱਕੇ ਸਨ ।

ਆਜ਼ਾਦੀ ਦੀ ਲਹਿਰ ਵਿਚ ਨਾਮਧਾਰੀਆਂ ਦੇ ਯੋਗਦਾਨ ਦਾ ਅਜੇ ਅਸੀਂ ਮੁਲ ਪਾਉਣਾ ਹੈ । ਆਖ਼ਰ ਕਿਹੜੀ ਕੁਰਬਾਨੀ ਹੈ ਜਿਹੜੀ ਉਹਨਾਂ ਨਹੀਂ ਕੀਤੀ ? ਬੰਦੂਕਾਂ ਨਾਲ ਉਹ ਉਡਾਏ ਗਏ । 49 ਲੁਧਿਆਣੇ ਵਿਚ ਤੇ 16 ਅੰਬਾਲੇ ਵਿਚ । ਫਾਂਸੀਆਂ ਤੇ ਚੜ੍ਹੇ । ਉਹਨਾਂ ਦੇ ਆਗੂ ਮਹਾਰਾਜ ਰਾਮ ਸਿੰਘ ਹੋਰਾਂ ਨੂੰ ਦੇਸ ਨਿਕਾਲਾ ਦਿੱਤਾ ਗਿਆ । ਬਰਮਾ ਦੀ ਜੇਲ੍ਹ ਵਿਚੋਂ ਲਿਖੀਆਂ ਚਿੱਠੀਆਂ ਤੋਂ ਉਹਨਾਂ ਦੀ ਦੇਸ਼ ਭਗਤੀ ਤੇ ਨਿਆਂ ਲਈ ਤੜਪ ਦੀ ਇਕ ਬੇ-ਮਿਸਾਲ ਝਲਕ ਮਿਲਦੀ ਹੈ ।

ਇਹੀ ਨਹੀਂ, ਉਹਨਾਂ ਦੇਸ਼ ਦੀ ਆਜ਼ਾਦੀ ਲਈ ਬਦੇਸ਼ੀ ਤਾਕਤਾਂ ਨਾਲ ਸੰਪਰਕ ਕਾਇਮ ਕੀਤੇ । ਭਾਰਤ ਦੇ ਸੁਤੰਤਰਤਾ ਅੰਦੋਲਨ ਨਾਲ ਰੂਸ ਦੇਸ ਦੀ ਪਛਾਣ ਤੇ ਸਹਾਨਭੂਤੀ ਉਤਪੰਨ ਕਰਨ ਵਿਚ ਨਾਮਧਾਰੀ ਸੰਪ੍ਰਦਾਇ ਦਾ ਤਕੜਾ ਹੱਥ ਸੀ । ਇਥੋਂ ਤੀਕ ਕਿ ਉਹਨਾਂ ਖ਼ੁਫ਼ੀਆ ਤੌਰ ਤੇ ਆਪਣੇ ਇਕ ਨਾਮਧਾਰੀ ਦੇਸ਼ ਭਗਤ ਨੂੰ ਰੂਸ ਭੇਜ ਰੱਖਿਆ ਸੀ ।

ਜਿਹੜੀ ਗੱਲ ਇਸ ਸੰਪ੍ਰਦਾਇ ਦੀ ਮੈਨੂੰ ਸਭ ਤੋਂ ਵਧੇਰੇ ਪ੍ਰਭਾਵਿਤ ਕਰਦੀ ਹੈ, ਉਹ ਨਾਮਧਾਰੀਆਂ ਦਾ ਕਿਰਤ ਵਿਚ ਮਾਣ ਮਹਿਸੂਸ ਕਰਨਾ ਹੈ । ਨਾਮਧਾਰੀ ਹੱਥ ਨਾਲ ਕੰਮ ਕਰ ਕੇ ਖ਼ੁਸ਼ ਹੁੰਦੇ ਹਨ । ਮਿਹਨਤ ਦੀ ਕਮਾਈ ਵਿਚ ਵਿਸ਼ਵਾਸ ਰੱਖਦੇ ਹਨ । ਸ਼ਾਸਤਰੀ ਸੰਗੀਤ ਵਿਚ ਉਹਨਾਂ ਦੀ ਰੁਚੀ ਇਸ ਗੱਲ ਦਾ ਪ੍ਰਮਾਣ ਹੈ ਕਿ ਉਹ ਕਿਹੋ ਜਿਹੇ ਗੁਰੂ ਨਾਨਕ ਦੇ ਨਾਮ ਲੇਵਾ ਹਨ । ਭਾਰਤ ਦੇ ਹਿੰਦੂ ਕਦੀਮਾਂ ਤੋਂ ਜ਼ਬਾਨੀ ਜ਼ਬਾਨੀ ਗਊ ਨੂੰ ਪੂਜਦੇ ਰਹੇ ਹਨ, ਭਾਰਤ ਵਿਚ ਜਿਹੜੀ ਗਊਆਂ ਤੇ ਹੋਰ ਮਾਲ-ਡੰਗਰਾਂ ਦੀ ਦੁਰਦਸ਼ਾ ਹੁੰਦੀ ਹੈ, ਦੁਨੀਆਂ ਭਰ ਵਿਚ ਹੋਰ ਕਿਤੇ ਨਹੀਂ ਹੁੰਦੀ । ਨਾਮਧਾਰੀ ਆਗੂਆਂ ਨੇ ਵਧੀਆ ਤੋਂ ਵਧੀਆ ਨਸਲ ਦੀਆਂ ਗਊਆਂ ਲਿਆ ਕੇ ਰਾਜ ਵਿਚ ਚੰਗੀਆਂ ਦੁਧਾਰੂ ਗਊਆਂ ਨੂੰ ਪਾਲਣ ਦੀ ਪਿਰਤ ਪਾਈ । ਅਸੀਂ ਗੁਰੂ ਗੋਬਿੰਦ ਸਿੰਘ ਦੇ ਦੀਵਾਨੇ ਉਹਨਾਂ ਦੇ ਨੀਲੇ ਘੋੜੇ ਦਾ ਜ਼ਿਕਰ ਕਰਕੇ ਮਾਣ ਪ੍ਰਾਪਤ ਕਰ ਲੈਂਦੇ ਹਾਂ, ਨਾਮਧਾਰੀਆਂ ਨੇ ਵਧੀਆ ਤੋਂ ਵਧੀਆ ਨਸਲ ਦੇ ਘੋੜਿਆਂ ਨੂੰ ਪਾਲ ਕੇ, ਉਹਨਾਂ ਦੀ ਸੇਵਾ ਕਰ ਕੇ, ਮੁਕਾਬਲੇ ਦੀਆਂ ਦੌੜਾਂ ਵਿਚ ਇਨਾਮ ਪ੍ਰਾਪਤ ਕਰ ਕੇ ਗੁਲਬਾਗ ਤੇ ਦਿਲਬਾਗ ਦੀ ਯਾਦ ਤਾਜ਼ਾ ਕਰਵਾ ਦਿੱਤੀ ।

ਚੰਗਾ ਗੁਰਸਿੱਖ ਹੋਣਾ ਗੁਰਦੁਆਰਿਆਂ ਨੂੰ ਜੱਫਾ ਮਾਰ ਕੇ ਬਹਿਣ ਵਿਚ ਨਹੀਂ, ਚੰਗਾ ਗੁਰਸਿੱਖ ਹੋਣਾ ਗੁਰੂ ਬਾਬਾ ਨਾਨਕ, ਗੁਰੂ ਗੋਬਿੰਦ ਸਿੰਘ ਦੇ ਦੱਸੇ ਰਾਹ ਤੇ ਤੁਰਨਾ ਹੈ । ਕਿਰਤ ਕਰਨੀ ਤੇ ਵੰਡ ਛਕਣਾ ਹੈ । ਨਾਮਧਾਰੀ ਸੰਪ੍ਰਦਾਇ ਇੰਵ ਕਰਦਾ ਹੈ । ਇਸ ਲਈ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲੱਖ ਲੱਖ ਨਮਸਕਾਰ ਕਰਦਾ ਹਾਂ ।

# ਤੁਰਦਾ ਫਿਰਦਾ ਅਸ਼ੀਰਵਾਦ

## ਦੇਵਿੰਦਰ ਸਤਿਆਰਥੀ

ਖਬਰੇ ਕਿਸ ਕਿਸ ਦੇ ਅਸ਼ੀਰਵਾਦ ਸਦਕਾ ਮੈਂ ਅੱਸੀਵਾਂ ਵਰ੍ਹਾ ਪਾਰ ਕਰਨ ਦੇ ਬਾਵਜੂਦ ਹਾਲੇ ਤੀਕ ਆਪਣੀ ਸਾਹਿਤ-ਯਾਤਰਾ ਵਿਚ ਨਿਤ-ਨੂਤਨ ਪ੍ਰੇਰਨਾ ਪ੍ਰਾਪਤ ਕਰ ਰਿਹਾ ਹਾਂ।

ਜਿੱਥੇ ਗੁਰੂਦੇਵ ਰਾਬਿੰਦਰ ਨਾਥ ਟੈਗੋਰ ਤੇ ਡਾਕਟਰ ਇਕਬਾਲ ਵਰਗੀਆਂ ਹਸਤੀਆਂ ਦਾ ਦਰਸ਼ਨ-ਲਾਭ ਮੇਰੇ ਹਿੱਸੇ ਆਇਆ, ਉੱਥੇ ਮਹਾਤਮਾ ਗਾਂਧੀ ਦੇ ਮੂੰਹੋਂ ਹੀ ਨਹੀਂ, ਸਗੋਂ ਲਿਖਤ ਵਿਚ ਆਪਣੇ ਲਈ ਮੰਗਲ ਕਾਮਨਾਵਾਂ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਜੇ ਕਿਤੇ ਮੈਂ ਆਪਣੀ ਲੋਕ ਗੀਤ ਯਾਤਰਾ ਆਰੰਭ ਕਰਨ ਤੋਂ ਪਹਿਲਾਂ ਆਤਮ-ਹੱਤਿਆ ਕਰ ਲਈ ਹੁੰਦੀ ਤਾਂ ਅੱਜ ਮੈਂ ਇਹ ਨਿੱਕਾ ਜਿਹਾ ਨਿਬੰਧ ਨਾ ਲਿਖ ਰਿਹਾ ਹੁੰਦਾ।

ਆਤਮ ਹੱਤਿਆ ਦੇ ਵਿਰੁਧ ਮੈਨੂੰ ਲਾਹੌਰ ਵਿਚ ਡਾਕਟਰ ਇਕਬਾਲ ਤੋਂ ਅਗਵਾਈ ਹਾਸਿਲ ਹੋਈ ਸੀ।

ਮੁਕਦੀ ਗੱਲ ਇਹ ਕਿ ਜਦ 1936 ਵਿਚ ਅੰਮ੍ਰਿਤਸਰ ਵਿਖੇ ਪੰਜਾਬੀ ਵਿਚ ਮੇਰੀ ਪਹਿਲੀ ਰਚਨਾ ਗਿੱਧਾ ਛਪ ਕੇ ਬਾਜ਼ਾਰ ਵਿਚ ਆਈ, ਆਪਣੇ ਪਰਮ ਮਿੱਤਰ ਇੰਦਰ ਸਿੰਘ ਚੱਕ੍ਰਵਰਤੀ ਨੇ ਮੈਨੂੰ ਇਹ ਸ਼ੁਭ ਸਮਾਚਾਰ ਦਿੱਤਾ ਕਿ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਯਾਦ ਕੀਤਾ ਹੈ।

ਮੇਰੇ ਲਈ ਵਾਕਈ ਇਹ ਖ਼ਬਰ ਕਿਸੇ ਗੂੜ੍ਹੇ ਅਸ਼ੀਰਵਾਦ ਤੋਂ ਕਿਤੇ ਵਧੇਰੇ ਸੀ।

ਮੈਂ 1936 ਵਿਚ ਹੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ-ਲਾਭ ਦੇ ਨਾਲ-ਨਾਲ ਸਰੋਪਾ ਪ੍ਰਾਪਤ ਕਰਨ ਦਾ ਸ਼ੁਭ ਅਵਸਰ ਵੀ ਹਾਸਿਲ ਹੋਇਆ।

ਸਤਿਗੁਰੂ ਜੀ ਦੀ ਆਗਿਆ ਸਦਕਾ ਇਸ ਸ਼ੁਭ ਅਵਸਰ ਤੇ ਮੈਨੂੰ ਲੋਕ ਗੀਤਾਂ ਬਾਰੇ ਇਕ ਨਿੱਕਾ ਜਿਹਾ ਭਾਸ਼ਨ ਦੇਣ ਦਾ ਅਵਸਰ ਵੀ ਮਿਲਿਆ।

ਮੈਨੂੰ ਕੱਲ੍ਹ ਦੀ ਗੱਲ ਵਾਂਗ ਯਾਦ ਹੈ ਕਿ ਸੌ ਫ਼ੀ ਸਦੀ ਸੰਕੋਚ ਰਹਿਤ ਹੋ ਕੇ ਗਿੱਧੇ ਦੀ ਇਹ ਬੋਲੀ

ਵੀ ਸੁਣਾ ਛੱਡੀ ਸੀ —

"ਹਾਕਾਂ ਮਾਰਦੇ ਬੱਕਰੀਆਂ ਵਾਲੇ,
ਦੁੱਧ ਪੀ ਕੇ ਜਾਵੀਂ, ਜੈਕੁਰੇ !"

... ... ...

ਇਹ ਮੇਰਾ ਸੁਭਾਗ ਸੀ ਕਿ ਕਿਸੇ ਨਾ ਕਿਸੇ ਸ਼ਹਿਰ ਵਿਚ ਹਾਜ਼ਿਰ ਤੇ ਗ਼ੈਰ ਹਾਜ਼ਿਰ ਵਾਲੇ ਅਨੇਕ ਅਵਸਰ ਮਿਲਦੇ ਰਹੇ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ਗੱਡੀ ਸੜਕ ਦੇ ਇਕ ਪਾਸੇ ਰੁਕਵਾ ਕੇ ਆਪਣੇ ਨਾਲ ਦੇ ਕਿਸੇ ਸੇਵਕ ਦੇ ਰਾਹੀਂ ਮੈਨੂੰ ਆਪਣੇ ਕੋਲ ਬੁਲਾ ਕੇ ਖਿੜੇ ਮੱਥੇ ਅਸ਼ੀਰਵਾਦ ਦਿੰਦੇ ਤੇ ਇਹ ਵੀ ਪੁੱਛਦੇ ਕਿ ਮੈਨੂੰ ਕਿਸੇ ਚੀਜ਼ ਦੀ ਲੋੜ ਤਾਂ ਨਹੀਂ ?

"ਮਹਾਰਾਜ, ਤੁਹਾਡਾ ਦਰਸ਼ਨ-ਲਾਭ ਮੇਰੇ ਲਈ ਸਭ ਤੋਂ ਵੱਡੀ ਦੌਲਤ ਏ।"

ਮੇਰਾ ਇਹੋ ਜਵਾਬ ਹੁੰਦਾ।

... ... ...

ਕਦੀ ਲਾਹੌਰ ਦੀ ਅਨਾਰਕਲੀ ਵਿਚ, ਕਦੀ ਸ਼ਿਮਲੇ ਦੀ ਮਾਲ ਰੋਡ 'ਤੇ, ਕਦੀ ਬੰਬਈ ਵਿਚ ਚੌਪਾਟੀ ਜਾਂ ਜੁਹੂ ਲਾਗੇ, ਕਦੀ ਹੈਦਰਾਬਾਦ ਦੇ ਬੇਗਮ ਬਾਜ਼ਾਰ ਵਿਚ ਤੇ ਕਦੀ ਕਲਕੱਤੇ ਦੀ ਚੌਰੰਗੀ ਲਾਗੇ ਮੈਨੂੰ ਬਰਾਬਰ ਦਰਸ਼ਨ ਹੁੰਦੇ ਰਹੇ।

ਦਿੱਲੀ ਦੀ ਤਾਂ ਗੱਲ ਹੀ ਕੀ ਕਰਾਂ ! ਕੀ ਚਾਂਦਨੀ ਚੌਕ ਤੇ ਕੀ ਦਰਿਆਗੰਜ ਜਾਂ ਕਨਾਟ ਪਲੇਸ, ਮਹਾਰਾਜ ਦਾ ਦਰਸ਼ਨ-ਲਾਭ ਮੇਰੇ ਲਈ ਹਮੇਸ਼ਾ "ਤੁਰਦਾ ਫਿਰਦਾ ਅਸ਼ੀਰਵਾਦ" ਸਿੱਧ ਹੋਇਆ।

... ... ...

ਹੁਣ ਜਦ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਮਨਾਈ ਜਾ ਰਹੀ ਹੈ, ਮੈਨੂੰ ਇਹ ਸੁਭਾਗ ਪ੍ਰਾਪਤ ਹੋ ਰਿਹਾ ਹੈ ਕਿ ਮੈਂ ਉਨ੍ਹਾਂ ਦੀ "ਸਦਾਬਹਾਰ ਯਾਦ" ਨੂੰ ਸੌ ਸੌ ਪ੍ਰਨਾਮ ਕਰ ਸਕਾਂ।

# ਸਤਿਗੁਰੂ ਪ੍ਰਤਾਪ ਸਿੰਘ ਜੀ : ਇਕ ਮਹਾਨ ਪ੍ਰਤਿਭਾ

ਪ੍ਰੀਤਮ ਸਿੰਘ (ਆਰਸੀ)

ਕੌਮਾਂ ਦਾ ਆਤਮਕ, ਸਮਾਜਕ ਤੇ ਰਾਜਸੀ ਵਿਕਾਸ ਉਹਨਾਂ ਦੇ ਮਹਾਂ ਪੁਰਖਾਂ ਉੱਤੇ ਹੀ ਨਿਰਭਰ ਹੋਇਆ ਕਰਦਾ ਹੈ, ਅਤੇ ਅਜਿਹੇ ਮਹਾਂ ਪੁਰਖ ਇਤਿਹਾਸ ਵਿਚ ਵਿਰਲੇ ਹੀ ਹੋਏ ਹਨ। ਉਹ ਦੇਸ਼, ਕੌਮ ਤੇ ਲੋਕਾਂ ਦੇ ਜੀਵਨ ਨੂੰ ਸਦੀਆਂ ਹੀ ਨਹੀਂ, ਸਹੰਸਰ ਕਾਲ ਤਕ ਪ੍ਰਭਾਵਤ ਕਰੀ ਜਾਂਦੇ ਹਨ। ਉਹ ਲੋਕਾਂ ਲਈ ਚਾਨਣ ਮੁਨਾਰਾ ਹੁੰਦੇ ਹਨ ਅਤੇ ਪਥ-ਪ੍ਰਦਰਸ਼ਕ ਵੀ। ਮੈਂ ਆਪਣੇ ਦੇਸ ਦੇ ਹੀ ਨਹੀਂ ਸੰਸਾਰ ਦੇ ਇਤਿਹਾਸ ਉੱਤੇ ਝਾਤ ਪਾਉਂਦਾ ਹਾਂ ਤਾਂ ਮੈਨੂੰ ਮਹਾਤਮਾ ਬੁਧ, ਹਜ਼ਰਤ ਈਸਾ, ਭਗਵਾਨ ਰਾਮ ਤੇ ਕ੍ਰਿਸ਼ਨ ਅਤੇ ਗੁਰੂ ਨਾਨਕ ਤੇ ਦੂਜੇ ਗੁਰੂ ਸਾਹਿਬਾਨ ਦੇ ਦਰਸ਼ਨ ਹੁੰਦੇ ਹਨ। ਉਹ ਵਿਰਲੇ ਪਰਮ ਪੁਰਖਾਂ ਵਿਚੋਂ ਹਨ ਜੋ ਆਪਣੀ ਰੂਹਾਨੀ ਦੌਲਤ ਵੰਡਦੇ ਨਜ਼ਰ ਆਉਂਦੇ ਹਨ। ਗੁਰੂ ਨਾਨਕ ਦੇ ਜੀਵਨ ਦੇ ਅਸਰ ਹੇਠ ਹੀ ਡਾਕਟਰ ਮੁਹੰਮਦ ਇਕਬਾਲ ਨੇ ਇਹ ਲਫ਼ਜ਼ ਬੋਲੇ ਸਨ :

ਫਿਰ ਉਠੀ ਤੌਹੀਦ ਕੀ ਆਖ਼ਰ ਸਦਾ ਪੰਜਾਬ ਸੇ।
ਹਿੰਦ ਕੋ ਇਕ ਮਰਦਿ ਕਾਮਲ ਨੇ ਜਗਾਇਆ ਖ਼ਾਬ ਸੇ।

ਡਾਕਟਰ ਇਕਬਾਲ ਨੇ ਗੁਰੂ ਨਾਨਕ ਨੂੰ 'ਮਰਦਿ ਕਾਮਲ' ਦੱਸਿਆ ਹੈ। ਮਰਦਿ ਕਾਮਲ ਦੇ ਅਰਥ ਹਨ ਪਰਮ ਮਨੁੱਖ, ਅਰਥਾਤ ਪਰਮ ਪੁਰਖ। ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਸ਼ਕਤੀਮਾਨ ਪਰਮਾਤਮਾ ਲਈ 'ਪਰਮ ਪੁਰਖ' ਸ਼ਬਦ ਵਰਤੇ ਹਨ :

"ਮੈ ਹੋ ਪਰਮ ਪੁਰਖ ਕੋ ਦਾਸਾ,
ਦੇਖਨ ਆਯੋ ਜਗਤ ਤਮਾਸਾ।"

ਪਰਮ ਮਨੁੱਖ ਹੀ ਕੌਮਾਂ ਦੀ ਹੋਣੀ ਢਾਲਦੇ ਹਨ, ਸੁਖੀ ਤੇ ਆਨੰਦਮਈ ਜੀਵਨ ਜਿਉਣ ਲਈ ਪੂਰਨੇ ਪਾਉਂਦੇ ਹਨ, ਅਤੇ ਸੱਚਾ ਮਾਰਗ ਉਲੀਕਦੇ ਹਨ। ਇਸੇ ਲਈ ਇਹਨਾਂ ਮਹਾਂ ਪੁਰਖਾਂ ਜਾਂ ਪਰਮ ਮਨੁੱਖਾਂ ਨੂੰ ਸੱਚਾ ਰਹਿਬਰ, ਸੱਚਾ ਗੁਰੂ ਅਰਥਾਤ ਸਤਿਗੁਰੂ ਕਹਿ ਕੇ ਬੁਲਾਇਆ ਜਾਂਦਾ ਹੈ। ਮੈਂ ਨਾਮਧਾਰੀ ਸੰਸਥਾ ਦੇ ਬਾਨੀ ਸਤਿਗੁਰੂ ਰਾਮ ਸਿੰਘ ਨੂੰ ਅਜਿਹਾ ਹੀ ਇਕ ਸੱਚਾ ਗੁਰੂ ਜਾਣ ਕੇ ਸਤਿਕਾਰਦਾ ਰਿਹਾ ਹਾਂ ਤੇ ਉਹਨਾਂ ਦੇ ਜੀਵਨ ਤੋਂ ਪ੍ਰੇਰਨਾ ਲੈਂਦਾ ਰਿਹਾ ਹਾਂ, ਅਤੇ ਫੇਰ ਉਹਨਾਂ ਵਲੋਂ ਵਿਢੇ ਗਏ ਕਾਰਜ

ਦੀ ਪੂਰਤੀ ਕਰਨ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਨ੍ਹਾਂ ਦੇ ਸਰੂਪ ਵਿਚ ਹੀ ਇਕ ਸੱਚੇ ਰਹਿਬਰ ਵਜੋਂ ਮਨੁੱਖਤਾ ਲਈ ਪ੍ਰੇਰਨਾ-ਸਰੋਤ ਸਮਝਦਾ ਰਿਹਾ ਹਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਨਾਮਧਾਰੀਆਂ ਦੀ ਅਮਿਟ ਛਾਪ ਮੇਰੇ ਮਨ ਤੇ ਕਿਵੇਂ ਲੱਗੀ, ਸਿੱਖੀ ਮੂਲ ਰੂਪ ਵਿਚ ਕੀ ਹੈ, ਇਸ ਦਾ ਮਨ ਮੋਹ ਲੈਣ ਵਾਲਾ ਦ੍ਰਿਸ਼ ਕਦੋਂ ਵੇਖਿਆ, ਇਸ ਬਾਰੇ ਮੈਂ ਜ਼ਰੂਰ ਕੁਝ ਆਖਣਾ ਚਾਹਾਂਗਾ।

1928 ਈ: ਦੀ ਗੱਲ ਹੈ। ਮੈਂ ਨਨਕਾਣਾ ਸਾਹਿਬ ਆਪਣੀ ਵੱਡੀ ਭੈਣ ਨੂੰ ਮਿਲਣ ਗਿਆ ਹੋਇਆ ਸਾਂ। ਮੇਰੇ ਬਹਿਨੋਈ ਨਾਮਧਾਰੀ ਸਨ। ਇਹਨਾਂ ਹੀ ਦਿਨਾਂ ਵਿਚ ਨਨਕਾਣੇ ਸਾਹਿਬ ਨਾਮਧਾਰੀ ਸਮਾਗਮ ਹੋ ਰਿਹਾ ਸੀ। ਮੈਂ ਵੀ ਆਪਣੇ ਬਹਿਨੋਈ ਤੇ ਭੈਣ ਨਾਲ ਇਸ ਸਮਾਗਮ ਵਿਚ ਗਿਆ। ਨਾਮਧਾਰੀ ਪਹਿਰਾਵੇ ਤੇ ਕੀਰਤਨ ਨੇ ਮੈਨੂੰ ਆਤਮਾ ਦੀ ਗਹਿਰਾਈ ਤਕ ਛੋਹਿਆ। ਸੰਤ ਮੰਗਲ ਸਿੰਘ ਵਰ੍ਹਹੀਚਕੀਏ ਦੇ ਭਾਸ਼ਨ ਨੇ ਮੇਰੀਆਂ ਸੋਚਾਂ ਨੂੰ ਟੁੰਬਿਆ ਅਤੇ ਅੰਤ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਲਾਲੀ ਦਰਸ਼ਨਾਂ ਨੇ ਰੂਹਾਨੀ ਸਕੂਨ ਦੀ ਬਖ਼ਸ਼ਸ਼ ਕੀਤੀ। ਸਿੱਖ ਤਾਂ ਮੈਂ ਸਾਂ ਪਰ ਸਿੱਖੀ ਅਰਥਾਤ ਗੁਰਸਿੱਖੀ ਦੀ ਪਛਾਣ ਅੱਜ ਹੀ ਹੋਈ ਸੀ ਤੇ ਅੰਮ੍ਰਿਤ ਪ੍ਰਚਾਰ ਦੇ ਸਿਲਸਿਲੇ ਵਿਚ ਏਸੇ ਪਵਿੱਤਰ ਅਵਸਰ ਤੇ ਮੈਨੂੰ ਅੰਮ੍ਰਿਤ ਛੱਕਣ ਦਾ ਸੁਭਾਗ ਪ੍ਰਾਪਤ ਹੋਇਆ।

ਮੈਂ ਮਹਿਸੂਸ ਕਰਦਾ ਹਾਂ ਕਿ ਇਸ ਅੰਮ੍ਰਿਤ ਦੀ ਦਾਤ ਨੇ ਹੀ ਮੈਨੂੰ ਜ਼ਰੂਰ ਕੁਝ ਅਜਿਹਾ ਬਖ਼ਸ਼ਿਆ ਜੋ ਮੇਰੀ ਸ਼ਖ਼ਸੀਅਤ ਦਾ, ਮੇਰੇ ਸੁਭਾਓ ਦਾ ਸਦਾ ਸਦਾ ਲਈ ਅੰਗ ਬਣ ਗਿਆ। ਇਸੇ ਹੀ ਪ੍ਰਭਾਵ ਨੇ ਮੈਨੂੰ ਨਾਮਧਾਰੀ ਸੰਪ੍ਰਦਾਏ ਨਾਲ ਅੱਜ ਤਕ ਜੋੜ ਰੱਖਿਆ ਹੈ।

ਨਾਮਧਾਰੀਆਂ ਦੀ ਦੇਸ਼ ਭਗਤੀ ਵਿਚ ਇਕ ਵਿਸ਼ੇਸ਼ ਤੱਤ ਸੀ ਜਿਸ ਨੇ ਮੈਨੂੰ ਇਸ ਸੰਸਥਾ ਵਲ ਖਿੱਚਿਆ ਹੈ ਤੇ ਮੈਂ 1929 ਈ: ਵਿਚ ਕਾਂਗਰਸ ਦੇ ਲਾਹੌਰ ਸਮਾਗਮ ਵਿਚ ਵੀ ਸ਼ਾਮਲ ਹੋਇਆ ਜਿਸ ਦੀ ਸਫਲਤਾ ਦਾ ਸਿਹਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਮਿਲੀ ਮਿਲਵਰਤਨ ਦੇ ਸਿਰ ਹੀ ਬੱਝਦਾ ਹੈ।

ਫੇਰ, ਦਸ ਬਾਰ੍ਹਾਂ ਸਾਲ ਪਿੱਛੋਂ ਪਿੰਡ ਚੁਗਾਵਾਂ, ਜ਼ਿਲ੍ਹਾ ਅੰਮ੍ਰਿਤਸਰ, ਵਿਖੇ ਨਾਮਧਾਰੀ ਹੋਲੇ ਵਿਚ ਸ਼ਾਮਲ ਹੋਣ ਦਾ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਜਿੱਥੇ ਸਰਦਾਰ ਗੁਰਬਖ਼ਸ਼ ਸਿੰਘ, ਪਿਆਰਾ ਸਿੰਘ ਸਹਿਰਾਈ ਤੇ ਪ੍ਰੀਤ ਨਗਰ ਦੇ ਕਈ ਹੋਰ ਵਾਸੀ ਵੀ ਗਏ ਹੋਏ ਸਨ। ਚੁਗਾਵਾਂ ਪ੍ਰੀਤ ਨਗਰ ਦਾ ਗੁਆਂਢੀ ਪਿੰਡ ਹੈ।

ਮੇਰੀਆਂ ਨਜ਼ਰਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ 'ਏਕ ਜੋਤ ਦੋਏ ਮੂਰਤੀ' ਸਨ। ਉਹੋ ਆਦਰਸ਼, ਉਹੋ ਮਨੋਰਥ, ਉਹੀ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ, ਦੇਸ਼ ਦੀ ਆਜ਼ਾਦੀ ਲਈ ਉਹੋ ਤੜਪ, ਉਹੋ ਸਾਮਰਾਜ ਵਿਰੋਧਤਾ, ਉਹੋ ਨਿਰਭੈਤਾ, ਕਮਾਲ ਮੰਜ਼ਲ ਦੀ ਪ੍ਰਾਪਤੀ ਲਈ ਉਹੋ ਲਗਨ, ਉਹੋ ਸਾਬਤ ਕਦਮੀ ਤੇ ਉਹੋ ਉੱਚ ਪੱਧਰੀ ਮਰਿਆਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਤਾਂ ਇਹਨਾਂ ਪੱਖਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦਾ ਹੀ ਵਿਸਥਾਰ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਕਮਾਲ ਮੰਜ਼ਲ ਦੀਆਂ ਪੌੜੀਆਂ ਚੜ੍ਹਨ ਦੇ ਸਮਰੱਥ ਬਣਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਇਸੇ ਮਨੋਰਥ ਦੀ ਪ੍ਰਾਪਤੀ ਲਈ ਸੰਘਰਸ਼ ਕੀਤਾ। ਇਸੇ ਲਈ, ਕਾਰਜ ਪੂਰਤੀ ਦੇ ਦ੍ਰਿਸ਼ਟੀ ਤੋਂ ਵੀ ਦੋਹਾਂ ਦੇ ਜੀਵਨ ਦਾ ਅਧਿਐਨ ਨਿਖੇੜ ਕੇ ਨਹੀਂ ਕੀਤਾ ਜਾ ਸਕਦਾ। ਇਸੇ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਤਾਰ ਸ਼ਤਾਬਦੀ ਮਨਾਏ ਜਾਣ

ਦੇ ਸਿਲਸਿਲੇ ਵਿਚ ਆਪ ਜੀ ਬਾਰੇ ਆਪਣੇ ਵਿਚਾਰ ਪ੍ਰਗਟਾਉਂਦਿਆਂ, ਆਪਣੀ ਗੱਲ ਪੂਰਨ ਰੂਪ ਵਿਚ ਆਖਣ ਲਈ ਮੈਂ ਇਸ ਦਾ ਮੁਢ ਉਸ ਕਾਰਜ ਤੋਂ, ਉਸ ਮਨੋਰਥ ਤੋਂ, ਉਸ ਮੰਜ਼ਲ ਤੋਂ ਹੀ ਬੰਨ੍ਹਣਾ ਚਾਹਾਂਗਾ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਲੋਕਾਂ ਸਾਹਮਣੇ ਰੱਖੇ ਸਨ ।

ਸਤਿਗੁਰੂ ਰਾਮ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਕਾਲ ਵਿਚ ਵੀ ਤੇ ਉਸ ਤੋਂ ਤੁਰੰਤ ਬਾਅਦ ਵੀ ਸਿੱਖ ਆਚਰਣ ਵਿਚ ਆਈ ਗਿਰਾਵਟ ਨੂੰ ਡੂੰਘੀ ਤਰ੍ਹਾਂ ਵੇਖਿਆ ਸੀ । ਸਿੱਖ ਰਾਜ ਦਾ ਪਤਨ ਅਸਲ ਵਿਚ ਸਿੱਖੀ ਕਿਰਦਾਰ ਦੇ ਅਲੋਪ ਹੋ ਜਾਣ ਦਾ ਹੀ ਨਤੀਜਾ ਸੀ, ਕਿਰਦਾਰ ਜੋ ਸਿੱਖ ਸੰਪ੍ਰਦਾਇ ਨੂੰ ਗੁਰੂ ਸਾਹਿਬਾਨ ਨੇ ਬਖ਼ਸ਼ਿਆ ਸੀ । ਸਿੱਖ ਦੇ ਕਿਰਦਾਰ, ਸਿੱਖ ਦੇ ਆਚਰਣ ਵਿਚ ਆਈ ਗਿਰਾਵਟ ਹੀ ਅੰਗਰੇਜ਼ ਦੀ ਜਿੱਤ ਅਤੇ ਪੰਜਾਬੀਆਂ ਦੀ ਗ਼ੁਲਾਮੀ ਦਾ ਕਾਰਨ ਬਣੀ ।

ਸਤਿਗੁਰੂ ਰਾਮ ਸਿੰਘ ਜੀ ਆਪਣੇ ਲੋਕਾਂ, ਆਪਣੇ ਦੇਸ਼ ਨੂੰ ਅੰਗਰੇਜ਼ ਦੀ ਗ਼ੁਲਾਮੀ ਵਿਚੋਂ ਕਢਣਾ ਤੇ ਦੇਸ਼ ਨੂੰ ਆਜ਼ਾਦ ਕਰਵਾਉਣਾ ਲੋਚਦੇ ਸਨ ਕਿਉਂ ਜੁ ਉਹ ਜਾਣਦੇ ਸਨ ਕਿ ਗ਼ੁਲਾਮੀ ਨਾਲੋਂ ਵੱਡੀ ਲਾਹਨਤ ਹੋਰ ਕੋਈ ਨਹੀਂ ਹੁੰਦੀ । ਗ਼ੁਲਾਮੀ ਦਾ ਜੀਵਨ ਬਿਤਾਉਣ ਵਾਲੀ ਕੌਮ ਆਤਮਕ ਤੌਰ ਤੇ ਵਿਕਾਸ ਕਰ ਹੀ ਨਹੀਂ ਸਕਦੀ, ਅਤੇ ਨਿੱਘਰਦੀ ਚਲੀ ਜਾਂਦੀ ਹੈ, ਕਿਉਂਜੁ ਗ਼ੁਲਾਮੀ ਦੇ ਮਾਹੌਲ ਵਿਚ ਮਨਫ਼ੀ ਕਦਰਾਂ ਹੀ ਵਧੇਰੇ ਫੈਲਦੀਆਂ ਫੁਲਦੀਆਂ ਹਨ ਅਤੇ ਹਾਂ-ਪੱਖੀ, ਆਤਮਕ ਕਦਰਾਂ ਦੀ ਪ੍ਰਫੁਲਤਾ ਰੁਕ ਜਾਂਦੀ ਹੈ । ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਤੇ ਪੰਜਾਬੀਆਂ ਵਿਚ ਨਵੀਂ ਰੂਹ ਫੂਕਣ ਲਈ ਡੂੰਘਾ ਅਧਿਅਨ ਕੀਤਾ ਅਤੇ ਇਹੋ ਸਿੱਟਾ ਕਢਿਆ ਕਿ ਜਦ ਤੱਕ ਸਿੱਖੀ ਕਿਰਦਾਰ ਨੂੰ ਮੁੜ ਉੱਚਾ ਸੁੱਚਾ ਨਹੀਂ ਬਣਾਇਆ ਜਾਂਦਾ, ਉਦੋਂ ਤੱਕ ਆਜ਼ਾਦੀ ਦੀ ਲੜਾਈ ਸਫਲਤਾ ਪੂਰਵਕ ਲੜੀ ਨਹੀਂ ਜਾ ਸਕਦੀ । ਇਸੇ ਲਈ ਉਹਨਾਂ ਨੇ ਸਿੱਖੀ ਕਿਰਦਾਰ ਦੀ ਸਿਰਜਣਾ ਨੂੰ ਆਪਣਾ ਅਰੰਭਕ ਲਖਸ਼ ਥਾਪਿਆ । ਇਸ ਤੋਂ ਅੱਗੋਂ ਜੋ ਕੁਝ ਵਾਪਰਿਆ ਉਹ ਇਤਿਹਾਸ ਦਾ ਇਕ ਮਹੱਤਵਪੂਰਨ ਵਰਕਾ ਹੈ । ਉਹਨਾਂ ਦੇ ਜੀਵਨ ਤੋਂ ਨਾਮਧਾਰੀ ਹੀ ਨਹੀਂ, ਪੂਰਾ ਸਿੱਖ ਭਾਈਚਾਰਾ ਵੀ ਜਾਣੂ ਹੈ । ਸਤਿਗੁਰੂ ਰਾਮ ਸਿੰਘ ਜੀ ਉੱਚਾ ਸੁੱਚਾ ਸਿੱਖੀ ਕਿਰਦਾਰ ਸਿਰਜ ਸਕੇ ਅਤੇ ਸਿੱਖਾਂ ਵਿਚ ਨਵੀਂ ਰੂਹ ਫੂਕ ਸਕੇ । ਅੰਗਰੇਜ਼ ਸਰਕਾਰ ਦੇ ਕਥਨ ਅਨੁਸਾਰ ਉਸ ਵੇਲੇ ਅੰਮ੍ਰਿਤਧਾਰੀ ਸਿੱਖਾਂ ਵਿਚੋਂ 90 ਫ਼ੀ ਸਦੀ ਨਾਮਧਾਰੀ ਸਿੱਖ ਸਨ । ਇਸੇ ਸਿਲਸਿਲੇ ਵਿਚ ਮੈਂ ਪਾਠਕਾਂ ਨੂੰ ਇਹ ਦਸਣਾ ਵੀ ਜ਼ਰੂਰੀ ਸਮਝਦਾ ਹਾਂ ਕਿ ਇਹ ਸਤਿਗੁਰੂ ਰਾਮ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਇਸਤਰੀਆਂ ਨੂੰ ਵੀ ਅੰਮ੍ਰਿਤ ਛਕਾਉਣ ਦੀ ਰੀਤ ਚਲਾਈ, ਕਿਉਂ ਜੁ ਉਹਨਾਂ ਵੇਖ ਜਾਣ ਲਿਆ ਸੀ ਕਿ ਉਹ ਸਮਾਂ ਆ ਗਿਆ ਹੈ ਜਦੋਂ ਸਿੱਖੀ ਕਿਰਦਾਰ ਦੀ ਸਿਰਜਣਾ ਵਿਚ ਅਤੇ ਦੇਸ਼ ਦੀ ਆਜ਼ਾਦੀ ਹਾਸਲ ਕਰਨ ਵਿਚ ਇਸਤ੍ਰੀਆਂ ਨੂੰ ਆਪਣਾ ਰੋਲ ਵਧੇਰੇ ਕ੍ਰਿਆਸ਼ੀਲ ਤੌਰ ਤੇ ਅਦਾ ਕਰਨਾ ਹੋਵੇਗਾ । ਇਸੇ ਪ੍ਰਸੰਗ ਵਿਚ ਮੈਂ ਡਾਕਟਰ ਇਕਬਾਲ ਦੇ ਹੀ ਸ਼ਬਦਾਂ ਵਿਚ ਆਖਾਂਗਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਵਿਚ ਹਿੰਦ ਨੂੰ ਇਕ 'ਮਰਦਿ ਕਾਮਲ' ਨੇ ਮੁੜ ਜਗਾਇਆ ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖ ਕਿਰਦਾਰ ਨੂੰ ਸਾਣ ਚੜ੍ਹਾਉਣ ਦਾ ਕੰਮ ਜਾਰੀ ਰਖਿਆ । ਆਪ ਜੀ ਵੀ ਸਤਿਗੁਰੂ ਰਾਮ ਸਿੰਘ ਜੀ ਵਾਂਗ ਦੇਸ਼ ਦੀ ਆਜ਼ਾਦੀ ਲੋਚਦੇ ਸਨ ਅਤੇ ਸੁਤੰਤਰਤਾ ਸੰਗਰਾਮ ਵਿਚ ਸਰਗਰਮ ਹਿੱਸਾ ਪਾਉਣ ਦੇ ਹਿੱਤ ਵਿਚ ਨਾਮਧਾਰੀ ਸੰਪ੍ਰਦਾਇ ਨੂੰ ਮਜ਼ਬੂਤ ਬਣਾਉਣ ਅਤੇ ਨਾਮਧਾਰੀਆਂ ਨੂੰ ਕਰੜੀ ਮਰਿਆਦਾ ਵਿਚ ਰਹਿੰਦਿਆਂ ਉੱਚੇ ਆਚਰਣ ਦੇ ਧਾਰਨੀ ਬਣਾਉਣ ਦਾ ਜਤਨ ਕਰਦੇ ਰਹੇ । ਨਾਮਧਾਰੀ ਇਤਿਹਾਸ ਤੋਂ ਆਪ ਨੇ ਇਹ ਵੀ ਜਾਣ ਲਿਆ ਸੀ ਕਿ ਕਿਵੇਂ ਕੁਝ ਸਿਦਕੀ ਨਾਮਧਾਰੀਆਂ ਨੇ ਜਲਦਬਾਜ਼ੀ ਕੀਤੀ ਤੇ ਇਸ ਤਰ੍ਹਾਂ ਦੇਸ਼ ਦੀ ਆਜ਼ਾਦੀ ਲਈ ਲੜੇ

ਜਾਂਦੇ ਸੰਗਰਾਮ ਨੂੰ ਹਾਨੀ ਪਹੁੰਚੀ ਸੀ। ਆਪ ਨੇ ਇਸੇ ਲਈ ਸ਼ਾਂਤੀਪੂਰਨ ਢੰਗ ਨਾਲ ਹੀ ਸੁਤੰਤਰਤਾ ਸੰਗਰਾਮ ਵਿਚ ਹਿੱਸਾ ਲੈਣ ਦਾ ਤਰੀਕਾ ਨਾਮਧਾਰੀਆਂ ਸਾਹਮਣੇ ਸਪੱਸ਼ਟ ਕੀਤਾ ਅਤੇ ਗਾਂਧੀ ਜੀ ਵੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਪਾਏ ਗਏ ਪੂਰਨਿਆਂ ਉੱਤੇ ਤੁਰਦਿਆਂ ਹੀ ਦੇਸ਼ ਦੀ ਆਜ਼ਾਦੀ ਲਈ ਜੂਝਣ ਲੱਗੇ। ਨਾਮਧਾਰੀ ਸੰਪ੍ਰਦਾਇ ਨੇ ਹਰ ਪੜਾਉ ਉੱਤੇ ਸੁਤੰਤਰਤਾ ਘੋਲ ਦਾ ਅੰਗ ਪਾਲਿਆ। ਇਸ ਸਿਲਸਿਲੇ ਵਿਚ ਮੈਂ 1929 ਈ: ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਾਲਾਨਾ ਸਮਾਗਮ ਦਾ ਜ਼ਿਕਰ ਕਰਨਾ ਚਾਹਾਂਗਾ ਜਦੋਂ ਪੰਡਤ ਜਵਾਹਰ ਲਾਲ ਨਹਿਰੂ ਨੇ ਮੁਕੰਮਲ ਆਜ਼ਾਦੀ ਦਾ ਮਤਾ ਪੇਸ਼ ਕੀਤਾ ਤੇ ਪਾਸ ਕਰਵਾਇਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਹੇਠ ਨਾਮਧਾਰੀਆਂ ਨੇ ਕਾਂਗਰਸ ਦੇ ਸੰਮੇਲਨ ਅਤੇ ਜਲੂਸ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਹਜ਼ਾਰਾਂ ਨਾਮਧਾਰੀ ਇਸ ਵਿਚ ਸ਼ਾਮਲ ਸਨ। ਚਿੱਟੇ ਬਸਤਰ, ਖੁੱਲ੍ਹੇ ਦਾਹੜੇ, ਸਿੱਧੇ ਦਸਤਾਰੇ, ਇਕ ਵਿਲੱਖਣ ਦ੍ਰਿਸ਼ ਸੀ ਇਹ। ਜਿਨ੍ਹਾਂ ਵੇਖਿਆ, ਉਹ ਇਸ ਨੂੰ ਕਦੇ ਵੀ ਭੁਲ ਨਹੀਂ ਸਕਣਗੇ। ਇਕ ਅਭੁਲ ਝਾਤੀ। ਕਾਂਗਰਸ ਵਲੋਂ ਲੜੇ ਜਾ ਰਹੇ ਸੁਤੰਤਰਤਾ ਸੰਗਰਾਮ ਨੂੰ ਇਕ ਰੂਹਾਨੀ ਸ਼ਕਤੀ ਦੀ ਬਖਸ਼ਸ਼ ਹੋਈ ਮਹਿਸੂਸ ਹੁੰਦੀ ਸੀ। ਨਾਮਧਾਰੀਆਂ ਦਾ ਆਤਮਕ ਪ੍ਰਭਾਵ ਪ੍ਰਤੱਖ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੁਚੀ ਸਿੱਖ ਸੰਪ੍ਰਦਾਇ ਨੂੰ ਇਕ ਜੁਟ ਕਰਨ ਦੇ ਵੀ ਕਈ ਉਪਰਾਲੇ ਕੀਤੇ। ਉਹ ਜਾਣਦੇ ਸਨ ਕਿ ਏਕਤਾ ਹੀ ਕੌਮਾਂ ਦੀ ਜਿੰਦ ਜਾਨ ਹੁੰਦੀ ਹੈ ਅਤੇ ਦੇਸ਼ ਦੀ ਆਜ਼ਾਦੀ ਲਈ ਜਿਥੇ ਹਿੰਦੂ-ਸਿੱਖ-ਮੁਸਲਿਮ ਏਕਤਾ ਜ਼ਰੂਰੀ ਹੈ, ਉਥੇ ਇਸ ਏਕਤਾ ਦੇ ਅੰਦਰ-ਅੰਦਰ ਸਿੱਖ ਏਕਤਾ ਦਾ ਮਹੱਤਵ ਹੋਰ ਵੀ ਵੱਧ ਜਾਂਦਾ ਹੈ ਕਿਉਂਕਿ ਪੰਜਾਬ ਵਿਚ ਤਾਂ ਖ਼ਾਸ ਕਰ ਕੇ ਸਿੱਖਾਂ ਨੇ ਇਹ ਰੋਲ ਅਦਾ ਕਰਨਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਜਤਨਾਂ ਦੇ ਪ੍ਰਸੰਗ ਵਿਚ ਹੀ ਮੈਨੂੰ ਸਾਡੇ ਪ੍ਰਮੁੱਖ ਕਵੀ ਮੋਹਨ ਸਿੰਘ ਮਾਹਿਰ ਦੀ ਕਵਿਤਾ "ਸਿੱਖੀ" ਦੀ ਯਾਦ ਆਉਂਦੀ ਹੈ, ਜਿਸ ਵਿਚ ਉਹ ਸਿੱਖੀ ਨੂੰ ਇਕ ਬੂਟੇ ਦੇ ਰੂਪ ਵਿਚ ਪੇਸ਼ ਕਰਦੇ ਹੋਏ ਕਹਿੰਦੇ ਹਨ :

ਕੀ ਹੋਇਆ ਜੇ ?
ਅੱਜ ਸ਼ਾਖਾਂ ਏਸ ਦੀਆਂ
ਅੱਜ ਲਗਰਾਂ ਏਸ ਦੀਆਂ
ਆਪੋ ਵਿਚ ਪਾਟ ਗਈਆਂ
ਆਪੋ ਵਿਚ ਤਿੜਕ ਪਈਆਂ
ਕੋਈ ਪੂਰਬ ਚਲੀ ਗਈ
ਕੋਈ ਪੱਛਮ ਚਲੀ ਗਈ
ਕੋਈ ਪਿੰਡੀ ਜਾ ਬੈਠੀ
ਕੋਈ ਭੈਣੀ ਮੱਲ ਬੈਠੀ
ਪਰ ਮੁੱਢ ਤਾਂ ਇੱਕੋ ਏ
ਪਰ ਖ਼ੂਨ ਤਾਂ ਸਾਂਝਾ ਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਮੁੱਢ ਨੂੰ, ਇਸੇ ਸਾਂਝ ਨੂੰ ਨਿਰੂਪਦਿਆਂ ਸੱਚੇ ਮਹਾਂਪੁਰਖਾਂ ਵਾਂਗ ਫ਼ਰਾਖ਼ਦਿਲ, ਰਵਾਦਾਰ ਅਤੇ ਸਹਿਨਸ਼ੀਲ ਸਨ। ਉਹ ਹਰ ਪ੍ਰਕਾਰ ਦੀ ਸੰਕੀਰਨਤਾ ਤੋਂ ਉਪਰ ਉਠਦਿਆਂ,

ਹਰ ਉਸ ਆਦਮੀ ਤੇ ਸੰਸਥਾ ਦੀ ਕਦਰ ਕਰਦੇ ਸਨ ਜਿਸ ਵਲੋਂ ਮਨੁੱਖਜਾਤੀ ਦੇ ਕਲਿਆਣ ਲਈ, ਮਨੁੱਖ ਦੇ ਭਲੇ ਲਈ ਨਿੱਗਰ ਰੂਪ ਵਿਚ ਕੁਝ ਕੀਤਾ ਜਾ ਰਿਹਾ ਹੋਵੇ। ਉਹ ਤਾਂ ਸੱਚ ਮੁਚ ਹੀ ਮੂਲ ਮਨੁੱਖੀ ਕਦਰਾਂ ਦੇ ਧਾਰਣੀ ਸਨ, ਤੇ ਇਸੇ ਲਈ ਉਹ ਤਾਂ ਕਮਿਊਨਿਸਟਾਂ ਤੱਕ ਦੇ ਅਮਲਾਂ ਨੂੰ ਸਲਾਹੁੰਦੇ ਸਨ ਜਿਨ੍ਹਾਂ ਨੂੰ ਉਹ "ਭਾਈ ਲਾਲੋਆਂ ਦੇ ਸੰਗੀ ਸਾਥੀ" ਸਮਝਦੇ ਸਨ। ਸਤਿਗੁਰੂ ਜੀ ਹਿੰਸਾ ਨੂੰ ਇਕ ਰੋਗ ਸਮਝਦੇ ਸਨ ਅਤੇ ਅਹਿੰਸਾ ਦੇ ਪ੍ਰੇਮੀ ਸਨ। ਉਹ ਦੁਨੀਆਂ ਵਿਚ ਅਮਨ ਤੇ ਸ਼ਾਂਤੀ ਕਾਇਮ ਹੋਈ ਵੇਖਣ ਦੇ ਚਾਹਵਾਨ ਸਨ। ਇਸੇ ਲਈ ਉਹ ਰੂਸ ਵਲੋਂ ਦੁਨੀਆਂ ਭਰ ਵਿਚ ਚਲਾਈ ਜਾ ਰਹੀ ਅਮਨ ਮੁਹਿੰਮ ਦੇ ਸਮਰਥਕ ਰਹੇ।

ਇਸੇ ਸੰਦਰਭ ਵਿਚ ਮੈਂ ਸਰਦਾਰ ਗੁਰਬਖ਼ਸ਼ ਸਿੰਘ ਜੀ ਪ੍ਰੀਤਲੜੀ ਨਾਲ ਉਨ੍ਹਾਂ ਦੇ ਸਨੇਹ ਦਾ ਜ਼ਿਕਰ ਕਰਨਾ ਵੀ ਅਯੋਗ ਨਹੀਂ ਸਮਝਾਂਗਾ। ਆਪ ਜੀ ਦਾ ਸਰਦਾਰ ਗੁਰਬਖ਼ਸ਼ ਸਿੰਘ ਨਾਲ ਪ੍ਰੇਮ ਇਸੇ ਰਵਾਦਾਰੀ ਦਾ ਪ੍ਰਤੀਕ ਸੀ। ਸਰਦਾਰ ਜੀ ਨਾਲ ਕਈ ਪੱਖੋਂ ਮਤਭੇਦ ਹੁੰਦਿਆਂ ਹੋਇਆਂ ਵੀ ਆਪ ਸਰਦਾਰ ਗੁਰਬਖ਼ਸ਼ ਸਿੰਘ ਦੀਆਂ ਮੂਲ ਕਦਰਾਂ ਦੇ ਕਦਰਦਾਨ ਸਨ, ਕਿਉਂ ਜੁ ਇਹ ਕਦਰਾਂ ਹੀ ਅਸਲ ਵਿਚ ਹਰ ਧਰਮ ਦਾ ਮੂਲ ਆਧਾਰ ਹੁੰਦੀਆਂ ਹਨ। ਮਨੁੱਖ ਮਾਤਰ ਲਈ ਪ੍ਰੇਮ, ਲੋਕ-ਜੀਵਨ ਨੂੰ ਚੰਗੇਰਾ ਸੁਹਣੇਰਾ ਬਣਾਉਣ ਦੀ ਸੱਧਰ, ਅਤੇ ਕਮਾਲ ਮੰਜ਼ਲ ਦੀਆਂ ਪੌੜੀਆਂ ਚੜ੍ਹਨ ਲਈ ਮਨੁੱਖ ਨੂੰ ਪ੍ਰੇਰਨਾ, ਇਕ ਚੰਗਾ, ਖਰਾ ਤੇ ਸੁਹਿਰਦ ਮਨੁੱਖੀ ਭਾਈਚਾਰਾ ਸਿਰਜਣਾ ਹੀ ਮਹਾਂ-ਪੁਰਖਾਂ ਦਾ ਉੱਤਮ ਮਨੋਰਥ ਹੁੰਦਾ ਹੈ, ਅਤੇ ਸਰਦਾਰ ਗੁਰਬਖ਼ਸ਼ ਸਿੰਘ ਜੀ ਇਸੇ ਮੰਜ਼ਲ ਦੇ ਰਾਹੀ ਹੋਣ ਕਾਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਡੂੰਘਾ ਸਨੇਹ ਰੱਖਦੇ ਸਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਹਨਾਂ ਦੀ ਕਦਰ ਕਰਦੇ ਸਨ। ਇਕ ਵਾਰ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰੀਤ ਨਗਰ ਦੀ "ਨਾਸਤਕ" ਭੂਮੀ ਨੂੰ ਨਿਵਾਜਣ ਲਈ ਵੀ ਆਏ ਸਨ। ਉਹਨੀਂ ਦਿਨੀਂ ਨਾਮਧਾਰੀ ਵਿਦਵਾਨ ਸੰਤ ਇੰਦਰ ਸਿੰਘ ਚਕਰਵਰਤੀ ਪੱਕੇ ਤੌਰ ਤੇ ਪ੍ਰੀਤ ਨਗਰ ਰਹਿ ਰਹੇ ਸਨ। ਲੋਕ-ਭਲਾਈ ਲਈ ਸਰਦਾਰ ਸਾਹਿਬ ਵਲੋਂ ਕੀਤੇ ਜਾਂਦੇ ਜਤਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਲਾਹਿਆ ਸੀ। ਇਸ ਮੌਕੇ ਤੇ ਅਸਾਂ ਸਭਨਾਂ ਆਪ ਜੀ ਦੇ ਦੀਦਾਰ ਕੀਤੇ। ਇਹ ਵੀ ਇਕ ਅਭੁੱਲ ਯਾਦ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਲਾ ਰਸਿਕਤਾ ਦੇ ਪ੍ਰਮਾਣ ਵਜੋਂ ਵੀ ਮੈਂ ਦੋ ਸ਼ਬਦ ਕਹਿਣਾ ਚਾਹਾਂਗਾ। ਉੱਤਮ ਕਲਾ ਜੀਵਨ ਨੂੰ ਸੂਖਮ ਬਣਾਉਣ, ਉੱਚੀਆਂ ਸੁੱਚੀਆਂ ਮਨੋਬਿਰਤੀਆਂ ਉਪਜਾਣ ਵਿਚ ਸਹਾਈ ਹੁੰਦੀ ਹੈ। ਇਸੇ ਸੱਚ ਨੂੰ ਮੁੱਖ ਰਖਦਿਆਂ ਆਪ ਨੇ ਸ਼ਾਸਤ੍ਰੀ ਸੰਗੀਤ ਨੂੰ ਜੀਵਨ ਵਿਚ ਮੁੱਖ ਸਥਾਨ ਦਿੱਤਾ। ਆਪ ਸ਼ਾਸਤ੍ਰੀ ਸੰਗੀਤ ਦੇ ਦਰਬਾਰ ਲਾਉਂਦੇ ਜਿਨ੍ਹਾਂ ਵਿਚ ਪ੍ਰਮੁੱਖ ਸੰਗੀਤਕਾਰਾਂ ਨੂੰ ਸੱਦਿਆ ਜਾਂਦਾ ਜਿਹੜੇ ਇਸ ਅਵਸਰ ਤੇ ਆਪਣੇ ਕਲਾ ਕਮਾਲ ਦਾ ਪ੍ਰਦਰਸ਼ਨ ਕਰਦੇ। ਮੈਨੂੰ ਵੀ ਅਜਿਹੇ ਮੌਕਿਆਂ ਤੇ ਸਰੋਤੇ ਵਜੋਂ ਹਾਜ਼ਰ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਦੇਸ਼ ਦੀ ਉੱਨਤੀ ਵਿਚ ਪਸ਼ੂ ਧਨ ਦੀ ਮਹੱਤਤਾ ਨੂੰ ਆਪ ਉਚੇਚੇ ਤੌਰ ਤੇ ਪਛਾਣਦੇ ਸਨ। ਇਸੇ ਲਈ ਵਧੀਆ ਨਸਲ ਦੇ ਘੋੜੇ ਤੇ ਵਧੀਆ ਨਸਲ ਦੀਆਂ ਗਊਆਂ ਤੇ ਲਵੇਰੇ ਪਾਲਣ ਵੱਲ ਖ਼ਾਸ ਧਿਆਨ ਦਿੰਦੇ ਸਨ। ਚੰਗੇ ਸੁਹਣੇ ਲਵੇਰੇ, ਉੱਤਮ ਨਸਲ ਦੇ ਪਸ਼ੂ ਜ਼ਿੰਦਗੀ ਦੀ ਖ਼ੂਬਸੂਰਤ ਝਾਕੀ ਹੁੰਦੇ ਹਨ ਅਤੇ ਸੌਂਦ੍ਰਯ-ਪਛਾਣ ਅਸਲ ਵਿਚ ਆਤਮਕ ਪਛਾਣ ਦਾ ਹੀ ਇਕ ਅੰਗ ਹੁੰਦੀ ਹੈ। ਚੰਗੇ ਪਸ਼ੂਆਂ ਦਾ ਦ੍ਰਿਸ਼, ਪਾਲਣ ਵਾਲੇ ਨੂੰ ਚੰਗੇਰਾ ਮਨੁੱਖ ਬਣਨ ਵਿਚ ਅਵੱਸ਼ ਹੀ ਸਹਾਈ ਹੁੰਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਜੀਵਨ ਦੇ ਹੋਰ ਅਨੇਕਾਂ ਪੱਖ ਹਨ ਜਿਨ੍ਹਾਂ ਨੂੰ ਵਿਚਾਰਦਿਆਂ

ਅਸੀਂ ਲੋੜੀਂਦੀ ਸਿੱਖਿਆ ਲੈ ਸਕਦੇ ਹਾਂ। ਆਪ ਜੀ ਦੀ ਅਵਤਾਰ ਸ਼ਤਾਬਦੀ ਦੇ ਸਿਲਸਿਲੇ ਵਿਚ ਆਪਣੇ ਵਿਚਾਰ ਪ੍ਰਗਟਾਉਂਦਿਆਂ ਮੈਂ ਅੰਤ ਵਿਚ ਕੇਵਲ ਇਹੋ ਆਖਣਾ ਚਾਹਾਂਗਾ ਕਿ ਜਿਨ੍ਹਾਂ ਉੱਚੀਆਂ ਸੁੱਚੀਆਂ ਮਨੁੱਖੀ ਕਦਰਾਂ ਦੀਆਂ ਜੜ੍ਹਾਂ ਸਾਡੇ ਪ੍ਰਾਚੀਨ ਗ੍ਰੰਥਾਂ, ਵੇਦਾਂ ਵਿਚ ਲੱਗੀਆਂ ਹੋਈਆਂ ਹਨ, ਜਿਨ੍ਹਾਂ ਦੀ ਰਚਨਾ ਸਾਡੀ ਧਰਤੀ, ਪੰਜਾਬ ਦੀ ਜ਼ਮੀਨ ਵਿਚ ਹੋਈ, ਤੇ ਫੇਰ ਇਸ ਇਨਸਾਨੀ ਬੂਟੇ ਨੂੰ ਮਹਾਤਮਾ ਬੁਧ ਨੇ "ਸਤਿਅਮ-ਸ਼ਿਵਮ-ਸੁੰਦਰਮ" ਦੇ ਜਲ ਨਾਲ ਸਿੰਜਿਆ ਤੇ ਪ੍ਰਫੁਲਤ ਕੀਤਾ, ਏਸੇ ਹੀ ਬੂਟੇ ਦੀ ਪਰਵਰਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੀ। ਅਨੇਕਾਂ ਸ਼ਾਖਾਂ ਹਨ ਇਸ ਬ੍ਰਿਛ ਦੀਆਂ ਪਰ ਜੜ੍ਹ ਸਭਨਾਂ ਦੀ ਸਾਂਝੀ ਹੈ। ਸਰਬੱਤ ਦਾ ਭਲਾ ਲੋਚਣ ਤੇ ਮਨੁੱਖ ਮਾਤਰ ਲਈ ਉੱਤਮ ਜੀਵਨ ਦੀ ਸਿਰਜਣਾ ਲਈ ਹੀ ਇਹ ਬੂਟਾ ਸਾਨੂੰ ਪ੍ਰੇਰਦਾ ਹੈ ਅਤੇ ਇਸ ਦੀ ਛਾਂ ਮਾਣਦਿਆਂ ਅਤੇ ਚੰਗੇਰਾ ਤੇ ਉੱਤਮ ਚਿਤਵਦਿਆਂ ਹੀ ਅਸੀਂ ਆਪਣੇ ਇਸ ਜੀਵਨ ਨੂੰ ਥੋੜ੍ਹਾ ਜਾਂ ਬਹੁਤਾ ਉੱਚਾ ਚੁੱਕ ਸਕਦੇ ਹਾਂ ਤੇ ਵਧੇਰੇ ਸੁੱਚਾ ਬਣਾ ਸਕਦੇ ਹਾਂ।

# ਸਰਬ-ਸਾਂਝ ਦੇ ਪ੍ਰਤੀਕ–ਮਹਾਰਾਜ ਪ੍ਰਤਾਪ ਸਿੰਘ

ਡਾ. ਕਰਨਜੀਤ ਸਿੰਘ

ਪੰਜਾਬ ਭਾਰਤ ਦਾ ਇਕ ਉਹ ਪ੍ਰਾਂਤ ਹੈ ਜਿਹੜਾ ਸਭ ਤੋਂ ਮਗਰੋਂ ਅੰਗ੍ਰੇਜ਼ ਦੀ ਗੁਲਾਮੀ ਦੇ ਜੂਲੇ ਵਿਚ ਫਸਿਆ ਅਤੇ ਜਿਸ ਨੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਆਜ਼ਾਦ ਕਰਾਉਣ ਲਈ ਕਰਵਟ ਲੈਣੀ ਆਰੰਭੀ। 1857 ਦਾ ਪਹਿਲਾ ਸੁਤੰਤਰਤਾ ਸੰਗਰਾਮ ਜਦੋਂ ਅਸਫਲ ਹੋ ਗਿਆ ਤਾਂ ਇਸੇ ਹੀ ਸਾਲ ਬਾਬਾ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਵਿਚ 'ਸੰਤ ਖਾਲਸਾ' ਨਾਂ ਦੀ ਇਕ ਜਥੇਬੰਦੀ ਦੀ ਬੁਨਿਆਦ ਰੱਖੀ ਜਿਸ ਦੇ ਸਾਮ੍ਹਣੇ ਦੋ ਹੀ ਵੱਡੇ ਨਿਸ਼ਾਨੇ ਸਨ। ਪਹਿਲਾ, ਸਿਖਾਂ ਦੀ ਗੁਆਚੀ ਆਤਮਕ ਉੱਚਤਾ ਨੂੰ ਮੁੜ ਬਹਾਲ ਕਰਕੇ ਸਿੱਖੀ ਦੀ ਸ਼ਾਨ ਨੂੰ ਸੁਰਜੀਤ ਕਰਨਾ ਅਤੇ ਦੂਜਾ ਦੇਸ਼ ਨੂੰ ਅੰਗ੍ਰੇਜ਼ ਬਸਤੀਵਾਦੀਆਂ ਦੇ ਜੂਲੇ ਤੋਂ ਆਜ਼ਾਦ ਕਰਾਉਣਾ। ਇਸ ਮਨੋਰਥ ਲਈ ਬਾਬਾ ਰਾਮ ਸਿੰਘ ਜੀ ਨੇ ਸੁਦੇਸ਼ੀ ਦੀ ਲਹਿਰ ਦਾ ਜਿਹੜਾ ਹਥਿਆਰ ਵਰਤਿਆ, ਉਹ ਮਹਾਤਮਾ ਗਾਂਧੀ ਲਈ ਸੰਘਰਸ਼ ਦਾ ਇਕ ਆਦਰਸ਼-ਰੂਪ ਬਣਿਆ। ਆਪਣੇ ਉਦੇਸ਼ ਦੀ ਪੂਰਤੀ ਲਈ ਜਦੋ-ਜਹਿਦ ਕਰਦਿਆਂ ਬਾਬਾ ਰਾਮ ਸਿੰਘ ਤੇ ਉਹਨਾਂ ਦੇ ਅਨੁਯਾਈਆਂ ਨੇ ਅਨੇਕਾਂ ਤਸੀਹੇ ਝੱਲੇ ਤੇ ਕੁਰਬਾਨੀਆਂ ਕੀਤੀਆਂ ਜਿਨ੍ਹਾਂ ਤੋਂ ਅਸੀਂ ਸਾਰੇ ਭਲੀ ਪ੍ਰਕਾਰ ਜਾਣੂ ਹਾਂ। ਬਾਦ ਵਿਚ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਇਸੇ ਲਹਿਰ ਦੀ ਅਗਵਾਈ ਨੂੰ ਸੰਭਾਲਿਆ ਅਤੇ ਸੁਤੰਤਰਤਾ ਸੰਗਰਾਮ ਤੇ ਦੇਸ਼ ਦੇ ਨਿਰਮਾਣ ਵਿਚ ਵਡਮੁੱਲਾ ਹਿੱਸਾ ਪਾਇਆ।

ਮਹਾਰਾਜ ਪ੍ਰਤਾਪ ਸਿੰਘ ਜੀ ਨੇ 1906 ਵਿਚ 16 ਸਾਲ ਦੀ ਉਮਰੇ ਨਾਮਧਾਰੀ ਪੰਥ ਦੀ ਗੁਰਗੱਦੀ ਨੂੰ ਸ਼ਸ਼ੋਭਤ ਕੀਤਾ ਅਤੇ 1959 ਤੱਕ 50 ਤੋਂ ਕੁਝ ਵਧ ਸਾਲ ਸੰਗਤਾਂ ਦੀ ਰਹਿਨੁਮਾਈ ਕੀਤੀ। ਇਹ ਸਮਾਂ ਭਾਰਤ ਦੇ ਇਤਿਹਾਸ ਵਿਚ ਹੀ ਨਹੀਂ ਸਗੋਂ ਵਿਸ਼ਵ ਭਰ ਵਿਚ ਬੜੀਆਂ ਮਹੱਤਵਪੂਰਨ ਇਤਿਹਾਸਕ ਤਬਦੀਲੀਆਂ ਦਾ ਸਮਾਂ ਸੀ। ਇਸ ਦੌਰਾਨ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਨ ਵਿਚ ਐਸੇ ਕਈ ਮੌਕੇ ਆਏ ਜਦੋਂ ਉਹਨਾਂ ਨੇ ਬੜੇ ਦੂਰ-ਰਸ ਨਤੀਜਿਆਂ ਵਾਲੇ ਅਤੇ ਵੱਡੀ ਇਤਿਹਾਸਕ ਮਹੱਤਤਾ ਵਾਲੇ ਨਿਰਣੇ ਲੈਣ ਲਈ ਆਪਣੀ ਪ੍ਰਤਿਭਾਵਾਨ ਅਤੇ ਚਿੰਤਨਸ਼ੀਲ ਸ਼ਖਸੀਅਤ ਦੇ ਚਮਤਕਾਰ ਦਿਖਾਏ। ਇਸ ਪ੍ਰਸੰਗ ਵਿਚ ਸਾਨੂੰ 1914 ਦੀਆਂ ਤਿੰਨ ਪ੍ਰਮੁਖ ਘਟਨਾਵਾਂ ਦਾ ਚੇਤਾ ਆ ਰਿਹਾ ਹੈ। ਪਹਿਲੀ ਘਟਨਾ ਹੈ ਦਿੱਲੀ ਵਿਚ ਗੁਰਦਵਾਰਾ ਰਕਾਬ ਗੰਜ ਦੀ ਕੰਧ ਢਹਿਣ ਦੀ। ਸਵਾਲ ਸਿਰਫ ਕੰਧ ਢਹਿਣ ਦਾ ਹੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਆਪਣੇ ਸਾਹਿਬਜ਼ਾਦਿਆਂ ਨਾਲ
ਖੱਬੇ : ਬੇਅੰਤ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ)
ਸੱਜੇ : ਬੱਲੋ ਜੀ (ਮਹਾਰਾਜ ਬੀਰ ਸਿੰਘ ਜੀ)



1939 ਈ: ਲੁਧਿਆਣੇ, ਸਟੇਟ ਪੀਪਲਜ਼ ਕਾਨਫ਼ਰੰਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਪੰਡਿਤ ਜਵਾਹਰਲਾਲ ਨਹਿਰੂ ਨਾਲ ਜਲੂਸ ਵਿਚ



ਨਾਮਧਾਰੀ ਮਰਿਆਦਾ ਅਨੁਸਾਰ, ਸ੍ਰੀ ਭੈਣੀ ਸਾਹਿਬ ਵਿਖੇ, ਸਮੂਹਿਕ ਅਨੰਦ ਕਾਰਜ



ਆਜ਼ਾਦ ਹਿੰਦ ਫੌਜ ਦੇ ਅਫ਼ਸਰ ਜਨਰਲ ਸ਼ਾਹਨਿਵਾਜ਼, ਕੈਪਟਨ ਸਹਿਗਲ ਤੇ ਕੈਪਟਨ ਢਿੱਲੋਂ ਦਾ ਫ਼ੌਜੀ ਅਦਾਲਤ ਵਿਚੋਂ ਬਰੀ ਹੋ ਕੇ ਆਉਣ 'ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਵਾਗਤ

ਹਾਥੀ ਦੀ ਸਵਾਰੀ ਦਾ ਅਨੰਦ : ਹੌਦੇ ਵਿਚ ਬੈਠੇ ਸ੍ਰੀ ਸਤਿਗੁਰੂ ਜੀ



ਸ਼ਾਹ ਸਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸਫ਼ੈਦ ਘੋੜੇ ਤੇ ਸਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਨਾਮਧਾਰੀ ਗਊਸ਼ਾਲਾ ਵਿਚ ਉੱਤਮ ਨਸਲ ਦੀਆਂ ਗਊਆਂ ਦੀ
ਜਾਣਕਾਰੀ ਦਿੰਦੇ ਹੋਏ ਸ੍ਰੀ ਸਤਿਗੁਰੂ ਜੀ



ਭਾਰਤ-ਰੂਸ ਦੋਸਤੀ ਦੇ ਸੰਦਰਭ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੇ ਸਰਵ ਮੁਖੀ ਸ੍ਰੀ ਖਰੁਸ਼ਚੇਵ ਅਤੇ ਸੋਵੀਅਤ ਯੂਨੀਅਨ ਦੇ ਪ੍ਰਧਾਨ ਮੰਤਰੀ ਸ੍ਰੀ ਬੁਲਗਾਨਿਨ ਨੂੰ ਨੀਲੀ ਰਾਵੀ (ਪੰਜਾਬੀ) ਦਾ ਵਧੀਆ ਸਾਹਣ ਮਿੱਤਰਤਾ ਰੂਪ ਵਿਚ ਦਿੰਦਿਆਂ



ਸ੍ਰੀ ਮਾਤਾ ਭੂਪਿੰਦਰ ਕੌਰ ਜੀ
ਮਹਿਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਪਿਤਾ-ਪੁੱਤਰ—ਖੱਬੇ : ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ
ਸੱਜੇ : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਸ੍ਰੀ ਸਤਿਗੁਰੂ ਜੀ ਪ੍ਰਧਾਨ ਮੰਤਰੀ ਪੰ: ਨਹਿਰੂ ਨਾਲ
ਖੱਬਿਓਂ : ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,
(ਮੁੱਖੜਾ) ਸ. ਤੇਜਾ ਸਿੰਘ ਐਮ.ਐਲ.ਸੀ., ਪੰਡਿਤ ਨਹਿਰੂ ਜੀ, ਬੀਬੀ ਇੰਦਰਾ ਗਾਂਧੀ



ਪੰਡਿਤ ਜਵਾਹਰਲਾਲ ਨਹਿਰੂ ਪੂਜਿਅ ਮਾਤਾਵਾਂ
ਜੀਵਨ ਕੌਰ ਜੀ ਅਤੇ ਫ਼ਤਹ ਕੌਰ ਜੀ ਨਾਲ ਸ੍ਰੀ ਭੈਣੀ ਸਾਹਿਬ ਵਿਖੇ



ਡੇਹਰਾਦੂਨ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (ਖੱਬੇ) ਸਵਾਮੀ ਸੰਤੋਸ਼ਾਨੰਦ ਜੀ, ਸੰਤ ਇੰਦਰ ਸਿੰਘ 'ਚਕ੍ਰਵਰਤੀ' ਅਤੇ ਸੰਤ ਨਿਧਾਨ ਸਿੰਘ 'ਆਲਮ'



1943 ਈ: ਹਿੰਦੂ ਸਿੱਖ ਮਿਲਾਪ ਕਾਨਫਰੰਸ, ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਖੇ ਬਾਵਾ ਗੁਰਮੁਖ ਸਿੰਘ ਅੰਮ੍ਰਿਤਸਰੀ ਦੀ ਤਕਰੀਰ
ਖੱਬੇ : ਸ੍ਰੀ ਜੁਗਲ ਕਿਸ਼ੋਰ ਬਿਰਲਾ,
ਸੱਜੇ : ਸ੍ਰੀ ਸਤਿਗੁਰੂ ਜੀ ਅਤੇ ਹੋਰ ਪਤਵੰਤੇ



1957 ਈ: ਵਿਸ਼ਵ ਸ਼ਾਕਾਹਾਰੀ ਸੰਮੇਲਨ, ਦਿੱਲੀ ਵਿਖੇ ਦੇਸ਼-ਵਿਦੇਸ਼ਾਂ ਦੇ ਮਹਿਮਾਨਾਂ ਨਾਲ ਸ੍ਰੀ ਸਤਿਗੁਰੂ ਜੀ



1947 ਈ: ਸ੍ਰੀ ਜੀਵਨ ਨਗਰ ਸਥਾਪਨਾ ਦਿਵਸ, ਸ੍ਰੀ ਸਤਿਗੁਰੂ ਜੀ ਨਾਲ ਰਾਧਾਸਵਾਮੀ ਮਹਾਰਾਜ ਚਰਨ ਸਿੰਘ ਜੀ ਅਤੇ ਮਹਾਰਾਜ ਬਾਬਾ ਸਾਵਣ ਸਿੰਘ ਜੀ



ਮਹਾਰਾਜਾ ਦਲੀਪ ਸਿੰਘ ਦੀ ਪੁੱਤਰੀ 'ਬੰਬਾ' ਦਾ ਸਵਾਗਤੀ ਦ੍ਰਿਸ਼
ਖੱਬਿਓਂ ਬੈਠੇ ਗਿ: ਤੇਜਾ ਸਿੰਘ ਨਿਰਮਲੇ, ਸ੍ਰੀ ਸਤਿਗੁਰੂ ਜੀ, ਭਾਈ ਪਰਮਾਨੰਦ ਐਮ. ਐਲ.ਏ., ਦੀਵਾਨ ਐਮ.ਪੀ. ਸਿੰਘਾ ਰਜਿਸਟਰਾਰ ਅਤੇ ਬੀਬੀ ਬੰਬਾ ।
ਖੜੇ : ਸੰਤ ਇੰਦਰ ਸਿੰਘ 'ਚਕ੍ਰਵਰਤੀ', ਸ੍ਰੀ ਰਣਬੀਰ ਜੀ, ਸ. ਦਇਆ ਸਿੰਘ, ਸ. ਕਰਤਾਰ ਸਿੰਘ ਪੱਥਰਾਂਵਾਲੇ, ਸ. ਆਤਮਾ ਸਿੰਘ ਅਤੇ ਸ. ਭਗਤ ਸਿੰਘ ਘੋੜਿਆਂ ਵਾਲਾ



ਹਿਸਾਰ ਵਿਖੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੰਗਰ ਵਰਤਾਉਂਦੇ ਹੋਏ



ਸ੍ਰੀ ਸਤਿਗੁਰੂ ਜੀ ਅਤੇ ਭਾਰਤ ਦੇ ਰਾਸ਼ਟਰਪਤੀ
ਡਾ: ਰਾਜਿੰਦਰ ਪ੍ਰਸਾਦ ਜੀ ਰਾਸ਼ਟਰਪਤੀ ਭਵਨ, ਨਵੀਂ ਦਿੱਲੀ ਵਿਖੇ



ਸ੍ਰੀ ਸਤਿਗੁਰੂ ਜੀ, ਸ. ਬਲਦੇਵ ਸਿੰਘ ਡੀਫੈਂਸ
ਮਨਿਸਟਰ ਨਾਲ । ਵਿਚਕਾਰ : ਵਰਤਮਾਨ
ਸਤਿਗੁਰੂ ਜਗਜੀਤ ਸਿੰਘ ਜੀ



ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ, ਪ੍ਰਧਾਨ ਮੰਤਰੀ
ਸ੍ਰੀ ਲਾਲ ਬਹਾਦੁਰ ਸ਼ਾਸਤਰੀ ਨਾਲ



ਪ੍ਰਧਾਨ ਮੰਤਰੀ ਪੰ: ਜਵਾਹਰ ਲਾਲ ਨਹਿਰੂ ਅਤੇ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



1966 ਈ: ਦਿੱਲੀ ਹੋਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨਾਲ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਵਾਗਤ ਕਰਦੇ ਹੋਏ
ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ

ਅੰਤਮ ਦਰਸ਼ਨ : 22 ਅਗਸਤ 1959 ਈ. ਸ੍ਰੀ ਭੈਣੀ ਸਾਹਿਬ ਵਿਖੇ
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਤਮ ਯਾਤਰਾ



ਦਸਤਾਰ ਬੰਦੀ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤਾਂ ਨੂੰ
ਦਰਸ਼ਨ ਦਿੰਦੇ ਹੋਏ



ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
(1890—1959 ਈ:)

ਨਹੀਂ ਸੀ ਸਗੋਂ ਸਿੱਖਾਂ ਦੀ ਅਣਖ-ਆਬਰੂ ਦਾ, ਉਹਨਾਂ ਦੀ, ਇਕ ਧਾਰਮਕ ਭਾਈਚਾਰੇ ਵਜੋਂ, ਹੋਂਦ-ਹਸਤੀ ਦਾ ਅਤੇ ਬਦੇਸ਼ੀ ਹਾਕਮਾਂ ਦੀ ਜੜ੍ਹ ਮੱਚਣ ਦਾ ਸੀ। ਇਸ ਵਧੀਕੀ ਦਾ ਮੁਕਾਬਲਾ ਕਰਨ ਲਈ ਸਮੂਹ ਸਿਖ ਭਾਈਚਾਰੇ ਨੂੰ ਇਕਮੁਠ ਹੋਣ ਦੀ ਲੋੜ ਸੀ। ਇਸ ਲੋੜ ਦੀ ਪੂਰਤੀ ਵਾਸਤੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਪਹਿਲਕਦਮੀ ਕਰਕੇ ਲਾਹੌਰ ਵਿਚ ਸਿਖ ਸੰਗਤਾਂ ਦਾ ਇਕ ਇਕੱਠ ਕੀਤਾ ਜਿਸ ਦੇ ਬੜੇ ਲਾਭਦਾਇਕ ਨਤੀਜੇ ਨਿਕਲੇ। 1914 ਦੀ ਦੂਜੀ ਵੱਡੀ ਘਟਨਾ ਬਜਬਜ ਘਾਟ ਦੇ ਸਾਕੇ ਦੀ ਹੈ ਜਦੋਂ ਕਾਮਾਗਾਟਾ ਮਾਰੂ ਜਹਾਜ਼ ਦੇ ਸੈਂਕੜੇ ਸਿਖ ਮੁਸਾਫਰ ਗੋਲੀਆਂ ਨਾਲ ਭੁੰਨ ਦਿਤੇ ਗਏ ਜਿਸ ਕਾਰਨ ਸਿੱਖਾਂ ਵਿਚ ਭਾਰੀ ਰੋਹ ਦੀ ਲਹਿਰ ਪੈਦਾ ਹੋ ਗਈ। ਕੂਟਨੀਤਕ ਅੰਗ੍ਰੇਜ਼ ਨੇ ਰੋਹ ਦੀ ਇਸ ਜਵਾਲਾ ਨੂੰ ਸ਼ਾਂਤ ਕਰਨ ਲਈ ਵੱਡੇ ਵੱਡੇ ਸਿਖ ਸਰਦਾਰਾਂ, ਨਵਾਬਾਂ, ਮਹੰਤਾਂ, ਸਰਬਰਾਹਾਂ ਤੇ ਪੁਜਾਰੀਆਂ ਪਾਸੋਂ ਇਸ ਮਤਲਬ ਦੇ ਬਿਆਨ ਦਿਵਾਏ-ਲਿਖਵਾਏ ਕਿ ਜਹਾਜ਼ ਦੇ ਮੁਸਾਫਰ ਸਿਖ ਹੀ ਨਹੀਂ ਸਨ। ਇਸ ਮੌਕੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਹੁਸ਼ਿਆਰਪੁਰ ਵਿਚ ਚੋਣਵੇਂ ਸਿਖ ਆਗੂਆਂ ਦਾ ਇਕੱਠ ਕਰਕੇ ਇਹ ਮਤਾ ਪਾਸ ਕਰਵਾਇਆ ਕਿ ਬਜਬਜ ਘਾਟ ਦੇ ਸਾਕੇ ਵਿਚ ਮਰਨ ਵਾਲੇ ਵਿਅਕਤੀ ਸਿਖ ਹੀ ਸਨ। ਅਜਿਹੀ ਕਾਰਵਾਈ ਕੋਈ ਨਿਡਰ ਯੋਧਾ ਤੇ ਇਨਕਲਾਬੀ ਰੁਚੀਆਂ ਵਾਲਾ ਗੁਰਸਿਖ ਹੀ ਕਰ ਸਕਦਾ ਸੀ। ਤੀਜੀ ਘਟਨਾ ਸੀ ਪਹਿਲੇ ਸੰਸਾਰ ਯੁਧ ਦਾ ਆਰੰਭ ਅਤੇ ਇਸ ਦੀ ਭੱਠੀ ਵਿਚ ਝੋਕਣ ਲਈ ਅੰਗ੍ਰੇਜ਼ ਦੀ ਫੌਜ ਵਿਚ ਪੰਜਾਬੀ ਜਵਾਨਾਂ ਦੀ ਭਰਤੀ ਵਾਸਤੇ ਰਾਜਨੀਤਕ, ਧਾਰਮਕ ਤੇ ਸਮਾਜਕ ਆਗੂਆਂ ਦੀਆਂ ਕੋਸ਼ਿਸ਼ਾਂ। ਉਸ ਸਮੇਂ ਮਹਾਰਾਜ ਪ੍ਰਤਾਪ ਸਿੰਘ ਸ਼ਾਇਦ ਇਕੋ ਇਕ ਨੇਤਾ ਹੀ ਸਨ ਜਿਨ੍ਹਾਂ ਨੇ ਨਾਮਧਾਰੀ ਲਹਿਰ ਦੀਆਂ ਮਹਾਨ ਪ੍ਰੰਪਰਾਵਾਂ ਨੂੰ ਧਿਆਨ ਵਿਚ ਰਖਦਿਆਂ ਭਰਤੀ ਦੇ ਮਾਮਲੇ ਵਿਚ ਸਰਕਾਰ ਨੂੰ ਕਿਸੇ ਕਿਸਮ ਦੀ ਸਹਾਇਤਾ ਦੇਣ ਤੋਂ ਇਨਕਾਰ ਕਰ ਦਿਤਾ ਸੀ। ਇਹਨਾਂ ਤਿੰਨਾਂ ਘਟਨਾਵਾਂ ਦੀ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਧਾਰਮਕ ਰਵਾਦਾਰੀ, ਦੇਸ਼-ਪ੍ਰੇਮ ਅਤੇ ਸਾਮਰਾਜ ਤੇ ਜੰਗ ਪ੍ਰਤੀ ਨਫ਼ਰਤ ਦੀਆਂ ਪ੍ਰਬਲ ਭਾਵਨਾਵਾਂ ਪ੍ਰਮਾਣਿਤ ਹੁੰਦੀਆਂ ਹਨ ਜੋ ਨਾਮਧਾਰੀ ਲਹਿਰ ਦੀ ਬੁਨਿਆਦ ਸਨ ਅਤੇ ਹਨ।

ਸਾਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪਰਤੱਖ ਦਰਸ਼ਨ ਕਰਨ ਦਾ ਸੁਭਾਗ ਤਾਂ ਪ੍ਰਾਪਤ ਨਹੀਂ ਹੋਇਆ ਪਰ ਅਸੀਂ ਇਸ ਗੱਲੋਂ ਆਪਣੇ ਆਪ ਨੂੰ ਖੁਸ਼ਨਸੀਬ ਸਮਝਦੇ ਹਾਂ ਕਿ ਅਸੀਂ ਉਹਨਾਂ ਦੇ ਪਰੋਖ ਦਰਸ਼ਨ ਤਾਂ ਕਰ ਸਕੇ। ਪਰੋਖ ਦਰਸ਼ਨ ਤੋਂ ਸਾਡਾ ਭਾਵ ਹੈ ਕਿਸੇ ਮਹਾਂਪੁਰਖ ਦੇ ਆਪਣੇ ਲਿਖਤੀ ਬਚਨਾਂ ਦੁਆਰਾ ਜਾਂ ਉਸ ਬਾਰੇ ਅਨੁਭਵੀ ਵਿਦਵਾਨਾਂ ਦੀਆਂ ਲਿਖਤਾਂ ਦੁਆਰਾ ਜਾਂ ਅਜਿਹੀਆਂ ਸ਼ਖਸੀਅਤਾਂ ਦੇ ਮੇਲ ਦੁਆਰਾ, ਜਿਨ੍ਹਾਂ ਨੇ ਸਬੰਧਤ ਮਹਾਂਪੁਰਖ ਦੇ ਦਰਸ਼ਨ ਕੀਤੇ ਹੋਣ, ਮਨ ਵਿਚ ਵੱਸਣ ਵਾਲੀ ਤਸਵੀਰ। ਅਤੀਤ ਦੇ ਮਹਾਂਪੁਰਖਾਂ ਦੇ ਦਰਸ਼ਨ ਕਰਨ ਦਾ ਇਹੋ ਢੰਗ ਹੈ ਤੇ ਇਹ ਪਰੋਖ ਦਰਸ਼ਨ ਕੋਈ ਘੱਟ ਉਪਲਬਧੀ ਨਹੀਂ। ਮਹਾਰਾਜ ਪ੍ਰਤਾਪ ਸਿੰਘ ਜੀ ਨਾਲ ਨਿਘ ਭਰਿਆ ਸਬੰਧ ਰੱਖਣ ਵਾਲੇ ਜਿਹੜੇ ਕੁਝ ਵਿਅਕਤੀਆਂ ਦੇ ਦਰਸ਼ਨ ਕਰਨ ਦਾ ਸਾਨੂੰ ਮੌਕਾ ਮਿਲਿਆ ਹੈ ਉਹਨਾਂ ਵਿਚੋਂ ਕੁਝ ਚਿਹਰੇ ਇਸ ਮੇਰੀਆਂ ਅੱਖਾਂ ਅੱਗੇ ਸਾਕਾਰ ਹੋ ਰਹੇ ਹਨ। ਇਹਨਾਂ ਵਿਚ ਰਾਜਸੀ ਆਗੂ ਹਨ ਅਤੇ ਧਾਰਮਕ ਨੇਤਾ ਤੇ ਸਮਾਜ ਸੇਵੀ ਵੀ। ਇਹਨਾਂ ਵਿਚ ਆਸਤਕਾਂ ਦੇ ਚਿਹਰੇ ਵੀ ਹਨ ਅਤੇ ਨਾਸਤਕਾਂ ਦੇ ਵੀ, ਨਾਮਧਾਰੀ ਵੀ ਹਨ ਤੇ ਗੈਰ-ਨਾਮਧਾਰੀ ਵੀ। ਪਰ ਕਮਾਲ ਇਹ ਹੈ ਕਿ ਇਹ ਭਿੰਨ ਭਿੰਨ ਦ੍ਰਿਸ਼ਟੀਆਂ ਅਤੇ ਦ੍ਰਿਸ਼ਟੀਕੋਣਾਂ ਵਾਲੇ ਵਿਅਕਤੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪ੍ਰਸ਼ੰਸਕ ਵੀ ਹਨ ਅਤੇ ਉਹਨਾਂ ਦੇ ਪਿਆਰ ਦੇ ਪਾਤਰ ਵੀ।

ਮੇਰੇ ਸਾਮ੍ਹਣੇ ਸਭ ਤੋਂ ਪਹਿਲਾਂ ਸੁਤੰਤਰਤਾ ਸੰਗਰਾਮ ਦੇ ਰੌਸ਼ਨ-ਦਿਮਾਗ਼ ਸਿਪਾਹੀ ਅਤੇ ਆਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ, ਜਵਾਹਰਲਾਲ ਨਹਿਰੂ ਦਾ ਚਿਹਰਾ ਉਭਰਦਾ ਹੈ ਅਤੇ ਇਸ ਦੇ ਨਾਲ ਹੀ ਯਾਦ ਆਉਂਦਾ ਹੈ 1929 ਦਾ ਲਾਹੌਰ ਰਾਵੀ ਦੇ ਕੰਢੇ ਹੋਇਆ ਕਾਂਗਰਸ ਦਾ ਉਹ ਸਮਾਗਮ ਜਿਸ ਵਿਚ ਪੂਰਨ ਸੁਤੰਤਰਤਾ ਦਾ ਮਤਾ ਪਾਸ ਕੀਤਾ ਗਿਆ ਸੀ। ਕਹਿੰਦੇ ਹਨ ਕਿ ਮਹਾਰਾਜ ਪ੍ਰਤਾਪ ਸਿੰਘ ਵੱਡੀ ਗਿਣਤੀ ਵਿਚ ਆਪਣੇ ਅਨੁਯਾਈਆਂ ਸਮੇਤ ਇਸ ਸਮਾਗਮ ਵਿਚ ਨਾ ਕੇਵਲ ਸ਼ਾਮਲ ਹੀ ਹੋਏ ਸਗੋਂ ਆਪਣੀ ਜ਼ਾਤੀ ਨਿਗਰਾਨੀ ਹੇਠ ਲੰਗਰ ਦਾ ਅਜਿਹਾ ਪ੍ਰਬੰਧ ਕੀਤਾ ਜਿਸ ਦਾ ਅਮਿਟ ਪ੍ਰਭਾਵ ਲੋਕਾਂ ਦੀ ਯਾਦ-ਸ਼ਕਤੀ ਵਿਚ ਅੰਕਿਤ ਹੋ ਗਿਆ। ਫਿਰ ਇਸ ਦੇ ਨਾਲ ਹੀ ਇਹ ਵੀ ਯਾਦ ਆਉਂਦਾ ਹੈ ਕਿ ਜਵਾਹਰ ਲਾਲ ਨਹਿਰੂ ਇਕ ਵਾਰ ਨਹੀਂ ਕਈ ਵਾਰ ਮਹਾਰਾਜ ਪ੍ਰਤਾਪ ਸਿੰਘ ਨੂੰ ਮਿਲੇ ਅਤੇ ਉਹਨਾਂ ਦੇ ਦਰਸ਼ਨ ਕਰਨ ਹਿਤ ਭੈਣੀ ਸਾਹਿਬ ਵੀ ਪਹੁੰਚੇ। ਨਹਿਰੂ ਅਤੇ ਮਹਾਰਾਜ ਪ੍ਰਤਾਪ ਸਿੰਘ ਵਰਗੀਆਂ ਸ਼ਖ਼ਸੀਅਤਾਂ ਜਦੋਂ ਮਿਲਦੀਆਂ ਹਨ ਤਾਂ ਉਸ ਦਾ ਕੋਈ ਡੂੰਘਾ ਅਰਥ ਹੁੰਦਾ ਹੈ।

ਇਸ ਤੋਂ ਬਾਦ ਮੇਰੀਆਂ ਅੱਖਾਂ ਅੱਗੇ ਆਉਂਦਾ ਹੈ ਮਾਸਟਰ ਤਾਰਾ ਸਿੰਘ ਜੀ ਦਾ ਚਿਹਰਾ ਕਈ ਦਹਾਕਿਆਂ ਤੱਕ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਰਹੇ। ਇਸ ਗੱਲ ਦੇ ਬਾਵਜੂਦ ਕਿ ਮਾਸਟਰ ਜੀ ਦੇਹਧਾਰੀ ਗੁਰੂ ਜੀ ਪ੍ਰਥਾ ਦੇ ਵਿਸ਼ਵਾਸੀ ਨਹੀਂ ਸਨ, ਉਹ ਨਾਮਧਾਰੀ ਲਹਿਰ ਅਤੇ ਇਸ ਦੇ ਬਾਨੀ ਬਾਬਾ ਰਾਮ ਸਿੰਘ ਜੀ ਦੇ ਅਤੇ ਆਪਣੇ ਸਮਕਾਲੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵੱਡੇ ਪ੍ਰਸ਼ੰਸਕ ਸਨ। ਇਸ ਪ੍ਰਸੰਗ ਵਿਚ ਮੈਨੂੰ ਮਾਸਟਰ ਜੀ ਦੇ ਨਿਮਨ ਸ਼ਬਦ ਚੇਤੇ ਆਉਂਦੇ ਹਨ ਜਿਹੜੇ ਉਹਨਾਂ ਨੇ ਸੰਮਤ 1992 ਦੇ 'ਸਤਿਜੁਗ' ਦੇ ਬਸੰਤ ਅੰਕ ਵਿਚ ਪ੍ਰਕਾਸ਼ਤ ਆਪਣੇ ਇਕ ਲੇਖ ਵਿਚ ਕਹੇ ਹਨ। ਬਾਬਾ ਰਾਮ ਸਿੰਘ ਬਾਰੇ ਉਹ ਲਿਖਦੇ ਹਨ, ''ਆਪ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਭੁੱਲੀ ਹੋਈ ਸਿੱਖੀ ਦਾ ਚੇਤਾ ਕਰਾਇਆ ਤੇ ਨਾਮ, ਬਾਣੀ ਦਾ ਲੜ ਜੋ ਉਹਨਾਂ ਹੱਥੋਂ ਛੁਟ ਚੁੱਕਾ ਸੀ, ਬੜੇ ਪਿਆਰ ਨਾਲ ਉਹਨਾਂ ਦੇ ਹੱਥਾਂ ਵਿਚ ਦਿਤਾ। ਜਿਸ ਵੇਲੇ ਸਿੱਖਾਂ ਨੂੰ ਸਿੱਖੀ ਦਾ ਰੰਗ ਚੜ੍ਹਿਆ, ਉਹਨਾਂ ਦੀ ਅਣਖ ਤੇ ਬੀਰਤਾ ਨੇ ਹੁਲਾਰਾ ਖਾਧਾ ਅਤੇ ਉਹ ਸਾਰੇ ਦੇ ਸਾਰੇ ਦੇਸ਼ ਨੂੰ ਆਜ਼ਾਦ ਕਰਨ ਦਾ ਸੁਫਨਾ ਵੇਖਣ ਲੱਗ ਪਏ।'' ਮਾਸਟਰ ਜੀ ਦੇ ਇਹਨਾਂ ਸ਼ਬਦਾਂ ਤੋਂ ਪ੍ਰਤੱਖ ਹੈ ਕਿ ਬਾਬਾ ਰਾਮ ਸਿੰਘ ਜੀ ਦੀ ਵਿਚਾਰਧਾਰਾ ਇਕ ਪਾਸੇ ਤੇ ਸਿੱਖੀ ਦੇ ਅਸਲ ਰੂਪ ਨੂੰ ਉਜਾਗਰ ਕਰਦੀ ਹੈ ਅਤੇ ਦੂਜੇ ਪਾਸੇ ਤੋਂ ਦੇਸ਼-ਪਿਆਰ ਤੇ ਮਾਨਵ-ਪਿਆਰ ਦੇ ਰਾਹ ਤੋਰਦੀ ਹੈ। ਸ਼੍ਰੋਮਣੀ ਅਕਾਲੀ ਦਲ ਵਲੋਂ ਗੁਰਦਵਾਰਿਆਂ ਦੀ ਆਜ਼ਾਦੀ ਅਤੇ ਮਾਣ-ਮਰਿਆਦਾ ਲਈ ਚਲਾਏ ਸੰਘਰਸ਼ ਵਿਚ ਨਾਮਧਾਰੀਆਂ ਵਲੋਂ ਆਰੰਭ ਤੋਂ ਸਹਿਯੋਗ ਮਿਲਦਾ ਰਿਹਾ ਹੈ। ਇਸ ਵੱਲ ਅਸੀਂ ਪਹਿਲਾਂ ਸੰਕੇਤ ਕਰ ਵੀ ਚੁਕੇ ਹਾਂ। ਗੁਰਦਵਾਰਾ ਰਕਾਬ ਗੰਜ ਦੀ ਕੰਧ ਦੇ ਮੋਰਚੇ ਦੇ ਸਿਲਸਲੇ ਵਿਚ ਮਾਸਟਰ ਜੀ ਆਪ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਮਿਲੇ ਸਨ। ਇਸ ਬਾਰੇ ਉਹਨਾਂ ਨੇ ਲਿਖਿਆ ਹੈ ਕਿ, ''ਉਹਨਾਂ ਨੇ ਉਸ ਸਮੇਂ ਲਾਹੌਰ ਵਿਚ ਸਾਰੀਆਂ ਸੰਗਤਾਂ ਦਾ ਅਜਿਹਾ ਇਕੱਠ ਕੀਤਾ ਜਿਸ ਦੀ ਬੜੀ ਲੋੜ ਸੀ ਅਤੇ ਜਿਹੜਾ ਲਾਮਿਸਾਲ ਸੀ।''

ਇਸ ਤੋਂ ਬਾਅਦ ਮਹਾਰਾਜ ਪ੍ਰਤਾਪ ਸਿੰਘ ਦੇ ਦਰਸ਼ਨ ਕਰਨ ਵਾਲੀਆਂ ਜਿਹੜੀਆਂ ਸ਼ਖ਼ਸੀਅਤਾਂ ਦੇ ਚਿਹਰੇ ਮੇਰੇ ਸਾਹਮਣੇ ਆਉਂਦੇ ਹਨ ਉਹਨਾਂ ਵਿਚ ਹਨ ਸ: ਗੁਰਬਖ਼ਸ਼ ਸਿੰਘ ਪ੍ਰੀਤ ਲੜੀ, ਸਾਥੀ ਸੋਹਨ ਸਿੰਘ ਜੋਸ਼, ਸ: ਹਰਕਿਸ਼ਨ ਸਿੰਘ ਸੁਰਜੀਤ ਅਤੇ ਸ: ਜਗਜੀਤ ਸਿੰਘ ਆਨੰਦ। ਸ: ਗੁਰਬਖ਼ਸ਼ ਸਿੰਘ ਦਾ ਨਾਂ ਪੰਜਾਬ ਵਿਚ ਸਭਿਆਚਾਰਕ ਜਾਗ੍ਰਤੀ ਲਿਆਉਣ ਵਾਲਿਆਂ ਵਿਚ ਬੜਾ ਉਘੜਵਾਂ ਹੈ। ਉਹ ਜੇ ਪੂਰੇ ਨਾਸਤਕ ਨਹੀਂ ਤਾਂ ਟਕਸਾਲੀ ਅਰਥਾਂ ਵਿਚ ਆਸਤਕ ਵੀ ਨਹੀਂ ਸਨ। ਪਰ ਮਹਾਰਾਜ ਪ੍ਰਤਾਪ ਸਿੰਘ

ਉਹਨਾਂ ਦਾ ਆਦਰ-ਮਾਣ ਹੀ ਨਹੀਂ ਸਨ ਕਰਦੇ ਸਗੋਂ ਕਈ ਵਾਰ ਉਹਨਾਂ ਨੇ ਪ੍ਰੀਤਨਗਰ ਦਰਸ਼ਨ ਦੇ ਕੇ ਉਹਨਾਂ ਨੂੰ ਨਿਵਾਜਿਆ ਵੀ ਸੀ। ਸ: ਗੁਰਬਖ਼ਸ਼ ਸਿੰਘ ਬਾਬਾ ਰਾਮ ਸਿੰਘ, ਅਤੇ ਨਾਮਧਾਰੀ ਲਹਿਰ ਦੇ ਇਸ ਵਾਸਤੇ ਵੱਡੇ ਪ੍ਰਸੰਸਕ ਸਨ ਕਿ ਇਸ ਲਹਿਰ ਵਿਚ ਨਾਮ ਜਪਣ ਤੇ ਭਜਨ ਕਰਨ ਦਾ "ਮਨੋਰਥ ਜ਼ਿੰਦਗੀ ਦੇ ਕੰਮਾਂ ਵਿਚੋਂ ਪ੍ਰਗਟ ਹੁੰਦੀ ਨੇਕੀ" ਸੀ ਅਤੇ ਹੈ ਵੀ। ਇਸ ਲਹਿਰ ਦੀ ਪ੍ਰੇਰਨਾ ਦਾ ਮੂਲ ਸਰੋਤ ਸਿੱਖ ਗੁਰੂ ਸਾਹਿਬਾਨ ਅਤੇ ਉਹਨਾਂ ਦੀ ਬਾਣੀ ਹੈ ਜਿਸ ਦੀ ਮੰਜ਼ਲ ਹੈ ਸਰਬਤ ਦਾ ਭਲਾ ਅਤੇ ਸਰਬ-ਸਾਂਝ।

ਸਾਥੀ ਸੋਹਨ ਸਿੰਘ ਜੋਸ਼ ਅਤੇ ਦੂਜੇ ਕਮਿਊਨਿਸਟ ਚਿਹਰਿਆਂ ਦੇ ਨਾਲ ਹੀ ਮੈਨੂੰ ਯਾਦ ਆ ਰਹੀ ਹੈ ਜਲੰਧਰ ਵਿਖੇ ਹੋਈ ਸੰਸਾਰ ਅਮਨ ਕਾਨਫ਼ਰੰਸ ਜਿਸ ਦੇ ਇਕ ਸਮਾਗਮ ਦੀ ਪ੍ਰਧਾਨਗੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਕੀਤੀ। ਇਹਨਾਂ ਕਮਿਊਨਿਸਟ ਆਗੂਆਂ ਨਾਲ, ਉਹਨਾਂ ਦੀ ਨਾਸਤਕ ਦ੍ਰਿਸ਼ਟੀ ਅਤੇ ਧਰਮ ਵਲੋਂ ਉਪਰਾਮਤਾ ਦੇ ਬਾਵਜੂਦ, ਜੋ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਨਿੱਘੇ ਪ੍ਰਸਪਰ ਸਬੰਧ ਰਹੇ ਤਾਂ ਇਸ ਦਾ ਮਤਲਬ ਸਪਸ਼ਟ ਹੈ ਕਿ ਮਹਾਰਾਜ ਜੀ ਇਹਨਾਂ ਆਗੂਆਂ ਦੀ ਲੋਕ-ਹਿਤ ਨਾਲ ਵਚਨਬਧਤਾ ਤੋਂ ਪ੍ਰਭਾਵਤ ਹੋਏ। ਅੱਜ ਮਹਾਰਾਜ ਜਗਜੀਤ ਸਿੰਘ ਵੀ ਉਸੇ ਪਰੰਪਰਾ ਨੂੰ ਅੱਗੇ ਤੋਰ ਰਹੇ ਹਨ। ਆਪ ਜੀ ਦਾ ਹੇਲਸਿੰਕੀ ਦੀ ਸੰਸਾਰ ਅਮਨ ਕਾਨਫ਼ਰੰਸ ਵਿਚ ਸ਼ਾਮਲ ਹੋਣਾ ਇਸ ਗੱਲ ਦਾ ਪ੍ਰਮਾਣ ਹੈ।

ਇਸ ਤੋਂ ਬਾਅਦ ਮੇਰੀਆਂ ਨਜ਼ਰਾਂ ਦੇ ਸਾਹਵੇਂ ਉਹਨਾਂ ਨਾਮਧਾਰੀ ਸ਼ਖ਼ਸੀਅਤਾਂ ਦੇ ਚਿਹਰੇ ਉਜਾਗਰ ਹੁੰਦੇ ਹਨ ਜਿਨ੍ਹਾਂ ਨਾਲ ਮੇਰਾ ਸੰਪਰਕ ਹੋਇਆ ਤੇ ਜਿਨ੍ਹਾਂ ਦੇ ਵਿਚਾਰ-ਵਿਹਾਰ ਨੇ ਮੈਨੂੰ ਪ੍ਰਭਾਵਤ ਕੀਤਾ। ਇਹਨਾਂ ਵਿਚ ਸ਼ਾਮਲ ਹੈ ਸੰਤ ਇੰਦਰ ਸਿੰਘ ਚਕਰਵਰਤੀ ਦਾ ਚਿਹਰਾ, ਕਵੀ ਪ੍ਰੀਤਮ ਸਿੰਘ ਜੀ, ਅਮਰ ਭਾਰਤੀ ਜੀ ਦਾ ਚਿਹਰਾ ਅਤੇ ਰਾਜ ਸਭਾ ਦੇ ਮੈਂਬਰ ਸ: ਹਰਬਖ਼ਸ਼ ਸਿੰਘ ਹੰਸਪਾਲ ਜੀ ਦਾ ਚਿਹਰਾ। ਇਹ ਸੱਜਣ ਨਾਮਧਾਰੀ ਪੰਥ ਦੇ ਹੀ ਨਹੀਂ ਸਮੁਚੇ ਪੰਜਾਬੀ ਭਾਈਚਾਰੇ ਦੇ ਉਘੇ ਲੇਖਕ ਅਤੇ ਸਾਹਿਤ ਤੇ ਸਭਿਆਚਾਰ ਦੇ ਉਸਰਈਏ ਹਨ ਜਿਨ੍ਹਾਂ ਦੇ ਯੋਗਦਾਨ ਵੱਲ ਅਜੇ ਲੋੜੀਂਦਾ ਧਿਆਨ ਨਹੀਂ ਗਿਆ। ਇਹਨਾਂ ਸੱਜਣਾਂ ਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿੱਜ-ਛੁਹ ਪ੍ਰਾਪਤ ਹੋਈ ਹੈ ਜਿਸ ਦੀਆਂ ਸਵਰ-ਲਹਿਰੀਆਂ ਇਹਨਾਂ ਦੇ ਮਧੁਰ ਬੋਲਾਂ ਵਿਚ ਥਿਰਕਦੀਆਂ ਹਨ।

ਮਹਾਰਾਜ ਪ੍ਰਤਾਪ ਸਿੰਘ ਜੀ ਸੰਗੀਤ ਦੇ ਰਸੀਏ ਹੀ ਨਹੀਂ, ਆਪ ਇਕ ਉੱਚ ਕੋਟੀ ਦੇ ਸੰਗੀਤਕਾਰ ਅਤੇ ਸੰਗੀਤ-ਸ਼ਾਸਤ੍ਰੀ ਵੀ ਸਨ। ਉਹਨਾਂ ਦੀ ਸ਼ਖ਼ਸੀਅਤ ਦੇ ਹੋਰ ਅਨੇਕਾਂ ਪੱਖ ਹਨ ਜਿਨ੍ਹਾਂ ਤੋਂ ਮਾਨਵ-ਸਮਾਜ ਦੀ ਸੇਵਾ ਹਿਤ ਪ੍ਰੇਰਨਾ ਲਈ ਜਾ ਸਕਦੀ ਹੈ। ਪਰ ਅੱਜ, ਜਦੋਂ ਸਾਡੇ ਚੁਗਿਰਦੇ ਵਿਚ ਘੋਰ ਅੰਧਕਾਰ ਛਾਇਆ ਹੋਇਆ ਹੈ, ਜਦੋਂ ਮਨੁਖ ਦਾ ਲਹੂ ਚਿੱਟਾ ਹੋ ਗਿਆ ਲਗਦਾ ਹੈ, ਜਦੋਂ ਪੰਜਾਬ ਹੀ ਨਹੀਂ ਸਾਰਾ ਭਾਰਤ ਆਤੰਕ ਦੀ ਦਹਿਸ਼ਤ ਦੇ ਪਰਛਾਵੇਂ ਹੇਠ ਸਹਿਮਿਆ ਬੈਠਾ ਹੈ, ਸਭ ਤੋਂ ਵੱਡੀ ਗੱਲ ਜਿਹੜੀ ਅਸੀਂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਨ ਤੋਂ ਸਿਖ ਸਕਦੇ ਹਾਂ ਤੇ ਸਾਨੂੰ ਸਿਖਣੀ ਚਾਹੀਦੀ ਹੈ ਉਹ ਹੈ ਵਿਚਾਰਾਂ ਵਿਚ ਭਿੰਨਤਾ ਅਤੇ ਮਤਭੇਦਾਂ ਦੇ ਬਾਵਜੂਦ ਰਵਾਦਾਰੀ, ਸਹਿਨਸ਼ੀਲਤਾ, ਇਕ ਦੂਜੇ ਨਾਲ ਪਿਆਰ ਅਤੇ ਮਿਲ ਬਹਿ ਕੇ ਇਕ ਦੂਜੇ ਨੂੰ ਸਮਝਣ-ਪਛਾਣਨ ਦੀ ਬਿਰਤੀ। ਮਹਾਰਾਜ ਪ੍ਰਤਾਪ ਸਿੰਘ ਜੀ ਆਪ ਨਿਮਨ ਭਾਵਨਾ ਦਾ ਸਾਕਾਰ ਰੂਪ ਸਨ :

ਨਾ ਕੋ ਬੈਰੀ ਨਾਹਿ ਬਿਗਾਨਾ,<br>
ਸਗਲ ਸੰਗਿ ਹਮ ਕਉ ਬਨਿ ਆਈ ॥

# ਬਖ਼ਸ਼ਸ਼ ਦਾ ਦਰ

ਤਾਰਾ ਸਿੰਘ ਅਨਜਾਣ

ਨੀਲੋਂ ਨਹਿਰ ਕੰਢੇ ਆਪਣੇ ਸਿਮਰਨ ਭਗਤੀ ਵਾਲੇ ਥਾਂ ਤੋਂ ਇਲਾਵਾ, ਸ੍ਰੀ ਭੈਣੀ ਸਾਹਿਬ, ਸਤਿਗੁਰੂ ਸੱਚੇ ਪਾਤਸ਼ਾਹ ਦਾ ਡੇਰਾ,ਰਾਮ ਸਰ ਕੰਢੇ ਸੀ। ਆਪ ਆਪਣੇ ਬਣਾਏ ਨੇਮ ਅਨੁਸਾਰ ਮਾਤਾ ਜੀਵਨ ਕੌਰ ਨੂੰ, ਸਤਿਗੁਰੂ ਰਾਮ ਸਿੰਘ ਜੀ ਦੀ ਲਾਈ ਲੋਹ ਅਤੇ ਉਹਨਾਂ ਦੇ ਮੰਦਰ ਨੂੰ, ਏਥੇ ਹੋਣ ਸਮੇਂ, ਹਰ ਰੋਜ਼ ਸਵੇਰੇ ਨਮਸਕਾਰ ਕਰਦੇ ਸਨ। ਇਸ ਨਾਲ ਸਿੱਖਾਂ ਸੇਵਕਾਂ ਦੇ ਮਨ ਵਿਚ ਵੀ ਇਹਨਾਂ ਪ੍ਰਤੀ ਆਦਰ ਦੀ ਭਾਵਨਾ ਵਧਦੀ ਸੀ। ਮਾਤਾ ਭੁਪਿੰਦਰ ਕੌਰ ਜੀ, ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਹੀ ਹਰ ਸੁਭਾਗੇ ਦਿਨ ਦੀ ਸ਼ੁਰੂਆਤ ਕਰਦੇ ਸਨ।

1914 ਈ: ਵਿਚ ਦੋ ਮਹੱਤਵਪੂਰਨ ਘਟਨਾਵਾਂ ਵਾਪਰੀਆਂ। ਇਕ ਤਾਂ ਬਰਤਾਨੀਆ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ, ਦਿੱਲੀ ਦੀ ਕੰਧ ਢਾਹ ਦਿੱਤੀ, ਇਸ ਜ਼ਿਆਦਤੀ ਨੂੰ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤੇ ਨੇ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ। ਉਸ ਨੇ ਇਹ ਪਰਵਾਹ ਨਾ ਕੀਤੀ ਕਿ ਚੀਫ਼ ਖ਼ਾਲਸਾ ਦੀਵਾਨ ਜਾਂ ਸਿੰਘ ਸਭੀਆਂ ਦੀ ਕੀ ਮਰਜ਼ੀ ਸੀ, ਉਸ ਨੇ ਇਸ ਜ਼ਿਆਦਤੀ ਦੇ ਖ਼ਿਲਾਫ਼ ਅਵਾਜ਼ ਉਠਾਈ। ਸ: ਸਰਦੂਲ ਸਿੰਘ ਕਵੀਸ਼ਰ ਅਤੇ ਭਾਈ ਰਣਧੀਰ ਸਿੰਘ ਜੀ, ਅਖੰਡ ਕੀਰਤਨੀ ਜਥੇ ਵਾਲੇ, ਵੀ ਇਸ ਮੈਦਾਨ ਵਿਚ ਆ ਗਏ ਅਤੇ ਕੰਧ ਦੀ ਉਸਾਰੀ ਲਈ ਮੋਰਚਾ ਲਾ ਦਿੱਤਾ ਗਿਆ। ਸੰਤ ਜੀ ਦੀਆਂ ਸਰਗਰਮੀਆਂ ਰੋਕਣ ਲਈ ਉਹਨਾਂ ਨੂੰ ਉਹਨਾਂ ਦੇ ਪਿੰਡ ਫੱਤੂਹੀ ਚੱਕ ਹੀ ਨਜ਼ਰਬੰਦ ਕਰ ਦਿੱਤਾ ਗਿਆ।

ਸਤਿਗੁਰੂ ਜੀ ਨਾਲ ਕੰਧ ਢੱਠਣ ਦਾ ਮਸਲਾ ਮਾਸਟਰ ਤਾਰਾ ਸਿੰਘ ਅਤੇ ਤੇਜਾ ਸਿੰਘ ਸਮੁੰਦਰੀ ਨੇ ਸਾਂਝਾ ਕੀਤਾ। ਇਸ ਮਸਲੇ ਨੂੰ ਹੋਰ ਜ਼ਿਆਦਾ ਗਿਣਤੀ ਵਿਚ ਸਿੱਖਾਂ ਸਾਹਮਣੇ ਲਿਆਉਣ ਲਈ ਸਤਿਗੁਰੂ ਜੀ ਨੇ ਲਾਹੌਰ ਵਿਖੇ ਸਿੱਖਾਂ ਦਾ ਇਕ ਭਾਰੀ ਇਕੱਠ ਕੀਤਾ ਜਿਸ ਦੀ ਪੁਸ਼ਟੀ ਮਾਸਟਰ ਤਾਰਾ ਸਿੰਘ ਜੀ ਇਹਨਾਂ ਸ਼ਬਦਾਂ ਵਿਚ ਕਰਦੇ ਹਨ :

"1914 ਵਿਚ ਬਾਬਾ ਪ੍ਰਤਾਪ ਸਿੰਘ ਜੀ ਨਾਲ ਮੇਰੀ ਪਹਿਲੀ ਵਾਕਫ਼ੀ ਹੋਈ, ਜਦੋਂ ਗੁਰਦੁਆਰਾ ਰਕਾਬ ਗੰਜ ਦੀ ਕੰਧ ਢੱਠੀ ਅਤੇ ਅਕਾਲੀ ਲਹਿਰ ਦਾ ਮੁੱਢ ਬੱਝਾ। ਅਸੀਂ, ਮੈਂ ਅਤੇ ਤੇਜਾ ਸਿੰਘ ਸਮੁੰਦਰੀ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਉਹਨਾਂ ਨਾਲ ਸਾਰੀ ਗੱਲਬਾਤ ਕੀਤੀ। ਉਹਨਾਂ ਨੇ

ਉਸ ਸਮੇਂ ਲਾਹੌਰ ਵਿਚ ਸਾਰੀਆਂ ਸੰਗਤਾਂ ਦਾ ਇਕ ਅਜਿਹਾ ਇਕੱਠ ਕੀਤਾ ਜਿਸ ਦੀ ਬੜੀ ਲੋੜ ਸੀ ਅਤੇ ਜਿਹੜਾ ਲਾਮਿਸਾਲ ਸੀ।"

ਨਵੰਬਰ 1914 ਈ: ਦੀ ਬਜਬਜ ਘਾਟ ਦੀ ਘਟਨਾ ਵਿਚ ਗੋਲੀਆਂ ਚਲਾਉਣ ਅਤੇ ਸਮੁੰਦਰੀ ਜਹਾਜ਼ ਵਿਚੋਂ ਉਤਰੇ ਮੁਸਾਫਰਾਂ ਨੂੰ ਹੀ ਭੁੰਨ ਦੇਣ ਦੀ ਕਾਰਵਾਈ ਨੇ ਅੰਗਰੇਜ਼ਾਂ ਪ੍ਰਤੀ ਭਾਰਤੀਆਂ ਦੇ ਮਨ ਵਿਚ ਨਫ਼ਰਤ ਵਧਾ ਦਿੱਤੀ ਸੀ। ਉਸ ਜਹਾਜ਼ ਦੇ ਆਗੂ ਬਾਬਾ ਗੁਰਦਿੱਤ ਸਿੰਘ ਜੀ ਸਨ ਜਿਹਨਾਂ ਦੇ ਨਾਮ ਨਾਲ ਉਸ ਜਹਾਜ਼ ਦਾ ਨਾਮ ਕਾਮਾਗਾਟਾ ਮਾਰੂ ਜੁੜ ਗਿਆ ਸੀ। ਉਸ ਸਮੇਂ ਸਰਕਾਰੀ ਗੋਲੀਆਂ ਦਾ ਸ਼ਿਕਾਰ ਹੋਏ, ਜਾਨੋਂ ਹੱਥ ਧੋਣ ਵਾਲੇ ਵੀ, ਸਿੱਖ ਸਨ। ਸੋ ਸਿੱਖਾਂ ਵਿਚ ਇਹਨਾ ਸ਼ਹੀਦੀਆਂ ਕਰ ਕੇ ਰੋਸ ਵਧੇਰੇ ਸੀ।

ਆਪਣੇ ਮੱਥਿਓਂ, ਸਿੱਖਾਂ ਨੂੰ ਸ਼ਹੀਦ ਕਰਨ ਦਾ, ਕਲੰਕ ਦਾ ਟਿੱਕਾ ਲਾਹੁਣ ਲਈ, ਬਰਤਾਨਵੀ ਹਾਕਮਾਂ ਨੇ ਇਹ ਸਾਬਤ ਕਰਨਾ ਚਾਹਿਆ ਕਿ ਉਸ ਜਹਾਜ਼ ਵਿਚ ਸਿੱਖ ਨਹੀਂ ਸਨ। ਇਸ ਨੂੰ ਤਸਦੀਕ ਕਰਨ ਲਈ ਤਖ਼ਤਾਂ ਦੇ ਪੁਜਾਰੀ ਅਤੇ ਗੁਰਦੁਆਰਿਆਂ ਦੇ ਸਰਬਰਾਹ ਆਪਣੀਆਂ ਸੇਵਾਵਾਂ ਪੇਸ਼ ਕਰ ਰਹੇ ਸਨ। ਉਹ ਲਿਖ ਰਹੇ ਸਨ ਕਿ ਬਜਬਜ ਘਾਟ ਦੀ ਘਟਨਾ ਵਿਚ ਮਾਰੇ ਗਏ ਸਿੱਖ ਨਹੀਂ ਸਨ।

ਸਤਿਗੁਰੂ ਜੀ ਨੂੰ ਇਹ ਗੱਲ ਬੜੀ ਮਾੜੀ ਲੱਗੀ। ਉਹਨਾਂ ਨੇ ਸਿੱਖਾਂ ਨੂੰ ਦਲੇਰੀ ਦੇਣ ਲਈ, ਹੁਸ਼ਿਆਰਪੁਰ ਵਿਚ ਚੋਣਵੇਂ ਆਗੂਆਂ ਦਾ ਇਕੱਠ ਕੀਤਾ। ਇਸ ਇਕੱਠ ਵਿਚ ਮਤਾ ਪਾਸ ਕਰਵਾਇਆ ਗਿਆ ਕਿ ਬਜਬਜ ਘਾਟ ਉੱਤੇ ਕੀਤਾ ਗਿਆ ਵਾਰ ਨਾਜਾਇਜ਼ ਸੀ, ਉਸ ਜਹਾਜ਼ ਵਿਚ ਸਵਾਰ ਸਿੱਖ ਸਨ। ਇਕੱਠ ਨੂੰ ਸ਼ਹੀਦ ਹੋਏ ਸਿੱਖਾਂ ਦੇ ਪਰਵਾਰਾਂ ਨਾਲ ਹਮਦਰਦੀ ਸੀ। ਉਹ ਮਤਾ ਅਖ਼ਬਾਰਾਂ ਵਿਚ ਤਾਂ ਨਾ ਛੱਪ ਸਕਿਆ। ਸਰਕਾਰ ਨੂੰ ਅਧਿਕਾਰੀਆਂ ਕੋਲੋਂ ਖ਼ੁਫ਼ੀਆ ਰਿਪੋਰਟ ਮਿਲੀ ਕਿ ਸਿੱਖਾਂ ਨੂੰ ਹੱਲਾ ਸ਼ੇਰੀ ਦੇਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਨ। ਉਹ ਬਾਗ਼ੀ ਖ਼ਾਨਦਾਨ ਵਿਚੋਂ ਸਨ ਅਤੇ ਆਪ ਵੀ ਸਰਕਾਰ ਦੇ ਬਾਗ਼ੀ ਸਨ।

1914 ਈ: ਵਿਚ ਪਹਿਲਾ ਵਿਸ਼ਵ ਯੁੱਧ ਛਿੜਿਆ। ਇਸ ਯੁੱਧ ਸਮੇਂ ਅੰਗਰੇਜ਼ਾਂ ਨੂੰ ਫ਼ੌਜੀ ਭਰਤੀ ਦੀ ਲੋੜ ਸੀ। ਉਸ ਨੇ ਭਾਰਤ ਦੇ ਸਾਰੇ ਰਾਜਨੀਤਕ ਆਗੂਆਂ, ਧਾਰਮਿਕ ਰਹਿਨੁਮਾਵਾਂ ਅਤੇ ਸਮਾਜਕ ਹਸਤੀਆਂ ਨੂੰ ਕਿਹਾ ਕਿ ਉਹ ਫੌਜ ਵਿਚ ਭਰਤੀ ਹੋਣ ਲਈ ਲੋਕਾਂ ਨੂੰ ਪ੍ਰੇਰਨ। ਉਹਨਾਂ ਆਗੂਆਂ ਨੂੰ ਮੁਰੱਬੇ ਅਤੇ ਇਨਾਮ ਦੇਣ ਦਾ ਲਾਲਚ ਦਿਤਾ ਗਿਆ ਸੀ। ਪੰਜਾਬ ਦੇ ਸਿੱਖ ਆਗੂਆਂ, ਸਿੰਘ ਸਭਾ ਤੇ ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਅਤੇ ਹੋਰ ਸੰਤਾਂ ਮਹੰਤਾਂ, ਪੁਜਾਰੀਆ, ਸਰਬਰਾਹਾਂ, ਜਥੇਦਾਰਾਂ ਨੇ ਅਤੇ ਪੰਜਾਬ ਤੋਂ ਬਾਹਰ ਦੇ, ਇਥੋਂ ਤੱਕ ਕਿ ਮਹਾਤਮਾ ਗਾਂਧੀ ਨੇ ਵੀ ਲੋਕਾਂ ਨੂੰ ਭਰਤੀ ਹੋਣ ਲਈ ਪ੍ਰੇਰਿਆ। ਇਸ ਦੇ ਸਿੱਟੇ ਵਜੋਂ ਇਕੱਲੇ ਸਿੱਖਾਂ ਨੇ ਸੋਹਨ ਸਿੰਘ ਜੋਸ਼ ਦੀ ਲਿਖਤ ਅਨੁਸਾਰ 90 ਹਜ਼ਾਰ ਦੀ ਭਰਤੀ ਦਿਤੀ ਜਦੋਂ ਕਿ ਪੰਜਾਬ ਦੀ ਉਸ ਸਮੇਂ ਸਿੱਖਾਂ ਦੀ ਕੁੱਲ ਆਬਾਦੀ 25 ਲੱਖ ਸੀ। ਭਰਤੀ ਦੀ ਲੋੜ ਨੂੰ ਮੁੱਖ ਰੱਖ ਕੇ ਹਾਕਮ ਸ੍ਰੀ ਭੈਣੀ ਸਾਹਿਬ ਵੀ ਆਏ। ਸਤਿਗੁਰੂ ਜੀ ਨੇ ਅੱਗੋਂ ਨਿਰਭੈ ਹੋ ਕੇ ਜਵਾਬ ਦਿਤਾ ਕਿ, "ਸ਼ੁਕਰ ਕਰੋ ਮੈਂ ਆਪ ਦੇ ਖ਼ਿਲਾਫ਼ ਬੋਲਦਾ ਨਹੀਂ, ਮੈਂ ਆਪ ਨੂੰ ਕੋਈ ਮਦਦ ਨਹੀਂ ਦੇਣੀ।"

ਅੰਗਰੇਜ਼ ਸਮਝਦੇ ਸਨ ਕਿ ਸਤਿਗੁਰੂ ਜੀ ਡਰ ਕੇ ਮੰਨ ਜਾਣਗੇ ਪਰ ਸਤਿਗੁਰੂ ਤਾਂ ਕਦੀ ਸਿੱਖ ਨੂੰ ਨਹੀਂ ਡੋਲਣ ਦਿੰਦੇ, ਉਹਨਾਂ ਦੇ ਡੋਲਣ ਦਾ ਸਵਾਲ ਕਿਵੇਂ ਪੈਦਾ ਹੋ ਸਕਦਾ ਸੀ।

ਪਹਿਲੀ ਵੱਡੀ ਜੰਗ ਵੇਲੇ ਕੂਕਿਆਂ ਤੋਂ ਬਿਨਾਂ ਕੋਈ ਟਾਵਾਂ-ਟਾਵਾਂ ਹੀ ਸਿੱਖ ਭਰਤੀ ਤੋਂ ਬਚਿਆ

ਹੋਵੇਗਾ ਜਾਂ ਫਿਰ ਬੁੱਢੇ, ਬਾਲ, ਇਸਤਰੀਆਂ ਤੇ ਭਰਤੀ ਦੇਣ ਵਾਲੇ ਬਚੇ ਸਨ। ਨਹੀਂ ਤਾਂ ਹੋਰ ਸਿੱਖ ਆਗੂਆਂ ਨੇ ਤਾਂ ਅੰਗਰੇਜ਼ ਰਾਜ ਨੂੰ ਪੱਕਾ ਕਰਨ ਲਈ; ਆਪ ਜਗੀਰਾਂ, ਇਨਾਮ ਤੇ ਤਗਮੇ ਲੈਣ ਲਈ; ਇਕ ਦੂਜੇ ਤੋਂ ਵਧ-ਚੜ੍ਹ ਕੇ ਭਰਤੀ ਦਿਤੀ ਅਤੇ ਜਨ-ਸਾਧਾਰਨ ਨੂੰ ਬੇਗਾਨੀ ਲੜਾਈ ਲੜਨ ਲਈ ਜੰਗ ਦੀ ਭੱਠੀ ਵਿਚ ਝੋਕ ਦਿਤਾ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਨਾਮ ਜਪਣ-ਜਪਾਣ ਦਾ; ਸਿੱਖੀ ਤੇ ਸੱਚ, ਸੁਚ, ਸੰਜਮ ਵਲ ਪ੍ਰੇਰਨ ਦਾ, ਗੁਰਬਾਣੀ ਨਾਲ ਜੋੜੀ ਰੱਖਣ ਦਾ ਪਰਚਾਰ ਕਰਦੇ ਅਤੇ ਕਰਵਾਉਂਦੇ। ਇਸ ਨਾਲ ਸਿੱਖ ਨਸ਼ੇ-ਪੱਤੇ, ਮਾਸ-ਮਿੱਟੀ ਅਤੇ ਹੋਰ ਬੁਰੀਆਂ ਆਦਤਾਂ ਛੱਡ ਕੇ ਕੂਕੇ ਬਣ ਰਹੇ ਸਨ।

1915 ਈ: ਦੇ ਵਲਟੋਹੇ ਦੇ ਹੋਲੇ ਤੋਂ ਸਤਿਗੁਰੂ ਜੀ ਨਾਲ ਬਾਕੀ ਗੁਰੂ ਪਰਵਾਰ ਦਾ ਹਿੱਸਾ ਮਾਤਾ ਭੂਪਿੰਦਰ ਕੌਰ ਜੀ ਵੀ ਹੁੰਦੇ ਸਨ। ਸੰਗਤ ਉਹਨਾਂ ਦੇ ਦਰਸ਼ਨ ਕਰ ਕੇ ਆਪਣਾ ਜਨਮ ਸਫਲ ਹੋਇਆ ਸਮਝਦੀ ਸੀ।

ਸਤਿਗੁਰਾਂ ਨੇ ਨੀਲੋ ਨਹਿਰ ਤੇ ਚਲੀਹੇ ਦਾ ਨੇਮ ਵੀ ਪਹਿਲਾਂ ਵਾਂਗ ਹੀ ਜਾਰੀ ਰਖਿਆ। ਹੋਰ ਇਸਤਰੀਆਂ ਨੂੰ ਭਾਵੇਂ ਉੱਥੇ ਜਾਣ ਦੀ ਮਨਾਹੀ ਸੀ ਪਰ ਮਾਤਾ ਭੂਪਿੰਦਰ ਕੌਰ ਜੀ ਨੇ ਨਹਿਰ ਦੇ ਕੰਢੇ ਹੀ ਰਹਿ ਕੇ ਆਪ ਦੀ ਸੇਵਾ ਕਰਨ ਦੀ ਪਰਵਾਨਗੀ ਲੈ ਲਈ ਸੀ।

ਸਤਿਗੁਰੂ ਜੀ ਨੇ ਮੇਲੇ ਵੀ ਨਿਸ਼ਚਿਤ ਕਰ ਦਿਤੇ ਸਨ ਜਿਵੇਂ ਕਿ ਵਸਾਖੀ ਤੇ ਦੀਵਾਲੀ ਅੰਮ੍ਰਿਤਸਰ, ਨਿਮਾਣੀ ਇਕਾਦਸੀ ਤੇ ਬਸੰਤ ਸ੍ਰੀ ਭੈਣੀ ਸਾਹਿਬ, ਭਾਦਰੋਂ ਦੀ ਮੱਸਿਆ ਤਰਨ ਤਾਰਨ, ਚੇਤ ਚੌਦੇਂ ਵਡ ਤੀਰਥ (ਹਰੀਪੁਰ), ਸੌਣ ਤੇ ਭਾਦਰੋਂ ਦੇ ਮਹੀਨੇ ਚਲੀਹਾ ਸ੍ਰੀ ਭੈਣੀ ਸਾਹਿਬ, ਕੱਤਕ ਦੀ ਪੂਰਨਮਾਸ਼ੀ, ਗੁਰਪੁਰਬ ਸਤਿਗੁਰੂ ਨਾਨਕ ਦੇਵ ਜੀ, ਨਨਕਾਣਾ ਸਾਹਿਬ, ਦਸਹਿਰਾ ਗੁੱਜਰਾਂਵਾਲਾ, ਮਾਘੀ ਮੁਕਤਸਰ ਅਤੇ ਹੋਲਾ ਮਹੱਲਾ ਜਿਥੇ ਵੀ ਸਤਿਗੁਰੂ ਜੀ ਪਰਵਾਨਗੀ ਦੇਂਦੇ ਸਨ, ਮਨਾਇਆ ਜਾਂਦਾ ਸੀ। ਇਸ ਦੇ ਨਾਲ ਹੀ ਸੰਬੰਧਤ ਇਲਾਕਿਆਂ ਦੇ ਦੌਰੇ ਕਰਨ; ਸਾਧ ਸੰਗਤ ਦੀਆਂ ਪ੍ਰਾਰਥਨਾਵਾਂ ਸੁਣਨ, ਘਰੀਂ ਚਰਨ ਪਾਉਣ ਨਾਲ ਵੀ ਸਿੱਖੀ ਬਾਗ਼ ਦੀ ਸਿੰਚਾਈ ਹੁੰਦੀ ਰਹਿੰਦੀ ਸੀ।

ਦੌਰਿਆਂ ਸਮੇਂ ਸਤਿਗੁਰੂ ਜੀ ਦਾ ਸ਼ਾਹੀ ਠਾਠ ਹੁੰਦਾ ਸੀ। ਆਪ ਘੋੜੇ ਤੇ ਸਵਾਰ ਹੁੰਦੇ ਸਨ। ਸਰਦਾਰਾਂ ਵਾਂਗ ਹੀ ਦਸਤਾਰ ਸਜਾਉਂਦੇ, ਤਿੱਲੇਦਾਰ ਚੋਗਾ ਪਹਿਨਦੇ ਅਤੇ ਤਿੱਲੇਦਾਰ ਹੀ ਵਧੀਆ ਜੋੜਾ ਪਹਿਨਦੇ।

ਸੰਤ ਮਹਾਤਮਾ ਸਤਿਗੁਰੂ ਜੀ ਨੂੰ ਆਪਣੇ ਨੇੜੇ ਮਹਿਸੂਸ ਕਰਦੇ ਰਹਿਣਾ ਚਾਹੁੰਦੇ ਸਨ। ਉਹ ਸੁਪਨੇ ਵਿਚ ਵੀ ਆਪ ਦਾ, ਜੁਗਾਂ-ਜੁਗਾਂਤਰ ਸਤਿਗੁਰੂ ਵਾਲਾ ਰੂਪ ਵੇਖ ਕੇ ਹੀ ਤ੍ਰਿਪਤ ਹੁੰਦੇ ਸਨ। ਇਕ ਵਾਰ ਚੂਹੇ-ਭਾੜ ਦੇ ਹੋਲੇ ਸਮੇਂ ਸੰਤ ਮਿੱਤ ਸਿੰਘ ਆਪ ਜੀ ਨੂੰ ਕਈ ਰੂਪਾਂ ਵਿਚ ਵੇਖਣਾ ਚਾਹੁੰਦੇ ਸਨ। ਅੰਤਰਜਾਮੀ ਸਤਿਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਵੇਲੇ ਹੀ ਜਾ ਦਰਸ਼ਨ ਦਿਤੇ। ਦਰਸ਼ਨ ਕਰ ਕੇ ਉਸ ਨੂੰ ਸੁਧ-ਬੁਧ ਹੀ ਭੁਲ ਗਈ ਕਿਉਂਕਿ ਉਸ ਨੂੰ ਆਪ ਵੱਲ ਤੱਕਿਆਂ ਕਦੀ ਗੁਰੂ ਨਾਨਕ ਅਤੇ ਕਦੀ ਗੁਰੂ ਰਾਮ ਸਿੰਘ ਦੇ ਤੇਜੱਸਵੀ ਚੇਹਰੇ ਦਾ ਝਲਕਾਰਾ ਪੈਂਦਾ ਰਿਹਾ। ਉਹ ਬਖ਼ਸ਼ਸ਼ ਤੇ ਕਿਰਪਾ-ਦ੍ਰਿਸ਼ਟੀ ਦੀ ਮੰਗ ਕਰਦਾ ਆਪ ਦੇ ਚਰਨੀਂ ਡਿੱਗਾ।

ਇਸੇ ਤਰ੍ਹਾਂ ਬਾਬਾ ਜੈਮਲ ਸਿੰਘ ਜੀਏ ਦੇ ਟਿੱਬੇ ਵਾਲਿਆਂ ਦੇ ਮਨ ਅੰਦਰ ਫੁਰਨਾ ਫੁਰਿਆ ਕਿ ਉਹ ਅੰਤਰਜਾਮੀ ਸੱਚੇ ਪਾਤਸ਼ਾਹ ਜੀ ਨੂੰ ਵੱਟਾਂ ਉਤੇ ਆਪਣੇ ਸਾਹਮਣੇ ਫਿਰਦਾ ਵੇਖੇ। ਸਤਿਗੁਰੂ ਜੀ ਨਹਿਰ ਤੋਂ ਇਸ਼ਨਾਨ ਕਰ ਕੇ ਆ ਰਹੇ ਸਨ। ਉਹਨਾਂ ਮੌਜ ਵਿਚ, ਵੱਟਾਂ ਉੱਤੇ ਫਿਰਦੇ ਬਾਬਾ ਜੀ ਵੱਲ

ਕਦਮ ਵਧਾਏ। ਬਾਬਾ ਜੀ ਦੂਜੀ ਵੱਟੇ ਤੇ ਫਿਰ ਤੀਜੀ ਵੱਟੇ ਹੋ ਗਏ। ਸਤਿਗੁਰੂ ਜੀ ਅੱਗੋਂ ਹੋ ਮਿਲੇ ਤੇ ਕਿਹਾ, "ਬੱਸ !" ਬਾਬਾ ਜੀ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ ਕਿਉਂਕਿ ਅੰਤਰਜਾਮੀ ਸਤਿਗੁਰੂ ਜੀ ਉਸ ਦੀ ਭਾਵਨਾ ਨੂੰ ਜਾਣ ਕੇ ਉਸ ਨੂੰ ਅਗਲਵਾਂਢੀ ਵੱਟਾਂ ਉੱਤੇ ਮਿਲੇ ਸਨ।

ਗੁਰੂ ਘਰ ਲਈ ਪੁੰਨ-ਦਾਨ ਕਰ ਕੇ ਸਾਧ ਸੰਗਤ ਨੂੰ ਛਕਾ ਕੇ ਸਿੱਖਾਂ ਨੂੰ ਇਕ ਵੱਖਰੀ ਖ਼ੁਸ਼ੀ ਮਿਲਦੀ ਸੀ। ਸ: ਦਲ ਸਿੰਘ ਨੇ ਚੂਹੇ-ਭਾੜ ਦਾ ਹੋਲਾ ਇਕ ਮੁਰੱਬਾ ਜ਼ਮੀਨ ਗਹਿਣੇ ਪਾ ਕੇ ਕੀਤਾ ਸੀ ਜੋ ਸਾਹਿਬ ਸਿੰਘ ਮਾਨਾ ਵਾਲੇ ਨੇ ਛੁਡਾ ਦਿਤਾ ਸੀ।

1918 ਈ: ਨੂੰ ਚੂਹੇ ਭਾੜ ਸ਼ੇਖੂਪੁਰੇ ਵਿਚ ਹੋਲੇ ਦਾ ਭੋਗ ਪਾ ਕੇ ਸਤਿਗੁਰੂ ਜੀ ਨੇ ਲਾਇਲਪੁਰ, ਸਿਆਲਕੋਟ, ਗੁਜਰਾਂਵਾਲਾ ਜ਼ਿਲ੍ਹਿਆਂ ਦਾ ਦੌਰਾ ਰਖਿਆ। ਇਸ ਦੌਰੇ ਤੋਂ ਬਾਅਦ ਚਲੀਹਾ ਕਰਨ ਲਈ ਤਪ ਅਸਥਾਨ ਤੇ ਨਹਿਰ ਕੰਢੇ ਬੈਠ ਕੇ ਅਕਾਲ ਪੁਰਖ ਨਾਲ ਇਕਮਿੱਕ ਹੋਏ। ਅੰਮ੍ਰਿਤਸਰ ਦੀਵਾਲੀ ਉੱਤੇ ਸਾਧ-ਸੰਗਤ ਨੂੰ ਨਿਹਾਲ ਕੀਤਾ। ਜ਼ਿਲ੍ਹਾ ਸਿਆਲਕੋਟ ਦਾ ਦੌਰਾ ਕਰ ਕੇ ਆਪ ਚੀਮੇ ਵਰਪਾਲਾ, ਮਸੇਕੇ ਵਾਲੀ, ਡੌਂਗਰਾਂ ਵਾਲੇ, ਘਰਜਾਖ, ਗੋਂਦਲਾ ਵਾਲੇ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਗੁਜਰਾਂਵਾਲੇ ਗੁਰਦੁਆਰੇ ਆ ਦਰਸ਼ਨ ਦਿਤੇ।

ਗੁਜਰਾਂਵਾਲੇ ਸੰਤ ਕੇਸਰ ਸਿੰਘ ਜੀ ਚਵਿੰਡਾ ਰਹਿੰਦੇ ਸਨ। ਉਹ ਰੁੱਖੜ ਜਿਹੇ ਬਾਣੇ ਵਿਚ ਨੀਵੀਂ ਨਜ਼ਰ ਰੱਖ ਕੇ ਰਸਨਾ ਹਿਲਾ ਕੇ ਬੰਦਗੀ ਹੀ ਕਰਦੇ ਰਹਿੰਦੇ ਸਨ। ਸਤਿਗੁਰੂ ਜੀ ਸ਼ਾਹੀ ਠਾਠ ਵਿਚ ਵਿਚ ਸਨ। ਉਹਨਾਂ ਵਲ ਵੇਖ ਕੇ ਸੰਤ ਜੀ ਦਾ ਹਉਕਾ ਨਿਕਲ ਗਿਆ। ਸੰਤਾਂ ਨੇ ਬਾਂਹ ਉੱਚੀ ਕਰ ਕੇ ਕਿਹਾ, "ਹਾਏ ! ਸਤਿਗੁਰੂ ਰਾਮ ਸਿੰਘ ਨਾ ਵਿਸਰੇ", ਉਹ ਬਚਨ ਕਰਦਿਆਂ ਹੀ ਸੰਤ ਜੀ ਦੇ ਨੇਤਰ ਸਜਲ ਹੋ ਗਏ, ਗਲਾ ਰੁਕ ਗਿਆ। ਸਤਿਗੁਰੂ ਜੀ ਨੇ ਉਹਨਾਂ ਵਲ ਨੀਝ ਲਾ ਕੇ ਤੱਕਿਆ ਸੀ ਅਤੇ ਅੱਖਾਂ ਨਿਵਾ ਲਈਆਂ ਸਨ। ਆਪ ਉਹਨਾਂ ਦੇ ਹੋਰ ਨੇੜੇ ਹੋਏ ਤੇ ਇਸ ਤਰ੍ਹਾਂ ਦੇ ਬਚਨ ਕਰਨ ਦਾ ਕਾਰਨ ਪੁੱਛਿਆ। ਸੰਤਾਂ ਨੇ ਬਚਨ ਕੀਤਾ ਕਿ ਆਪ ਸ਼ਹਿਨਸ਼ਾਹ ਦੀ ਥਾਂ ਉੱਤੇ ਸਤਿਗੁਰੂ ਸੱਚੇ ਪਾਤਸ਼ਾਹ ਦੇ ਬਾਣੇ ਵਿਚ ਹੀ ਵਿਚਰਨ। ਆਪ ਸਦਾ ਸਿੱਧੀ ਦਸਤਾਰ ਰੱਖਣ ਅਤੇ ਸ਼ਾਹੀ ਠਾਠ ਬਾਠ ਵਾਲਾ ਬਾਣਾ ਤਿਆਗਣ। ਆਪ ਸਿੱਖਾਂ ਸਾਧਾਂ ਵਾਲਾ ਬਾਣਾ ਧਾਰਨ ਕਰਨ ਕਿਉਂਕਿ ਆਪ ਨੇ ਬੜੇ ਕੰਮ ਕਰਨੇ ਸਨ ਅਤੇ ਸਿੱਖਾਂ ਨੂੰ ਵੀ ਸਿੱਧੇ ਰਾਹ ਪਾਈ ਰੱਖਣਾ ਸੀ। ਸੰਤਾਂ ਨੇ ਇਸ ਤਰ੍ਹਾਂ ਦੇ ਬਚਨ ਕਰ ਕੇ ਫਿਰ ਸੱਚੇ ਪਾਤਸ਼ਾਹ ਅੱਗੇ ਹੱਥ ਜੋੜੇ, ਮੱਥਾ ਟੇਕਿਆ ਤੇ ਕਿਹਾ, "ਹਾਏ ! ਸਤਿਗੁਰੂ ਰਾਮ ਸਿੰਘ ਨਾ ਵਿਸਰੇ।" ਇਹ ਕਹਿੰਦਿਆਂ ਹੀ ਸੰਤਾਂ ਦੇ ਨੇਤਰਾਂ ਵਿਚੋਂ ਗੰਗਾ-ਜਮਨਾ ਵਹਿ ਤੁਰੀਆਂ।

ਸਤਿਗੁਰੂ ਜੀ ਤਾਂ ਸਾਧਾਰਨ ਸਿੱਖ ਦੀ ਅਰਜ਼ ਪਰਵਾਨ ਕਰ ਕੇ ਵੀ ਖ਼ੁਸ਼ੀਆਂ ਬਖ਼ਸ਼ਦੇ ਸਨ। ਸੰਤ ਕੇਸਰ ਸਿੰਘ ਤਾਂ ਅਸਾਧਾਰਨ ਸੰਤ ਸਨ, ਪੂਰਨ ਪਰਤਾਪੀ, ਭਜਨ ਬੰਦਗੀ ਵਿਚ ਲੀਣ। ਉਹਨਾਂ ਨਾਮ ਦਾ ਛੱਟਾ ਦਿਤਾ ਤੇ ਕਈ ਵਿਗੜੇ ਹੋਏ ਸਿੱਖਾਂ ਨੂੰ ਵੀ, ਨਾਮਧਾਰੀਆਂ ਨਾਲ ਜੋੜ ਕੇ, ਸੁਤੰਤਰਤਾ ਸੰਗਰਾਮ ਲਈ ਜੂਝਣ ਦੀ ਜਾਗ ਲਾਈ ਸੀ। ਉਹਨਾਂ ਦੇ ਅਨਮੋਲ ਬਚਨ ਤਾਂ ਸਤਿਗੁਰੂ ਜੀ ਲਈ ਖ਼ਾਸ ਮਹੱਤਵ ਰਖਦੇ ਸਨ।

ਸਤਿਗੁਰੂ ਜੀ ਨੇ ਜਲ ਛਕਿਆ, ਇਸ਼ਨਾਨ-ਪਾਣੀ ਕੀਤਾ, ਕਲੀਆਂ ਵਾਲਾ ਸਫੈਦ ਕੁੜਤਾ ਪਹਿਨ ਕੇ, ਗਲ ਮਾਲਾ ਪਾ ਕੇ, ਸੀਸ ਉਤੇ ਗੁਰਮੁਖੀ ਦਸਤਾਰ ਸਜਾ ਕੇ, ਪਿਛਲੇ ਪਹਿਰ ਦੇ ਦੀਵਾਨ ਵਿਚ ਜਾਣ ਤੋਂ ਪਹਿਲਾਂ ਹੀ ਪ੍ਰਸ਼ਾਦ ਛਕਣ ਸਮੇਂ ਸੰਗਤਾਂ ਨੂੰ ਸੁਣਾ ਕੇ ਕਿਹਾ, "ਸੰਤਾਂ ਮਿਹਰ ਕੀਤੀ ਹੈ, ਹੁਣ ਮਨ ਨਾ ਡੋਲੇ।" ਉਸ ਤੋਂ ਬਾਅਦ ਸੱਚੇ ਪਾਤਸ਼ਾਹ ਨੇ ਸ਼ਾਹੀ ਠਾਠ ਵੱਲ ਅਜਿਹੀ ਪਿੱਠ ਕੀਤੀ ਕਿ ਮੁੜ ਕੇ

ਨਹੀਂ ਤੱਕਿਆ। ਇਸ ਤਰ੍ਹਾਂ ਆਪ ਨੇ ਸੰਗਤਾਂ ਨੂੰ ਵੀ ਸਮਝਾ ਦਿਤਾ ਕਿ ਬੰਦਗੀ ਵਾਲੇ ਸਾਧ ਦੇ ਬਚਨਾਂ ਦੀ ਕਦਰ ਕਰਨੀ ਸਭ ਦਾ ਫ਼ਰਜ਼ ਬਣਦਾ ਹੈ।

1918 ਈ: ਨੂੰ ਸਤਿਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਉਤੇ ਨਨਕਾਣੇ ਦਰਸ਼ਨ ਦਿਤੇ। ਆਪ ਨੇ ਨਾਮਧਾਰੀ ਦੀਵਾਨ ਤੋਂ ਬਾਅਦ, ਸਤਿਗੁਰੂ ਜੀ ਦੇ ਜਨਮ-ਸਥਾਨ ਗੁਰਦੁਆਰੇ ਦੇ ਦਰਸ਼ਨ ਵੀ ਕੀਤੇ, ਭੇਟਾ ਧਰ ਕੇ ਮੱਥਾ ਟੇਕਿਆ। ਮਹੰਤ ਨਾਰਾਇਣ ਦਾਸ ਨੇ ਆਪ ਦਾ ਬੜਾ ਆਦਰ ਮਾਨ ਕੀਤਾ। ਉਸ ਨੇ ਗੁਰਦੁਆਰੇ ਦੇ ਅਖ਼ਤਿਆਰ ਲੈਣ, ਕੁੰਜੀਆਂ ਸੰਭਾਲਣ ਲਈ ਵੀ ਆਪ ਨੂੰ ਬੇਨਤੀ ਕੀਤੀ। ਸਤਿਗੁਰੂ ਜੀ ਨੇ ਇਹ ਕਹਿ ਕੇ "ਸਾਨੂੰ ਭੈਣੀ ਸਾਹਿਬ ਹੀ ਸੋਭਦੀ ਹੈ ਤੇ ਬਥੇਰੀ ਹੈ" ਕੁੰਜੀਆਂ ਵਾਪਸ ਕਰ ਦਿਤੀਆਂ, ਕਿਉਂਕਿ ਆਪ ਨੂੰ ਪਤਾ ਸੀ ਕਿ ਇਹਨਾਂ ਕੁੰਜੀਆਂ ਨੇ ਕੀ ਚੰਨ ਚਾੜ੍ਹਨਾ ਹੈ।

ਸ੍ਰੀ ਭੈਣੀ ਸਾਹਿਬ, ਨਿਰਜਲਾ ਇਕਾਦਸ਼ੀ ਦਾ ਮੇਲਾ, ਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ ਮਨਾਇਆ ਜਾਂਦਾ ਸੀ। 1918 ਈ: ਵਿਚ ਸਤਿਗੁਰੂ ਜੀ ਨੂੰ ਸੰਤ ਆਲਾ ਸਿੰਘ ਦੇ ਸੇਵਕ ਸੰਤ ਕਰਤਾਰ ਸਿੰਘ ਨੇ, ਉਸ ਮੇਲੇ ਸਮੇਂ, ਉਹਨਾਂ ਦੇ ਪੁੱਛਣ ਤੇ ਦੱਸਿਆ ਕਿ ਉਹਨੇ ਇਕ ਸਿੱਖ ਨੂੰ ਗੁਰੂ ਹਰੀ ਸਿੰਘ ਦੇ ਮਟ ਉੱਤੇ ਦੀਵਾ ਜਗਾਉਣ ਵਾਸਤੇ ਘਿਉ ਦੇਣ ਤੋਂ ਮਨ੍ਹਾਂ ਕਰ ਦਿੱਤਾ ਸੀ ਇਸ ਕਰ ਕੇ ਉਸ ਨਾਲ ਬੋਲ-ਬੁਲਾਰਾ ਹੋ ਗਿਆ ਸੀ। ਸਤਿਗੁਰੂ ਜੀ ਨੂੰ ਮੜ੍ਹੀ ਦਾ ਹੋਣਾ ਫਿਰ ਭਰਮ ਭੁਲੇਖਿਆਂ ਦੀ ਗੱਲ ਜਾਪੀ। ਉਹਨਾਂ ਨੇ ਤਤਕਾਲ ਕਹੀ ਮੰਗਵਾ ਕੇ, ਮਾਤਾ ਜੀਵਨ ਕੌਰ ਦੇ ਰੋਕਣ ਦੇ ਬਾਵਜੂਦ ਵੀ ਸਿੱਖਾਂ ਨੂੰ ਲਾ ਕੇ ਗੁਰੂ ਹਰੀ ਸਿੰਘ ਦੀ ਮੜ੍ਹੀ ਵਾਲੀ ਥਾਂ ਪੱਧਰ ਕਰਵਾ ਦਿੱਤੀ। ਆਪ ਨੇ ਸੰਤ ਲਾਲ ਸਿੰਘ ਭੂਰੇ ਗਿੱਲ ਤੋਂ ਨੀਂਹ ਰਖਵਾ ਕੇ ਉੱਥੇ ਹਰੀਮੰਦਰ ਨਾਂ ਦੇ ਥਾਂ ਦੀ ਉਸਾਰੀ ਕਰਵਾਈ। ਆਪ ਨੇ ਰਾਮਸਰ ਦੇ ਆਲੇ ਦੁਆਲੇ ਤੋਂ ਝਾੜ ਬੂਟੇ ਪੁਟਵਾ ਕੇ ਉਸ ਥਾਂ ਉੱਤੇ ਆਬਾਦੀ ਲਈ ਝੁੱਗੀਆਂ ਪੁਆਈਆਂ ਅਤੇ ਕੋਠੇ ਵੀ ਛਤਵਾ ਦਿੱਤੇ ਸਨ।

1919 ਈ: ਦਾ ਹੋਲਾ, ਸਤਿਗੁਰੂ ਜੀ ਨੇ, ਅਨੰਦਪੁਰ ਸਾਹਿਬ ਹੀ ਕਰਨ ਦਾ ਸੰਦੇਸ਼ ਸੰਗਤ ਨੂੰ ਭਿਜਵਾ ਦਿੱਤਾ ਸੀ। ਸੱਤ ਸਾਲ ਪਹਿਲਾਂ ਵੀ ਆਪ ਨੇ ਅਨੰਦਪੁਰ ਹੀ ਹੋਲਾ ਕੀਤਾ ਸੀ। ਇਸ ਵਾਰ ਕੁਝ ਨਿਹੰਗਾਂ ਬਾਰੇ ਪਤਾ ਲੱਗਾ ਕਿ ਉਹ ਬੇਸੁਆਦੀ ਪੈਦਾ ਕਰਨਗੇ। ਸਤਿਗੁਰੂ ਜੀ ਨੇ ਸਭ ਪ੍ਰਕਾਰ ਦੇ ਪ੍ਰਬੰਧ ਕੀਤੇ। ਮਾਤਾ ਜੀਵਨ ਕੌਰ ਜੀ ਨੇ ਰਸਦ ਦਾ ਭੰਡਾਰ ਸੰਭਾਲ ਲਿਆ। ਆਪ ਖੁੱਲ੍ਹੀ ਰਸਦ ਵੰਡਦੇ ਸਨ, ਮਿੱਠਾ, ਬਦਾਮ, ਘਿਉ, ਸਭ ਖੁੱਲ੍ਹਾ। ਸੰਗਤ ਵੀ ਗੁਰੂ ਘਰ ਨੂੰ ਮਾਇਆ ਮੱਥਾ ਟੇਕ ਕੇ ਆਪਣੀ ਕਿਰਤ ਕਮਾਈ ਸਫਲ ਕਰਦੀ ਸੀ। ਮੇਲੇ ਦੇ ਦਿਨੀਂ ਹਰਨਾਮ ਸਿੰਘ ਨਬਾਣੀਆਂ ਤਾਂ ਰੋਜ਼, ਮਾਤਾ ਜੀ ਦੀ ਆਗਿਆ ਅਨੁਸਾਰ, ਉਹਨਾਂ ਦੇ ਥੋਂਝੇ ਵਿਚੋਂ ਦੋ ਤਿੰਨ ਸੌ ਰੁਪਈਏ ਕੱਢ ਕੇ ਲੈ ਜਾਂਦਾ ਸੀ; ਉਹ ਪਹਿਲੀ ਰਸਦ ਮੁੱਕਣ ਤੋਂ ਪਹਿਲਾਂ ਹੋਰ ਭੰਡਾਰੇ ਭਰ ਦਿੰਦਾ ਸੀ। ਮਾਤਾ ਜੀ ਨੂੰ ਪਤਾ ਸੀ ਕਿ ਨਿਹੰਗ ਖਰੂਦ ਕਰ ਸਕਦੇ ਸਨ। ਫਿਰ ਵੀ ਆਪ ਉਹਨਾਂ ਦੀਆਂ ਵੀ, ਬਦਾਮਾਂ ਅਤੇ ਮਿੱਠੇ ਨਾਲ, ਝੋਲੀਆਂ ਭਰ ਦੇਂਦੇ ਸਨ। ਆਪ ਉਹਨਾਂ ਨੂੰ ਮੂੰਹ ਮੰਗੀ ਰਸਦ ਦੇਂਦੇ ਸਨ। ਨਾਲ ਹੀ ਸਮਾਈ ਨਾਲ ਰਹਿਣ ਦੀ ਸੁਮੱਤ ਬਖ਼ਸ਼ਦੇ ਸਨ। ਮਾਤਾ ਜੀ ਕੋਲ਼ ਆਉਣ ਵਾਲੇ ਨਿਹੰਗ ਇਹ ਕਹਿ ਕੇ ਦੰਗਾ ਫਸਾਦ ਨਾ ਕਰਨ ਦਾ ਇਕਰਾਰ ਕਰਦੇ ਕਿ "ਮਾਤਾ ਜੀ ਉਹ ਵੀ ਤੇਰਾ ਪੁੱਤਰ, ਅਸੀਂ ਵੀ ਤੇਰੇ ਪੁੱਤਰ, ਲੜਨਾ ਕਿਉਂ ਹੋਇਆ ?"

ਦੂਜੇ ਪਾਸੇ ਸਤਿਗੁਰੂ ਜੀ ਨੇ ਦਰਸ਼ਨੀ, ਨਰੋਏ ਜੁਆਨਾਂ ਦਾ ਪਹਿਰਾ ਲਾਇਆ ਹੋਇਆ ਸੀ। ਜਿਸ ਕਰ ਕੇ ਕੁਝ ਨਿਹੰਗ ਅੰਦਰੋ ਅੰਦਰ ਵਿੱਸ ਤਾਂ ਘੋਲਦੇ ਰਹੇ ਪਰ ਮੁਕਾਬਲੇ ਲਈ ਆਉਣ ਜੋਂ

ਭਰਦੇ ਸਨ। ਦੋ ਦਿਨ ਦਾ ਗੁਸਾ ਕੱਢਣ ਲਈ ਉਹਨਾਂ ਤੀਸਰੇ ਦਿਨ ਕੁਝ ਤੰਬੂਆਂ ਦੇ ਰੱਸੇ ਕੱਟ ਦਿੱਤੇ ਅਤੇ ਹਰਨ ਹੋ ਗਏ। ਸਤਿਗੁਰੂ ਜੀ ਨੂੰ ਜਦ ਇਸ ਦੀ ਖ਼ਬਰ ਮਿਲੀ ਤਾਂ ਉਹਨਾਂ ਨੇ ਆਪਣੇ ਸਿੱਖਾਂ ਨੂੰ ਧੀਰਜ ਰੱਖਣ ਤੇ ਸਬਰ ਕਰਨ ਲਈ ਬਚਨ ਕੀਤਾ। ਕਿਉਂਕਿ ਹੋਲੇ ਵਿਚ ਵੱਡੀ ਗਿਣਤੀ ਵਿਚ ਆਈ ਸੰਗਤ ਦਾ ਧਿਆਨ ਰੱਖਣਾ, ਉਹਨਾਂ ਦੇ ਰਹਿਣ-ਬਹਿਣ ਅਤੇ ਲੰਗਰ ਪਾਣੀ ਦਾ ਪ੍ਰਬੰਧ ਕਰਨਾ, ਕਿਸੇ ਧੀਰਜਹੀਨ ਜਾਂ ਬੇਸਬਰੇ ਵਿਅਕਤੀ ਦੇ ਵੱਸ ਦੀ ਗੱਲ ਹੋ ਹੀ ਨਹੀਂ ਸੀ ਸਕਦੀ।

ਤੀਸਰਾ ਹਥਿਆਰ ਸਤਿਗੁਰੂ ਜੀ ਦਾ ਪ੍ਰਭਾਵਸ਼ਾਲੀ ਵਿਅਕਤਿਤਵ ਸੀ। ਹੋਲੇ ਦਾ ਭੋਗ ਪਾ ਕੇ ਸੱਚੇ ਪਾਤਸ਼ਾਹ ਕੇਸਗੜ੍ਹ ਸਾਹਿਬ ਭੇਟਾ ਲੈ ਕੇ ਦਰਸ਼ਨ ਕਰਨ ਗਏ। ਇਕ ਅੜਬ ਨਿਹੰਗ ਰਸਤਾ ਰੋਕ ਕੇ ਖੜੋ ਗਿਆ। ਉਸ ਨੇ ਹੱਥ ਵਿਚ ਨੰਗੀ ਤਲਵਾਰ ਫੜੀ ਹੋਈ ਸੀ, ਉਹ ਬਹੁਤ ਖ਼ਫ਼ਾ ਸੀ। ਸਤਿਗੁਰੂ ਜੀ ਨਿਰਭੈ, ਉਸ ਕੋਲ ਚਲੇ ਗਏ। ਉਹਨਾਂ ਜਦੋਂ ਨਜ਼ਰਾਂ ਭਰ ਕੇ ਤੱਕਿਆ ਤਾਂ ਉਹ ਤਾਬ ਨਾ ਝੱਲ ਸਕਿਆ। ਉਸ ਨੇ ਤਲਵਾਰ ਮਿਆਨ ਕਰ ਲਈ, ਚਰਨੀਂ ਹੱਥ ਲਾਏ ਅਤੇ ਸੰਗਤ ਵਿਚ ਰਲ ਗਿਆ। ਪੁਜਾਰੀਆਂ ਨੇ ਆਪ ਜੀ ਦੀ ਭੇਟਾ ਸਵੀਕਾਰ ਕਰ ਲਈ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਬਾਅਦ ਅੱਜ ਤਕ ਕੂਕੇ ਉਹਨਾਂ ਦੇ ਦਰਸ਼ਨਾਂ ਨੂੰ ਤਾਂਘਦੇ ਹਨ। ਜਦ ਵੀ ਕੋਈ ਬਿਰਹਾ ਭਿੱਜੇ ਵੈਰਾਗਮਈ ਸ਼ਬਦ ਉਹਨਾਂ ਦੇ ਕੰਨੀ ਪੈਂਦੇ ਹਨ ਤਾਂ ਉਹ ਸੁੱਧ-ਬੁੱਧ ਭੁੱਲ ਜਾਂਦੇ ਹਨ। ਅਸਲ ਵਿਚ ਅੰਦਰੋਂ ਤਾਂ ਉਹ ਅੱਗੇ ਹੀ ਭਰੇ ਪਏ ਹੁੰਦੇ ਹਨ। ਆਨੰਦਪੁਰ ਸਾਹਿਬ ਦੇ ਹੋਲੇ ਸਮੇਂ ਰਾਗੀ ਕਾਲੂ ਨੇ ਆਪਣੇ ਬੱਚਿਆਂ ਸੰਦਲ, ਹਜ਼ਾਰੀ ਤੇ ਸੋਹਣੇ ਤੋਂ ਇਕ ਗੀਤ ਗਵਾਇਆ ਜਿਸ ਦੇ ਬੋਲ ਸਨ, "ਸਾਈਆਂ ਲਾਜ ਰੱਖੀਂ ਲਾਈਆਂ ਅੱਖੀਆਂ ਦੀ।" ਬੱਚਿਆਂ ਦੇ ਗਾਉਣ ਨਾਲ ਕੂਕਿਆਂ ਦੇ ਦਿਲ ਨੂੰ ਰੁੱਗ ਭਰਿਆ ਗਿਆ। ਸਣੇ ਸਤਿਗੁਰੂ ਸੱਚੇ ਪਾਤਸ਼ਾਹ ਸਾਰੇ ਵਿੱਸ ਪਏ, ਹਾਲੋਂ ਬੇਹਾਲ ਹੋ ਗਏ ਅਤੇ ਹਟਕੋਰੇ ਭਰਨ ਲੱਗ ਪਏ।

ਮਹਾਰਾਜ ਗੁਰਦਿਆਲ ਸਿੰਘ ਜੀ ਨਾਮਧਾਰੀਆਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ, ਬੇਦੋਸ਼ੇ ਸਤਿਗੁਰੂ ਨੂੰ ਪ੍ਰਦੇਸ ਭੇਜਣ ਅਤੇ ਸ੍ਰੀ ਭੈਣੀ ਸਾਹਿਬ ਬੈਠੀ ਪੁਲਿਸ ਚੌਂਕੀ, ਜਿਹੀਆਂ ਸਰਕਾਰ ਦੀਆਂ ਵਧੀਕੀਆਂ ਨੂੰ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਤਕ ਪੁਚਾਉਣਾ ਚਾਹੁੰਦੇ ਸਨ, ਸੋ ਉਹ ਇਤਿਹਾਸ ਦੀ ਖੋਜ ਕਰਨ ਅਤੇ ਲਿਖਣ ਵਲ ਵਧੇ। ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਦਾ ਉਹਨਾਂ ਨੂੰ ਕਾਫ਼ੀ ਗਿਆਨ ਸੀ। ਉਹਨਾਂ ਦਾ ਸਾਥ ਦੇਣ ਵਾਲੇ ਸਤਿਗੁਰੂ ਜੀ ਦੇ ਸੇਵਕ ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚਕਰਵਰਤੀ, ਪੰ. ਮਨਸਾ ਸਿੰਘ ਕੌਮੀ, ਪੰ. ਅਣਖਾ ਸਿੰਘ ਅਤੇ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ ਵੀ ਸਨ। ਇਹ ਸਰਬ ਹਿੰਦ ਕਾਂਗਰਸ ਦੇ ਵੀ ਮੈਂਬਰ ਬਣੇ। ਮਹਾਤਮਾ ਗਾਂਧੀ, ਮਦਨ ਮੋਹਨ ਮਾਲਵੀਆ, ਲਾਲਾ ਲਾਜਪਤ ਰਾਏ ਨਾਲ ਮੇਲ-ਜੋਲ ਵਧਾਇਆ। ਉਹਨਾਂ ਨੂੰ ਆਪਣਾ ਇਤਿਹਾਸ ਦੱਸਿਆ ਅਤੇ ਉਹ ਆਪਣੇ ਹੀ ਢੰਗ ਸੁਤੰਤਰਤਾ ਸੰਗਰਾਮ ਵਿਚ ਸਰਗਰਮ ਹੋ ਗਏ।

ਸਤਿਗੁਰੂ ਜੀ ਨੂੰ ਮਹਾਰਾਜ ਗੁਰਦਿਆਲ ਸਿੰਘ ਜੀ ਤੇ ਸਾਥੀਆਂ ਨੇ ਅਰਜ਼ ਕੀਤੀ ਕਿ ਕੂਕਿਆਂ ਨੂੰ ਵੀ ਹੋਰਨਾਂ ਵਾਂਗ ਅੰਗਰੇਜ਼ਾਂ ਨਾਲ ਖੁੱਲ੍ਹ ਕੇ ਆਢਾ ਲਾਉਣ ਦੀ ਪ੍ਰਵਾਨਗੀ ਦਿੱਤੀ ਜਾਵੇ। ਤਰਨ ਸਿੰਘ ਵਹਿਮੀ ਨੇ ਲਿਖਿਆ ਹੈ ਕਿ, ਸਤਿਗੁਰੂ ਜੀ ਨੇ ਬਚਨ ਕੀਤਾ, "ਮੈਂ ਗੋਰੇ ਨਾਲ ਨਾ-ਮਿਲਵਰਤਨ ਅਤੇ ਨਾਮਧਾਰੀ ਪੰਥ ਦੀ ਮਰਯਾਦਾ ਨੂੰ ਨਿਭਾਉਣਾ ਹੈ — ਕੂਕੇ ਪੰਥ ਨੂੰ ਬਚਾਉਣਾ ਹੈ।" ਸਤਿਗੁਰੂ ਜੀ ਸਮਝਦੇ ਸਨ ਕਿ ਪਹਿਲਾਂ ਨਾਮਧਾਰੀ ਇਕੱਲੇ ਹੀ ਜੂਝਦੇ ਅਤੇ ਭੁਗਤਦੇ ਰਹੇ ਸਨ। ਕਿਸੇ ਨੇ ਉਹਨਾਂ ਦਾ ਸਾਥ ਨਹੀਂ ਦਿੱਤਾ ਸਗੋਂ ਪੰਜਾਬ ਦੇ ਡੇਰੇਦਾਰਾਂ, ਮਹੰਤਾਂ, ਸਰਦਾਰਾਂ, ਜਾਗੀਰਦਾਰਾਂ ਅਤੇ ਰਾਜਿਆਂ-

ਮਹਾਰਾਜਿਆਂ ਨੇ ਵਿਰੋਧ ਕੀਤਾ ਅਤੇ ਬਰਤਾਨਵੀ ਹਕੂਮਤ ਦਾ ਸਾਥ ਦਿੱਤਾ ਸੀ। ਸੋ ਸਤਿਗੁਰੂ ਜੀ ਦਾ, ਮਹਾਰਾਜ ਜੀ ਨੂੰ ਕਹਿਣਾ ਸੀ ਕਿ ਉਹ ਦੇਸ ਭਗਤੀ ਵਲ ਜੁਟੇ ਰਹਿਣ। ਉਹ ਆਪ ਵੀ ਬਣ ਆਈ ਦੇਸ ਸੇਵਾ ਕਰਨਗੇ।

ਮਹਾਰਾਜ ਰਿਪੁਦਮਨ ਸਿੰਘ, ਨਾਭਾ, ਵੀ ਦੇਸ ਭਗਤੀ ਦੀ ਭਾਵਨਾ ਰੱਖਦਾ ਸੀ। ਨਾਮਧਾਰੀਆਂ ਨਾਲ ਵੀ ਉਸ ਦੇ ਸੁਹਿਰਦਤਾ ਪੂਰਨ ਸੰਬੰਧ ਸਨ। ਇਹਨਾਂ ਸੰਬੰਧਾਂ ਨੂੰ ਬਣਾਉਣ ਵਿਚ ਮਾਈ ਹੁਕਮੀ, ਜਿਸ ਨੂੰ ਮਾਈ ਮਹਾਤਮਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ ਤੇ ਜੋ ਨਾਭੇ ਰਾਜ-ਘਰਾਣੇ ਵਿਚ ਰਹਿੰਦੀ ਸੀ, ਦਾ ਹੱਥ ਸੀ। ਮਹਾਰਾਜੇ ਦੇ ਦਿਲ ਵਿਚ ਸਿੱਖੀ ਭਾਵਨਾ ਵੀ ਸੀ। ਉਹ ਦਾੜ੍ਹਾ ਖੁੱਲ੍ਹਾ ਰੱਖਦਾ ਸੀ, ਅੰਗਰੇਜ਼ਾਂ ਦਾ ਵਿਰੋਧੀ ਸੀ। ਉਸ ਵਿਚ ਇਸ ਤਰ੍ਹਾਂ ਦੀ ਭਾਵਨਾ ਉਜਾਗਰ ਕਰਨ ਵਿਚ ਮਹਾਰਾਣੀ ਸਰੋਜਨੀ ਦੇਵੀ, ਜਿਸ ਦੇ ਮਹਿਲਾਂ ਵਿਚ ਮਾਈ ਮਹਾਤਮਾ ਰਹਿੰਦੀ ਸੀ, ਦਾ ਬੜਾ ਯੋਗਦਾਨ ਸੀ। ਰਾਜਾ ਨਿਪੁੱਤਾ ਸੀ ਸੋ ਨਿਰਾਸ ਅਤੇ ਉਦਾਸ ਰਹਿੰਦਾ ਸੀ।

ਮਾਈ ਦੀ ਸਲਾਹ ਮੰਨ ਕੇ ਰਾਜਾ, ਸਤਿਗੁਰੂ ਜੀ ਦੀ ਸ਼ਰਨ ਆਇਆ ਅਤੇ ਪੁੱਤਰ ਦੀ ਦਾਤ ਦੀ ਕ੍ਰਿਪਾ ਕਰਨ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਅਰਦਾਸ ਕਰਵਾਈ। ਮਾਈ ਮਹਾਤਮਾ ਨੂੰ ਪੱਕਾ ਭਰੋਸਾ ਸੀ ਕਿ ਰਾਣੀ ਸਰੋਜਨੀ ਦੇਵੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪੁੱਤਰ-ਰਤਨ ਨੂੰ ਹੀ ਜਨਮ ਦੇਵੇਗੀ। ਹੋਇਆ ਵੀ ਇੰਜ ਹੀ। 5 ਅੱਸੂ, 1976 ਬਿ: ਨੂੰ ਰਾਜੇ ਘਰ ਪੁੱਤਰ ਦਾ ਜਨਮ ਹੋਇਆ। ਰਾਜੇ ਨੇ ਸਤਿਗੁਰੂ ਜੀ ਦੇ ਆਪਣੇ ਮਹਿਲਾਂ ਵਿਚ ਚਰਨ ਪੁਆਏ। ਉਸ ਨੇ ਆਪ ਵੀ ਭਜਨ ਲਿਆ, ਅੰਮ੍ਰਿਤ ਛਕਿਆ। ਇਹ ਸੁਣ ਕੇ ਸਿੰਘ ਸਭੀਆਂ ਨੇ ਰਾਜੇ ਦੇ ਨਾਮਧਾਰੀ ਹੋਣ ਦਾ ਅਖ਼ਬਾਰਾਂ ਵਿਚ ਰੌਲਾ ਪਾਇਆ। ਰਾਜੇ ਨੇ ਮਹਾਰਾਜ ਬੀਰ ਸਿੰਘ ਦੀ ਲਿਖਤ ਅਨੁਸਾਰ ਇਕ ਰੋਲਜ਼ ਰਾਇਸ ਕਾਰ ਨਾਲ ਕੁਝ ਦਿਨਾਂ ਲਈ ਡ੍ਰਾਈਵਰ ਦੁੱਮਣ ਸਿੰਘ ਭੇਜਿਆ। ਸ: ਗੁਰਮੁਖ ਸਿੰਘ ਭੋਮਾ ਵਡਾਲਾ ਆਪ ਜੀ ਦੀ ਕਾਰ ਦਾ ਪਹਿਲਾ ਨਾਮਧਾਰੀ ਡ੍ਰਾਈਵਰ ਸੀ।

ਰਾਜੇ ਨੇ ਮਾਇਆ, ਘੋੜੇ ਅਤੇ 5860 ਵਿੱਘੇ, ਮੁਤਾਬਕ 1281 ਏਕੜ ਰਕਬੇ ਦੀ ਬੀੜ, ਮਡਾਰੜ੍ਹ ਵੀ ਭੇਟਾ ਕੀਤੀ। ਸਤਿਗੁਰੂ ਜੀ ਦੇ ਨਾਂ ਉੱਤੇ ਉਸ ਨੇ ਆਪਣੇ ਪੁੱਤਰ ਦਾ ਨਾਂ ਟਿੱਕਾ ਪ੍ਰਤਾਪ ਸਿੰਘ ਰੱਖਿਆ।

1920 ਈ: (1976 ਬਿ:) ਦਾ ਹੋਲਾ ਵੀ ਸਤਿਗੁਰੂ ਪ੍ਰਤਾਪ ਸਿੰਘ ਵਲੋਂ ਕੁਝ ਨਵੇਂ ਹੁਕਮ ਜਾਰੀ ਕਰਨ ਅਤੇ ਨਵੇਂ ਫੈਸਲੇ ਲੈਣ ਕਾਰਨ ਮਹੱਤਵਪੂਰਨ ਹੋਲਾ ਸੀ। ਇਸ ਹੋਲੇ ਸਮੇਂ ਆਪ ਨੇ ਇਕੋ ਵਿਸ਼ੇ ਉੱਤੇ ਜਥੇਦਾਰਾਂ ਦੇ ਬੋਲਣ ਦਾ ਪ੍ਰੋਗਰਾਮ ਤੋਰਿਆ। ਉਂਜ ਜਥੇਦਾਰ ਫ਼ਤਹਿ ਸਿੰਘ ਮਾਂਗਾ 1918 ਈ: ਦੇ ਨਿਮਾਣੀ ਦੇ ਮੇਲੇ ਵਿਚ ਸ੍ਰੀ ਭੈਣੀ ਸਾਹਿਬ 'ਗੁਰ ਬਿਨ ਘੋਰ ਅੰਧਾਰ' ਪਰਕਰਣ ਉੱਤੇ ਤਿੰਨ ਘੰਟੇ ਦੀਵਾਨ ਲਾ ਕੇ ਦੇਹਧਾਰੀ ਗੁਰੂ ਦੀ ਥਿਊਰੀ ਪੇਸ਼ ਕਰ ਕੇ ਵਾਹ-ਵਾਹ ਖੱਟ ਚੁੱਕੇ ਸਨ। ਹੁਣ ਤਾਂ ਹੋਰ ਜਥੇਦਾਰਾਂ ਲਈ ਆਪਣੀ ਸੂਝ-ਸਿਆਣਪ ਪ੍ਰਗਟ ਕਰਨ ਦੀ ਲੋੜ ਸੀ।

ਇਸ ਹੋਲੇ 'ਤੇ ਹੀ ਮਹਾਰਾਜਾ ਗੁਰਦਿਆਲ ਸਿੰਘ ਨੇ 'ਸਤਿਜੁਗ' ਦਾ ਪ੍ਰਕਾਸ਼ਨ ਆਰੰਭ ਕੀਤਾ। ਇਸ ਕਾਰਜ ਵਿਚ ਨਿਰੰਕਾਰ ਸਿੰਘ ਚੇਤਨ, ਮੰਗਲ ਸਿੰਘ ਅਗਸ਼ੇ ਫ਼ਰਿਸ਼ਤਾ ਉਹਨਾਂ ਦੇ ਸਹਾਇਕ ਸਲਾਹਕਾਰ ਸਨ। ਸਤਿਗੁਰੂ ਜੀ ਨੇ ਨਾਮਧਾਰੀ ਸਿੱਖਾਂ ਨੂੰ ਇਸ ਦਾ ਗ੍ਰਾਹਕ ਬਣਨ ਦੀ ਆਗਿਆ ਕੀਤੀ ਤਾਂ ਕਿ ਪੜ੍ਹਨ ਦੀ ਵਧੀਆ ਸਮੱਗਰੀ ਘਰ ਘਰ ਪਹੁੰਚ ਸਕੇ।

ਇਸ ਹੋਲੇ ਉੱਤੇ ਸਤਿਗੁਰਾਂ ਉਚੇਚਾ ਹੁਕਮ ਕੀਤਾ ਕਿ ਕੋਈ ਜਵਾਨ ਬੀਬੀ ਇਕੱਲੀ ਮੇਲੇ 'ਤੇ

ਨਾ ਆਵੇ । ਉਸ ਦੇ ਨਾਲ ਉਸ ਦਾ ਪਿਉ ਜਾਂ ਭਰਾ ਹੋਵੇ ਅਤੇ ਉਸ ਨਾਲ ਹੀ ਵਾਪਸ ਚਲੀ ਜਾਵੇ । ਆਪ ਨੇ ਉਚੇਚਾ ਬਚਨ ਕੀਤਾ ਕਿ ਕੋਈ ਵਿਧਵਾ ਨਾ ਰਹੇ । ਸਾਰੀਆਂ ਵਿਧਵਾਵਾਂ ਆਪਣਾ ਘਰ ਵਸਾ ਲੈਣ । ਸਤਿਗੁਰਾਂ ਨੂੰ ਖ਼ਦਸ਼ਾ ਸੀ ਕਿ ਕੋਈ ਭੈੜਾ, ਗ਼ੈਰ-ਸਮਾਜੀ ਚਰਿਤਰਹੀਨ ਅਨਸਰ ਕਿਸੇ ਨੂੰ ਵਰਗਲਾ ਸਕਦਾ ਸੀ । ਏਸ ਕਰ ਕੇ ਉਹਨਾਂ ਇਸ ਤਰ੍ਹਾਂ ਦੇ ਬਚਨ ਕੀਤੇ ।

ਵਸਾਖੀ ਉੱਤੇ 'ਸਤਿਜੁਗ' ਵਿਚ ਸਤਿਗੁਰੂ ਰਾਮ ਸਿੰਘ ਦਾ ਨਾਂ ਪੜ੍ਹ ਕੇ ਸਿੰਘ ਸਭੀਆਂ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ । ਜੇ ਦੇਹਧਾਰੀ ਗੁਰੂ ਦਾ ਪਰਚਾਰ ਹੋਵੇ ਤਾਂ ਉਹਨਾਂ ਦੇ ਸਰਪ੍ਰਸਤ ਅੰਗਰੇਜ਼ ਦੀ ਨੀਤੀ ਨੂੰ ਖ਼ਤਰਾ ਸੀ । ਸੋ ਉਹਨਾਂ ਨੇ 'ਸਤਿਜੁਗ' ਵੇਚਣੋਂ ਰੋਕਿਆ । ਸਤਿਗੁਰੂ ਜੀ ਤੋਂ ਥਾਪਨਾ ਲੈ ਕੇ ਝੰਡਾ ਸਿੰਘ ਮਸਤਾਨਾ ਨਿੱਤਰਿਆ । ਉਸ ਨੇ ਪਰਕਰਮਾ ਵਿਚ, ਪੜ੍ਹ ਪੜ੍ਹ ਕੇ ਪਰਚੇ ਵੇਚੇ ।

ਇਸ ਸਾਲ ਸਤਿਗੁਰੂ ਜੀ ਨੇ ਸੰਤ ਆਲਾ ਸਿੰਘ, ਮੋਹਨ ਸਿੰਘ ਜੀ ਦੀ ਸੰਤ-ਮੰਡਲੀ ਨਾਲ ਜਦੋਂ ਚਲੀਹਾ ਸੁਰੂ ਕੀਤਾ ਤਾਂ ਮਾਤਾ ਭੁਪਿੰਦਰ ਕੌਰ ਨੇ ਵੀ ਚਲੀਹਾ ਸ਼ੁਰੂ ਕਰਨ ਦੀ ਆਗਿਆ ਲੈ ਲਈ । ਮਾਤਾ ਜੀ ਨੇ ਜੋਤ ਜਗਾ, ਧੂਪ ਧੁਖਾ, ਕੁੰਭ ਰੱਖ ਕੇ ਚਾਲ੍ਹੀ ਦਿਨ ਤਪ ਕੀਤਾ । ਅੱਗੋਂ ਲਈ ਸਤਿਗੁਰੂ ਜੀ ਵਲੋਂ ਬੀਬੀਆਂ ਨੂੰ ਵੀ ਤਪ ਕਰਨ ਦੀ ਆਗਿਆ ਮਿਲ ਗਈ ਸੀ ।

22 ਨਵੰਬਰ, 1920 ਈ: ਵਾਲੇ ਸੁਭਾਗੇ ਦਿਨ, ਸੋਮਵਾਰ ਅੰਮ੍ਰਿਤ ਵੇਲੇ ਮਾਤਾ ਭੁਪਿੰਦਰ ਕੌਰ ਦੀ ਸੁਲੱਖਣੀ ਕੁੱਖ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਹਿ ਵਿਖੇ ਇਕ ਸਾਹਿਬਜ਼ਾਦੇ ਨੇ ਅਵਤਾਰ ਧਾਰਿਆ । ਸਾਹਿਬਜ਼ਾਦੇ ਨੂੰ ਭਜਨ, ਬੇਬੇ ਰਾਮ ਕੌਰ ਜੀ (ਅੰਬੋ ਜੀ), ਗੁਰੂ ਸਰ, ਨੇ ਦਿੱਤਾ ਅਤੇ ਗੁੜ੍ਹਤੀ ਵੀ ਦਿੱਤੀ । ਗ੍ਰਹਿ ਵਿਖੇ ਬੇਅੰਤ ਖ਼ੁਸ਼ੀਆਂ ਆ ਜਾਣ ਕਰ ਕੇ ਉਹਨਾਂ ਨੂੰ ਬੇਅੰਤ ਜੀ ਹੀ ਪੁਕਾਰਿਆ ਜਾਣ ਲੱਗਾ । 25 ਦਿਨੀਂ ਸੰਤ ਆਲਾ ਸਿੰਘ ਜੀ ਨੇ ਅੰਮ੍ਰਿਤ ਛਕਾਇਆ, ਭਜਨ ਦਿੱਤਾ, ਪਾਠ ਦਾ ਭੋਗ ਪੁਆਇਆ ਅਤੇ ਨਾਮ ਜਗਜੀਤ ਸਿੰਘ ਰੱਖਿਆ ।

17, 18, 19, ਜਨਵਰੀ, 1920 ਈ: ਨੂੰ ਸਤਿਗੁਰੂ ਜੀ ਨੇ ਮਲੇਰ ਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਮੁਠੱਡੇ ਵਿਚ ਸ਼ਹੀਦੀ ਮੇਲਾ ਰੱਖਿਆ ਸੀ । ਇਹ ਮੇਲਾ ਇਕ ਤਰ੍ਹਾਂ ਦਾ ਸਰਬ ਧਰਮ ਸੰਮੇਲਨ ਸੀ, ਰਾਜਨੀਤਕ ਚੇਤਨਤਾ ਲਈ ਕਾਨਫਰੰਸ ਸੀ । ਇਸ ਮੇਲੇ ਵਿਚ ਸ਼ਾਮਲ ਹੋਣ ਲਈ ਬਰਤਾਨਵੀ ਹਾਕਮਾਂ ਨੇ ਆਪ ਨੂੰ ਲੁਧਿਆਣੇ ਹੀ ਰੋਕਣਾ ਚਾਹਿਆ ਪਰ ਸਤਿਗੁਰੂ ਜੀ ਨੇ ਕਿਹਾ ਕਿ ਉਹਨਾਂ ਦੇ ਗਿਆਂ ਭਾਵੇਂ ਲੋਕਾਂ ਦਾ ਧੀਰਜ ਵਧੇ ਤੇ ਜੁਗਤ ਵੀ ਬਣੀ ਰਹੇ, ਉਹਨਾਂ ਨੂੰ ਨਾ ਜਾਣ ਦਿੱਤਿਆਂ ਤਾਂ ਰੋਹ ਵਧ ਸਕਦਾ ਸੀ । ਇਹ ਕਹਿ ਕੇ ਸਤਿਗੁਰੂ ਜੀ ਨਾ ਰੁਕੇ ਅਤੇ ਹਾਕਮ ਵੀ ਢਿੱਲਾ ਪੈ ਗਿਆ ।

ਪਹਿਲਾਂ ਕੀਤੇ ਪ੍ਰਬੰਧ ਅਨੁਸਾਰ ਸਤਿਗੁਰੂ ਜੀ ਦਾ ਸ਼ਾਨਦਾਰ ਜਲੂਸ, ਫਿਲੌਰ ਤੋਂ ਕੱਢਣਾ ਸ਼ੁਰੂ ਕੀਤਾ ਅਤੇ ਮੁਠੱਡਿਆਂ ਤਕ ਸਤਿ ਸ੍ਰੀ ਅਕਾਲ, ਬੰਦੇ ਮਾਤਰਮ, ਅੱਲਾ-ਹੂ-ਅਕਬਰ ਦੇ ਜੈਕਾਰੇ ਲਾਉਂਦੇ ਹੋਏ ਆਪ ਨੂੰ ਪੰਡਾਲ ਵਿਚ ਲਿਆਂਦਾ ਗਿਆ । ਆਪ ਦਾ ਸੁਆਗਤ ਕਰਨ ਵਾਲਿਆਂ ਵਿਚ ਮਹਾਰਾਜ ਗੁਰਦਿਆਲ ਸਿੰਘ ਦੇ ਨਾਲ ਚੌਧਰੀ ਗੁਲਾਮ ਹੈਦਰ ਖ਼ਾਂ, ਡਾ: ਸੈਫੂਦੀਨ ਕਿਚਲੂ, ਐਡੀਟਰ ਸਦਾਕਤ ਲਾਹੌਰ, ਕੇਦਾਰ ਨਾਥ ਸਹਿਗਲ, ਸੇਵਾ ਸੰਮਤੀ ਫ਼ਿਲੌਰ, ਖ਼ਿਲਾਫ਼ਤ ਕਮੇਟੀ ਲੁਧਿਆਣਾ, ਸ: ਕਿਸ਼ਨ ਸਿੰਘ, ਸ: ਸਰਦਾਰ ਸਿੰਘ ਐਡੀਟਰ ਖ਼ਾਲਸਾ ਲਾਹੌਰ, ਮਹਾਤਮਾ ਨੰਦ ਗੁਪਾਲ, ਤੁਲਸੀ ਰਾਮ, ਸੁਆਮੀ ਸ਼ਰਧਾ ਨੰਦ, ਹਬੀਬ ਅਲੀ ਖ਼ਾਂ ਆਦਿ ਧਾਰਮਕ ਅਤੇ ਰਾਜਸੀ ਆਗੂ ਸਨ ।

ਮੇਲੇ ਦੀ ਪ੍ਰਧਾਨਗੀ ਸਤਿਗੁਰੂ ਜੀ ਨੇ ਕੀਤੀ । ਇਸ ਸਮੇਂ ਨਾਮਧਾਰੀ ਇਤਿਹਾਸ ਉੱਤੇ ਭਰਪੂਰ ਚਾਨਣਾ ਪਾਇਆ ਗਿਆ ।

ਫਿਰ ਇਹੋ ਜਿਹੀਆਂ ਹੀ ਕਾਨਫਰੰਸਾਂ ਸਨਖੱਤਰੇ (ਸਿਆਲਕੋਟ) ਅਤੇ ਹੁਸ਼ਿਆਰਪੁਰ ਵੀ ਸਤਿਗੁਰੂ ਜੀ ਦੀ ਆਗਿਆ ਅਤੇ ਪੰਡਤ ਬਸੰਤ ਸਿੰਘ ਤੇ ਸੰਤ ਨਿਧਾਨ ਸਿੰਘ ਆਲਮ ਦੇ ਉੱਦਮ ਨਾਲ ਕੀਤੀਆਂ ਗਈਆਂ। ਮਤੇ ਪਾਸ ਕਰ ਕੇ ਸਰਕਾਰ ਨੂੰ ਨੋਟਿਸ ਦਿੱਤਾ ਗਿਆ ਕਿ ਸ੍ਰੀ ਭੈਣੀ ਸਾਹਿਬ ਤੋਂ ਪੁਲਸ ਚੌਕੀ ਤੁਰੰਤ ਚੁੱਕੀ ਜਾਵੇ।

ਮਿਸਟਰ ਬੋਰਿੰਗ, ਸੁਪਰਇੰਨਟੈਂਡੈਂਟ ਸੀ. ਆਈ. ਡੀ. ਹਾਲਾਤ ਦਾ ਜਾਇਜ਼ਾ ਲੈਣ ਲਈ ਸ੍ਰੀ ਭੈਣੀ ਸਾਹਿਬ ਆਇਆ! ਸੂਰਤ ਸਿੰਘ ਭਿਖਸ਼ੂ ਨੇ ਉਸ ਨੂੰ ਮੰਦਰ ਵਾਲੇ ਥੜੇ ਉੱਤੇ ਜੁੱਤੀਆਂ ਸਣੇ ਜਾਣੋਂ ਰੋਕਿਆ ਤਾਂ ਉਹ ਔਖਾ ਹੋ ਗਿਆ। ਭਿਕਸ਼ੂ ਨੇ ਵੀ ਲਿਹਾਜ਼ ਨਹੀਂ ਕੀਤਾ ਸਗੋਂ ਕਿਹਾ, "ਹੁਣ ਏਥੇ ਤੁਸੀਂ ਰਹੋਗੇ ਜਾਂ ਅਸੀਂ। ਅਸੀਂ ਜ਼ਾਲਮ ਸਰਕਾਰ ਬਿਲਕੁਲ ਨਹੀਂ ਰਹਿਣ ਦੇਣੀ।" ਉਹ ਕੰਨ ਵਲ੍ਹੇਟ ਕੇ ਤੁਰਦਾ ਬਣਿਆ।

ਸੁਹੇਵਾ ਸਾਹਿਬ ਅਜੇ ਵੀ ਰੇਤਲੇ ਟਿੱਬੇ ਹਨ, ਪਾਣੀ ਡੂੰਘਾ ਅਤੇ ਬੇਸੁਆਦਾ ਹੈ। ਮੌਜ ਦੇ ਮਾਲਕ ਸਤਿਗੁਰੂ ਜੀ ਨੇ ਉੱਥੋਂ ਦੇ ਗੁਰੂ ਗੋਬਿੰਦ ਸਿੰਘ ਦੀ ਯਾਦ ਵਿਚ ਬਣੇ ਗੁਰਦੁਆਰੇ ਨੂੰ ਭਾਗ ਲਾਉਣ ਲਈ ਮਤਾ ਮੇਲ ਕੇ ਸੰਤ ਆਲਾ ਸਿੰਘ ਨੂੰ ਤਾਂ ਮੁਕਤਸਰ ਦੀ ਮਾਘੀ ਦੇ ਮੇਲੇ ਤੋਂ ਹੀ ਤੋਰ ਦਿੱਤਾ ਸੀ। ਆਪ ਸੱਚੇ ਪਾਤਸ਼ਾਹ ਮੁਠੱਡਾ ਮੇਲੇ ਪਿੱਛੋਂ 9 ਮਾਘ ਨੂੰ ਪੁੱਜੇ।

ਸੰਤਾਂ ਨੂੰ ਸਿਪਾਹੀਆਂ ਨੇ ਪਹਿਲਾਂ ਸਰਸੇ ਰੋਕ ਲਿਆ ਅਤੇ ਫਿਰ ਭਲੇ ਸਾਧੂ ਜਾਣ ਕੇ ਛੱਡ ਦਿੱਤਾ। ਸੁਹੇਵਾ ਸਾਹਿਬ ਊਠਾਂ 'ਤੇ ਸਮੱਗਰੀ ਲੈ ਕੇ ਪੁੱਜਿਆਂ ਨੂੰ ਜੈਮਲ ਸਿੰਘ ਮਹੰਤ ਨੇ ਅਕਾਲੀ ਜਾਣ ਕੇ ਨਾ ਵੜਨ ਦਿੱਤਾ। ਸਵੇਰੇ ਪਛਾਣ ਕੇ ਉਸ ਦੇ ਪੁੱਤਰ ਹਰਨਾਮ ਸਿੰਘ ਨੇ ਸੰਤ-ਮੰਡਲੀ ਨੂੰ ਗੁਰਦੁਆਰੇ ਵਿਚ ਜਾਣ ਦਿੱਤਾ। ਉਹਨਾਂ ਵੇਖਿਆ ਰੁਮਾਲੇ, ਛੱਤਰ ਸਭ ਉੱਤੇ ਘੱਟਾ ਪਿਆ ਹੋਇਆ ਸੀ। ਸਾਧੂਆਂ ਨੇ ਝਾੜਿਆ ਅਤੇ 5 ਮਾਘ ਨੂੰ ਜੈਮਲ ਸਿੰਘ ਕੋਲੋਂ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਲੈ ਕੇ ਆਖੰਡ ਪਾਠ ਰੰਭਿਆ। ਸਤਿਗੁਰੂ ਜੀ ਦੇ ਨਾਲ ਕੁਲ 64 ਨਾਮਧਾਰੀ ਉੱਥੇ ਪਹੁੰਚੇ ਸਨ। ਉਹਨਾਂ 111 ਅਖੰਡ ਪਾਠ ਕਰਵਾਏ ਸਨ। ਸਤਿਗੁਰੂ ਜੀ ਅਖੰਡ ਪਾਠ ਦੀ ਰੌਲ ਤਾਂ ਦੇਂਦੇ ਹੀ ਸਨ, ਆਪ ਖ਼ੁਦ ਬਾਲਣ ਲੈਣ ਵੀ ਜਾਂਦੇ, ਚੱਕੀ ਵੀ ਪੀਂਹਦੇ ਤੇ ਸੌ ਹੱਥ ਡੂੰਘਾ ਪਾਣੀ ਖਿੱਚ ਕੇ ਕਿਰਤ ਤੇ ਕਰਮ ਦੀ ਮਹਾਨਤਾ ਨੂੰ ਦਰਸਾਉਂਦੇ ਸਨ। ਸਿੱਖਾਂ ਨੂੰ ਦਲੇਰੀ ਮਿਲਦੀ ਸੀ, ਉਹਨਾਂ ਦਾ ਉਤਸ਼ਾਹ ਬਣਿਆ ਰਹਿੰਦਾ ਸੀ।

ਹਰ ਅਤਿਥੀ ਨੂੰ ਲੰਗਰੋਂ ਪਰਸ਼ਾਦਾ ਮਿਲਦਾ ਸੀ। ਪ੍ਰਸਾਦੀ ਲਾਲ ਸੇਠ ਵਰਗੇ, ਨਾਮਧਾਰੀ ਸਿੱਖਾਂ ਦੀ ਸੁੱਚ, ਪਵਿੱਤਰਤਾ ਤੇ ਰਹਿਤ ਮਰਿਆਦਾ ਤੋਂ ਬੜੇ ਪ੍ਰਭਾਵਿਤ ਹੋਏ। ਕਈ ਸਥਾਨਕ ਬਾਗੜੀਆਂ ਨੇ ਭਜਨ ਪੁੱਛਿਆ ਤੇ ਸਿੱਖ ਸੱਜ ਗਏ।

3 ਚੇਤਰ, 1977 ਬਿ: ਨੂੰ ਹਵਨ ਕਰ ਕੇ ਪਿੱਪਲੋਂ ਜੰਡ ਬਣੇ ਰੁੱਖ ਦਾ ਦਰਸ਼ਨ ਕਰ ਕੇ ਸਾਰੇ ਵਿਦਿਆ ਹੋਏ ਕਿਉਂਕਿ ਹੋਲਾ ਮੁਕਤਸਰ ਮਨਾਉਣਾ ਸੀ।

ਇਸ ਹੋਲੇ ਵਿਚ ਨਵੇਂ ਸੂਬੇ ਥਾਪੇ ਗਏ। ਤਰਨ ਸਿੰਘ ਵਹਿਮੀ ਅਨੁਸਾਰ "ਸੂਬਿਆਂ ਨੂੰ ਇਹ ਆਦੇਸ਼ ਸੀ ਕਿ ਜੇ ਖੁੱਲ੍ਹੇ ਨਾਲ ਵੀ ਤਕਾਜ਼ਾ ਹੋਵੇ ਤਾਂ ਸੂਬਾ ਵਿਚ ਪੈ ਕੇ ਸਮਝੌਤਾ ਕਰਾਏ। ਜੇ ਖੁੱਲ੍ਹਾ ਝੂਠਾ ਹੁੰਦਾ ਨਾ ਮੰਨੇ ਤਾਂ ਸੂਬਾ ਕੂਕੇ ਦੀ ਮਦਦ ਕਰੇ। ਜੇ ਕੂਕਾ ਝੂਠਾ ਹੁੰਦਾ ਨਾ ਮੰਨੇ ਤਾਂ ਮੈਨੂੰ ਦੱਸੋ, ਮੈਂ ਉਸ ਨੂੰ ਸਮਝਾਵਾਂਗਾ।"

ਸਤਿਗੁਰੂ ਜੀ ਦੇ ਥਾਪੇ ਗਏ 26 ਸੂਬੇ ਅਤੇ ਉਹਨਾਂ ਦੇ ਇਲਾਕੇ ਇਹ ਸਨ :

ਫਤਿਹ ਸਿੰਘ ਮਾਂਗਾ — ਲਾਹੌਰ, ਜਗਤ ਸਿੰਘ ਖੰਡੂਵਾਲੀਏ — ਸਿਆਲਕੋਟ, ਹਰਨਾਮ ਸਿੰਘ

ਭੋਇੰਵਾਲੀ — ਅੰਮ੍ਰਿਤਸਰ, ਜਿੰਦਾ ਸ਼ਹੀਦ ਜਵੰਦ ਸਿੰਘ — ਮਿੰਟਗੁਮਰੀ, ਮਹਾਂ ਸਿੰਘ ਨੀਲਿਆਂ ਵਾਲੀ — ਬਹਾਵਲਪੁਰ, ਬਿਸ਼ਨ ਸਿੰਘ ਭਦੌੜ — ਸੰਗਰੂਰ, ਚੰਨਣ ਸਿੰਘ ਮਹਿਮਾਵਾਲੀ — ਫਰੀਦਕੋਟ, ਸੇਠ ਮਹਿਲ ਸਿੰਘ ਵਿਲੋਕੇ — ਗੁਜਰਾਂਵਾਲਾ, ਪੰਡਤ ਬਸੰਤ ਸਿੰਘ ਪਧਾਣਾ — ਦੁਆਬਾ, ਜਲੰਧਰ, ਪੰ. ਮੁਨਸ਼ਾ ਸਿੰਘ ਭਰਥਲਾ — ਲੁਧਿਆਣਾ, ਵਰਿਆਮ ਸਿੰਘ ਮੌਲੀ ਵਾਲੇ — ਅੰਬਾਲਾ, ਬੇਤਾ ਸਿੰਘ ਬੁੜੇ ਡੱਲਾ — ਸਰਗੋਧਾ, ਸੇਠ ਦਿਆਲ ਸਿੰਘ — ਸਿਆਮ, ਭਗਵੰਤ ਸਿੰਘ — ਯੂ. ਪੀ., ਕਾਨ੍ਹ ਸਿੰਘ — ਲਖਨਊ, ਗੰਗਾ ਸਿੰਘ — ਜ਼ਿਲ੍ਹਾ ਗੁਜਰਾਤ, ਮਹਿਤਾਬ ਸਿੰਘ ਰਾਮਪੁਰ ਗੁਜਰਾਂਵਾਲਾ — ਰਾਵਲਪਿੰਡੀ, ਹਮੀਰ ਸਿੰਘ ਹਰੀਪੁਰ — ਹਜ਼ਾਰਾ, ਸੰਤਾ ਸਿੰਘ ਕਮਾਲਪੁਰ — ਸਿੰਧ ਹੈਦਰਾਬਾਦ, ਇੰਦਰ ਸਿੰਘ ਘੁੱਕੇਵਾਲੀ — ਮੁਲਤਾਨ, ਗੁਰਬਖ਼ਸ਼ ਸਿੰਘ ਚੱਕ ਕੂਕਿਆਂ — ਪੁਆਧ, ਮਹਿਤਾਬ ਸਿੰਘ ਗਿੱਲ — ਸ਼ੇਖੂਪੁਰਾ, ਖੁਸ਼ਹਾਲ ਸਿੰਘ — ਲਾਹੌਰ, ਟਹਿਲ ਸਿੰਘ ਸੱਦੋਵਾਲਾ — ਲਾਇਲਪੁਰ, ਜਗਤ ਸਿੰਘ — ਹਜ਼ਰੋ ।

ਇਹ ਸੂਬੇ ਸਤਿਗੁਰੂ ਜੀ ਦੇ ਹਰ ਇਲਾਕੇ ਦੇ ਆਗੂ ਸਨ, ਕਰਨੀ ਵਾਲੇ ਸਾਧ ਸਨ, ਪ੍ਰਭਾਵਸ਼ਾਲੀ ਸ਼ਖ਼ਸੀਅਤ ਵਾਲੇ, ਉੱਚ ਆਦਰਸ਼ਾਂ ਅਤੇ ਕਿਰਦਾਰ ਵਾਲੇ ਵਿਅਕਤੀ ਸਨ ਜਿਹਨਾਂ ਦੀ ਕਰਨੀ ਅਤੇ ਪਰਚਾਰ ਨਾਲ ਨਾਮਧਾਰੀ ਪੰਥ ਵਿਚ ਵਾਧਾ ਹੁੰਦਾ ਸੀ। ਉਹਨਾਂ ਦੇ ਲਾ-ਮਿਸਾਲ ਉੱਚੇ ਸੁੱਚੇ ਜੀਵਨ ਵੀ ਲੋਕਾਂ ਵਿਚ ਧਾਂਕ ਜਮਾਉਂਦੇ ਸਨ। ਇਲਾਕੇ ਦੀ ਲੋੜ ਨੂੰ ਮੁੱਖ ਰੱਖ ਕੇ ਕਈ ਜਗ੍ਹਾ ਜ਼ਿਲ੍ਹ ਵਿਚ ਦੋ-ਦੋ ਸੂਬਿਆਂ ਦੀ ਨਿਯੁਕਤੀ ਵੀ ਕੀਤੀ ਗਈ। ਸਤਿਗੁਰੂ ਰਾਮ ਸਿੰਘ ਜੀ ਤੋਂ ਪਿੱਛੋਂ ਪਹਿਲੀ ਵਾਰ ਸੂਬੇ ਨਿਯੁਕਤ ਕੀਤੇ ਗਏ ਸਨ ਤਾਂ ਕਿ ਉਹ ਨਾਮਧਾਰੀ ਪੰਥ ਦੀਆਂ ਧਾਰਮਿਕ, ਸਮਾਜਕ ਅਤੇ ਭਾਈਚਾਰਕ ਸਰਗਰਮੀਆਂ ਨੂੰ ਮਰਯਾਦਾ ਅਨੁਸਾਰ ਚਲਾ ਕੇ ਨਾਮਧਾਰੀ ਪੰਥ ਦਾ ਨਾਂ ਉਜਾਗਰ ਕਰਨ।

ਰਾਜਨੀਤਕ ਪੱਖੋਂ ਦੇਸ਼ ਦੀਆਂ ਦੂਜੀਆਂ ਸੁਤੰਤਰਤਾ ਸੰਗਰਾਮੀ ਜਮਾਤਾਂ ਨਾਲ ਤਾਲਮੇਲ ਕਾਇਮ ਰੱਖਣ ਲਈ ਅਤੇ ਸਰਕਾਰੀ ਕੰਮਾਂ ਵਿਚ ਵਿਚੋਲਗੀ ਕਰਨ ਲਈ ਨਾਮਧਾਰੀ ਦਰਬਾਰ ਦੀ ਸਥਾਪਨਾ ਕੀਤੀ ਗਈ। ਇਸ ਨੇ ਹੀ ਕਾਂਗਰਸ ਜਾਂ ਅਕਾਲੀ ਪਾਰਟੀ ਨਾਲ ਮੇਲ ਅਤੇ ਵਿੱਥ ਰੱਖਣ ਦਾ ਨਿਰਨਾ ਕਰ ਕੇ, ਸਤਿਗੁਰੂ ਜੀ ਕੋਲੋਂ ਉਸ ਦੀ ਪਰਵਾਨਗੀ ਲੈ ਕੇ ਉਸ ਨੂੰ ਅਮਲੀ ਰੂਪ ਦੇਣਾ ਸੀ। ਨਾਮਧਾਰੀ ਦਰਬਾਰ ਦੇ ਹੇਠ ਲਿਖੇ ਮੈਂਬਰਾਂ ਦਾ ਐਲਾਨ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਕੀਤਾ ਗਿਆ।

ਮਹਾਰਾਜ ਗੁਰਦਿਆਲ ਸਿੰਘ — ਮੁੱਖ, ਨਿਧਾਨ ਸਿੰਘ ਆਲਮ, ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ, ਹਰਨਾਮ ਸਿੰਘ ਰਾਗੀ, ਪੰਡਤ ਬਸੰਤ ਸਿੰਘ ਪਧਾਣਾ, ਇੰਦਰ ਸਿੰਘ ਚਕਰਵਰਤੀ, ਬੁੱਢਾ ਸਿੰਘ ਖਾਨਪੁਰ, ਪੰਡਤ ਅਮਰ ਸਿੰਘ, ਸੂਰਤ ਸਿੰਘ ਭਿਕਸ਼ੂ, ਗੁਰਬਖ਼ਸ਼ ਸਿੰਘ ਚੱਕ ਕੂਕਿਆਂ, ਮਨਸ਼ਾ ਸਿੰਘ ਭਰਥਲਾ, ਵਰਿਆਮ ਸਿੰਘ ਮੌਲੀ ਵਾਲੇ, ਕੇਸਰ ਸਿੰਘ ਚਵਿੰਡਾ, ਦਇਆ ਸਿੰਘ ਕੱਕੜ, ਰਤਨ ਸਿੰਘ ਕੂਕਾ ਸੰਧਵਾਂ, ਜੰਗ ਸਿੰਘ ਬਿਲਗਾ, ਸੇਠ ਪ੍ਰੀਤਮ ਸਿੰਘ ਵਰਨ, ਲਛਮਣ ਸਿੰਘ ਛੱਤੇਵਾਲੀਆ ਕਰਾਲ, ਮਸਤਾਨ ਸਿੰਘ ਕਿਅਮਪੁਰ, ਪੰਡਤ ਮੁਨਸ਼ਾ ਸਿੰਘ, ਰਾਜਾ ਧਿਆਨ ਸਿੰਘ ਕੱਕੜ, ਅਰਬੇਲ ਸਿੰਘ, ਬਿਸ਼ਨ ਸਿੰਘ ਭਦੌੜ, ਭਗਤ ਸਿੰਘ ਦਾਤੇਵਾਲਾ, ਮਸਤਾਨ ਸਿੰਘ ਰਾਇਸਰ, ਖੇਮ ਸਿੰਘ ਮਹੂਵਾਲ, ਖਜ਼ਾਨ ਸਿੰਘ ਮਜ਼੍ਹਬੀ, ਆਤਮਾ ਸਿੰਘ, ਟਹਿਲ ਸਿੰਘ ਸੱਦੋਵਾਲ, ਈਸ਼ਰ ਸਿੰਘ ਖਾਨਪੁਰ, ਧਾਰਾ ਸਿੰਘ ਜੀਆ ਬੱਗਾ, ਲਾਲ ਸਿੰਘ ਵਿੱਲਵਾਂ, ਅਣਖਾ ਸਿੰਘ ਦਾਤੇਵਾਲਾ।

ਇਹਨਾਂ ਮੈਂਬਰਾਂ ਦੀ ਚੋਣ ਵੇਲੇ ਉਹਨਾਂ ਦੀ ਰਾਜਨੀਤਕ ਸਮਰੱਥਾ ਤੇ ਸੂਝ-ਸਿਆਣਪ ਨੂੰ ਧਿਆਨ ਵਿਚ ਰੱਖਿਆ ਗਿਆ ਸੀ। ਦਰਬਾਰ ਨੂੰ ਫੌਰੀ ਅਤੇ ਮੁੱਢਲਿਆਂ ਖਰਚਿਆਂ ਲਈ 10,000 ਰੁਪਈਆ

ਦਿੱਤਾ ਗਿਆ ਸੀ। ਏਨਾ ਹੀ ਰੁਪਈਆ 'ਸਤਿਜੁਗ' ਦੇ ਪ੍ਰਕਾਸ਼ਨ ਲਈ ਦਿੱਤਾ ਗਿਆ ਸੀ। ਪਹਿਲਾਂ ਵਿਦਮਾਨ, ਸੇਵਕ ਦਲ, ਸਰਬ ਸਰਿਸ਼ਟੀ ਸੁਧਾਰਕ ਦਲ ਦਾ ਨਾਮ ਅਤੇ ਬਲ ਤੋੜ ਦਿੱਤਾ ਗਿਆ ਸੀ।

ਸਤਿਗੁਰੂ ਜੀ ਤਾਂ ਸਾਰੇ ਨਾਮਧਾਰੀ ਪੰਥ ਦੇ ਹੀ ਕਰਣਾਧਾਰ ਸਨ ਸੋ ਇਹ ਸੰਸਥਾਵਾਂ ਉਹਨਾਂ ਦੇ ਅਧੀਨ ਹੀ ਸਨ। ਜੇ ਸੱਚੇ ਪਾਤਸ਼ਾਹ ਨੂੰ ਦਰਬਾਰ ਦੇ ਮੈਂਬਰਾਂ ਜਾਂ ਸੂਬਿਆਂ ਦੇ ਕੰਮਾਂ ਵਿਚ ਮਨਮੱਤ ਦਾ ਰੰਗ ਜਾਂ ਨਾਮਧਾਰੀ ਰਹਿਤ ਮਰਯਾਦਾ ਦੇ ਉਲਟ ਚੱਲਣ ਦੀ ਗੱਲ ਨਜ਼ਰ ਆ ਜਾਂਦੀ ਤਾਂ ਸਤਿਗੁਰੂ ਜੀ ਉਹਨਾਂ ਦੀ ਥਾਂ ਹੋਰ ਸਹੀ ਬੰਦਿਆਂ ਨੂੰ ਮੈਂਬਰ ਬਣਾ ਸਕਦੇ ਸਨ। ਪੁਰਾਣੇ ਮੈਂਬਰ ਜਾਂ ਸੂਬੇ ਹਟਾਉਣ ਲਈ ਜਾਂ ਬਦਲਣ ਲਈ ਅਤੇ ਇਥੋਂ ਤਕ ਕਿ ਦਰਬਾਰ ਤੋੜਨ ਲਈ ਵੀ ਆਪ ਰਜ਼ਾ ਦੇ ਮਾਲਕ ਸਨ। ਇਸ ਗੱਲ ਦਾ ਐਲਾਨ ਵੀ ਹੌਲੇ ਸਮੇਂ, ਮੁਕਤਸਰ (ਪੰਜਾਬ) ਵਿਚ ਕੀਤਾ ਗਿਆ ਸੀ।

ਸਤਿਗੁਰੂ ਜੀ ਨੂੰ ਭੇਟ ਕੀਤੀ ਗਈ ਰਾਜੇ ਦੀ ਬੀੜ ਦੀ ਸੰਭਾਲ ਕੀਤੀ ਜਾਣੀ ਸੀ। ਆਪ ਨੇ ਸਾਧ-ਸੰਗਤ ਨਾਲ ਉੱਥੇ ਵੀ ਦਰਸ਼ਨ ਦੇਣੇ ਸਨ। ਸਤਿਗੁਰੂ ਜੀ ਨੇ ਨਿਮਾਣੀ ਦਾ ਮੇਲਾ ਮਿਥੀਆਂ ਤਰੀਕਾਂ ਤੋਂ ਪਿੱਛੋਂ, 5 ਤੋਂ 10 ਹਾੜ, 1978 ਬਿ: ਤਕ ਸ੍ਰੀ ਭੈਣੀ ਸਾਹਿਬ ਰੱਖਿਆ। 'ਸਤਿਜੁਗ' ਵਿਚ ਛਪਵਾ ਦਿੱਤਾ ਗਿਆ ਕਿ ਸੰਗਤ ਇਸ ਮੇਲੇ ਵਿਚ ਹੁੰਮ ਹੁੰਮਾ ਕੇ ਦਰਸ਼ਨ ਦੇਵੇ। ਇਸ ਮੇਲੇ ਵਿਚ ਮੌਜ ਦੇ ਮਾਲਕ ਸਤਿਗੁਰੂ ਜੀ ਨੇ ਇਕ ਵੱਡਾ ਹਵਨ-ਕੁੰਡ ਬਣਾ ਕੇ; ਦੋ ਧਾਰਾਂ-ਕਦੀ ਘਿਉ ਅਤੇ ਕਦੀ ਜਲ ਦੀਆਂ ਧਾਰਾਂ-ਲਈ ਯੋਜਨਾ ਤਿਆਰ ਕਰ ਕੇ ਹਵਨ ਕਰਾਇਆ। ਹਵਨ-ਕੁੰਡ ਵਿਚ ਨਾਰੀਅਲ ਤੇ ਸਮੱਗਰੀ ਕੜਛੇ ਨਾਲ ਪਾਏ ਜਾਂਦੇ ਸਨ। 10 ਹਾੜ ਨੂੰ ਭੋਗ ਵਾਲੇ ਦਿਨ ਅੰਮ੍ਰਿਤ ਵੀ ਤਿਆਰ ਕੀਤਾ ਗਿਆ। ਦੋ ਸੌ ਸਾਧਾਰਨ ਪਾਠ ਅਤੇ 700 ਅਖੰਡ ਪਾਠਾਂ ਦੇ ਭੋਗ ਪਾਏ ਗਏ। ਸਾਧ-ਸੰਗਤ ਵਿਚ ਗੁਰਸਿੱਖੀ ਧਾਰਨ ਕਰਨ ਲਈ ਭਜਨ ਕਰਨ, ਅੰਮ੍ਰਿਤ ਛਕਣ ਅਤੇ ਕਛਹਿਰੇ ਧਾਰਨ ਕਰਨ ਦਾ ਹੋਕਾ ਦਿੱਤਾ ਗਿਆ। ਜਿਸ ਦੇ ਸਿੱਟੇ ਵਜੋਂ ਵੱਡੀ ਗਿਣਤੀ ਵਿਚ ਨਾਭੇ ਤੋਂ ਆਏ ਸਰਕਾਰੀ ਅਹਿਲਕਾਰਾਂ ਅਤੇ ਹੋਰ ਲੋਕਾਂ ਨੇ ਸਿੱਖੀ ਰਹਿਤ-ਮਰਯਾਦਾ ਅਪਣਾਈ।

ਇਸ ਸਾਲ ਚਲੀਹਾ ਕਰਨ ਲਈ ਸਤਿਗੁਰੂ ਜੀ ਨੇ ਨਾਭੇ ਦੇ ਰਾਜੇ ਦੀ ਭੇਟ ਕੀਤੀ ਬੀੜ ਨੂੰ ਭਾਗ ਲਾਉਣ ਦਾ ਐਲਾਨ ਕਰਾਇਆ। ਉੱਥੇ ਕੱਖ-ਕਾਨਿਆਂ ਦੀਆਂ ਬਣੀਆਂ ਛੰਨਾਂ-ਛਪਰੀਆਂ ਵਿਚ ਤ੍ਰੈਲੋਕੀ ਨਾਥ, ਸਤਿਗੁਰੂ ਜੀ ਨੇ ਅਤੇ ਮਾਤਾ ਭੂਪਿੰਦਰ ਕੌਰ ਜੀ ਨੇ ਚਰਨ ਪਾਏ। ਸਤਿਗੁਰੂ ਜੀ ਨਾਲ ਸੰਤ ਆਲਾ ਸਿੰਘ ਅਤੇ ਸੰਤ ਮੋਹਣ ਸਿੰਘ ਵੀ ਆਪਣੇ ਜੱਥਿਆਂ ਨਾਲ, ਸੌਣ ਭਾਦੋਂ ਦੀ ਮੀਂਹ ਕਣੀ ਅਤੇ ਚੁਮਾਸੇ ਦੀ ਰੁੱਤੇ, ਕੀੜੇ, ਪਤੰਗੇ, ਚਿੱਕੜ, ਹੁੱਸੜ ਦੀ ਪਰਵਾਹ ਨਾ ਕਰਦੇ ਹੋਏ ਇਸ ਬੀੜ ਵਿਚ ਤਪ ਕਰਨ ਲਈ ਅਤੇ ਗਿਆਨ-ਗੋਸ਼ਟ ਕਰਨ ਲਈ ਪਹੁੰਚੇ। ਮਾਤਾ ਜੀ, ਜਿਨ੍ਹਾਂ ਦੇ ਇਸ਼ਾਰੇ ਉੱਤੇ ਬੇਅੰਤ ਸੇਵਕ ਹਾਜ਼ਰ ਰਹਿ ਸਕਦੇ ਸਨ, ਆਪ ਸਾਧ-ਸੰਗਤ ਦੇ ਭਾਂਡੇ ਮਾਂਜਣ ਦੀ ਸੇਵਾ ਕਰਦੇ ਸਨ। ਬੇਅੰਤ ਜੀ ਤਾਂ ਸਾਧ-ਸੰਗਤ ਦੀ ਧੂੜੀ ਵਿਚ ਲੇਟ ਕੇ ਇਸ਼ਨਾਨ ਕਰਦੇ ਰਹਿੰਦੇ ਸਨ।

ਸਤਿਗੁਰੂ ਜੀ ਕੇਵਲ ਅਠਪਹਿਰਾ ਪਰਸ਼ਾਦਾ ਛਕਦੇ ਸਨ। ਹੋਰ ਫਲ ਮੇਵਾ ਕੁਝ ਵੀ ਨਾ ਛਕਦੇ। ਆਪ ਨੇ ਇਸ ਨਵੀਂ ਤਪੋ-ਭੂਮੀ ਵਿਚ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਨੂੰ ਹੋਰ ਸਾਧਾਂ ਸਮੇਤ ਸੱਦਿਆ। ਉਹ ਏਨੀ ਅਡੋਲ ਅਤੇ ਮਹਾਨ ਬਿਰਤੀ ਵਾਲੇ ਸਾਧੂ ਸਨ ਕਿ ਕਈ ਦਿਨ ਅੰਨ-ਜਲ ਮੂੰਹ ਲਾਏ ਬਿਨਾਂ ਕੱਢ ਸਕਦੇ ਸਨ। ਜੇਠ-ਹਾੜ ਦੀ ਤਪਦੀ ਰੇਤ ਵੀ ਆਪ ਦੇ ਨੰਗੇ ਪੈਰਾਂ ਨੂੰ ਸੁਖ ਦਿੰਦੀ ਸੀ। ਸਤਿਗੁਰੂ ਜੀ ਦੀ ਰਜ਼ਾ ਸੀ ਕਿ ਮਾਤਾ ਭੂਪਿੰਦਰ ਕੌਰ ਜੀ ਉੱਚੀ ਬਿਰਤੀ ਵਾਲੇ ਇਹਨਾਂ ਸੰਤਾਂ ਨੂੰ ਉਚੇਚਾ ਮੱਥਾ ਟੇਕਣ, ਪਰ ਇਸ ਤਰ੍ਹਾਂ ਨਾ ਕਰਨ ਉੱਤੇ ਗੁਰੂ ਜੀ ਮਾਤਾ ਜੀ ਨਾਲ ਨਾਰਾਜ਼ ਸਨ।

ਇਹਨਾਂ ਸੰਤਾਂ ਨੂੰ ਵੱਖਰਾ ਛੱਪਰ ਤੇ ਸੁਖ ਅਸਥਾਨ ਦਿੱਤਾ ਗਿਆ। ਇਕ ਵੇਰ ਇਕ ਤੁਕ ਦੇ ਅਰਥਾਂ ਬਾਰੇ ਸਤਿਗੁਰੂ ਜੀ ਨਾਲ ਇਹਨਾਂ ਦਾ ਮਤ-ਭੇਦ ਹੋ ਗਿਆ, ਪਰ ਦੋਵੇਂ ਹੋਰ ਪਾਸੇ ਬਿਰਤੀ ਜਾਂਦੀ ਵੇਖ ਕੇ ਵੱਖਰੇ ਹੋ ਗਏ।

ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ਕਾਰਜ, ਪੂਰਨ ਗੁਰ-ਮਰਿਆਦਾ ਅਨੁਸਾਰ, ਬਾਬਾ ਧਿਆਨ ਸਿੰਘ ਪੱਥਰਾਂ ਵਾਲਿਆਂ ਦੀ ਸਪੁੱਤਰੀ, ਬੀਬੀ ਕਰਤਾਰ ਕੌਰ ਨਾਲ, ਲਾਹੌਰ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਇਹ ਅਨੰਦ ਕਾਰਜ 16 ਅਕਤੂਬਰ (ਅਸੂ ਦੀ ਪੁੰਨਿਆ) ਨੂੰ 1921 ਈ: ਵਿਚ ਹੋਇਆ। ਮਹਾਰਾਜ ਨਿਹਾਲ ਸਿੰਘ ਤਾਂ ਪਰਵਾਰ ਸਹਿਤ ਪਹਿਲਾਂ ਹੀ ਲਾਹੌਰ ਰਹਿੰਦੇ ਸਨ। ਮਹਾਰਾਜ ਗੁਰਦਿਆਲ ਸਿੰਘ ਵੀ ਉਹਨਾਂ ਨਾਲ ਰਹਿੰਦੇ ਸਨ। ਮਹਾਰਾਜ ਗੁਰਦਿਆਲ ਸਿੰਘ ਜੀ ਤੇ ਬੀਬੀ ਕਰਤਾਰ ਕੌਰ ਦੋਵੇਂ ਜੀਅ ਕਾਂਗਰਸ ਦੇ ਸਮਾਗਮਾਂ ਵਿਚ ਸਰਗਰਮ ਹਿੱਸਾ ਲੈਂਦੇ ਸਨ। ਇਸ ਦਾ ਕਾਰਨ ਵੀ ਇਹ ਸੀ ਕਿ ਨਾਮਧਾਰੀ ਸਿੱਖਾਂ ਦੇ ਹੱਡੀਂ ਰਚੇ ਅਜ਼ਾਦੀ ਦੇ ਇਸ਼ਕ ਨੂੰ ਕਾਂਗਰਸ ਨੇ ਪਰਵਾਨ ਕਰ ਲਿਆ ਸੀ।

ਕਾਂਗਰਸ ਪਾਰਟੀ ਨੇ ਪਹਿਲੀ ਵੱਡੀ ਜੰਗ ਤੋਂ ਬਾਅਦ ਭਾਰਤੀਆਂ ਨੂੰ ਕੁਝ ਅਧਿਕਾਰ ਦਿੱਤੇ ਜਾਣ ਦੀ ਥਾਂ ਬਰਤਾਨਵੀ ਸਰਕਾਰ ਰਾਹੀਂ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਕਰਨ ਕਰ ਕੇ ਉਹਨਾਂ ਤੋਂ ਆਪਣੇ ਹੱਕਾਂ ਦੀ ਕੋਈ ਆਸ ਨਾ ਰੱਖੀ। ਉਸ ਨੇ 1921 ਈ: ਤੋਂ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਉਹੀ ਨੀਤੀ ਅਤੇ ਅੰਦੋਲਨ ਦਾ ਰਾਹ ਅਪਣਾਇਆ ਜਿਹੜਾ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਨਾਮਧਾਰੀ ਸਿੱਖਾਂ ਨੇ ਅਪਣਾਇਆ ਹੋਇਆ ਸੀ — ਅਸਹਿਯੋਗ ਅੰਦੋਲਨ। ਡਾ: ਹਰਿਭਜਨ ਸਿੰਘ ਦੇ ਸ਼ਬਦਾਂ ਵਿਚ, "ਸਤਹੀ ਤੌਰ 'ਤੇ ਤਾਂ ਇਉਂ ਦਿੱਸਦਾ ਹੈ ਕਿ ਨਾਮਧਾਰੀਆਂ ਨੇ ਕਾਂਗਰਸ ਨੂੰ ਸਮਰਥਨ ਦਿੱਤਾ ਪਰ ਆਤਮਕ ਤੌਰ 'ਤੇ ਗੱਲ ਇਸ ਦੇ ਉਲਟ ਹੈ। ਬਾਈਕਾਟ, ਨਾ-ਮਿਲਵਰਤਨ, ਸੁਦੇਸ਼ੀ ਆਦਿ ਕਾਂਗਰਸੀ ਮੁੱਦੇ ਤਾਂ ਬਹੁਤ ਪਹਿਲਾਂ ਨਾਮਧਾਰੀਆਂ ਦੁਆਰਾ ਅਪਣਾਏ ਜਾ ਚੁੱਕੇ ਸਨ। ਇਤਿਹਾਸਕ ਕਾਲ-ਕ੍ਰਮ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਖ਼ੁਦ ਕਾਂਗਰਸ ਨਾਮਧਾਰੀ ਲਹਿਰ ਵਿਚ ਸ਼ਾਮਲ ਹੋਈ ਜਾਪਦੀ ਹੈ। ਜੋ ਕੁਝ ਕਾਂਗਰਸੀਆਂ ਨੇ ਪ੍ਰੋਗਰਾਮ ਵਾਂਗ ਅਪਣਾਇਆ ਉਹ ਨਾਮਧਾਰੀਆਂ ਦੇ ਧਰਮ ਦਾ ਅੰਗ ਬਣ ਚੁਕੀ ਸੀ। ਵਤਨ-ਪ੍ਰਸਤੀ ਅਤੇ ਅਜ਼ਾਦੀ ਉਹਨਾਂ ਦੀ ਮਾਨਸਿਕਤਾ ਵਿਚ ਧੁਰ ਡੂੰਘ ਤਕ ਸਮਾਏ ਹੋਏ ਸਨ।"

ਇਹਨਾਂ ਦਿਨਾਂ ਵਿਚ ਪੰਜਾਬ ਦੇ ਸਿੱਖ, ਗੁਰਦੁਆਰਿਆਂ ਦੀ, ਮਹੰਤਾਂ ਤੋਂ ਮੁਕਤੀ ਲਈ ਮੋਰਚੇ ਲਾ ਰਹੇ ਸਨ, ਡਾਂਗਾਂ ਖਾ ਰਹੇ ਸਨ, ਜੇਲ੍ਹੀਂ ਜਾ ਰਹੇ ਸਨ ਅਤੇ ਸੀਸ ਤਲੀ ਉੱਤੇ ਰੱਖੀ ਤਸੀਹੇ ਝੱਲਦੇ ਆਪਣੀ ਜਾਨ ਦੀ ਬਾਜ਼ੀ ਲਾ ਰਹੇ ਸਨ। ਅਸਲ ਵਿਚ ਗੁਰਦੁਆਰਿਆਂ ਦੇ ਮਹੰਤਾਂ ਅਤੇ ਸਰਬਰਾਹਾਂ ਨੇ ਉਹਨਾਂ ਨੂੰ ਆਪਣੀਆਂ ਨਿੱਜੀ ਜਗੀਰਾਂ ਬਣਾ ਲਿਆ ਸੀ। ਉਹ ਆਪ ਸਰਕਾਰ ਭਗਤ ਹੋ ਚੁੱਕੇ ਸਨ। ਹਰਿਮੰਦਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ ਤਾਂ ਜਲ੍ਹਿਆਂ ਵਾਲੇ ਬਾਗ਼ ਦੇ ਮੁੱਖ ਦੋਸ਼ੀ ਜਨਰਲ ਡਾਇਰ ਨੂੰ, ਉਸ ਦੀ ਸਹੂਲਤ ਅਨੁਸਾਰ, ਸਿੱਖ ਵੀ ਸਜਾ ਲੈਣ ਦੀ ਖੁੱਲ੍ਹ ਦਿੱਤੀ ਸੀ। ਉਸ ਲਈ ਕੇਸਾਧਾਰੀ ਹੋਣਾ ਵੀ ਜ਼ਰੂਰੀ ਨਹੀਂ ਸੀ ਅਤੇ ਉਹ ਸਿੱਖ ਹੁੰਦਿਆਂ ਵੀ ਸਿਗਰਟ ਪੀ ਸਕਦਾ ਸੀ। ਅਕਾਲ ਤਖ਼ਤ ਤੋਂ ਉਸ ਨੂੰ ਸਰੋਪਾ ਵੀ ਦਿੱਤਾ ਗਿਆ ਸੀ। ਇਸ ਮਰਿਆਦਾ ਦਾ ਪਿਛੋਕੜ 1857 ਤਕ ਜਾਂਦਾ ਹੈ ਜਦੋਂ ਗਵਰਨਰ ਜਨਰਲ ਨਿਕਲਸਨ ਨੂੰ ਵੀ ਸਿੱਖ ਸਜਾ ਕੇ ਸਨਮਾਨਿਤ ਕੀਤਾ ਗਿਆ ਸੀ।

ਮੋਰਚੇ ਲੱਗਣ ਕਰ ਕੇ ਮਹੰਤਾਂ ਨੂੰ ਹੱਥ ਪੈਰਾਂ ਦੀ ਪੈ ਗਈ ਸੀ। ਸਤਿਗੁਰੂ ਜੀ ਨੇ ਨਨਕਾਣੇ ਸਾਹਿਬ, 26 ਨਵੰਬਰ 1920 ਈ:, ਕੱਤਕ ਦੀ ਪੂਰਨਮਾਸੀ ਦਾ, ਮੇਲਾ ਆਰੰਭਿਆ ਹੋਇਆ ਸੀ। ਦਿਵਾਨ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਮਹੰਤ ਨਰਾਇਣ ਦਾਸ ਨਨਕਾਣਾ ਸਾਹਿਬ, ਮਹੰਤ ਕਿਰਪਾ ਸਿੰਘ ਗੁਰੂਸਰ ਸਤਨਾਲੀ ਅਤੇ ਵੈਦ ਲਾਲ ਸਿੰਘ ਮੁਸਤ੍ਰਾਪੁਰ ਵਾਲੇ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤੇ ਨਾਲ ਆਏ। ਸਤਿਗੁਰੂ ਜੀ ਨੂੰ ਪਤਾ ਸੀ ਕਿ ਮਹੰਤ ਨਰਾਇਣ ਦਾਸ ਨਾਲ ਸੰਤ ਮੰਗਲ ਸਿੰਘ ਅਤੇ ਸੰਤ ਭਗਤ ਸਿੰਘ ਦਾਤੇਵਾਲੀਏ ਦਾ ਕਾਫੀ ਪ੍ਰੇਮ ਸੀ। ਸੰਤਾਂ ਨੇ ਇਹ ਵੀ ਅਰਜ਼ ਕੀਤੀ ਕਿ ਉਹ ਕਿਸੇ ਖ਼ਾਸ ਉਦੇਸ਼ ਨਾਲ ਆਏ ਸਨ। ਸੋ ਸਤਿਗੁਰਾਂ ਨੇ ਆਦਰ ਦੇ ਕੇ ਉਹਨਾਂ ਨੂੰ ਸਾਧਾਂ ਵਾਲੀ ਸਫ਼ 'ਤੇ ਬਿਠਾਇਆ।

ਦਿਵਾਨ ਦੀ ਸਮਾਪਤੀ ਬਾਅਦ ਸੰਤਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਕਾਲੀ ਇਹਨਾਂ ਤੋਂ ਗੁਰਦੁਆਰਾ ਖੋਹਣਾ ਚਾਹੁੰਦੇ ਸਨ ਅਤੇ ਇਹ ਆਪ ਜੀ ਦੀ ਸ਼ਰਨ ਆਏ ਹਨ। ਮਹੰਤ ਨਰਾਇਣ ਦਾਸ ਨੇ ਮਹੰਤ ਕਿਰਪਾ ਸਿੰਘ ਸਣੇ ਉੱਠ ਕੇ ਗੁਰਦੁਆਰੇ ਦੀਆਂ ਕੁੰਜੀਆਂ ਸਤਿਗੁਰੂ ਜੀ ਅੱਗੇ ਮੱਥਾ ਟੇਕ ਦਿੱਤੀਆਂ ਅਤੇ ਕਿਹਾ, "ਆਪ ਲਉ, ਅਕਾਲੀ ਨਾ ਲੈਣ।"

ਸਤਿਗੁਰੂ ਜੀ ਨੇ ਸਮਝਾਇਆ ਕਿ ਮਹੰਤਾਂ ਨੇ ਕਸ਼ਟ ਸਹਿ ਕੇ ਗੁਰ ਅਸਥਾਨ ਦੀ ਸੇਵਾ ਕੀਤੀ ਸੀ। ਪਰ ਉਹ ਹੁਣ ਉਪਾਧੀਆਂ ਅਤੇ ਵਿਸ਼ੇ ਵਿਕਾਰਾਂ ਵਿਚ ਪੈ ਗਏ ਸਨ। ਸਤਿਗੁਰੂ ਜੀ ਨੂੰ ਤਾਂ ਭਜਨ ਬਾਣੀ ਕਰਨ ਕਰਾਉਣ ਦਾ ਕਰਤੇ ਵਲੋਂ ਹੁਕਮ ਹੋਇਆ ਸੀ ਸੋ ਆਪ ਨੇ ਚਾਬੀਆਂ ਦਾ ਗੁੱਛਾ ਸੰਭਾਲਣ ਤੋਂ ਸਿਰ ਫੇਰ ਦਿੱਤਾ। ਇਕ ਵਾਰ ਪਹਿਲਾਂ ਵੀ ਆਪ ਨੇ ਚਾਬੀਆਂ ਮੋੜੀਆਂ ਸਨ। ਸੰਤ ਜੀ ਚੁੱਪ ਰਹੇ ਅਤੇ ਮਹੰਤ ਨਿਰਾਸ਼ ਮੁੜ ਗਏ। ਸਤਿਗੁਰਾਂ ਨੇ ਸੰਤਾਂ ਨੂੰ ਵੀ ਸਮਝਾਇਆ ਕਿ ਇਹ ਮੁਰਦਿਆਂ ਦਾ ਧਾਨ ਸੀ ਜਿਸ ਨੂੰ ਪ੍ਰਾਪਤ ਕਰ ਕੇ ਸੁਖੀ ਨਹੀਂ ਹੋਇਆ ਜਾ ਸਕਦਾ। ਸਤਿਗੁਰੂ ਜੀ ਨਾਮਧਾਰੀਆਂ ਨੂੰ ਇਸ ਬਿਖ ਤੋਂ ਦੂਰ ਰੱਖਣਾ ਚਾਹੁੰਦੇ ਸਨ। ਜਦ ਸੰਤਾਂ ਨੇ ਸੁਣਿਆ ਕਿ ਮਹੰਤ ਨਰਾਇਣ ਦਾਸ ਰਾਹੀਂ ਸਿੱਖ ਸਾੜੇ ਜਾਣ ਦੀ ਖ਼ਬਰ ਨਾਲ ਸਿੱਖ ਪੰਥ ਕੀ ਜਨ-ਸਾਧਾਰਨ ਦਾ ਅੰਦਰ ਵੀ ਵਲੂੰਦਰਿਆ ਗਿਆ ਸੀ ਅਤੇ ਅਕਾਲੀਆਂ ਨੇ 23 ਫਰਵਰੀ 1921 ਨੂੰ ਗੁਰਦੁਆਰੇ ਉੱਤੇ ਕਬਜ਼ਾ ਕਰ ਲਿਆ ਸੀ ਤਾਂ ਉਹਨਾਂ ਨੂੰ ਕੁੰਜੀਆਂ ਦੇ ਗੁੱਛੇ ਦੇ ਚਾੜ੍ਹੇ ਚੰਨ ਬਾਰੇ ਚਾਨਣਾ ਹੋ ਗਿਆ।

ਸੰਤ ਨਿਧਾਨ ਸਿੰਘ ਆਲਮ, ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ ਅਤੇ ਸੰਤ ਮਨਸ਼ਾ ਸਿੰਘ ਕੌਮੀ ਨੇ ਸਰਕਾਰ ਅਤੇ ਅਕਾਲੀ ਦੋਹਾਂ ਦੇ ਖ਼ਿਲਾਫ਼ ਪਰਚਾਰ ਕੀਤਾ। ਕਿਉਂਕਿ ਸਰਕਾਰੀ ਸਿੱਖਾਂ ਨੇ ਹੀ ਉਹਨਾਂ ਨੂੰ ਨਿਰਮਲੇ, ਉਦਾਸੀ ਅਤੇ ਨਾਮਧਾਰੀ ਸਿੱਖਾਂ ਤੋਂ ਦੂਰ ਕਰਨ ਲਈ ਕਾਲੀ ਪੱਗ ਬੰਨ੍ਹਵਾਈ ਸੀ ਜੋ ਮਨਮੱਤ ਸੀ। ਏਸੇ ਆਲਮ 'ਤੇ ਅਰਸ਼ੀ ਫ਼ਰਿਸ਼ਤੇ ਨੇ ਕਾਲੀਆਂ ਪੱਗਾਂ ਸੜਵਾਈਆਂ ਸਨ। ਉਸ ਨੇ ਵਿਦੇਸ਼ੀ ਕੱਪੜਿਆਂ ਦੇ ਢੇਰ ਲੁਆ ਕੇ ਵੀ ਸੜਵਾ ਦਿੱਤੇ ਸਨ। ਇਸ ਸਮੇਂ ਤਿੰਨ ਸੌ ਪਾਠਾਂ ਦਾ ਭੋਗ ਪਾਇਆ ਗਿਆ ਸੀ।

ਸਤਿਗੁਰੂ ਜੀ ਸਿੱਖਾਂ ਅਤੇ ਮਾਤਾ ਜੀ ਨਾਲ ਰਾਵਲਪਿੰਡੀ ਇਕ ਸੰਤ ਨੂੰ ਮਿਲਣ ਗਏ। ਉਹ ਵੈਰਾਗੀ ਹੋਇਆ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਕਰਦਾ ਰਿਹਾ। ਮਾਤਾ ਜੀ ਨੇ ਉਸ ਦੀ ਅਰਜ਼ ਮੰਨ ਕੇ ਲੰਗਰ ਤਿਆਰ ਕੀਤਾ। ਉਸ ਨੇ ਪੰਗਤ ਵਿਚ ਬੈਠ ਕੇ ਲੰਗਰ ਛਕਿਆ। ਉਸ ਨੂੰ ਇਸ ਗੱਲ ਦੀ ਬੜੀ ਪ੍ਰਸੰਨਤਾ ਸੀ ਕਿ 50 ਸਾਲਾਂ ਬਾਅਦ ਉਸ ਨੂੰ ਆਪਣੀ ਸੰਗਤ-ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕਣ ਦਾ ਸਮਾਂ ਨਸੀਬ ਹੋਇਆ ਸੀ। ਉਸ ਦੀਆਂ ਗੱਲਾਂ ਤੋਂ ਸੱਚੇ ਪਾਤਸ਼ਾਹ ਸਮਝ ਗਏ ਸਨ ਕਿ ਉਹ ਸ਼ਹੀਦੀ ਜੱਥੇ ਤੋਂ ਵਿਛੜਿਆ ਭੇਸ ਬਦਲ ਕੇ ਬੈਠਾ ਕੂਕਾ ਹੀ ਸੀ। ਆਪ ਨੂੰ ਕੁਝ ਹੋਰ ਇਸ

ਤਰ੍ਹਾਂ ਦੇ ਨਾਮਧਾਰੀਆਂ ਬਾਰੇ ਵੀ ਪਤਾ ਸੀ ਜੋ ਅੰਮ੍ਰਿਤਸਰ ਜਾਂ ਮਲੇਰਕੋਟਲੇ ਦੇ ਸਾਕੇ ਸਮੇਂ ਉਹਨਾਂ ਸਿੱਖਾਂ ਦੇ ਨਾਲ ਸਨ, ਪਰ ਹੁਣ ਭੇਸ ਬਦਲ ਕੇ ਦੜ ਵੱਟ ਕੇ ਸਮਾਂ ਬਿਤਾ ਰਹੇ ਸਨ।

ਇਸ ਹੱਲੇ 'ਤੇ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਸੰਤ ਕੇਸਰ ਸਿੰਘ ਜੀ ਨੇ ਕਿਹਾ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖ਼ਸ਼ਿਸ਼ ਦਾ ਬੂਹਾ ਕਦੇ ਬੰਦ ਨਹੀਂ ਕਰਨਾ। ਸਿੱਖ ਤਾਂ ਭੁੱਲਾਂ ਕਰਦੇ ਹੀ ਹਨ। ਉਹਨਾਂ ਕੋਲੋਂ ਭੁੱਲਾਂ ਹੋ ਹੀ ਜਾਂਦੀਆਂ ਹਨ। ਤੁਸਾਂ ਸਦਾ ਭੁੱਲਣਹਾਰ ਸਿੱਖਾਂ ਨੂੰ ਬਖ਼ਸ਼ ਲੈਣਾ। ਤੁਸੀਂ ਬਖ਼ਸ਼ਿੰਦ ਹੋ।"

ਸਤਿਗੁਰੂ ਨੇ ਤਾਂ ਪਹਿਲਾਂ ਵੀ ਸਿੱਖਾਂ ਨੂੰ ਬਖ਼ਸ਼ਣ ਦੀ ਕਾਰ ਹੀ ਰੱਖੀ ਸੀ। ਉਹਨਾਂ ਕਦੀ ਕਿਸੇ ਸੱਚ ਬੋਲਣ ਵਾਲੇ ਨੂੰ ਤਨਖ਼ਾਹ ਨਹੀਂ ਸੀ ਲਾਈ। ਉਹਨਾਂ ਮੁਸਕਰਾ ਕੇ ਸੰਤਾਂ ਨੂੰ ਵੀ ਕਿਹਾ ਕਿ, "ਬਖ਼ਸ਼ਿਸ਼ ਦਾ ਦਰ ਸਦਾ ਖੁੱਲ੍ਹਾ ਰਹੇਗਾ।"

# ਦੇਸ ਭਗਤਾਂ ਦੇ ਕਦਰਦਾਨ

## ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ

ਮੇਰੇ ਵਾਸਤੇ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਕੁਝ ਸਤਰਾਂ ਲਿਖ ਰਿਹਾ ਹਾਂ। ਇਸ ਨਾਲ ਮੈਨੂੰ ਮੌਕਾ ਮਿਲਿਆ ਹੈ ਕਿ ਮੈਂ ਮਹਾਰਾਜ ਜੀ ਦੀ ਯਾਦ ਤਾਜ਼ਾ ਕਰ ਸਕਾਂ। ਲਿਖਣ ਵੇਲੇ ਐਉਂ ਜਾਪਦਾ ਹੈ ਕਿ ਉਹਨਾਂ ਦੀ ਤਸਵੀਰ ਮੇਰੇ ਸਾਹਮਣੇ ਹੈ। ਮਹਾਰਾਜ ਪ੍ਰਤਾਪ ਸਿੰਘ ਜੀ ਮੰਡੀ ਤੋਂ ਵਾਪਸ ਸ੍ਰੀ ਭੈਣੀ ਸਾਹਿਬ ਆਏ। ਉਹਨਾਂ ਦੇ ਯਾਦ ਕਰਨ ਉੱਤੇ ਮੈਂ ਸਾਰੇ ਕੰਮ ਛੱਡ ਕੇ ਭੈਣੀ ਸਾਹਿਬ ਪੁੱਜਾ। ਗਰਮੀਆਂ ਦੇ ਦਿਨ ਸਨ। ਉਹ ਮੇਰੇ ਨਾਲ ਸਿਆਸੀ ਤੇ ਸਮਾਜੀ ਮਸਲਿਆਂ ਬਾਰੇ ਡੂੰਘੀਆਂ ਵਿਚਾਰਾਂ ਕਰਦੇ ਰਹੇ। ਉਹ ਕਾਂਗਰਸ ਸਰਕਾਰ ਦੀਆਂ ਨੀਤੀਆਂ ਤੋਂ ਨਿਰਾਸ ਹੋ ਗਏ ਸਨ ਅਤੇ ਜਮਹੂਰੀਅਤ ਤੇ ਤਰੱਕੀ ਦੇ ਸੰਗਰਾਮ ਵਿਚ ਹੋਰ ਹਿੱਸਾ ਪਾਉਣਾ ਚਾਹੁੰਦੇ ਸਨ। ਉਹਨਾਂ ਦਾ ਇਰਾਦਾ ਬੜਾ ਪੁਖ਼ਤਾ ਤੇ ਨਿਗਾਹ ਬੜੀ ਦੂਰ ਤਕ ਜਾਂਦੀ ਸੀ। ਉਹ ਹਿੰਦੂ-ਸਿੱਖ ਏਕੇ ਵਿਚ ਪੰਜਾਬੀ ਲੋਕਾਂ ਦਾ ਕਲਿਆਣ ਵੇਖਦੇ ਸਨ ਤੇ ਇਸ ਏਕੇ ਨੂੰ ਹਾਸਲ ਕਰਨ ਵਾਸਤੇ ਸਭ ਕੁਝ ਕਰਨ ਲਈ ਮਨ ਬਣਾ ਚੁੱਕੇ ਸਨ। ਥੋੜ੍ਹੇ ਹੀ ਦਿਨਾਂ ਪਿੱਛੋਂ ਜਦੋਂ ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸਾਂ ਤਾਂ ਉਹਨਾਂ ਦੇ ਸਾਥੋਂ ਸਦੀਵੀ ਵਿਛੋੜੇ ਦੀ ਦੁਖਦਾਈ ਖ਼ਬਰ ਮਿਲੀ।

ਮੈਨੂੰ ਨਾਮਧਾਰੀ ਪੰਥ ਨਾਲ ਮੁੱਢ ਤੋਂ ਹੀ ਸਨੇਹ ਹੈ। ਅੰਗਰੇਜ਼ੀ ਰਾਜ ਦੇ ਵਿਰੁੱਧ ਪੰਜਾਬੀਆਂ ਦੇ ਸੰਗਰਾਮ ਵਿਚ ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਹੈ। ਅੰਗਰੇਜ਼ੀ ਰਾਜ ਦੇ ਵਿਰੁੱਧ ਜਦੋਜਹਿਦ ਵਿਚ ਮਹਾਰਾਜ ਰਾਮ ਸਿੰਘ ਜੀ ਨੇ ਕਿਤਨੀਆਂ ਘਾਲਾਂ ਘਾਲੀਆਂ। ਨਾਮਧਾਰੀ ਸਿੱਖ ਜਾਬਰ ਬਦੇਸੀ ਹਾਕਮਾਂ ਹੱਥੋਂ ਤੋਪਾਂ ਨਾਲ ਉਡਾਏ ਗਏ। ਮਹਾਤਮਾ ਗਾਂਧੀ ਜੀ ਤੋਂ ਬਹੁਤ ਪਹਿਲੋਂ ਮਹਾਰਾਜਾ ਰਾਮ ਸਿੰਘ ਜੀ ਨੇ ਪੂਰਨ ਨਾ-ਮਿਲਵਰਤਨ ਅਤੇ ਸਵਦੇਸ਼ੀ ਦੀਆਂ ਲਹਿਰਾਂ ਚਲਾਈਆਂ ਅਤੇ ਨਾਮਧਾਰੀਆਂ ਨੂੰ ਇਹਨਾਂ ਲਹਿਰਾਂ ਦੀ ਕਸਵੱਟੀ ਤੇ ਪਰਖਿਆ। ਇਹ ਕੁਝ ਇਤਿਹਾਸਕ ਘਟਨਾਵਾਂ ਸਨ ਜਿਹੜੀਆਂ ਹਮੇਸ਼ਾਂ ਹੀ ਮੈਨੂੰ ਆਜ਼ਾਦੀ ਦੀ ਲੜਾਈ ਵਿਚ ਕੁੱਦਣ ਵਾਸਤੇ ਬੜਾ ਉਤਸਾਹਤ ਕਰਦੀਆਂ ਸਨ ਅਤੇ ਏਸੇ ਕਰ ਕੇ ਮੈਨੂੰ ਨਾਮਧਾਰੀਆਂ ਵਿਚ ਬੜੀ ਦਿਲਚਸਪੀ ਸੀ।

ਮੇਰੇ ਨਾਨਕੇ, ਪਿੰਡ ਮੁਠੱਡਾ ਖੁਰਦ ਤੋਂ ਇਕ ਮੀਲ, ਮੁਠੱਡਾ ਕਲਾਂ ਨਾਮਧਾਰੀਆਂ ਦਾ ਤੱਕੜਾ ਕੇਂਦਰ

ਸੀ। ਮੈਂ ਕਈ ਵੇਰਾਂ ਉਹਨਾਂ ਦੇ ਦੀਵਾਨ ਸੁਣਨ ਵਾਸਤੇ ਜਾਇਆ ਕਰਦਾ ਸਾਂ। ਇਕ ਦਿਨ ਦੀ ਗੱਲ ਹੈ ਕਿ ਦੀਵਾਨ ਲੱਗਾ ਹੋਇਆ ਸੀ। ਬਹੁਤ ਸਾਰੇ ਨੌਜਵਾਨ ਲੜਕੇ ਲੜਕੀਆਂ ਬੈਠੇ ਹੋਏ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਲੜਕੇ ਲੜਕੀਆਂ ਦੇ ਜੋੜਿਆਂ ਨੂੰ ਬੁਲਾ ਕੇ ਕੇਵਲ ਸਵਾ ਰੁਪਿਆ ਮੱਥਾ ਟਿਕਾ ਕੇ ਵਿਆਹ ਰਚੀ ਜਾ ਰਹੇ ਸਨ। ਨਾ ਅੱਡ-ਅੱਡ ਜੰਞਾਂ ਸਨ ਤੇ ਨਾ ਹੀ ਦਾਜ ਦਾ ਮਸਲਾ, ਨਾ ਘੁੰਗਟ ਤੇ ਨਾ ਕੋਈ ਹੋਰ ਪੁੱਠਾ ਸਿੱਧਾ ਰਿਵਾਜ। ਮੈਂ ਵੇਖਿਆ ਕਿ ਨਾਮਧਾਰੀ ਕੇਵਲ ਆਜ਼ਾਦੀ ਦੇ ਸੰਗਰਾਮ ਵਿਚ ਹੀ ਦਿਲਚਸਪੀ ਨਹੀਂ ਰੱਖਦੇ ਬਲਕਿ ਸਮਾਜ ਸੁਧਾਰ ਵਿਚ ਭੀ ਅੱਗੇ ਹਨ।

ਮੈਂ ਆਪ ਦੇਸ ਦੀ ਆਜ਼ਾਦੀ ਲਈ ਜਵਾਨੀ ਦੇ ਬਹੁਤੇ ਦਿਨ ਜੇਹਲਾਂ ਤੇ ਮਫ਼ਰੂਰੀਆਂ ਵਿਚ ਕੱਟੇ ਹਨ। ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲਾਗੇ ਹੋ ਕੇ ਵੇਖਣ ਦਾ ਮੌਕਾ 1945 ਈ: ਵਿਚ ਮਿਲਿਆ ਜਦੋਂ ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ। ਮੈਂ ਤੇ ਜੋਸ਼ ਜੀ ਉਹਨਾਂ ਨੂੰ ਮਿਲਣ ਵਾਸਤੇ ਸ੍ਰੀ ਭੈਣੀ ਸਾਹਿਬ ਗਏ। ਬੜੀ ਖੁੱਲ੍ਹੀ ਤਰ੍ਹਾਂ ਸਿਆਸੀ ਹਾਲਾਤ ਤੇ ਵਿਚਾਰ ਕੀਤੀ। ਉਹਨਾਂ ਬੜੀ ਸਾਫ਼-ਗੋਈ ਤੋਂ ਕੰਮ ਲਿਆ ਅਤੇ ਆਖਿਆ ਕਿ ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਉ ਨਹੀਂ, ਉਹ ਤਾਂ ਸਾਰੇ ਦੇਸ਼ ਭਗਤਾਂ ਦੇ ਹਿਤੈਸ਼ੀ ਹਨ। ਉਹਨਾਂ ਦੀ ਖ਼ਾਹਸ਼ ਹੈ ਕਿ ਚੰਗਾ ਹੋਵੇ ਜੇਕਰ ਸਾਰੀਆਂ ਦੇਸ਼ ਭਗਤ ਪਾਰਟੀਆਂ ਇਕੱਠੀਆਂ ਹੋ ਕੇ ਚੋਣਾਂ ਲੜਨ, ਪਰ ਜੇਕਰ ਇਹ ਨਾ ਹੋ ਸਕੇ ਤਾਂ ਉਹ ਹਰ ਉਸ ਉਮੀਦਵਾਰ ਦੀ ਇਮਦਾਦ ਕਰਨਗੇ ਜੋ ਸਭ ਤੋਂ ਚੰਗਾ ਹੈ ਤੇ ਜਿਸ ਨੇ ਦੇਸ਼ ਵਾਸਤੇ ਸਭ ਤੋਂ ਵਧ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਉਹ ਕਿਸੇ ਪਾਰਟੀ ਨਾਲ ਭੀ ਸਬੰਧ ਕਿਉਂ ਨਾ ਰੱਖਦਾ ਹੋਵੇ। ਉਹਨਾਂ ਦੀ ਆਜ਼ਾਦੀ ਹਾਸਲ ਕਰਨ ਵਾਸਤੇ ਏਕਤਾ ਦੀ ਖ਼ਾਹਸ਼ ਤੇ ਆਜ਼ਾਦੀ ਦੀ ਤੜਪ ਨੇ ਸਾਡੇ ਵਿਚ ਇਕ ਨਾ ਟੁੱਟਣ ਵਾਲੇ ਸੰਬੰਧ ਪੈਦਾ ਕਰ ਦਿੱਤੇ। ਉਸ ਤੋਂ ਉਪਰੰਤ ਉਹਨਾਂ ਨੂੰ ਕਮਿਊਨਿਸਟਾਂ ਬਾਰੇ ਚੰਗੀ ਤਰ੍ਹਾਂ ਜਾਣਨ ਦਾ ਮੌਕਾ ਮਿਲਿਆ ਅਤੇ ਸਾਨੂੰ ਨਾਮਧਾਰੀਆਂ ਦੇ ਅਮਨ-ਏਕਤਾ, ਜਮਹੂਰੀਅਤ ਤੇ ਆਜ਼ਾਦੀ ਦੇ ਜਜ਼ਬੇ ਨੂੰ ਨੇੜੇ ਹੋ ਕੇ ਵੇਖ ਸਕਣ ਦਾ। ਉਹਨਾਂ ਕਦੀ ਅੰਗਰੇਜ਼ੀ ਸਾਮਰਾਜ ਤੋਂ ਰਿਆਇਤਾਂ ਲੈਣ ਵਾਸਤੇ ਨਹੀਂ ਸੀ ਤੱਕਿਆ ਸਗੋਂ ਖੁੱਲ੍ਹੇ ਤੌਰ ਤੇ ਕੌਮੀ ਲਹਿਰ ਦੀ ਹਮਾਇਤ ਕਰਦੇ ਸਨ ਅਤੇ ਇਸ ਕਰ ਕੇ ਸੀ. ਆਈ. ਡੀ. ਦੀ ਨਿਗਾਹ ਭੈਣੀ ਸਾਹਿਬ ਤੇ ਬੜੀ ਰਹਿੰਦੀ ਸੀ।

ਉਹਨਾਂ ਨੂੰ ਇਕੱਲਾ ਕਾਂਗਰਸ ਨਾਲ ਹੀ ਪ੍ਰੇਮ ਨਹੀਂ ਸੀ ਸਗੋਂ ਹਰ ਦੇਸ਼ ਭਗਤ ਦੀ ਕਦਰ ਕਰਦੇ ਸਨ। ਉਹ ਆਪ ਪੂਰਨ ਸ਼ਾਂਤਮਈ ਦੇ ਹਾਮੀ ਸਨ ਪਰ ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋਂ ਨਹੀਂ ਰਹਿੰਦੇ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਮਨੁੱਖਤਾ ਦੀ ਕਦਰ ਵਿਚ ਅਡੋਲ ਸਨ। 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।' ਉਹਨਾਂ ਵਾਸਤੇ ਕੇਵਲ ਧਰਮ ਗ੍ਰੰਥ ਦੀ ਇਕ ਤੁਕ ਹੀ ਨਹੀਂ ਸਗੋਂ ਜ਼ਿੰਦਗੀ ਦਾ ਉਦੇਸ਼ ਸੀ। ਅਗਸਤ 1947 ਨੂੰ ਆਜ਼ਾਦੀ ਦੇ ਨਾਲ ਸਾਡੀ ਦੇਸ਼ ਭਗਤੀ ਬੜੇ ਇਮਤਿਹਾਨ ਵਿਚ ਪੈ ਗਈ। ਪੰਜਾਬ ਦੀ ਧਰਤੀ ਉੱਤੇ ਜਨਸੰਘੀਆਂ, ਅਕਾਲੀਆਂ, ਮੁਸਲਿਮ ਲੀਗੀਆਂ ਤੇ ਕਾਂਗਰਸੀਆਂ ਵਲੋਂ ਇਨਸਾਨੀ ਕਦਰਾਂ ਨੂੰ ਮਿੱਟੀ ਵਿਚ ਰੋਲਣਾ ਸ਼ੁਰੂ ਹੋਇਆ। ਪੰਜਾਂ ਦਰਿਆਵਾਂ ਦੀ ਸੋਹਣੀ ਧਰਤੀ ਤੇ ਬੇਗੁਨਾਹਾਂ ਦੇ ਖ਼ੂਨ ਦੀਆਂ ਨਦੀਆਂ ਵਹਿਣ ਲੱਗ ਪਈਆਂ। ਆਮ ਲੋਕੀਂ ਇਸ ਭੈੜੇ ਵਹਿਣ ਵਿਚ ਵਹਿ ਗਏ, ਪਰ ਮਹਾਰਾਜ ਪ੍ਰਤਾਪ ਸਿੰਘ ਤੇ ਨਾਮਧਾਰੀ ਇਸ ਘੱਲੂਘਾਰੇ ਸਮੇਂ ਬੜੀ ਅਡੋਲਤਾ ਨਾਲ ਏਕੇ ਦਾ ਝੰਡਾ ਝੁਲਾਉਂਦੇ ਰਹੇ। ਉਸ ਵੇਲੇ ਬੜੇ ਬੜੇ ਡੋਲ ਗਏ ਸਨ। ਮੇਰੇ ਵਾਸਤੇ ਤੀਸਰੀ ਪ੍ਰਭਾਵਤ ਕਰਨ ਵਾਲੀ ਗੱਲ ਏਕੇ ਦਾ ਉਦੇਸ਼ ਸੀ।

ਉਹ ਇਕ ਧਾਰਮਿਕ ਆਗੂ ਹੀ ਨਹੀਂ ਸਨ, ਉਹਨਾਂ ਨੂੰ ਕੇਵਲ ਮੁਲਕ ਦੀ ਸਿਆਸੀ ਤੇ ਸਮਾਜਕ ਤਰੱਕੀ ਦੀ ਖ਼ਾਹਸ਼ ਹੀ ਨਹੀਂ ਸੀ, ਉਹਨਾਂ ਨੂੰ ਸੰਗੀਤ ਦਾ ਵੀ ਬੜਾ ਸ਼ੌਕ ਸੀ। ਪੱਕੇ ਰਾਗਾਂ ਦੀ ਜਾਣਕਾਰੀ ਤੇ ਪਰਖ ਵਿਚ ਸ਼ਾਇਦ ਹੀ ਕੋਈ ਆਪ ਨੂੰ ਪਿੱਛੇ ਛੱਡ ਸਕਦਾ ਹੋਵੇ ਅਤੇ ਇਸ ਜਾਣਕਾਰੀ ਨੂੰ ਵੰਡਣ ਲਈ ਉਹਨਾਂ ਭੈਣੀ ਸਾਹਿਬ ਸੰਗੀਤ ਵਿਦਿਆਲਾ ਭੀ ਖੋਲ੍ਹਿਆ ਹੋਇਆ ਸੀ। ਪਸ਼ੂ ਪਾਲਨ ਵਿਚ ਸਾਡੇ ਸਰਕਾਰੀ ਮਹਿਕਮੇ ਉਹਨਾਂ ਤੋਂ ਬੜਾ ਕੁਝ ਸਿਖ ਸਕਦੇ ਸਨ। ਗਊਆਂ ਤੇ ਘੋੜਿਆਂ ਦੀਆਂ ਨਸਲਾਂ ਜੋ ਅੱਜ ਭੀ ਜੀਵਨ ਨਗਰ ਹਨ, ਉਹਨਾਂ ਦੀ ਇਸ ਪਾਸੇ ਦਿਲਚਸਪੀ ਦੀ ਯਾਦ ਤਾਜ਼ਾ ਕਰਾਉਂਦੀਆਂ ਹਨ। ਬਾਗ਼ਾਂ ਦਾ ਸ਼ੌਕ ਇਤਨਾ ਸੀ ਕਿ ਪ੍ਰਦੇਸਾਂ ਵਿਚੋਂ ਬੂਟੇ ਲਿਆ ਲਿਆ ਕੇ ਭੈਣੀ ਸਾਹਿਬ ਤੇ ਜੀਵਨ ਨਗਰ ਲਗਾਏ ਹੋਏ ਹਨ।

ਇਹੋ ਹੀ ਨਹੀਂ ਉਹ ਕੌਮਾਂਤਰੀ ਲਹਿਰ ਵਿਚ ਭੀ ਬੜੀ ਦਿਲਚਸਪੀ ਰੱਖਦੇ ਸਨ। ਸਾਮਰਾਜੀ ਦੇਸਾਂ ਤੋਂ ਉਹਨਾਂ ਨੂੰ ਘਿਰਨਾ ਸੀ ਅਤੇ ਸੋਵੀਅਤ ਯੂਨੀਅਨ ਨਾਲ ਹਮਦਰਦੀ। ਸੋਵੀਅਤ ਯੂਨੀਅਨ ਦੀਆਂ ਅਮਨ ਕੋਸ਼ਿਸ਼ਾਂ ਦੀ ਉਹ ਬਹੁਤ ਸਲਾਹੁਤਾ ਕਰਦੇ ਸਨ ਅਤੇ ਉਹਨਾਂ ਕੋਸ਼ਿਸ਼ਾਂ ਵਿਚ ਸਹਾਈ ਹੋਣ ਵਾਸਤੇ ਉਹਨਾਂ ਅਮਨ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ ਅਤੇ ਜਲੰਧਰ ਵਿਚ ਹੋਈ ਇਕ ਅਮਨ ਕਾਨਫਰੰਸ ਦੀ ਪ੍ਰਧਾਨਗੀ ਭੀ ਕੀਤੀ ਸੀ। ਉਹਨਾਂ ਦੀ ਖ਼ਾਹਸ਼ ਸੀ ਕਿ ਉਹ ਸੋਵੀਅਤ ਯੂਨੀਅਨ ਜਾ ਕੇ ਉਥੋਂ ਦੇ ਅਮਨ ਪਸੰਦ ਲੋਕਾਂ ਨੂੰ ਆਪ ਵੇਖ ਕੇ ਆਉਣ ਅਤੇ ਅਮਨ ਦੇ ਸੁਨੇਹੇ ਵਟਾ ਕੇ ਹਿੰਦ-ਰੂਸ ਮਿੱਤ੍ਰਤਾ ਨੂੰ ਪੱਕਾ ਕਰਨ। ਪਰ ਸਰਕਾਰ ਵਲੋਂ ਕੁਝ ਪਾਏ ਝਮੇਲਿਆਂ ਕਰ ਕੇ ਉਹ ਆਪਣੀ ਇਹ ਇਛਿਆ ਨਾਲ ਲੈ ਕੇ ਹੀ ਚਲੇ ਗਏ।

ਹਿੰਦੂ ਸਿੱਖ ਏਕਤਾ ਦਾ ਜਜ਼ਬਾ ਉਹਨਾਂ ਅੰਦਰੋਂ ਫੁੱਟ-ਫੁੱਟ ਨਿਕਲਦਾ ਸੀ ਅਤੇ ਉਹ ਫ਼ਿਰਕੂ ਖਿੱਚੋਤਾਣ ਤੋਂ ਬੜੇ ਦੁਖੀ ਸਨ। ਇਹ ਸਾਰੇ ਵਿਚਾਰ ਮੇਰੀ ਉਹਨਾਂ ਦੀ ਸਾਂਝ ਵਿਚ ਹੋਰ ਅਤੁੱਟ ਪਕਿਆਈ ਲਿਆ ਰਹੇ ਸਨ। ਇਹੋ ਕਾਰਨ ਹੈ ਕਿ ਅੱਜ ਨਾਮਧਾਰੀ ਪੰਥ ਤੋਂ ਬਾਹਰ ਭੀ ਲੋਕੀਂ ਉਹਨਾਂ ਦੀ ਘਾਟ ਅਨੁਭਵ ਕਰਦੇ ਹਨ।

# ਮਹਾਰਾਜ ਜੀ ਦੇ ਪਾਏ ਪੂਰਨਿਆਂ ਉੱਤੇ ਚੱਲੋ

## ਕਾਮਰੇਡ ਸੋਹਣ ਸਿੰਘ ਜੋਸ਼

ਮਹਾਰਾਜ ਪ੍ਰਤਾਪ ਸਿੰਘ ਜੀ ਮਹਾਨ ਹਸਤੀ ਸਨ । ਜਿਉਂ ਜਿਉਂ ਸਮਾਂ ਬੀਤਦਾ ਹੈ, ਤਿਉਂ ਤਿਉਂ ਉਹਨਾਂ ਦੀ ਮਹਾਨਤਾ ਉੱਘੜਦੀ ਜਾਂਦੀ ਹੈ । ਜਦੋਂ ਵੀ ਮੈਂ ਉਹਨਾਂ ਦਾ ਖ਼ਿਆਲ ਕਰਦਾ ਹਾਂ ਤਦੋਂ ਹੀ ਉਹਨਾਂ ਦਾ ਖਿੜਿਆ ਵਿਸ਼ਾਲ ਮੱਥਾ, ਪ੍ਰਭਾਵਸ਼ਾਲੀ ਚਿਹਰਾ, ਨਰੋਆ ਸੋਹਣਾ ਸਰੀਰ ਸਾਮ੍ਹਣੇ ਆਣ ਮੂਰਤੀਮਾਨ ਹੁੰਦਾ ਹੈ । ਜਦੋਂ ਵੀ ਮੈਂ ਉਹਨਾਂ ਨੂੰ ਮਿਲਿਆ ਓਦੋਂ ਹੀ ਉਹ ਹਸੂੰ ਹਸੂੰ ਕਰਦੇ ਮਿਲੇ ਸਨ । ਉਹਨਾਂ ਦੇ ਦਿਲ ਵਿਚ ਕਿਸੇ ਲਈ ਕੋਈ ਵਿਤਕਰਾ ਨਹੀਂ ਸੀ ਭਾਵੇਂ ਕੋਈ ਕਮਿਊਨਿਸਟ ਹੋਵੇ ਜਾਂ ਕਾਂਗਰਸੀ ਜਾਂ ਕੋਈ ਹੋਰ । ਸਗੋਂ ਗ਼ਰੀਬ ਪੱਖੀ ਹੋਣ ਕਰ ਕੇ ਸਾਡੇ ਨਾਲ ਉਹ ਬੜੇ ਮਾਣ ਨਾਲ ਮਿਲਦੇ ਸਨ । ਉਹ ਸਾਨੂੰ ਭਾਈ ਲਾਲੋਆਂ ਦੇ ਸੰਗੀ ਸਾਥੀ ਆਖਿਆ ਕਰਦੇ ਸਨ ਅਤੇ ਮਲਿਕ ਭਾਗੋਆਂ ਨਾਲ ਆਢਾ ਲੈਣ ਵਾਲੇ । ਉਹ ਆਪ ਖ਼ੁਦ ਭਾਈ ਲਾਲੋਆਂ ਨੂੰ ਉੱਚਾ ਕਰਨ ਲਈ ਰੁਝੇ ਰਹਿੰਦੇ ਸਨ । ਉਹਨਾਂ ਦਾ ਜੀਵਨ ਹਰ ਪਹਿਲੂ ਤੋਂ ਲੋਕਾਂ ਲਈ ਸਾਰਥਕ ਸੀ ।

ਉਹ ਬੜੇ ਅਣਖ ਵਾਲੇ ਵੱਡ-ਪੁਰਖ ਸਨ । ਉਹਨਾਂ ਨੇ ਸਭ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਮਹਾਰਾਜ ਰਾਮ ਸਿੰਘ ਜੀ ਤੋਂ ਪ੍ਰਾਪਤ ਕੀਤੀਆਂ ਸਨ ਅਤੇ ਉਹਨਾਂ ਨੇ ਇਹਨਾਂ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਦਾ ਝੰਡਾ ਹਮੇਸ਼ਾਂ ਆਪਣੇ ਮਜ਼ਬੂਤ ਮੋਢਿਆਂ ਉੱਤੇ ਚੁੱਕੀ ਰੱਖਿਆ । ਕਦੇ ਇਸ ਝੰਡੇ ਦੀ ਸ਼ਾਨ ਨੂੰ ਵੱਟਾ ਨਹੀਂ ਲੱਗਣ ਦਿੱਤਾ । ਅੰਗਰੇਜ਼ੀ ਰਾਜ ਦੇ ਸਮੇਂ ਅੰਗਰੇਜ਼ ਆਪਣਾ ਸਭ ਤੋਂ ਵੱਡਾ ਦੁਸ਼ਮਣ ਕੂਕਿਆਂ ਨੂੰ ਸਮਝਦੇ ਸਨ । ਮਹਾਰਾਜ ਰਾਮ ਸਿੰਘ ਜੀ ਅਤੇ ਉਹਨਾਂ ਦੇ ਸਿੱਖਾਂ ਨਾਲ ਜੋ ਜੋ ਜ਼ੁਲਮ ਤੇ ਅਤਿਆਚਾਰ ਅੰਗਰੇਜ਼ ਹਾਕਮਾਂ ਨੇ ਕੀਤੇ ਉਹ ਸਾਡੇ ਕੌਮੀ ਇਤਿਹਾਸ ਵਿਚ ਮਾਣ ਕਰਨ ਵਾਲੇ ਸੁਨਹਿਰੀ ਕਾਂਡ ਹਨ । ਕੌਣ ਹੈ ਜਿਹੜਾ ਮਲੇਰਕੋਟਲੇ ਦਾ ਖ਼ੂਨੀ ਸਾਕਾ ਵਿਸਾਰ ਸਕਦਾ ਹੈ ! ਇਹਨਾਂ ਇਤਿਹਾਸਕ ਕਾਂਡਾਂ ਉੱਤੇ ਹਰ ਪੰਜਾਬੀ ਦੇਸ਼ ਭਗਤ ਨੂੰ ਮਾਣ ਹੈ ਕਿਉਂਕਿ ਕੌਮੀ ਤਹਿਰੀਕ ਤੋਂ ਪਹਿਲੋਂ ਕੂਕਾ ਤਹਿਰੀਕ ਨੇ ਕੌਮੀ ਆਜ਼ਾਦੀ ਦਾ ਝੰਡਾ ਬੁਲੰਦ ਕੀਤਾ । ਕੂਕਿਆਂ ਨੂੰ ਅੰਗਰੇਜ਼ ਦੀ ਗ਼ੁਲਾਮੀ ਦੇ ਖ਼ਿਲਾਫ਼ ਪੰਜਾਬ ਵਿਚ ਸਭ ਤੋਂ ਪਹਿਲੋਂ ਝੰਡਾ ਉੱਚਾ ਕਰਨ ਦਾ ਫ਼ਖ਼ਰ ਹਾਸਲ ਹੈ ।

ਮਹਾਰਾਜ ਪ੍ਰਤਾਪ ਸਿੰਘ ਜੀ ਦੇ ਵੇਲੇ ਅੰਗਰੇਜ਼ਾਂ ਨੇ ਭੈਣੀ ਸਾਹਿਬ ਵਿਚ ਪੁਲਸ ਚੌਂਕੀ ਬਿਠਾਈ

ਰੱਖੀ। ਉਹਨਾਂ ਦੇ ਹਰ ਕੰਮ ਕਾਜ, ਆਉਣ ਜਾਣ ਉੱਤੇ ਕਰੜੀ ਨਿਗਰਾਨੀ ਦੇ ਹੁਕਮ ਦੇਈ ਰੱਖੇ। ਅੰਗਰੇਜ਼ਾਂ ਨੇ ਮਹਾਰਾਜ ਜੀ ਨੂੰ ਹਰ ਤਰ੍ਹਾਂ ਭੈ-ਭੀਤ ਕਰਨ ਦੇ ਜਤਨ ਕੀਤੇ ਪਰ ਮਹਾਰਾਜ ਜੀ ਨੇ ਇਹਨਾਂ ਸਭ ਤਕਲੀਫ਼ਾਂ ਤੇ ਜਬਰਾਂ ਨੂੰ ਟਿੱਚ ਸਮਝਿਆ ਅਤੇ ਅੰਗਰੇਜ਼ੀ ਸਰਕਾਰ ਅੱਗੇ ਝੁਕਣਾ ਬੇ-ਅਣਖੀ ਤੇ ਬੇ-ਗ਼ੈਰਤੀ ਸਮਝਿਆ। ਉਹ ਛਾਤੀ ਤਾਣ ਕੇ ਅੰਗਰੇਜ਼ਾਂ ਤੋਂ ਆਜ਼ਾਦੀ ਹਾਸਲ ਕਰਨ ਲਈ ਕੰਮ ਕਰਦੇ ਰਹੇ ਅਤੇ ਆਖ਼ਰੀ ਦਮ ਤਕ ਅੰਗਰੇਜ਼ੀ ਸਾਮਰਾਜ ਦੇ ਦੁਸ਼ਮਨ ਰਹੇ।

1946-47 ਦੇ ਹਿੰਦੂ-ਮੁਸਲਿਮ ਫ਼ਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁਲ ਸਕਦੇ। ਉਹਨਾਂ ਦਿਨਾਂ ਵਿਚ ਜਾਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ ਜਿਨ੍ਹਾਂ ਨੇ ਆਪਣੇ ਸਿਰਾਂ ਉੱਤੇ ਫ਼ਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ। ਵੱਡੇ ਵੱਡੇ ਲੀਡਰਾਂ ਦੇ ਸਿਰਾਂ ਤੇ ਵੀ ਫ਼ਿਰਕੂ ਜਿੰਨ ਸਵਾਰ ਹੋ ਗਏ ਅਤੇ ਉਹਨਾਂ ਨੇ ਅੰਨ੍ਹੇ ਵਾਹ ਫ਼ਿਰਕੂ ਫ਼ਸਾਦਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਏਹੋ ਹੀ ਨਹੀਂ "ਸਭੇ ਸਾਂਝੀਵਾਲ ਸਦਾਇਨ" ਦਾ ਨਾਅਰਾ ਲਾਉਣ ਵਾਲੇ ਕਈ ਭੁੱਲੜ ਵੀਰ ਵੀ ਇਸ ਵਹਿਣ ਤੋਂ ਨਾ ਬਚ ਸਕੇ। ਪਰ ਮਹਾਰਾਜ ਜੀ, ਉਹਨਾਂ ਦੇ ਸਿੱਖਾਂ ਤੇ ਕਮਿਊਨਿਸਟਾਂ ਨੇ ਆਪਣੇ ਅਸੂਲਾਂ ਨੂੰ ਨਹੀਂ ਛੱਡਿਆ ਅਤੇ ਉਹ ਸਭ ਇਹਨਾਂ ਫ਼ਸਾਦਾਂ ਦੇ ਵਿਚ ਹੋ ਕੇ ਰੋਕਣ ਲਈ ਛਾਤੀਆਂ ਤਾਣ ਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲ-ਪ੍ਰਸਤੀ ਉੱਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।

ਮਹਾਰਾਜ ਪ੍ਰਤਾਪ ਸਿੰਘ ਜੀ ਸੰਗੀਤ-ਕਲਾ ਦੇ ਬੜੇ ਰਸੀਏ ਸਨ ਅਤੇ ਆਪ ਜੀ ਨੂੰ ਜਿੰਨੀ ਜਾਣਕਾਰੀ ਸੰਗੀਤ-ਕਲਾ ਦੀ ਹਾਸਲ ਸੀ, ਬਹੁਤ ਘੱਟ ਕਲਾਕਾਰਾਂ ਨੂੰ ਹੋਵੇਗੀ। ਆਪ ਪੰਜਾਬੀ ਬੋਲੀ ਦੀ ਉੱਨਤੀ ਤੇ ਤਰੱਕੀ ਦੇ ਝੰਡਾ ਬਰਦਾਰ ਸਨ। ਗਊਆਂ ਤੇ ਘੋੜੀਆਂ ਦੀਆਂ ਨਸਲਾਂ ਦੀ ਜਿੰਨੀ ਜਾਣ ਪਛਾਣ ਤੇ ਸ਼ਨਾਖ਼ਤ ਉਹਨਾਂ ਨੂੰ ਸੀ ਸ਼ਾਇਦ ਹੀ ਓਨੀ ਕਿਸੇ ਨੂੰ ਹੋਵੇ। ਸਭ ਤੋਂ ਵਧੀਆ ਨਸਲ ਦੀਆਂ ਘੋੜੀਆਂ ਤੇ ਗਊਆਂ ਆਪ ਜੀ ਪਾਸ ਸਨ ਜਿਨ੍ਹਾਂ ਨੇ ਦੌੜ ਤੇ ਦੁੱਧ ਵਿਚ ਰੀਕਾਰਡ ਤੋੜੇ ਸਨ ਅਤੇ ਕਈ ਵਿਖਾਲਿਆਂ ਵਿਚ ਇਨਾਮ ਹਾਸਲ ਕੀਤੇ ਸਨ।

ਉਹਨਾਂ ਦੀ ਉੱਚੀ ਥਾਂ ਉੱਤੇ ਹੁਣ ਮਹਾਰਾਜਾ ਜਗਜੀਤ ਸਿੰਘ ਜੀ ਬੈਠੇ ਹੋਏ ਹਨ ਜਿਹੜੇ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਪਰੰਪਰਾ ਨੂੰ ਜਾਰੀ ਰੱਖਣ ਤੇ ਅੱਗੇ ਖੜਨ ਲਈ ਰਾਤ ਦਿਨ ਕੰਮ ਕਰ ਰਹੇ ਹਨ।

# ਉਹ ਨਿੱਤ ਨਿਰੰਤਰ ਜਿਊਂਦੇ ਹਨ

## ਰਣਬੀਰ ਜੀ

ਪਹਿਲਾਂ ਪਹਿਲ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਲਾਹੌਰ ਵਿਚ ਕੀਤੇ। ਇਕ ਬਹੁਤ ਵੱਡਾ ਨਾਮਧਾਰੀ ਸਮਾਗਮ ਸੀ ਉਥੇ। ਓਸੇ ਵਿਚ ਉਹ ਆਏ ਸਨ। ਮੈਂ ਸਮਾਗਮ ਨੂੰ ਨਹੀਂ ਉਨ੍ਹਾਂ ਨੂੰ ਦੇਖ ਰਿਹਾ ਸਾਂ। ਉਨ੍ਹਾਂ ਦਾ ਉਹ ਦੇਵਤਿਆਂ ਵਰਗਾ ਰੂਪ, ਸ਼ੁੱਧ ਖੱਦਰ ਦੇ ਬਸਤਰ, ਬੁੱਢਾ ਸਰੀਰ ਪਰ ਸਦ-ਜੋਬਨੀ ਜੀਵਨ ਸ਼ਕਤੀ ਨੂੰ ਵੇਖ ਕੇ ਮੈਂ ਹੈਰਾਨ ਜਿਹਾ ਰਹਿ ਗਿਆ। ਨਾਮਧਾਰੀਆਂ ਦੇ ਸੰਬੰਧ ਵਿਚ ਇਸ ਤੋਂ ਪਹਿਲਾਂ ਮੈਂ ਸੁਣਿਆ ਤਾਂ ਬਹੁਤ ਵਾਰੀ ਸੀ, ਪਰ ਤਾਂ ਵੀ ਨਾਮਧਾਰੀਆਂ ਨੂੰ ਦੇਖਿਆ ਪਹਿਲੀ ਵਾਰ। ਉਨ੍ਹਾਂ 'ਚੋਂ ਵੀ ਉਨ੍ਹਾਂ ਦੇ ਪੂਜਯ ਗੁਰੂ ਨੂੰ ਵੇਖ ਕੇ ਮੈਂ ਸੋਚਦਾ ਰਿਹਾ ਕਿਸ ਤਰ੍ਹਾਂ ਦੇ ਹਨ ਇਹ ਮਹਾਂ ਪੁਰਸ਼? ਕਿਉਂ ਇਨ੍ਹਾਂ ਵਿਚ ਇਹ ਵਚਿਤ੍ਰ ਆਕਰਸ਼ਣ ਹੈ? ਕਿਉਂ ਇਨ੍ਹਾਂ ਨੂੰ ਦੇਖਣ ਤੋਂ ਬਾਅਦ ਵੀ ਜੀਅ ਚਾਹੁੰਦਾ ਹੈ ਕਿ ਵੇਖਦੇ ਹੀ ਰਹੀਏ? ਇਨ੍ਹਾਂ ਦੀ ਗੱਲ ਸੁਣ ਕੇ ਇੱਛਾ ਹੁੰਦੀ ਹੈ ਕਿ ਗੱਲ ਬਾਤ ਦਾ ਅੰਤ ਨਾ ਹੋਵੇ। ਐਨ ਓਸੇ ਵਕਤ ਉਨ੍ਹਾਂ ਨੇ ਆਪਣੀ ਮਨ-ਮੋਹਣੀ ਮੁਸਕਾਨ ਦੇ ਨਾਲ ਕਿਹਾ: "ਕਦੇ ਭੈਣੀ ਸਾਹਿਬ ਆਓ ਨਾ।"

ਮੈਂ ਜੋਸ਼ ਨਾਲ ਕਿਹਾ: "ਆਪ ਬੁਲਾਓਗੇ ਤਾਂ ਮੈਂ ਅਵੱਸ਼ ਆਵਾਂਗਾ!"

ਇਸ ਤੋਂ ਪਿਛੋਂ ਕਈ ਵਾਰ ਮੈਂ ਉਸ ਛੋਟੇ ਜੇਹੇ ਸ੍ਵਰਗ ਵਿਚ ਗਿਆ ਜੋ ਲੁਧਿਆਣੇ ਦੇ ਨਜ਼ਦੀਕ ਇਕ ਪਿੰਡ ਸ੍ਰੀ ਭੈਣੀ ਸਾਹਿਬ ਵਿਚ ਵਸਿਆ ਹੋਇਆ ਹੈ। ਇਸ ਸ੍ਵਰਗ ਵਿਚ ਅਪਛਰਾਂ ਦਾ ਨਾਚ ਨਹੀਂ ਹੁੰਦਾ, ਸਗੋਂ ਸ਼ਰਧਾ ਤੇ ਪਿਆਰ ਦੀਆਂ ਦੇਵੀਆਂ ਨ੍ਰਿਤ ਕਰਦੀਆਂ ਹਨ। ਏਥੇ ਅੰਮ੍ਰਿਤ ਅਤੇ ਸ਼ਹਿਦ ਦੀਆਂ ਨਦੀਆਂ ਨਹੀਂ ਵਹਿੰਦੀਆਂ, ਸਗੋਂ ਦੇਸ਼ ਭਗਤੀ ਤੇ ਈਸ਼ਵਰ ਭਗਤੀ ਦੇ ਸਾਗਰ ਉਮੜਦੇ ਹਨ। ਏਥੇ ਕਲਪ ਬ੍ਰਿਛ ਅਤੇ ਕਾਮਧੇਨਾਂ ਨਹੀਂ ਹਨ, ਪਰ ਉਹ ਪਿਆਰ ਹੈ, ਸਾਦਗੀ ਹੈ, ਤਪ ਅਤੇ ਤਿਆਗ ਹੈ ਜੋ ਸਭ ਕੁਛ ਦਿੰਦਾ ਹੈ, ਸਭ ਤੋਂ ਵਧ ਕੇ ਉਸ ਮਾਨਸਿਕ ਸ਼ਾਂਤੀ ਦੀ ਬਖ਼ਸ਼ਸ਼ ਕਰਦਾ ਹੈ ਜੋ ਸ਼ਾਇਦ ਸ੍ਵਰਗ ਵਿਚ ਵੀ ਨਹੀਂ ਮਿਲਦੀ।

ਮੈਂ ਪਹਿਲਾਂ ਪਹਿਲ ਇਸ ਨਗਰੀ ਨੂੰ ਏਸ ਮਾਨਤਾ ਨਾਲ ਡਿੱਠਾ ਕਿ ਏਥੇ ਸੰਨ ਸਤਵੰਜਾ ਤੋਂ ਬਾਅਦ ਸਾਡੇ ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਦੀ ਦੁੰਦਭੀ ਵਜੀ ਸੀ। ਇਸ ਦੁੰਦਭੀ ਦੀ ਆਵਾਜ਼ ਭੈਣੀ ਸਾਹਿਬ

ਦੇ ਖੇਤਾਂ ਵਿਚ, ਇਸ ਦੇ ਸਰੋਵਰ ਵਿਚ ਅਤੇ ਦੇਸ ਦੇ ਝੂਮਦੇ ਰੁੱਖਾਂ ਵਿਚੋਂ ਸੁਣੀ ਹੈ। ਪਰ ਇਸ ਦੇ ਨਾਲ ਹੀ ਇਕ ਹੋਰ ਆਵਾਜ਼ ਵੀ ਸੁਣੀ ਹੈ ਜੋ ਆਤਮਿਕ ਸ਼ਾਂਤੀ ਦਾ ਉਪਦੇਸ਼ ਦਿੰਦੀ ਹੈ। ਉਸ ਮਤਵਾਲੇ ਮਨ ਦੀ ਭਾਵਨਾ ਨੂੰ ਜਗਾਂਦੀ ਹੈ ਜੋ ਈਸ਼ਵਰ ਦੇ ਪ੍ਰੇਮ ਵਿਚ ਵਿਭੋਰ ਹੋਣ ਤੋਂ ਉਭਰਦੀ ਹੈ। ਇਨ੍ਹਾਂ ਦੋਹਾਂ ਭਾਵਨਾਵਾਂ ਨੂੰ ਸ਼ੁਰੂ ਵਿਚ ਜਨਮ ਦਿਤਾ ਸਤਿਗੁਰੂ ਰਾਮ ਸਿੰਘ ਜੀ ਨੇ, ਪਰ ਇਨ੍ਹਾਂ ਭਾਵਨਾਵਾਂ ਨੂੰ ਪਰਫੁਲਤ ਕੀਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਜਿਨ੍ਹਾਂ ਨੂੰ ਭੈਣੀ ਸਾਹਿਬ ਵਿਚ ਵੇਖ ਕੇ ਮੈਨੂੰ ਇੰਜ ਲਗਾ ਜਿਵੇਂ ਗੰਗੋਤਰੀ ਦੇ ਉਪਰ ਉਹ ਬਰਫ ਢੱਕੇ ਗੌਮੁਖ ਹੋਣ ਜਿਨ੍ਹਾਂ ਦੇ ਚਰਨਾਂ 'ਚੋਂ ਗੰਗਾ ਦੀ ਅਵਿਰਲ ਧਾਰਾ ਵਹਿੰਦੀ ਚਲੀ ਆਉਂਦੀ ਹੈ। ਇਸ ਲਈ ਕਿ ਇਸ ਧਰਤੀ ਨੂੰ ਸ਼ਸ਼-ਸਿਆਮਲਾ ਬਣਾ ਦੇਵੇ। ਇਸ ਨੂੰ ਭਗਤੀ ਭਾਵ ਦਾ ਉਹ ਅੰਮ੍ਰਿਤ ਭਰਿਆ ਸੰਦੇਸ਼ ਸੁਣਾ ਦੇਵੇ ਜਿਸ ਤੋਂ ਵੱਡਾ ਸੰਦੇਸ਼ ਦੁਨੀਆਂ ਵਿਚ ਕੋਈ ਨਹੀਂ।

ਰਾਤ ਅੱਧੀਓਂ ਬਹੁਤੀ ਬੀਤ ਚੁਕੀ ਸੀ। ਮੈਂ ਕਾਫ਼ੀ ਸਵੇਰੇ ਉਠਦਾ ਹਾਂ। ਪਰ ਅਜੇ 'ਕਾਫ਼ੀ ਸਵੇਰਾ' ਹੋਇਆ ਨਹੀਂ ਸੀ। ਤਦੇ ਕਿਸੇ ਨੇ ਕਿਹਾ : "ਆਪ ਨੂੰ ਸਤਿਗੁਰੂ ਜੀ ਬੁਲਾਉਂਦੇ ਹਨ।" ਮੈਂ ਅਸਚਰਜਤਾ ਨਾਲ ਅਕਾਸ਼ ਵਲ ਤਕਿਆ। ਸਭ ਪਾਸੇ ਤਾਰੇ ਸਨ। ਇਕ ਪਾਸੇ ਚੰਦ ਵੀ। ਹੈਰਾਨੀ ਨਾਲ ਮੈਂ ਕਿਹਾ — "ਇਸ ਵੇਲੇ ?" ਉਹ ਸੱਜਣ ਬੋਲੇ "ਹਾਂ।" ਮੈਂ ਸਮਝਿਆ ਗੁਰੂ ਮਹਾਰਾਜ ਅਜੇ ਬਿਰਾਜੇ ਨਹੀਂ। ਸੌਣ ਤੋਂ ਪਹਿਲਾਂ ਕੋਈ ਗੱਲ ਯਾਦ ਆ ਗਈ ਹੋਵੇਗੀ, ਓਹੋ ਦੱਸਣ ਲਈ ਮੈਨੂੰ ਸੱਦ ਭੇਜਿਆ ਹੈ। ਸੋਚਿਆ, ਗੱਲ ਸੁਣ ਆਵਾਂ, ਆ ਕੇ ਸੌਂ ਜਾਵਾਂਗਾ।

ਪਰ ਜਿਥੇ ਪਹੁੰਚਾ, ਓਥੇ ਵੇਖਿਆ ਕਿ ਕੇਵਲ ਮਹਾਰਾਜ ਪ੍ਰਤਾਪ ਸਿੰਘ ਜੀ ਹੀ ਨਹੀਂ, ਬਲਕਿ ਸਾਰਾ ਭੈਣੀ ਸਾਹਿਬ ਜਾਗ ਰਿਹਾ ਹੈ। ਸਭੋ ਜਣੇ ਨੀਂਦ ਛੱਡ ਕੇ, ਨਹਾ ਧੋ ਕੇ, ਸਫੇਦ ਬਸਤਰ ਪਹਿਨੀਂ, ਸਫੇਦ ਮਾਲਾਵਾਂ ਹੱਥ ਵਿਚ ਲਈ ਬੈਠੇ ਹਨ, ਹਜ਼ਾਰਾਂ ਲੋਕ। ਅਤੇ ਕੁਛ ਲੋਕ ਮਿੱਠੀ ਮਧੁਰ ਅਵਾਜ਼ ਵਿਚ ਗੁਰਬਾਣੀ ਦਾ ਪਾਠ ਕਰ ਰਹੇ ਹਨ। ਅਜੇਹੇ ਕਰੁਣਾ ਭਰੇ ਸੁਰ ਵਿਚ ਜਿਵੇਂ ਵਾਹਿਗੁਰੂ ਮੂਰਤੀਮਾਨ ਹੋ ਕੇ ਉਨ੍ਹਾਂ ਦੇ ਸਾਮ੍ਹਣੇ ਖੜੇ ਹੋਣ ਅਤੇ ਉਹ ਦਰਦ ਭਰੀ ਭਾਵਨਾ ਨਾਲ ਆਪਣੇ ਮਨ ਦੀ ਪੀੜ ਉਸ ਪਰਮ-ਸ਼ਕਤੀ ਨੂੰ ਸੁਣਾ ਰਹੇ ਹੋਣ ਜਿਸ ਦਾ ਨਾਮ ਹੀ ਸਾਰੇ ਰੋਗਾਂ ਦੀ ਦਵਾਈ ਹੈ। ਕਰੁਣਾ ਅਤੇ ਭਗਤੀ ਦੀ ਵਰਖਾ ਕਰਨ ਵਾਲੇ ਉਨ੍ਹਾਂ ਰਾਗੀਆਂ ਦੇ ਪਾਸ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਬੈਠੇ ਸਨ। ਪਿਆਰ ਨਾਲ ਮੈਨੂੰ ਉਨ੍ਹਾਂ ਆਪਣੇ ਕੋਲ ਬਿਠਾ ਲਿਆ। ਓਦੋਂ ਮੈਨੂੰ ਯਾਦ ਆਇਆ ਕਿ ਨਾਮਧਾਰੀ ਲੋਕ "ਸੁਬਹ ਸਵੇਰੇ" ਨਹੀਂ, ਸਗੋਂ ਬਹੁਤ ਰਾਤ ਰਹਿੰਦੀ ਉਠਦੇ ਹਨ। ਸਕੇਸ਼ ਸ਼ਨਾਨ ਕਰਦੇ ਹਨ ਅਤੇ ਭਜਨ ਵਿਚ ਮਗਨ ਹੋ ਜਾਂਦੇ ਹਨ। ਇਸ ਦ੍ਰਿਸ਼ ਵਿਚ ਜੋ ਜੋ ਕੁਝ ਡਿਠਾ ਉਸ ਨੂੰ ਮੈਂ ਜੀਵਨ ਦੇ ਕਿਸੇ ਵੀ ਸਮੇਂ ਭੁਲ ਨਹੀਂ ਸਕਿਆ। ਕਿਸੇ ਵੀ ਵੇਲੇ ਅੱਖਾਂ ਮੀਟਣ ਤੋਂ ਇੰਝ ਲਗਦਾ ਕਿ ਉਹ ਪੁੰਨਯ ਦ੍ਰਿਸ਼ ਫਿਰ ਤੋਂ ਅੱਖਾਂ ਦੇ ਸਾਮ੍ਹਣੇ ਹੈ। ਓਹੋ ਹੀ ਸੁੰਦਰ ਵਿਸ਼ਾਲ ਮੰਡਪ, ਉਸ ਵਿਚ ਚੁਤਰਫੀਂ ਦੇਵਤਿਆਂ ਵਾਂਗ ਬੈਠੇ ਹੋਏ ਨਾਮਧਾਰੀ, ਉਨ੍ਹਾਂ ਦੇ ਦਰਮਿਆਨ ਪਿਆਰ ਤੇ ਮਧੁਰਤਾ ਦੀ ਮੂਰਤੀ ਬਣੇ ਸਤਿਗੁਰੂ, ਉਹ ਕਰੁਣਾ ਭਰੀ ਆਵਾਜ਼ ਅਤੇ ਭਗਤੀ ਭਾਵ ਨਾਲ ਬਿਹਬਲ ਉਹ "ਕੂਕੇ" ਜੋ ਰਾਤ ਦੀ ਖਾਮੋਸ਼ੀ ਵਿਚ ਬਾਰ ਬਾਰ ਪੁਕਾਰ ਉਠਦੇ ਸਨ।

ਤੱਦ ਮੈਂ ਸਮਝਿਆ ਕਿ ਗੁਰੂ ਮਹਾਰਾਜ ਨੇ ਮੈਨੂੰ ਕਿਸ ਲਈ ਬੁਲਾਇਆ ਸੀ।

ਤੱਦ ਮੈਂ ਜਾਣਿਆ ਕਿ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਵਿਚ ਜੋ ਮਿੱਠਤ ਹੈ ਅਤੇ ਕਸ਼ਿਸ਼ ਹੈ ਉਸ ਦਾ ਕਾਰਨ ਕੀ ਹੈ — ਇਕ ਅਨੂਪਮ ਭਗਤੀ, ਅਨੂਪਮ ਤਿਆਗ, ਅਨੂਪਮ ਪਿਆਰ — ਭਗਤੀ

ਵਾਹਿਗੁਰੂ ਲਈ, ਤਿਆਗ ਆਪਣੇ ਵਾਸਤੇ, ਪਿਆਰ ਸਭ ਦੇ ਲਈ।

ਇਸ ਤੋਂ ਪਿਛੋਂ ਕਿੰਨੀ ਹੀ ਵਾਰ ਮੈਂ ਉਹਨਾਂ ਨੂੰ ਮਿਲਿਆ। ਕਿੰਨੀ ਹੀ ਵੇਰਾਂ ਕਿੰਨੀ ਕਿੰਨੀ ਦੇਰ ਤਕ ਉਨ੍ਹਾਂ ਨਾਲ ਗੱਲਾਂ ਕੀਤੀਆਂ ਅਤੇ ਦੇਖਿਆ ਕਿ ਜਿਥੇ ਉਹ ਇਕ ਸੱਚੇ ਸੰਤ ਅਤੇ ਸਾਧੂ ਹਨ, ਓਥੇ ਦੇਸ਼ ਹਿਤ ਵਿਚ ਰੰਗੇ ਅਜੇਹੇ ਮਹਾਂਪੁਰਸ਼ ਵੀ ਹਨ, ਜਿਨ੍ਹਾਂ ਦਾ ਦਿਲ ਦੇਸ਼ ਲਈ ਧੜਕਦਾ ਹੈ, ਮਸਤੱਕ ਦੇਸ਼ ਲਈ ਸੋਚਦਾ ਹੈ, ਆਤਮਾ ਦੇਸ਼ ਦੇ ਲਈ ਪ੍ਰਾਰਥਨਾ ਕਰਦੀ ਹੈ।

ਅਜ ਇਨ੍ਹਾਂ ਸਭ ਗੱਲਾਂ ਨੂੰ ਯਾਦ ਕਰਦਾ ਹਾਂ ਤਾਂ ਇੰਞ ਲਗਦਾ ਹੈ ਕਿ ਉਹ ਹੁਣ ਵੀ ਮੌਜੂਦ ਹਨ, ਹੁਣ ਵੀ ਮੇਰੇ ਸਾਮ੍ਹਣੇ ਹਨ, ਹੁਣ ਵੀ ਮੁਸਕ੍ਰਾ ਰਹੇ ਹਨ। ਅਜੇਹੇ ਮਹਾਂਪੁਰਸ਼ ਕਦੇ ਮਰਦੇ ਨਹੀਂ। ਉਨ੍ਹਾਂ ਦਾ ਸਰੀਰ ਰਹੇ ਜਾਂ ਨਾ ਰਹੇ, ਉਹ ਨਿੱਤ ਨਿਰੰਤਰ ਜੀਊਂਦੇ ਰਹਿੰਦੇ ਹਨ ਹਰ ਮਨੁਖ ਲਈ ਕਲਿਆਣ ਦੀ ਭਾਵਨਾ ਬਣ ਕੇ। ਇਸ ਭਾਵਨਾ ਨੂੰ ਮੈਂ ਪਰਨਾਮ ਕਰਦਾ ਹਾਂ।

# ਇਕ ਕਲਾਧਾਰੀ ਸ਼ਖ਼ਸੀਅਤ

ਪਿਆਰਾ ਸਿੰਘ ਸਹਿਰਾਈ

ਮਹਾਰਾਜ ਪਰਤਾਪ ਸਿੰਘ ਜੀ ਇਕ ਅਦੁੱਤੀ, ਕਲਾਧਾਰੀ ਸ਼ਖ਼ਸੀਅਤ ਦੇ ਮਾਲਕ ਸਨ। ਕੌਮਾਂ ਨੂੰ ਕਮਾਲ ਮੰਜ਼ਿਲ ਦੀਆਂ ਪੌੜੀਆਂ ਚੜ੍ਹਾਉਣ ਲਈ ਅਜਿਹੇ ਮਹਾਂਪੁਰਖਾਂ ਦੀ ਹੀ ਲੋੜ ਹੁੰਦੀ ਹੈ। ਸੁਭਾਗੀ ਹੈ ਉਹ ਧਰਤੀ ਜਿਸ ਨੇ ਮਹਾਰਾਜ ਪਰਤਾਪ ਸਿੰਘ ਵਰਗੀ ਉੱਚ-ਦੁਮਾਲੜੀ ਹਸਤੀ ਨੂੰ ਜਨਮ ਦਿੱਤਾ।

ਮਹਾਰਾਜ ਜੀ ਨੇ ਭਾਈਚਾਰੇ ਤੇ ਲੋਕਾਈ ਦਾ ਆਤਮਕ ਜੀਵਨ ਉਚਿਆਣ ਲਈ ਘਾਲਣਾ ਘਾਲੀ ਅਤੇ ਏਸ ਜੀਵਨ ਨੂੰ ਦੇਸ਼ ਦੀ ਆਜ਼ਾਦੀ ਲਈ ਲੜੇ ਜਾਂਦੇ ਸੰਗਰਾਮ ਦੇ ਲੇਖੇ ਲਾਇਆ। ਇਹ ਉਨ੍ਹਾਂ ਦੀ ਵਿਲੱਖਣ ਪ੍ਰਾਪਤੀ ਹੈ।

ਮਹਾਰਾਜ ਪਰਤਾਪ ਸਿੰਘ ਜੀ ਦੇ ਜੀਵਨ ਬਾਰੇ ਕਈ ਵਿਦਵਾਨ ਲਿਖ ਰਹੇ ਹਨ, ਅਤੇ ਇਸੇ ਲਈ ਮੈਂ ਉਨ੍ਹਾਂ ਦੇ ਜੀਵਨ ਨਾਲ ਸੰਬੰਧਤ ਅਨੇਕਾਂ ਵਾਕਿਆਤ ਤੇ ਤਥਾਂ ਨੂੰ ਦੁਹਰਾਏ ਜਾਣ ਦੇ ਡਰੋਂ ਆਪਣੇ ਆਪ ਨੂੰ ਸੁਤੰਤਰਤਾ-ਸੰਗਰਾਮ ਤੇ ਅਮਨ-ਲਹਿਰ ਵਿਚ ਉਨ੍ਹਾਂ ਵਲੋਂ ਪਾਏ ਗਏ ਹਿੱਸੇ ਤਕ ਹੀ ਆਮ ਤੌਰ ਤੇ ਸੀਮਿਤ ਰੱਖ ਰਿਹਾ ਹਾਂ। ਇਹ ਗੱਲ ਵੀ ਅਰਥ-ਭਰੀ ਹੈ ਕਿ ਕੂਕਾ ਲਹਿਰ ਦਾ ਜਨਮ ਅਸਲ ਵਿਚ ਆਜ਼ਾਦੀ ਲਈ ਤੜਪ ਵਿਚੋਂ ਹੀ ਹੋਇਆ ਸੀ, ਲਹਿਰ ਜਿਸਦੇ ਆਗੂ ਬਾਬਾ ਰਾਮ ਸਿੰਘ ਜੀ ਤੇ ਮਹਾਰਾਜ ਪਰਤਾਪ ਸਿੰਘ ਜੀ ਵਰਗੇ ਮਹਾਂਪੁਰਖ ਹੋਏ ਹਨ ਜਿਨ੍ਹਾਂ ਦੇ ਨਾਂ ਦੇਸ਼ ਦੀ ਆਜ਼ਾਦੀ ਲੜੀ ਲੜੇ ਗਏ ਸੰਗਰਾਮ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖੇ ਸ਼ੋਭਦੇ ਹਨ।

1857 ਦੀ ਬਗ਼ਾਵਤ ਦੀ ਅਸਫਲਤਾ ਤੋਂ ਪਿਛੋਂ, ਕੂਕਾ ਅਰਥਾਤ ਨਾਮਧਾਰੀ ਲਹਿਰ ਨੇ ਹੀ ਦੇਸ਼ ਦੀ ਆਜ਼ਾਦੀ ਦਾ ਡੰਕਾ ਵਜਾਇਆ, ਨਗਾਰੇ ਤੇ ਚੋਟ ਲਾਈ, ਅਤੇ ਸੁਤੰਤਰਤਾ-ਪ੍ਰਾਪਤੀ ਦੇ ਸਿਲਸਿਲੇ ਵਿਚ ਵੱਡੀਆਂ ਕੁਰਬਾਨੀਆਂ ਦਿੱਤੀਆਂ ਜੋ ਕਈ ਪੱਖਾਂ ਤੋਂ ਬੇਮਿਸਾਲ ਹਨ — ਲਹਿਰ ਜਿਸਦਾ ਬੂਟਾ ਬਾਬਾ ਰਾਮ ਸਿੰਘ ਜੀ ਨੇ ਲਾਇਆ ਅਤੇ ਮਹਾਰਾਜ ਪਰਤਾਪ ਸਿੰਘ ਜੀ ਨੇ ਸਿਦਕ ਦੀ ਖਾਦ ਪਾ ਕੇ ਪ੍ਰੇਮ ਦੇ ਪਾਣੀ ਨਾਲ ਸਿੰਜਿਆ ਅਤੇ ਸੱਚ ਦੀ ਵਾੜ ਨਾਲ ਵਲ ਕੇ ਜਿਸ ਦੀ ਸੰਭਾਲ ਕੀਤੀ ਤੇ ਪਰਵਾਨ ਚੜ੍ਹਾਇਆ। ਇਹ ਬੂਟਾ ਹਰਿਆ-ਭਰਿਆ ਰਿਹਾ ਹੈ, ਮਨੁੱਖ-ਜਾਤੀ ਲਈ ਫਲਦਾਇਕ ਤੇ ਛਾਂ ਦਾਇਕ ਰਿਹਾ ਹੈ ਅਤੇ ਇਹਦੇ ਰਸੀਲੇ ਫਲ ਸਮਾਜਕ ਜੀਵਨ ਨੂੰ ਆਤਮਕ ਬਲ ਬਖ਼ਸ਼ ਕੇ ਨਰੋਆ ਤੇ ਸਿਹਤਮੰਦ

ਰੱਖਣ ਵਿਚ ਸਹਾਈ ਹੁੰਦੇ ਆਏ ਹਨ ।

ਇਸ ਤਰ੍ਹਾਂ, ਮੇਰੇ ਦ੍ਰਿਸ਼ਟੀਕੋਣ ਤੋਂ, ਕੂਕਾ ਲਹਿਰ ਭਾਵੇਂ ਪੰਜਾਬ ਦੀ ਜੰਮ-ਪਲ ਹੈ, ਪਰ ਇਹ ਆਪਣੇ ਤੱਤ ਤੇ ਆਪਣੇ ਸਾਰ ਤੋਂ ਦੇਸ਼ ਨੂੰ ਵਿਦੇਸੀ, ਗੋਰੀ ਗ਼ੁਲਾਮੀ ਤੋਂ ਆਜ਼ਾਦ ਕਰਵਾਉਣ ਲਈ, ਸਮਾਜਕ ਤੇ ਆਤਮਕ ਮੁਕਤੀ ਲਈ ਚਲਾਈ ਗਈ ਇਕ ਰਾਸ਼ਟਰ-ਵਿਆਪੀ ਲਹਿਰ ਸੀ, ਅਤੇ ਉੱਚੇ-ਸੁੱਚੇ ਕਿਰਦਾਰ ਦੀ ਪ੍ਰਾਪਤੀ ਲਈ ਇਕ ਸਾਧਨ ਸੀ ।

ਬਾਬਾ ਰਾਮ ਸਿੰਘ ਜੀ ਨੇ ਆਪਣੇ ਸਹਿਜ-ਗਿਆਨ, ਆਤਮਕ ਬਲ ਅਤੇ ਦਿਬ-ਦ੍ਰਿਸ਼ਟੀ ਸਦਕਾ ਇਹ ਗੱਲ ਸਮਝ ਲਈ ਸੀ ਕਿ ਪੰਜਾਬ ਵਿਚੋਂ ਸਦਾਚਾਰਕ ਕਦਰਾਂ-ਕੀਮਤਾਂ ਖੰਭ ਲਾ ਕੇ ਉਡ ਗਈਆਂ ਹਨ ਅਤੇ ਜਦੋਂ ਕੋਈ ਕੌਮ ਰੂਹਾਨੀ ਤੌਰ ਤੇ ਨਿਘਰ ਜਾਂਦੀ ਹੈ ਤਾਂ ਉਹਦਾ ਸਰਬ ਪੱਖੀ ਪਤਨ ਸ਼ੁਰੂ ਹੋ ਜਾਂਦਾ ਹੈ ਅਤੇ ਉਹਦੇ ਭਵਿੱਖ ਦਾ ਸਿਆਹ ਹੋਣਾ ਲਾਜ਼ਮੀ ਬਣ ਜਾਂਦਾ ਹੈ ।

ਬਾਬਾ ਜੀ ਨੇ ਇਹ ਵੀ ਜਾਣ ਲਿਆ ਸੀ ਕਿ ਜਦੋਂ ਮਿਸਲਾਂ ਦੇ ਸਮੇਂ, ਖ਼ਾਲਸੇ ਹੱਥੋਂ ਅਹਿਮਦਸ਼ਾਹ ਅਬਦਾਲੀ ਦਾ ਮੂੰਹ ਭੰਨ ਦਿੱਤਾ ਗਿਆ ਤੇ ਉਹਨੂੰ ਨਿਤਾਣਾ ਕਰ ਦਿੱਤਾ ਗਿਆ, ਅਤੇ ਸਿੰਘਾਂ ਸਰਦਾਰਾਂ ਨੇ ਜ਼ਮੀਨਾਂ ਮੱਲ ਕੇ ਸਰਦਾਰੀਆਂ ਥਾਪ ਲਈਆਂ ਤਾਂ ਉਹ ਸਹਿਜੇ-ਸਹਿਜੇ ਜਾਗੀਰੂ ਰੋਗਾਂ ਦਾ ਸ਼ਿਕਾਰ ਹੋਣ ਲੱਗੇ, ਭੋਗ-ਵਿਲਾਸ ਵਿਚ ਫਸਦੇ ਚਲੇ ਗਏ, ਅਤੇ ਉਹ ਸਿੱਖੀ ਕਿਰਦਾਰ ਅਲੋਪ ਹੁੰਦਾ ਚਲਿਆ ਗਿਆ ਜਿਸ ਦੀ ਸਿਰਜਣਾ ਦਾ ਅਰੰਭ ਬਾਬਾ ਨਾਨਕ ਨੇ ਕੀਤਾ ਸੀ ਤੇ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸਾਣ ਚਾੜ੍ਹਿਆ ਸੀ, ਜਦੋਂ ਲੋਕਾਂ ਦੇ ਕੱਦ ਉੱਚੇ ਹੋ ਗਏ ਸਨ, ਛਾਤੀਆਂ ਚੌੜੀਆਂ ਹੋ ਗਈਆਂ ਸਨ, ਅਤੇ ਪੰਜਾਬ ਦੀ ਧਰਤੀ ਚੜ੍ਹਦੀ ਕਲਾ ਦੇ ਗੀਤ ਗਾਉਂਦੀ ਸੀ । ਪੁਰਾਣੀ ਸਿੱਖੀ ਸਪਿਰਟ ਖੰਭ ਲਾ ਕੇ ਉਡ ਪੁਡ ਗਈ ਸੀ, ਅਤੇ ਮੁੜ ਊਚ ਨੀਚ, ਜ਼ਾਤ ਪਾਤ, ਉੱਤਮ ਅੱਧਮ ਵਰਗੇ ਰੋਗ ਚਿੰਬੜ ਰਹੇ ਸਨ । ਮਹਾਰਾਜਾ ਰਣਜੀਤ ਸਿੰਘ ਇਕ ਵਧੀਆ ਸ਼ਾਸਕ ਤੇ ਸਫ਼ਲ ਮਹਾਰਾਜ ਜ਼ਰੂਰ ਸੀ, ਪਰ ਉਹਨੂੰ ਸਿੱਖੀ ਕਿਰਦਾਰ ਦਾ ਨਮੂਨਾ ਨਹੀਂ ਸਮਝਿਆ ਜਾ ਸਕਦਾ । ਉਸ ਦੇ ਪੂਰੇ ਹੁੰਦਿਆਂ ਹੀ, ਪੰਜਾਬ ਦੀ ਰਾਜਸੀ ਦੇਹ ਚੂਰ ਚੂਰ ਹੋ ਗਈ, ਜੀਹਨੂੰ ਅੰਦਰੋਂ ਅੰਦਰੀ ਘੁਣ ਲੱਗ ਚੁਕਿਆ ਹੋਇਆ ਸੀ, ਅਤੇ ਇਸੇ ਲਈ ਇਹ ਅੰਗਰੇਜ਼ ਦੇ ਪੇਟੇ ਜਾ ਪਿਆ । ਇਹ ਸਭ ਕੁਝ ਬਾਬਾ ਰਾਮ ਸਿੰਘ ਜੀ ਦੀਆਂ ਨਜ਼ਰਾਂ ਸਾਹਮਣੇ ਵਾਪਰਿਆ; ਇਸ ਦੀ ਭਵਿੱਖ-ਬਾਣੀ ਤਾਂ ਉਨ੍ਹਾਂ ਨੇ ਰਣਜੀਤ ਸਿੰਘ ਕਾਲ ਵਿਚ ਹੀ ਕਰ ਦਿੱਤੀ ਹੋਈ ਸੀ ।

ਬਾਬਾ ਜੀ ਇਸ ਨਿਰਣੇ ਤੇ ਪੁਜ ਚੁੱਕੇ ਸਨ ਕਿ ਸੁਤੰਤਰਤਾ-ਪ੍ਰਾਪਤੀ ਲਈ ਜ਼ਰੂਰੀ ਹੈ ਕਿ ਉੱਚੇ-ਸੁੱਚੇ ਕਿਰਦਾਰ ਵਾਲੇ ਲੋਕ ਪੈਦਾ ਕੀਤੇ ਜਾਣ । ਉਨ੍ਹਾਂ ਨੇ ਅਨੁਭਵ ਕਰ ਲਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਵਾਲਾ ਖ਼ਾਲਸਾ ਮੁੜ-ਸਿਰਜ ਕੇ ਹੀ ਇਸ ਕਾਰਜ ਦੀ ਪੂਰਤੀ ਹੋ ਸਕਦੀ ਹੈ, ਪੰਜਾਬ ਨੂੰ ਲੋੜੀਂਦੀ ਅਗਵਾਈ ਬਖ਼ਸ਼ੀ ਜਾ ਸਕਦੀ ਹੈ ।

ਪੰਜਾਬ ਵਿਚ ਕੂਕਾ ਲਹਿਰ ਦੇ ਰੂਪ ਵਿਚ ਇਕ ਨਵੀਂ ਤਾਕਤ ਨੇ ਜਨਮ ਲਿਆ ਜਿਹੜੀ ਸਦਾਚਾਰ, ਚਲਨ, ਤਿਆਗ ਤੇ ਕੁਰਬਾਨੀ ਦੇ ਪੱਖੋਂ ਇਕ ਵਿਲੱਖਣ ਸ਼ਕਤੀ ਸੀ, ਜਿਸ ਨੇ ਗੋਰੀ ਤਾਕਤ ਨੂੰ ਵੰਗਾਰਨਾ ਸੀ, ਵੰਗਾਰ ਰਹੀ ਸੀ ਅਤੇ ਵੰਗਾਰਿਆ । ਗੋਰੀ ਤਾਕਤ ਨੂੰ ਵੰਗਾਰਨਾ ਸੀ, ਵੰਗਾਰ ਰਹੀ ਸੀ ਅਤੇ ਵੰਗਾਰਿਆ । ਗੋਰੀ ਤਾਕਤ ਨੇ ਵੀ ਇਸ ਤਾਕਤ ਦੇ ਹੱਥੋਂ ਆਪਣੀ ਮੌਤ ਹੁੰਦੀ ਵੇਖ ਲਈ ਸੀ, ਆਪਣੀ ਮੌਤ ਦੀ ਘੰਟੀ ਵਜਦੀ ਸੁਣ ਲਈ ਸੀ, ਅਤੇ ਇਸ ਨਵੀਂ ਜੰਮੀ ਸ਼ਕਤੀ ਉੱਤੇ ਮਾਰੂ ਵਾਰ ਕਰਨ ਦੇ ਮੌਕੇ

ਦੀ ਤਲਾਸ਼ ਵਿਚ ਸੀ; ਅਤੇ ਕੁਝ ਕੂਕਿਆਂ ਨੇ ਗਊ ਘਾਤਕ ਬੁਚੜਾਂ ਦਾ ਕਤਲ ਕਰਕੇ ਉਹਨੂੰ ਇਹ ਮੌਕਾ ਮੁਹੱਈਆ ਕਰਾ ਦਿੱਤਾ; ਕੂਕਾ ਲਹਿਰ ਨੂੰ ਕੁਚਲ ਸੁਟਣ ਦੇ ਜਤਨ ਤੇਜ਼ੀ ਨਾਲ ਅਰੰਭੇ ਗਏ, ਅਤੇ ਬਾਬਾ ਰਾਮ ਸਿੰਘ ਜੀ ਨੂੰ ਗਰਿਫ਼ਤਾਰ ਕਰ ਕੇ ਜਲਾਵਤਨ ਕਰ ਦਿੱਤਾ ਗਿਆ। ਇਸ ਸੰਖੇਪ ਜਿਹੀ ਵਾਰਤਾ ਦੀ ਜਾਣਕਾਰੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਨ-ਸੰਗਰਾਮ ਨੂੰ ਸਮਝਣ ਲਈ ਜ਼ਰੂਰੀ ਹੈ।

ਬਾਬਾ ਰਾਮ ਸਿੰਘ ਜੀ ਦੀ ਜਲਾਵਤਨੀ ਪਿਛੋਂ ਕੂਕਾ ਲਹਿਰ ਵਿਚ ਇਕ ਤਰ੍ਹਾਂ ਨਾਲ ਖੜੋਤ ਆ ਗਈ ਅਤੇ ਇਹਨੂੰ ਮੁੜ ਹਰਕਤ ਦੇਣ, ਗਤੀਸ਼ੀਲ ਕਰਨ, ਅਨੁਸ਼ਾਸਨ ਤੇ ਮਰਿਆਦਾ ਵਿਚ ਬੰਨ੍ਹਣ ਅਤੇ ਕਮਾਲ ਮੰਜ਼ਿਲ ਦੀ ਪ੍ਰਾਪਤੀ ਲਈ ਨਵੀਂ ਰਾਹ ਉਲੀਕਣ ਦਾ ਬਹੁਪੱਖੀ ਕਾਰਜ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਸਿਰੇ ਚੜ੍ਹਾਇਆ।

ਸੁਦੇਸ਼ੀ ਤੇ ਨਾ-ਮਿਲਵਰਤਨ ਦੀ ਲਹਿਰ, ਜਿਸ ਨੂੰ ਸਾਡੇ ਦੇਸ਼-ਵਾਸੀ ਆਮ ਤੌਰ ਤੇ ਮਹਾਤਮਾ ਗਾਂਧੀ ਦੀ ਦੇਣ ਸਮਝਦੇ ਹਨ, ਅਸਲ ਵਿਚ ਕੂਕਾ ਲਹਿਰ ਦੀ ਹੀ ਦੇਣ ਹੈ। ਬਾਬਾ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਇਸ ਲਹਿਰ ਨੂੰ ਪੂਰੀ ਤਰ੍ਹਾਂ ਸਾਬਤ-ਕਦਮ ਤੇ ਨਰੋਆ ਰਖਿਆ ਜਿਸ ਦਾ ਸਾਰ ਅਸਲੋਂ ਹੀ ਆਤਮਕ ਬਲ ਸੀ। ਕੋਈ ਨਾਮਧਾਰੀ ਬਦੇਸ਼ੀ ਬਸਤਰ ਨਹੀਂ ਸੀ ਪਹਿਨਦਾ, ਸਰਕਾਰੀ ਨੌਕਰੀ ਨਹੀਂ ਸੀ ਕਰਦਾ, ਸਰਕਾਰ ਨੂੰ ਕਿਸੇ ਪ੍ਰਕਾਰ ਦੀ ਮਿਲਵਰਤਨ ਨਹੀਂ ਸੀ ਦਿੰਦਾ ਅਤੇ ਸਰਕਾਰ ਦੀਆਂ ਨਜ਼ਰਾਂ ਵਿਚ ਹਰ ਨਾਮਧਾਰੀ ਹੀ ਖ਼ਤਰਨਾਕ ਬਾਗ਼ੀ ਸੀ।

ਮਹਾਰਾਜ ਪ੍ਰਤਾਪ ਸਿੰਘ ਜੀ ਜਾਣਦੇ ਸਨ ਕਿ ਮੂਲ ਮਨੁੱਖੀ ਕਦਰਾਂ ਕੀਮਤਾਂ ਦੀ ਰਾਖੀ ਤੋਂ ਬਿਨਾਂ ਵਿਅਕਤੀਆਂ ਤੇ ਸੰਸਥਾਵਾਂ ਦਾ ਆਤਮਕ ਬਲ ਕਾਇਮ ਨਹੀਂ ਰਹਿ ਸਕਦਾ, ਅਤੇ ਆਤਮਕ ਬਲ ਤੋਂ ਬਿਨਾਂ ਕੋਈ ਸੰਗਰਾਮ ਲੰਮੇ ਚਿਰ ਤਕ ਲੜਿਆ ਨਹੀਂ ਜਾ ਸਕਦਾ; ਸੋ ਜਿਥੇ ਨਾਮਧਾਰੀਆਂ ਨੂੰ ਨਾਮ ਜਪਣ, ਵੰਡ ਛਕਣ ਅਤੇ ਸਾਦ-ਮੁਰਾਦਾ ਜੀਵਨ ਜਿਊਣ ਲਈ ਪ੍ਰੇਰਿਆ ਗਿਆ, ਉਥੇ ਮੂਲ ਮਨੁੱਖੀ ਕਦਰਾਂ ਦਾ ਵੀ ਸੰਚਾਰ ਕੀਤਾ ਗਿਆ। ਨਾਮਧਾਰੀ ਆਪਣੇ ਵਿਚਾਰਾਂ ਦਾ ਪਰਸਾਰ ਕਰਦੇ ਹਨ ਪਰ ਕਿਸੇ ਦੇ ਵਿਰੁਧ ਨਹੀਂ ਬੋਲਦੇ, ਉਹ ਮਤਭੇਦ ਨੂੰ ਸਤਿਕਾਰਦੇ ਹਨ ਤੇ ਸਹਿਨਸ਼ੀਲ ਹਨ। ਸਹਿਨਸ਼ੀਲਤਾ ਤੇ ਰਵਾਦਾਰੀ (ਟਾਲਰੈਂਸ) ਕੂਕਾ ਲਹਿਰ ਦਾ ਇਕ ਉਚੇਚਾ ਗੁਣ ਰਿਹਾ ਹੈ, ਇਥੋਂ ਤਕ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਤੇ (ਵਰਤਮਾਨ ਸਤਿਗੁਰੂ) ਮਹਾਰਾਜ ਜਗਜੀਤ ਸਿੰਘ ਜੀ ਨਾਸਤਕ ਕਮਿਊਨਿਸਟਾਂ ਨੂੰ ਵੀ ਨਿਵਾਜਦੇ ਰਹੇ ਹਨ। ਇਹ ਗੁਣ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਦੇਣ ਹੈ, ਉਨ੍ਹਾਂ ਨੇ ਜਾਣ-ਸਮਝ ਲਿਆ ਸੀ ਕਿ ਦੇਸ਼ ਦੀ ਆਜ਼ਾਦੀ ਲਈ ਕਮਿਊਨਿਸਟ ਅੱਗੇ ਵੱਧ ਕੇ ਜੂਝਦੇ ਹਨ ਅਤੇ ਮੂਲ ਮਨੁੱਖੀ ਕਦਰਾਂ ਦੇ ਝੰਡਾ ਬਰਦਾਰ ਹਨ। ਉਨ੍ਹਾਂ ਨੇ ਅੱਖੀਂ ਡਿੱਠਾ ਸੀ ਕਿ 1947 ਦੇ ਫ਼ਿਰਕੂ ਫ਼ਸਾਦਾਂ ਵਿਚ ਕੇਵਲ ਨਾਮਧਾਰੀਏ ਤੇ ਕਮਿਊਨਿਸਟ ਫ਼ਿਰਕੂ ਜ਼ਹਿਰ ਪੀਣੋਂ ਬਚੇ ਰਹੇ ਸਨ ਅਤੇ ਮਨੁੱਖਜਾਤੀ ਦੀ ਸੇਵਾ ਵਿਚ ਪੂਰੇ ਉਤਰੇ ਸਨ। ਮਹਾਰਾਜ ਪ੍ਰਤਾਪ ਸਿੰਘ ਸੁਤੰਤਰਤਾ ਸੰਗਰਾਮੀਏ ਸਨ, ਅਤੇ ਮਨੁੱਖ ਜਾਤੀ ਨੂੰ 'ਏਕ ਪਿਤਾ ਏਕਸ ਕੇ ਬਾਰਕ' ਸਮਝਦੇ ਤੇ ਸਭਨਾਂ ਮਤਾਂ ਨੂੰ ਹੀ ਸਤਿਕਾਰਦੇ ਸਨ, ਤੇ ਇਹਦੇ ਨਾਲ ਹੀ ਉਹ ਅਮਨ ਤੇ ਸ਼ਾਂਤੀ ਕਾਇਮ ਰੱਖਣ ਦੇ ਚਾਹਵਾਨ ਸਨ। ਇਸ ਗੱਲ ਨੇ ਵੀ ਉਨ੍ਹਾਂ ਨੂੰ ਕਮਿਊਨਿਸਟਾਂ ਦੇ ਨੇੜੇ ਲਿਆਂਦਾ ਜਿਹੜੇ ਅਮਨ ਦੀ ਸਥਾਪਤੀ ਅਤੇ ਜੰਗ ਨੂੰ ਟਾਲਣ ਲਈ ਘੁਲੇ ਜਾਂਦੇ ਘੋਲ ਵਿਚ ਮੋਹਰੀ ਸਨ। ਗੱਲ ਕੀ, ਮੁੱਖ ਉਦੇਸ਼ — ਆਜ਼ਾਦੀ ਦੀ ਪ੍ਰਾਪਤੀ, ਫ਼ਿਰਕਾਪ੍ਰਸਤੀ ਦੀ ਮੁਖ਼ਾਲਫ਼ਤ, ਮਨੁੱਖ ਮਾਤਰ ਲਈ ਪ੍ਰੇਮ ਅਤੇ ਅਮਨ ਅਮਾਨ ਕਾਇਮ ਰੱਖਣਾ — ਉਹ ਤੰਦਾਂ ਸਨ ਜਿਨ੍ਹਾਂ ਨੇ ਦੋ ਵੱਖੋ ਵੱਖਰੇ ਧੜ੍ਹਿਆਂ ਨੂੰ ਇਕ ਦੂਜੇ ਨਾਲ ਜੋੜਿਆ। ਮਹਾਰਾਜ ਪ੍ਰਤਾਪ ਸਿੰਘ ਜੀ ਕਮਿਊਨਿਸਟ ਅਗਵਾਈ ਵਿਚ

ਚੱਲ ਰਹੀ ਅਮਨ ਲਹਿਰ ਨੂੰ ਆਪਣੀ ਭਰਪੂਰ ਮਿਲਵਰਤਨ ਦਿੰਦੇ ਰਹੇ, ਇਥੋਂ ਤਕ ਕਿ ਜਲੰਧਰ ਵਿਖੇ ਅਮਨ-ਕਾਨਫਰੰਸ ਦੇ ਇਕ ਸਮਾਗਮ ਦੀ ਪ੍ਰਧਾਨਗੀ ਦੇ ਫ਼ਰਜ਼ ਵੀ ਉਨ੍ਹਾਂ ਨੇ ਨਿਭਾਏ। ਉਨ੍ਹਾਂ ਵਲੋਂ ਪਾਏ ਗਏ ਪੂਰਨਿਆਂ ਉਤੇ ਟੁਰਦਿਆਂ ਹੀ ਮਹਾਰਾਜ ਜਗਜੀਤ ਸਿੰਘ ਜੀ ਵੀ ਅਮਨ ਲਹਿਰ ਦੇ ਸਮਰਥਕ ਹਨ ਅਤੇ ਸੰਸਾਰ ਅਮਨ ਕਾਂਗਰਸ ਵਿਚ ਸ਼ਾਮਿਲ ਹੋਣ ਲਈ 'ਹੇਲਸਿੰਕੀ' ਵੀ ਪਧਾਰੇ।

ਸਾਥੀ ਸੋਹਨ ਸਿੰਘ ਜੋਸ਼, ਸਾਥੀ ਹਰਕਿਸ਼ਨ ਸਿੰਘ ਸੁਰਜੀਤ ਤੇ ਸਾਥੀ ਜਗਜੀਤ ਸਿੰਘ ਆਨੰਦ ਨਾਲ ਤਾਂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਬਹੁਤ ਹੀ ਸਨੇਹ-ਭਰੇ ਸੰਬੰਧ ਕਾਇਮ ਰਹੇ ਹਨ ਅਤੇ ਪ੍ਰਸਪਰ ਸਤਿਕਾਰ ਸਦਾ ਹੀ ਬਣਿਆ ਰਿਹਾ ਹੈ। ਇਸ ਦਾ ਇਹੋ ਕਾਰਨ ਹੈ ਕਿ ਕੂਕਾ ਲਹਿਰ ਸਿਰਫ਼ ਇਕ ਧਾਰਮਕ ਮਤ ਤਕ ਹੀ ਸੀਮਿਤ ਨਾ ਰਹਿੰਦਿਆਂ ਦੇਸ਼ ਦੀ ਆਜ਼ਾਦੀ ਲਈ ਲੜਨ ਵਾਲੀ ਅਤੇ ਸਮਾਜ ਵਿਚ ਡੂੰਘਾ ਪਰਿਵਰਤਨ ਲਿਆਉਣ ਵਾਲੀ ਲਹਿਰ ਬਣ ਚੁਕੀ ਹੋਈ ਸੀ ਅਤੇ ਇਸ ਦਾ ਧਾਰਮਕ ਸਾਰ ਹਾਂ-ਪੱਖੀ ਹੀ ਹੋ ਨਿਬੜਿਆ ਸੀ। ਇਸ ਵਿਚ ਤਅਸਬ, ਤੰਗਨਜ਼ਰੀ ਅਤੇ ਦੂਜਿਆਂ ਲਈ ਘਿਰਣਾ ਵਾਸਤੇ ਕੋਈ ਗੁੰਜਾਇਸ਼ ਹੀ ਨਹੀਂ ਸੀ।

ਇਸੇ ਸਿਲਸਿਲੇ ਵਿਚ ਮੈਂ ਮਜ਼ਹਬ ਬਾਰੇ ਕਾਰਲ ਮਾਰਕਸ ਦਾ ਪ੍ਰਸਿੱਧ ਕਥਨ ਪਾਠਕਾਂ ਸਾਹਮਣੇ ਰੱਖਣਾ ਚਾਹਾਂਗਾ ਜਿਸ ਨੂੰ ਅਧੂਰੇ ਰੂਪ ਵਿਚ ਪੜ੍ਹ ਸੁਣ ਕੇ ਆਮ ਤੌਰ ਤੇ ਗ਼ਲਤ ਤਰ੍ਹਾਂ ਅਰਥਾਇਆ ਜਾਂਦਾ ਰਿਹਾ ਹੈ।

ਕਾਰਲ ਮਾਰਕਸ ਦਾ ਕਥਨ ਹੈ ਕਿ ਪੀੜ੍ਹਾ ਦੀ "ਧਾਰਮਕ ਵਿਆਖਿਆ ਇਹਦੇ ਨਾਲ ਹੀ ਅਸਲੀ ਪੀੜਾ ਦਾ 'ਪ੍ਰਗਟਾਉ' ਹੈ ਅਤੇ ਅਸਲੀ ਪੀੜਾ ਵਿਰੁਧ 'ਰੋਸ' ਵੀ ਹੈ। ਮਜ਼ਹਬ ਤਾਂ ਪੀੜਿਤ ਜੀਵ ਦਾ ਹਉਕਾ ਹੈ, ਦਿਲ-ਰਹਿਤ ਦੁਨੀਆ ਦਾ ਦਿਲ ਹੈ, ਜਿਵੇਂ ਕਿ ਇਹ ਰੂਹ-ਹੀਣ ਹਾਲਤਾਂ ਦੀ ਰੂਹ ਹੈ। ਇਹ ਲੋਕਾਂ ਦੀ 'ਅਫ਼ੀਮ' ਹੈ।"

ਕਾਰਲ ਮਾਰਕਸ ਇਹ ਵੀ ਲਿਖਦਾ ਹੈ ਕਿ "ਮਜ਼ਹਬ ਦੀ ਪੜਚੋਲ ਇਸੇ ਲਈ ਹੀ 'ਭਰੂਣ ਰੂਪ ਵਿਚ ਅੱਥਰੂਆਂ ਦੀ ਵਾਦੀ ਦੀ ਹੀ ਪੜਚੋਲ ਹੈ' ਜਿਸ ਦਾ ਪ੍ਰਭਾ-ਮੰਡਲ ਮਜ਼ਹਬ ਹੈ।"

ਮੈਂ ਮਾਰਕਸਵਾਦੀ ਦ੍ਰਿਸ਼ਟੀਕੋਣ ਦਾ ਧਾਰਣੀ ਹਾਂ। ਮਜ਼ਹਬ ਦੀ ਵਿਚਾਰਧਾਰਾ ਨਾਲ ਅਤੇ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਚਾਰਵਾਦੀਆਂ ਨਾਲ ਸਾਡੇ ਮਤਭੇਦ ਹਨ। ਪਰ ਅਰਥ ਦੇ ਕੁਅਰਥ ਕਰਨਾ ਭਿਆਨਕ ਭੁੱਲ ਹੁੰਦੀ ਹੈ ਜਿਸ ਦੇ ਮਨੁੱਖ-ਵਿਰੋਧੀ ਸਿੱਟੇ ਨਿਕਲਣੇ ਹਨ। ਕਾਰਲ ਮਾਰਕਸ ਨੇ **ਅਫ਼ੀਮ** ਨੂੰ ਤਿਰਛੇ ਅੱਖਰਾਂ ਵਿਚ ਲਿਖਿਆ ਹੈ (ਮੈਂ ਮੋਟੇ ਅੱਖਰ ਵਰਤੇ ਹਨ) ਜਿਸ ਦਾ ਸਾਫ਼ ਮਤਲਬ ਹੈ ਕਿ ਇਥੇ ਇਸ ਸ਼ਬਦ ਨੂੰ ਇਹਦੇ ਆਮ ਅਰਥਾਂ ਵਿਚ ਨਹੀਂ ਲੈਣਾ ਚਾਹੀਦਾ ਸਗੋਂ ਵਿਸ਼ੇਸ਼ ਅਰਥਾਂ ਵਿਚ, ਅਰਥਾਤ, ਦੁੱਖ ਤੇ ਪੀੜਾਂ ਨੂੰ ਭੁਲਾ ਦੇਣ ਵਾਲੀ ਔਸ਼ਧੀ ਦੇ ਅਰਥਾਂ ਵਿਚ ਹੀ ਲੈਣਾ ਚਾਹੀਦਾ ਹੈ। ਕਾਰਲ ਮਾਰਕਸ ਦਾ ਇਹ ਵੀ ਕਹਿਣਾ ਹੈ ਕਿ ਜਦ ਤਕ ਸਮਾਜ ਪੂਰਨ ਨਿਆਂ ਦੇ ਆਧਾਰ ਉਤੇ ਕਾਇਮ ਨਹੀਂ ਹੋ ਜਾਂਦਾ, ਮਜ਼ਹਬ ਦਿਲ-ਰਹਿਤ ਦੁਨੀਆ ਦਾ ਦਿਲ, ਰੂਹ-ਹੀਣ ਹਾਲਤਾਂ ਦੀ ਰੂਹ ਬਣਿਆ ਰਹੇਗਾ ਅਤੇ ਇਹਦੇ ਨਾਲ ਹੀ ਅਸਲੀ ਦੁੱਖ ਤੇ ਪੀੜਾ ਦਾ ਪ੍ਰਗਟਾਉ ਵੀ ਕਰਦਾ ਰਹੇਗਾ।

ਕਾਰਲ ਮਾਰਕਸ ਦਾ ਹਵਾਲਾ ਮੈਂ ਜਾਣਦਿਆਂ-ਬੁਝਦਿਆਂ ਦਿਤਾ ਹੈ। ਇਕ ਤਾਂ ਇਸ ਕਰਕੇ ਕਿ ਇਸ ਮਹਾਂਪੁਰਖ ਦਾ ਵਿਚਾਰ ਪਾਠਕਾਂ ਤੱਕ ਪਹੁੰ ਸਕੇ, ਦੂਜਾ ਇਸ ਕਰਕੇ ਵੀ ਕਿ ਨਾਮਧਾਰੀ ਸੱਜਣ ਪਰੰਪਰਾਗਤ ਤੌਰ ਤੇ ਰਵਾਦਾਰ ਹੋਣ ਸਦਕਾ ਇਸ ਕਥਨ ਨੂੰ ਵਧੇਰੇ ਸਿਹਤਮੰਦ ਤਰ੍ਹਾਂ ਸਮਝ ਸਕਣ ਦੇ ਸਮਰਥ ਹਨ। ਇਸ ਕਥਨ ਦੇ ਸਾਰ ਅਤੇ ਨਾਮਧਾਰੀ ਕਿਰਦਾਰ ਵਿਚਕਾਰ ਮੈਨੂੰ ਕੋਈ ਵਿਰੋਧਤਾਈ

(ਕੰਟਰਾਡਿਕਸ਼ਨ) ਨਹੀਂ ਦਿਸਦੀ। ਜਿਥੋਂ ਤਕ ਮੈਂ ਨਾਮਧਾਰੀ ਲਹਿਰ ਅਤੇ ਬਾਬਾ ਰਾਮ ਸਿੰਘ ਜੀ ਅਤੇ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਨ ਅਤੇ ਜੀਵਨ-ਉਦੇਸ਼ ਨੂੰ ਸਮਝਿਆ, ਪਛਾਣਿਆਂ ਹੈ, ਮੈਨੂੰ ਇਹ ਮਜ਼ਹਬ ਦੀ ਥਾਂ ਧਰਮ ਵਧੇਰੇ ਨਜ਼ਰ ਆਇਆ ਹੈ, ਧਰਮ ਜਿਹੜਾ ਸੁਤੰਤਰਤਾ-ਲਹਿਰ ਵਿਚ ਸਦਾ ਭਾਰੂ ਰਿਹਾ। ਇਸ ਦਾ ਸਦਕਾ ਹੀ ਕੂਕਾ ਲਹਿਰ ਨੇ ਕਦੇ ਵੀ ਮਨਫ਼ੀ ਵਰਤਾਰਿਆਂ ਨੂੰ ਨਹੀਂ ਉਪਜਾਇਆ ਜੋ ਅਕਸਰ ਕਟੜਪੰਥੀ ਮੱਤਾਂ ਦੀ ਉਪਜ ਹੁੰਦੇ ਹਨ। ਇਸ ਲਹਿਰ ਨੇ ਦੇਸ਼ਭਗਤ ਉਪਜਾਏ, ਗ਼ੱਦਾਰ ਨਹੀਂ ਉਪਜਾਏ; ਇਸ ਲਹਿਰ ਨੇ ਮਨੁੱਖ ਦਰਦੀ ਤੇ ਮਾਨਵਤਾਵਾਦੀ ਪੈਦਾ ਕੀਤੇ, ਮਨੁੱਖ-ਦੋਖੀ ਨਹੀਂ; ਇਹਨੇ ਪਿਆਰ ਦਾ ਸੰਚਾਰ ਕੀਤਾ, ਨਫ਼ਰਤ ਦਾ ਨਹੀਂ; ਇਹਦੇ ਰਵਾਦਾਰੀ ਦਾ ਮਾਰਗ ਅਪਣਾਇਆ, ਘਿਰਣਾ ਦਾ ਨਹੀਂ। ਗੱਲ ਕੀ, ਕੂਕਾ ਲਹਿਰ ਨੇ ਧਰਮ ਦੇ ਹਾਂ-ਪੱਖੀ ਰੂਪ ਨੂੰ ਹੀ ਪ੍ਰਵਾਨ ਚੜ੍ਹਾਉਣ ਦਾ ਜਤਨ ਕੀਤਾ। ਇਸੇ ਦਾ ਸਦਕਾ ਇਹਦਾ ਮੂੰਹ ਸਦਾ ਆਜ਼ਾਦੀ ਵੱਲ, ਮਨੁੱਖੀ ਕਲਿਆਣ ਵੱਲ ਪੀੜਿਤਾਂ ਤੇ ਭਾਈ ਲਾਲੋਆਂ ਦੇ ਹਿਤਾਂ ਵੱਲ, ਸਹਿਨਸ਼ੀਲਤਾ ਤੇ ਮੇਲ-ਮਿਲਾਪ ਵੱਲ ਰਿਹਾ ਹੈ, ਅਤੇ ਇਸ ਪ੍ਰਾਪਤੀ ਦਾ ਸਿਹਰਾ ਨਿਰਵੈਰ ਤੇ ਨਿਰਭਉ, ਮਾਨਵਤਾਵਾਦੀ ਤੇ ਲੋਕ-ਹਿਤੂ, ਸੁਤੰਤਰਤਾ-ਪ੍ਰੇਮੀ ਤੇ ਜੀਵਨ ਦੀਆਂ ਮੂਲ ਕਦਰਾਂ ਦੇ ਧਾਰਣੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਸਿਰ ਬਝਦਾ ਹੈ, ਜਿਹੜੇ ਆਤਮਕ ਉੱਚਤਾ, ਰੂਹਾਨੀਅਤ, ਸਹਿਨਸ਼ੀਲਤਾ ਅਤੇ ਦਇਆ ਦਾ ਸਾਕਾਰ ਰੂਪ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਦਰਸ਼ਨਾਂ ਦਾ ਸੁਭਾਗ ਮੈਨੂੰ ਭਾਵੇਂ ਉਨ੍ਹਾਂ ਦੀ ਪ੍ਰੀਤ-ਨਗਰ ਫੇਰੀ ਦੇ ਦੌਰਾਨ ਕੇਵਲ ਇਕ ਵਾਰ ਹੀ ਪ੍ਰਾਪਤ ਹੋਇਆ, ਪਰ ਉਨ੍ਹਾਂ ਦੇ ਪ੍ਰਤਾਪੀ, ਜੱਲਾਲੀ, ਮਾਨਵਤਾ ਦੀ ਝਲਕ ਮਾਰਦੇ ਤੇਜਸਵੀ ਚਿਹਰੇ ਦਾ ਪ੍ਰਭਾਵ ਸਦਾ ਸਦਾ ਲਈ ਕਾਇਮ ਰਿਹਾ।

# ਕਲਿਆਣਕਾਰੀ ਸਤਿਗੁਰੂ

ਪ੍ਰੀਤਮ ਸਿੰਘ ਪੰਛੀ

ਜ਼ਿੰਦਗੀ ਕਲਿਆਣ ਮੰਗਦੀ ਹੈ। ਤੇ ਇਹ ਕਲਿਆਣ ਕਿਸੇ ਸਵਰਗੀ ਜਾਂ ਪਰਲੋਕ ਦੇ ਆਸ਼ੇ ਉਤੇ ਉਸਾਰੇ ਮਹਿਲ ਤੇ ਨਿਰਭਰ ਨਹੀਂ, ਸਗੋਂ ਇਹ ਇਸ ਵਿਚਰ ਰਹੀ ਜ਼ਿੰਦਗੀ ਦਾ ਇਕ ਵੱਡਾ ਹਿੱਸਾ ਹੈ। ਇਸ ਹਿੱਸੇ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਜ਼ਿੰਦਗੀ ਚਾਹੇ ਕੁਝ ਤੱਤਾਂ ਦਾ ਮੁਰੱਕਬ ਹੈ, ਪਰ ਇਹ ਮੁਰੱਕਬ ਇਕ ਠੋਸ ਅਸਲੀਅਤ ਹੈ ਜਿਸ ਨੂੰ ਅਸੀਂ ਦੋ ਤੇ ਦੋ ਚਾਰ ਦੇ ਫਾਰਮੂਲੇ ਵਾਂਗ ਨਹੀਂ ਪਰਖ ਸਕਦੇ। ਤੇ ਨਾ ਹੀ ਇਸ ਲਈ ਕੋਈ ਖ਼ਾਸ ਨਾਪ ਤੋਲ ਬਣਾਏ ਜਾ ਸਕਦੇ ਹਨ। ਪਰ ਇਹ ਜ਼ਰੂਰ ਵੇਖਣਾ ਪੈਂਦਾ ਹੈ ਕਿ ਜੀਵਨ ਕੁਰਾਹੇ ਨਾ ਪੈ ਜਾਏ, ਜਾਂ ਇਕਵਾਸਾ ਨਾ ਹੋ ਜਾਵੇ ਜਾਂ ਉਲਾਰ ਨਾ ਪੈ ਜਾਏ।

ਉਲਾਰ ਪੈ ਜਾਣਾ ਮਨੁਖੀ ਮਨ ਦੀ ਖ਼ਸਲਤ ਹੈ। ਤੇ ਸੰਸਕਾਰ ਜਿਨ੍ਹਾਂ ਨੂੰ ਮਨੁਖ ਆਪਣੇ ਪਿਓ ਦਾਦੇ ਦੇ ਵਿਰਸੇ ਵਿਚੋਂ ਲੈਂਦਾ ਹੈ ਉਨ੍ਹਾਂ ਵਿਚ ਬਹੁਤਾ ਇਕਵਾਸਾਪਨ ਹੁੰਦਾ ਹੈ। ਮਨੁੱਖੀ ਸੰਸਕਾਰ ਜਨਮ ਤੋਂ ਵੀ ਪਹਿਲਾਂ ਬਣਦੇ ਹਨ। ਮਾਂ ਪਿਓ ਦੇ ਖ਼ਿਆਲਾਂ ਦੀ ਬਣਤਰ, ਉਨ੍ਹਾਂ ਦਾ ਆਲਾ ਦੁਆਲਾ, ਉਨ੍ਹਾਂ ਦੀ ਰਹਿਣੀ ਬਹਿਣੀ, ਤੇ ਆਪਣੇ ਪਿਤਾ ਪਿਤਾਮਾਂ ਕੋਲੋਂ ਵਿਰਸੇ ਵਿਚ ਮਿਲੀਆਂ ਗੱਲਾਂ ਖ਼ੂਨ ਵਿਚ ਰਚ ਜਾਂਦੀਆਂ ਨੇ। ਜਦ ਇਹ ਹੀ ਗ਼ਲਤ ਕੀਮਤਾਂ ਦੀ ਭੱਠੀ ਵਿਚ ਸੜਿਆ ਖ਼ੂਨ, ਇਕ ਹੋਰ ਮਨੁੱਖ ਨੂੰ ਜਨਮ ਦੇਂਦਾ ਹੈ ਤਾਂ ਉਹ ਜੀਵਨ ਦੀਆਂ ਸਾਰੀਆਂ ਅਲੋਸ਼ਾਂ ਤੇ ਗ਼ਲਤੀਆਂ ਮਨੁੱਖੀ ਮਨ ਤੇ ਸਰੀਰ ਦਾ ਅਨਿੱਖੜਵਾਂ ਅੰਗ ਬਣ ਜਾਂਦੀਆਂ ਹਨ ਜਿਨ੍ਹਾਂ ਤੋਂ ਖਲਾਸੀ ਪਾਣੀ ਹਰ ਮਨੁੱਖ ਦੇ ਵੱਸ ਦਾ ਕੰਮ ਨਹੀਂ।

ਜ਼ਿੰਦਗੀ ਦੇ ਇਸ ਕੋਹੜ ਨੂੰ ਜ਼ਿੰਦਗੀ ਵਿਚ ਵਿਚਰਨ ਦੇਣਾ ਤੇ ਅਸਲੀਅਤ ਤੋਂ ਅੱਖਾਂ ਮੀਟ ਲੈਣੀਆਂ ਜੀਵਨ ਨਾਲ ਭਲਾਈ ਕਰਨਾ ਨਹੀਂ। ਬਲਕਿ ਜੀਵਨ ਨੂੰ ਇਨ੍ਹਾਂ ਗਲਤ ਕੀਮਤਾਂ ਤੋਂ ਤਿਲਾਂਜਲੀ ਦਿਵਾਣਾ ਹੀ ਇਸ ਦਾ ਕਲਿਆਣ ਹੈ। ਪ੍ਰਸਿਧ ਅਮਰੀਕਨ ਵਿਦਵਾਨ ਐਮਰਸਨ ਕਹਿੰਦਾ ਹੈ :—

"ਇਹ ਬੜਾ ਆਸਾਨ ਕੰਮ ਹੈ ਕਿ ਦੁਨੀਆ ਦੇ ਪਿਛੇ ਲਗ ਕੇ ਜੀਵਿਆ ਜਾਏ, ਤੇ ਇਹ ਵੀ ਬੜਾ

ਸੌਖਾ ਕੰਮ ਹੈ ਕਿ ਇਕਾਂਤ ਵਿਚ ਰਹਿ ਆਪਣੀ ਮਨ ਮਰਜ਼ੀ ਮੁਤਾਬਕ ਜੀਵਿਆ ਜਾਵੇ, ਪਰ ਵੱਡਾ ਆਦਮੀ ਉਹ ਹੈ ਜਿਹੜਾ ਦੁਨੀਆਂ ਵਿਚਕਾਰ ਰਹਿੰਦਾ ਹੋਇਆ, ਆਪਣੀ ਮੁਕੰਮਲ ਮਿਠਾਸ ਨੂੰ ਕਾਇਮ ਰੱਖਦਾ ਹੋਇਆ ਆਪਣੀ ਸੁਤੰਤਰਤਾ ਤੇ ਇਕਾਂਤ ਨੂੰ ਕਾਇਮ ਰਖੇ।"

ਫਿਰ ਸਵਾਲ ਉਠਦਾ ਹੈ ਕਿ ਉਹ ਕਿਹੜੇ ਮਨੁੱਖ ਹਨ ਜਿਹੜੇ ਆਪਣੀ ਹੋਂਦ ਨੂੰ ਸੁਤੰਤਰ ਰਖਦੇ ਹੋਏ ਵੀ ਇਸ ਦੁਨੀਆਂ ਤੋਂ ਵੱਖਰੇ ਨਹੀਂ ਜਾਪਦੇ ਤੇ ਇਸ ਦੁਨਿਆਵੀ ਦਲਦਲ ਵਿਚ ਫਸੀ ਜ਼ਿੰਦਗੀ ਦੀ ਗੱਡ ਨੂੰ ਖਿੱਚ ਕੇ ਕਿਸੇ ਕੰਢੇ ਲਾਣਾ ਚਾਹੁੰਦੇ ਹਨ।...ਜਿਹੜੇ ਜੀਵਨ ਨੂੰ ਸੁੰਦਰ ਵੇਖਣ ਦੇ ਚਾਹਵਾਨ ਹੋਣ, ਉਹ ਪਰਮ-ਮਨੁੱਖ ਹੁੰਦੇ ਹਨ। ਜਾਂ ਇੰਜ ਵੀ ਕਿਹਾ ਜਾ ਸਕਦਾ ਹੈ ਕਿ ਉਹ ਰੱਬੀ ਸੁਨੇਹੇ ਲੈ ਕੇ ਆਏ ਹੁੰਦੇ ਹਨ ਜਿਨ੍ਹਾਂ ਨੂੰ ਨਵੀਆਂ ਸ਼ਾਹਰਾਹਾਂ ਤੇ ਢਾਲ ਕੇ ਮਨੁੱਖਤਾ ਦੇ ਕਲਿਆਣ ਲਈ ਨਵੀਂ ਸਿਰਜਣਾ ਕਰਦੇ ਹਨ।

ਇਹ ਇਕ ਅਟੱਲ ਸਚਾਈ ਹੈ ਕਿ ਹਰ ਆਗੂ (ਰਾਹਨੁਮਾ) ਨੇ ਜੀਵਨ ਸੁੰਦਰ ਬਣਾਣ ਦਾ ਉਪਰਾਲਾ ਕੀਤਾ, ਬੀਮਾਰ ਤੇ ਹਾਰੀ ਹੁਟੀ ਜ਼ਿੰਦਗੀ ਵਿਚ ਨਵੀਂ ਰੂਹ ਫੂਕ ਉਸ ਨੂੰ ਨਵੇਂ ਸਿਰਿਓਂ ਸਾਜਣ ਦਾ ਜਤਨ ਕੀਤਾ, ਲੜਾਈਆਂ ਕੀਤੀਆਂ, ਆਪਣੇ ਆਪ ਨੂੰ ਸੂਲੀਆਂ ਤੇ ਟੰਗਾਇਆ, ਦੇਸ਼ ਨਿਕਾਲੇ ਲਏ, ਤੇ ਕਮਜ਼ੋਰ ਹੋਣ ਦੇ ਬਾਵਜੂਦ ਗ਼ਲਤ ਕੀਮਤਾਂ ਉਤੇ ਉਸਰੀ ਹਕੂਮਤ ਨਾਲ ਟਕਰਾਉਂਦੇ ਸਦਾ ਲਈ ਮੁੱਕ ਗਏ। ਫਿਰ ਸਵਾਲ ਉਠਦਾ ਹੈ ਕਿ ਉਨ੍ਹਾਂ ਮਹਾਨ ਆਤਮਾਵਾਂ ਨੂੰ ਕੀ ਲੋੜ ਸੀ ਆਪਣੀਆਂ ਜਾਨਾਂ ਗੁਆਣ ਦੀ, ਆਪਣੇ ਆਪ ਨੂੰ ਸੂਲੀਆਂ ਤੇ ਚਾੜ੍ਹਨ ਦੀ ਤੇ ਦੇਸ਼ ਬਦਰ ਹੋਣ ਦੀ। ਜਿਹੜਾ ਮਨੁੱਖ ਸੁੰਦਰਤਾ ਦਾ ਚਾਹਵਾਨ ਹੋਣ ਦੇ ਬਾਵਜੂਦ ਕੋਹਜ ਨੂੰ ਅਪਣਾ ਲੈਂਦਾ ਹੈ ਉਹ ਮਹਾਂਪੁਰਸ਼, ਗੁਰੂ ਜਾਂ ਨੇਤਾ ਨਹੀਂ ਹੋ ਸਕਦਾ, ਉਹ ਜੀਵਨ ਵਿਚ ਵਿਚਰਦਾ ਆਮ ਮਨੁੱਖ ਹੈ ਜਿਹੜਾ ਦਿਨ ਵਿਚ ਕਈ ਵਾਰੀ ਮਰਦਾ ਤੇ ਕਈ ਵਾਰੀ ਜੀਉਂਦਾ ਹੈ।

ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ। ਹਜ਼ਰਤ ਈਸਾ ਨੇ ਕਿਉਂ ਆਪਣੀ ਸਲੀਬ ਆਪ ਚੁਕੀ ਤੇ ਹਜ਼ਰਤ ਮੁਹੰਮਦ ਨੂੰ ਕਿਉਂ ਗ਼ਾਰਾਂ ਵਿਚ ਲੁਕਣਾ ਪਿਆ ਤੇ ਮੱਕਿਓਂ ਭੱਜ ਮਦੀਨੇ ਜਾਣਾ ਪਿਆ? ਗੁਰੂ ਨਾਨਕ ਨੂੰ ਕਿਉਂ ਵੱਟੇ ਪਏ, ਸਤਿਗੁਰੂ ਰਾਮ ਸਿੰਘ ਜੀ ਨੂੰ ਕਿਉਂ ਦੇਸ਼ ਨਿਕਾਲਾ ਮਿਲਿਆ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਉਤੇ ਕਿਉਂ ਪਾਬੰਦੀਆਂ ਲਗੀਆਂ? ਕੀ ਉਹ ਨਹੀਂ ਸਨ ਜੀਵਨ ਦੇ ਸੁਖ ਭੋਗ ਸਕਦੇ ਤੇ ਉਸ ਵੇਲੇ ਦੀ ਹਕੂਮਤ ਅੱਗੇ ਘੜੀ ਦੀ ਘੜੀ ਸਿਰ ਨਿਵਾ ਵੱਡੇ ਵੱਡੇ ਅਹੁਦੇ ਪ੍ਰਾਪਤ ਕਰ ਸਕਦੇ? ਪਰ ਹੋਇਆ ਉਸ ਦੇ ਉਲਟ। ਗੁਰੂ ਨਾਨਕ ਨੇ ਲੋਧੀਆਂ ਦੀ ਨੌਕਰੀ ਛੱਡ, ਉਸ ਵੇਲੇ ਦੀ ਹਕੂਮਤ ਨੂੰ ਕਸਾਈ, ਬੇਇਨਸਾਫ਼, ਤੇ ਜਨਤਾ ਦੇ ਹੱਕਾਂ ਉਤੇ ਛਾਪੇ ਮਾਰਨ ਵਾਲੀ ਕਿਹਾ। ਹਜ਼ਰਤ ਮੁਹੰਮਦ ਨੇ ਕੁਰੇਸ਼ੀਆਂ ਦੇ ਖ਼ਿਲਾਫ਼ ਬਗ਼ਾਵਤ ਕੀਤੀ ਤੇ ਨਵੇਂ ਰੱਬ ਤੋਂ ਜਾਣੂੰ ਕਰਾਇਆ। ਹਜ਼ਰਤ ਈਸਾ ਨੇ ਯਹੂਦੀਆਂ ਹਥੋਂ ਸੂਲੀ ਪ੍ਰਾਪਤ ਕੀਤੀ।

ਸਤਿਗੁਰੂ ਰਾਮ ਸਿੰਘ ਨੇ ਆਪਣੇ ਸਿੱਖ ਰਾਜ ਦੀ ਬਣਤਰ ਨੂੰ ਗ਼ਲਤ ਦੱਸ ਆਪ ਜਿਹਲ ਸਹੇੜੀ ਤੇ ਫਿਰ ਵਿਦੇਸ਼ੀ ਹਕੂਮਤ ਨਾਲ ਲੋਹਾ ਲੈ ਪ੍ਰਦੇਸਾਂ ਦੇ ਧੱਕੇ ਖਾਧੇ। ਤੇ ਇਸੇ ਹੀ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੰਗਰੇਜ਼ ਹਕੂਮਤ ਨੂੰ ਆਪਣਾ ਹੁਕਮਰਾਨ ਮੰਨਣ ਤੋਂ ਇਨਕਾਰ ਕੀਤਾ। ਜਦ ਕਿ ਸਰਦਾਰ ਦਿਆਲ ਸਿੰਘ ਮਜੀਠੀਏ, ਮਹੰਤ ਗੁਲਾਬ ਸਿੰਘ ਤੇ ਸ਼ਾਮ ਸਿੰਘ ਅਟਾਰੀ ਵਾਲੇ ਦੀ ਉਲਾਦ ਨੇ ਅੰਗਰੇਜ਼ ਨੂੰ ਆਪਣਾ ਮਾਈ ਬਾਪ ਮੰਨ, ਨਾਮਧਾਰੀਆਂ ਨੂੰ ਅਸਿੱਖ ਸਾਬਤ ਕਰਨ ਦੀ ਕੋਸ਼ਿਸ਼ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਨਾਮਧਾਰੀਆਂ ਲਈ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਸਦਾ ਲਈ

ਬੰਦ ਕਰ ਦਿਤੇ ਗਏ । ਹਰਿਮੰਦਰ ਸਾਹਿਬ ਦੇ ਦਰਸ਼ਨ ਉੱਚੀਆਂ ਨੀਵੀਆਂ ਜ਼ਾਤਾਂ ਦੇ ਸਭ ਮਨੁੱਖ ਕਰ ਸਕਦੇ ਹਨ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਲਈ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਦਿਤੇ ਗਏ । ਇਹ ਕਿਉਂ ? ਇਸ ਲਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਜ਼ਿੰਦਗੀ ਨਾਲ ਚੰਬੜੀਆਂ ਇਨ੍ਹਾਂ ਰੱਤ ਪੀਣੀਆਂ ਜੋਕਾਂ ਨੂੰ ਅਲਿਹਦਾ ਕਰਨਾ ਚਾਹੁੰਦੇ ਸਨ । ਉਹ ਮਨੁੱਖਤਾ ਦੀਆਂ ਪੀੜਾਂ ਤੋਂ ਜਾਣੂੰ ਸਨ । ਉਹ ਸਮਾਜਕ ਬੀਮਾਰੀਆਂ ਦਾ ਨਿੱਗਰ ਇਲਾਜ ਕਰਨਾ ਚਾਹੁੰਦੇ ਸਨ । ਤੇ ਜ਼ਿੰਦਗੀ ਨੂੰ ਸੁੰਦਰ ਬਣਾਣ ਦੇ ਚਾਹਵਾਨ ਸਨ ।

ਇਹ ਜੀਵਨ ਦੀ ਫ਼ਾਰਮੂਲੇਸ਼ਨ ਹੈ ਕਿ ਉਹ ਹੀ ਕਲਿਆਣਕਾਰੀ ਸਤਿਗੁਰੂ ਜਾਂ ਪੈਗੰਬਰ ਹੋ ਸਕਦਾ ਹੈ ਜਿਹੜਾ ਉਭਰ ਰਹੀਆਂ ਲਹਿਰਾਂ ਦਾ ਸਾਥ ਦੇਵੇ, ਤੇ ਪੁਰਾਣੀਆਂ ਕੀਮਤਾਂ ਦੇ ਖ਼ਿਲਾਫ਼ ਜਨਤਾ ਨੂੰ ਉਭਾਰ ਉਸ ਦੀ ਅਗਵਾਈ ਕਰੇ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਜ਼ਾਰਾਂ ਰੁਪਏ ਲਾ ਸਿੱਖ ਸੰਪਰਦਾ ਕਾਨਫਰੰਸਾਂ ਕੀਤੀਆਂ, ਤਾਂ ਕਿ ਭਟਕੇ ਹੋਏ ਸਿੱਖ ਆਪਣਾ ਆਪਣਾ ਸੁਆਰਥ ਛੱਡ ਇਕ ਇਕਾਈ ਬਣ ਸਕਣ । ਉਨ੍ਹਾਂ ਆਪਣੇ ਪਿਆਰੇ ਅਸੂਲਾਂ ਨੂੰ ਸਿੱਖ ਕੌਮ ਦੀ ਯਕਜਿਹਤੀ ਲਈ ਕੁਰਬਾਨ ਕਰ ਦਿਤਾ । ਤੇ ਕਿਹਾ ਕਿ ਆਓ ਮੇਰੇ ਵੀਰੋ ਜੇ ਤੁਸੀਂ ਮੇਰੇ ਘਰ ਆ ਕੇ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਕੇ ਰਾਜ਼ੀ ਹੋ ਤਾਂ ਮੈਂ ਤੁਹਾਡੇ ਉਤੇ ਫਿਰ ਵੀ ਖੁਸ਼ ਹਾਂ । ਤੁਹਾਡਾ ਸੁਖ ਮੇਰਾ ਸੁਖ ਹੈ, ਤੁਹਾਡੀ ਇੱਜ਼ਤ ਮੇਰੀ ਇੱਜ਼ਤ ਹੈ । ਪਰ ਇਕ ਹੋ ਜਾਓ ਤੇ ਲੋਕਾਂ ਨੂੰ ਆਪਣੇ ਘਰ ਦਾ ਤਮਾਸ਼ਾ ਨਾ ਵਿਖਾਓ । ਇਹ ਸੀ ਕਲਿਆਣਕਾਰੀ ਸਤਿਗੁਰੂ ਦੀ ਨਿਸ਼ਾਨੀ ।

ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਰ ਦੇਸ਼ ਭਗਤ ਲਹਿਰ ਨੂੰ ਜੀ ਆਇਆਂ ਕਿਹਾ । ਜੇ ਕਾਂਗਰਸ ਨੇ ਦੇਸ਼ ਰੱਖਿਆ ਲਈ ਝੰਡਾ ਉੱਚਾ ਕੀਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਣੇ ਆਪਣੇ ਛੋਟੇ ਵੀਰਾਂ ਦੇ ਨਾ ਸਿਰਫ਼ ਇਸ ਲਹਿਰ ਨੂੰ ਜੀ ਆਇਆਂ ਹੀ ਕਿਹਾ, ਬਲਕਿ ਮੋਢੇ ਨਾਲ ਮੋਢਾ ਜੋੜ ਤਸੀਹੇ ਵੀ ਝੱਲੇ । ਤੇ ਇਹ ਗੱਲ ਅੱਜ ਵੀ ਕਾਂਗਰਸ ਦੇ ਇਤਿਹਾਸ ਵਿਚ ਇਕ ਵਧੀਆ ਕਾਂਡ ਹੈ ਕਿ ਕਲਕੱਤਾ ਕਾਂਗਰਸ ਸੈਸ਼ਨ ਵਿਚ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਉਹ ਤਕਰੀਰ ਕੀਤੀ, ਜਿਸ ਨਾਲ ਕਿ ਮਹਾਤਮਾ ਗਾਂਧੀ, ਸਰਦਾਰ ਪਟੇਲ ਤੇ ਹੋਰ ਕਾਂਗਰਸੀ ਨੇਤਾਵਾਂ ਨੂੰ ਸਿੱਖਾਂ ਦੀ ਹੋਂਦ ਦਾ ਇਹਸਾਸ ਕਰਾਇਆ ਗਿਆ । ਪਰ...ਜੋ ਬਾਦਾ ਕਸ਼ ਥੇ ਪੁਰਾਨੇ ਵੋਹ ਉਠਤੇ ਜਾਤੇ ਹੈਂ । ਕਹੀਂ ਸੇ ਆਬਿ ਬਕਾ ਦਵਾਮ ਲੇ ਸਾਕੀ ।

ਜੇ ਬੱਬਰ ਅਕਾਲੀਆਂ ਨੇ ਜ਼ੋਰ ਪਕੜਿਆ ਤਾਂ ਇਨ੍ਹਾਂ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ ।

ਇਹ ਕਿਹਾ ਜਾਂਦਾ ਹੈ ਕਿ ਮਹਾਨ ਸ਼ਖ਼ਸੀਅਤ ਉਹ ਹੈ ਜਿਹੜੀ ਆਪਣੇ ਪਿਛੇ ਹੋਰ ਮਹਾਨ ਸ਼ਖ਼ਸੀਅਤਾਂ ਪੈਦਾ ਕਰੇ । ਮਹਾਤਮਾ ਗਾਂਧੀ ਨੇ ਕਿੰਨੀਆਂ ਚੰਗੀਆਂ ਸ਼ਖ਼ਸੀਅਤਾਂ ਨੂੰ ਜਨਮ ਦਿਤਾ, ਜਵਾਹਰ ਲਾਲ ਨਹਿਰੂ, ਸੁਭਾਸ਼ ਚੰਦਰ ਬੋਸ, ਮੋਤੀ ਲਾਲ, ਆਸਫ਼ ਅਲੀ, ਅਜਮਲ ਖਾਂ, ਆਦਿ, ਤੇ ਇਨ੍ਹਾਂ 'ਉਭਰਦੇ' ਨੌਜਵਾਨਾਂ ਨੂੰ ਲੜਨ ਦੇ ਨਵੇਂ ਢੰਗ ਸਿਖਾ, ਦੇਸ਼ ਨੂੰ ਸੁਤੰਤਰਤਾ ਦੇ ਹੋਰ ਨੇੜੇ ਲੈ ਆਂਦਾ । ਇਸੇ ਹੀ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜ਼ਿੰਦਗੀ ਦੀ ਜਿਲ੍ਹਣ ਵਿਚੋਂ ਕੱਢ ਕਈ ਗ਼ਲਤ ਰਸਤੇ ਪਏ ਮਨੁੱਖਾਂ ਨੂੰ ਵਿਦਵਾਨ ਤੇ ਇਨਕਲਾਬੀ ਬਣਾਇਆ । ਸੰਤ ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ, ਸੰਤ ਭਗਤ ਸਿੰਘ ਦਾਤੇਵਾਲੀਏ, ਆਦਿ, ਅਜਿਹੇ ਸੈਂਕੜੇ ਸਿੱਖ ਹਨ ਜਿਨ੍ਹਾਂ ਨੇ ਦੇਸ਼ ਕੌਮ ਅਤੇ ਪੰਥ ਲਈ ਜੇਲ੍ਹਾਂ ਹੀ ਨਹੀਂ ਕੱਟੀਆਂ ਬਲਕਿ ਨਾਮਧਾਰੀ ਪੰਥ ਦੇ ਚਾਨਣ ਮੁਨਾਰੇ ਬਣੇ । ਫਿਰ ਸਵਾਲ ਉਠਦਾ ਹੈ : ਇਹ ਸ਼ਖ਼ਸੀਅਤਾਂ ਕੌਣ ਸਨ ? ਇਹ ਉਹ ਹੀ ਮਨੁੱਖ ਸਨ ਜਿਹੜੇ ਜ਼ਿੰਦਗੀ ਦੀ

ਅਸਲੀਅਤ ਤੋਂ ਭਟਕ ਚੁਕੇ ਸਨ, ਜਿਨ੍ਹਾਂ ਨੂੰ ਕਲਿਆਣਕਾਰੀ ਸਤਿਗੁਰੂ ਨੇ ਵਿਦਵਾਨ ਤੇ ਆਲਿਮ ਬਣਾਇਆ। ਅੱਜ ਕੋਈ ਆਲਿਮ ਜਿਹੀ ਮਿਸਾਲ ਬਣ ਕੇ ਦੱਸੇ, ਤੇ ਜਿਹੜੀ ਖ਼ਿਲਾ ਆਲਿਮ ਜੀ ਪੈਦਾ ਕਰ ਗਏ ਹਨ, ਉਹ ਅਜੇ ਤੱਕ ਪੂਰੀ ਨਹੀਂ ਜਾ ਸਕੀ।

ਇਸ ਹੀ ਤਰ੍ਹਾਂ ਕਲਿਆਣਕਾਰੀ ਸਤਿਗੁਰੂ ਨੇ ਸੰਤ ਆਲਾ ਸਿੰਘ ਤੋਂ ਡਾਕੇ ਛਡਵਾ ਕੇ ਉਸ ਨੂੰ ਜੀਵਨ ਦਾ ਸੁਹੱਪਣ ਬਖ਼ਸ਼ਿਆ। ਤੇ ਆਪ ਸਤਿਗੁਰੂ ਸਚੇ ਪਾਤਸ਼ਾਹ ਆਪਣੇ ਰੁਝੇਵੇਂ ਨੂੰ ਇਕ ਪਾਸੇ ਰੱਖ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ ਜੀ ਨੂੰ ਉਸ ਦੇ ਅੰਤਮ ਸਮੇਂ ਉਸ ਦੇ ਘਰ ਦਰਸ਼ਨ ਦੇਣ ਗਏ। ਕੌਣ ਹੈ ਅੱਜ ਦੇ ਯੁਗ ਵਿਚ ਜਿਹੜਾ ਆਪਣੇ ਸਿੱਖਾਂ ਦੇ ਮੂੰਹ ਗੁਰੂ ਗੋਬਿੰਦ ਸਿੰਘ ਵਾਂਗ ਆਪ ਲੋਕਾਂ ਦੇ ਘਰੀਂ ਜਾ ਜਾ ਪੂੰਝਦਾ ਫਿਰੇ। ਮਨੁੱਖ ਦੇ ਕਲਿਆਣ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਲੋਕਾਂ ਦੇ ਘਰ ਘਰ ਘੁੰਮੇ। ਉਹ ਆਪਣੇ ਬਰਾਬਰ ਇਕ ਸਧਾਰਨ ਮਿਰਾਸੀ ਨੂੰ ਬਿਠਾਉਣ ਤੋਂ ਸੰਗੀਤ ਦਾ ਰਸ ਮਾਣ ਸਕਦੇ ਸਨ। ਤੇ ਜੇ ਲੋੜ ਪਵੇ ਤਾਂ ਕਿਸੇ ਦੇਸ਼ ਭਗਤ ਲਈ ਠੰਢੀਆਂ ਰਾਤਾਂ ਵੀ ਕੱਟ ਸਕਦੇ ਸਨ।

ਕਲਿਆਣਕਾਰੀ ਸਤਿਗੁਰਾਂ ਦੀ ਆਪਣੀ ਜ਼ਿੰਦਗੀ ਇਕ ਅਮਲੀ ਜ਼ਿੰਦਗੀ ਹੁੰਦੀ ਹੈ। ਉਹ ਆਪ ਆਮ ਪ੍ਰਚਾਰਕਾਂ ਤੇ ਉਪਦੇਸ਼ਕਾਂ ਵਾਂਗ ਅੰਦਰੋਂ ਊਣੇ ਨਹੀਂ ਹੁੰਦੇ, ਸਗੋਂ ਉਨ੍ਹਾਂ ਅੰਦਰ ਜੀਵਨ ਦੀ ਇਕ ਭਰਪੂਰ ਜਵਾਲਾ ਮਘ ਰਹੀ ਹੁੰਦੀ ਹੈ ਜਿਹੜੀ ਹਨੇਰੇ ਦਿਲਾਂ ਨੂੰ ਚਾਨਣਾ ਬਖਸ਼ਦੀ ਫਿਰਦੀ ਹੈ। ਰੌਸ਼ਨੀ ਦੇਣਾ ਕਿਸੇ ਨੇ ਅਹਿਸਾਨ ਕਰਨਾ ਨਹੀਂ, ਬਲਕਿ ਕਲਿਆਣਕਾਰੀ ਸਤਿਗੁਰੂ ਦਾ ਇਹ ਕਿੱਤਾ ਹੁੰਦਾ ਹੈ।

ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸਿੱਧੇ ਰਸਤੇ ਪਈ ਜ਼ਿੰਦਗੀ ਝੱਟ ਕੁਰਾਹੇ ਪੈ ਜਾਂਦੀ ਹੈ। ਉਸ ਦਾ ਇਹ ਕਾਰਨ ਹੁੰਦਾ ਹੈ ਕਿ ਉਹ ਸਵਾਰਥੀ ਲੋਕ ਜਿਨ੍ਹਾਂ ਪੱਲੇ ਸੱਚ ਦੀ ਕੌਡੀ ਨਹੀਂ ਹੁੰਦੀ, ਉਹ ਹੀ ਕੌਮ ਜਾਂ ਤਹਿਰੀਕ ਵਿਚੋਂ ਅਗੇਰ ਹੋ ਮਨੁੱਖਤਾ ਵਿਚ ਗ਼ਲਤ ਕੀਮਤਾਂ ਦਾ ਜ਼ਹਿਰ ਫੈਲਾ ਜਨਤਾ ਨੂੰ ਗੁਮਰਾਹ ਕਰ ਦੇਂਦੇ ਹਨ, ਇਸ ਗ਼ਲਤ ਰਸਤੇ ਤੋਂ ਮਨੁੱਖਤਾ ਨੂੰ ਜਾਣੂ ਕਰਾਣਾ ਕਲਿਆਣਕਾਰੀ ਸਤਿਗੁਰੂ ਦਾ ਫ਼ਰਜ਼ ਬਣ ਜਾਂਦਾ ਹੈ।

ਕਲਿਆਣਕਾਰੀ ਸਤਿਗੁਰੂ ਫ਼ੌਲਾਦੀ ਆਚਰਨ ਦਾ ਮਾਲਕ ਹੁੰਦਾ ਹੈ। ਤੇ ਕਿਸੇ ਅਯੋਗ ਅਸੂਲ ਸਾਹਵੇਂ ਕਦੇ ਝੁਕਣ ਨੂੰ ਤਿਆਰ ਨਹੀਂ ਹੁੰਦਾ, ਚਾਹੇ ਉਸ ਨੂੰ ਕਿੰਨੀਆਂ ਹੀ ਔਕੜਾਂ ਦਾ ਸਾਹਮਣਾ ਕਿਉਂ ਨਾ ਕਰਨਾ ਪਵੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਰਾ ਜੀਵਨ ਕਾਂਗਰਸ ਦੀ ਹਿਮਾਇਤ ਉੱਤੇ ਰਹੇ, ਪਰ ਜਦ ਉਹਨਾਂ ਕਾਂਗਰਸ ਦੇ ਵੱਡੇ ਥੰਮਾਂ ਨੂੰ ਅਸੂਲ-ਪ੍ਰਸਤੀ ਤੋਂ ਦੂਰ ਜਾਂਦਿਆਂ ਤੱਕਿਆ ਤਾਂ ਉਹਨਾਂ ਕਾਂਗਰਸ ਵਲੋਂ ਮੂੰਹ ਮੋੜ ਲਿਆ ਪਰ ਅਸੂਲ ਨੂੰ ਹੱਥੋਂ ਨਹੀਂ ਜਾਣ ਦਿੱਤਾ। ਚਾਹੇ ਦੇਸ਼ ਦੇ ਮਹਾਨ ਨੇਤਾਵਾਂ ਨਾਲ ਉਹਨਾਂ ਦੀ ਵਿਗੜ ਗਈ ਤੇ ਇਸ ਵਿਗਾੜ ਨਾਲ ਕਿੰਨਾ ਨੁਕਸਾਨ ਹੋਇਆ, ਪਰ ਅਸੂਲ-ਪ੍ਰਸਤੀ ਨੂੰ ਹੱਥੋਂ ਨਹੀਂ ਜਾਣ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਪਤਾ ਸੀ ਕਿ ਮੁਗ਼ਲ ਹਕੂਮਤ ਨਾਲ ਟੱਕਰ ਲੈ ਮੇਰੇ ਪਾਸ ਕੁਝ ਨਹੀਂ ਰਹਿਣਾ ਪਰ ਸਵਾਲ ਤੇ ਅਸੂਲ ਦਾ ਸੀ, ਜ਼ਿੰਦਗੀ ਵਿਚ ਉੱਭਰ ਰਹੀਆਂ ਕੀਮਤਾਂ ਦਾ ਸੀ। ਜੇ ਗੁਰੂ ਗੋਬਿੰਦ ਸਿੰਘ ਉਸ ਵੇਲੇ ਦੀ ਹਕੂਮਤ ਨਾਲ ਸਮਝੌਤਾ ਕਰ ਲੈਂਦੇ ਤੇ ਆਪਣੇ ਆਪ ਨੂੰ ਬਚਾ ਲੈਂਦੇ ਤਾਂ ਉਹ ਕਲਿਆਣਕਾਰੀ ਗੁਰੂ ਨਾ ਬਣ ਸਕਦੇ।

ਕਲਿਆਣਕਾਰੀ ਸਤਿਗੁਰੂ ਆਤਮਕ ਤੌਰ ਤੇ ਅਤੇ ਰਾਜਨੀਤਕ ਤੌਰ ਤੇ ਇਕ ਮਹਾਨ ਆਗੂ ਹੁੰਦਾ ਹੈ। ਗੁਰੂ ਨਾਨਕ ਤੋਂ ਲੈ ਕੇ ਗੁਰੂ ਪ੍ਰਤਾਪ ਸਿੰਘ ਤਕ ਸਭ ਨੂੰ ਇਕ ਪੋਲੀਟੀਕਲ ਸੰਘਰਸ਼ ਵਿਚੋਂ ਲੰਘਣਾ ਪਿਆ। ਜਿਹੜਾ ਗੁਰੂ ਜਾਂ ਆਗੂ ਸਿਰਫ਼ ਅਧਿਆਤਮਵਾਦ ਤੇ ਨਿਰਭਰ ਹੋ ਆਪਣੀ ਤਹਿਰੀਕ ਦੀ

ਅਗਵਾਈ ਕਰਦਾ ਹੈ, ਉਹ ਲਹਿਰ ਨੂੰ ਬਹੁਤੀ ਦੂਰ ਤਕ ਨਹੀਂ ਲਿਜਾ ਸਕਦਾ। ਉਸ ਦਾ ਅੰਤ ਕੁਝ ਦਹਾਕਿਆਂ ਵਿਚ ਹੀ ਹੋ ਜਾਂਦਾ ਹੈ। ਤੇ ਉਹ ਤਹਿਰੀਕ ਜਿਹੜੀ ਨਿਰੋਲ ਵਕਤੀ ਮੰਗ ਉੱਤੇ ਪੈਦਾ ਹੋਈ ਹੋਵੇ ਉਹ ਵੀ ਬਹੁਤਾ ਲੰਮਾ ਜੀਵਨ ਨਹੀਂ ਜੀਉਂ ਸਕਦੀ ਕਿਉਂਕਿ ਉਸ ਵਿਚ ਅਮਲੀ ਜੀਉਣ ਦੀ ਘਾਟ ਹੁੰਦੀ ਹੈ ਤੇ ਉਸ ਤਹਿਰੀਕ ਨਾਲ ਦਿਮਾਗ਼ੀ ਸਬੰਧ ਤਾਂ ਹੁੰਦਾ ਹੈ ਪਰ ਆਤਮਕ ਸਬੰਧ ਨਹੀਂ ਹੁੰਦਾ। ਇਹ ਅੱਜ ਵੀ ਲੋਕਾਂ ਨੂੰ ਯਾਦ ਹੈ ਕਿ ਮਹਾਤਮਾ ਗਾਂਧੀ ਪੋਲੀਟੀਕਲ ਨੇਤਾ ਸੀ, ਪਰ ਉਸ ਨੂੰ ਆਪਣੇ ਆਤਮਕ ਬਲ ਨੂੰ ਕਾਇਮ ਰੱਖਣ ਲਈ ਤੇ ਲੋਕਾਂ ਵਿਚ ਨਵੀਂ ਚੇਤਨਤਾ ਲਿਆਉਣ ਲਈ ਹਰ ਸ਼ਾਮ ਪ੍ਰਾਰਥਨਾ ਕਰਨੀ ਪੈਂਦੀ ਸੀ। ਉਸ ਦਾ ਇਹ ਅਮਲ ਜਨਤਾ ਵਿਚ ਬੈਠ ਕੇ ਹੁੰਦਾ ਸੀ। ਮੁਖ਼ਾਲਫ਼ ਧੜੇ ਵਾਲੇ ਹਮੇਸ਼ਾਂ ਆਖਦੇ ਹੁੰਦੇ ਸਨ ਕਿ ਮਹਾਤਮਾ ਗਾਂਧੀ ਜੀ ਦੀ ਇਹ ਪ੍ਰਾਰਥਨਾ ਪੋਲੀਟੀਕਲ ਪ੍ਰਾਰਥਨਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀਆਂ ਵਿਚ ਫ਼ੌਲਾਦੀ ਆਚਰਨ ਦੀ ਬੁਨਿਆਦ ਰੱਖਣ ਲਈ ਇਕ ਘੰਟਾ ਰੋਜ਼ਾਨਾ ਨਿਤਨੇਮ ਕਰਨ ਦੀ ਲਹਿਰ ਚਲਾਈ। ਮੈਂ ਇਸ ਨੂੰ ਕਿਸੇ ਅੱਗੇ ਦੇ ਸੁਧਾਰ ਲਈ ਨਹੀਂ ਮੰਨਦਾ (ਪ੍ਰੰਤੂ ਸਤਿਗੁਰੂ ਜੀ ਦਾ ਵਿਸ਼ਵਾਸ ਇਹ ਵੀ ਸੀ —ਸੰਪਾਦਕ) ਬਲਕਿ ਇਹ ਮੰਨਦਾ ਹਾਂ ਕਿ ਕੁਰਾਹੇ ਪਈ ਜ਼ਿੰਦਗੀ ਨੂੰ ਇਕ ਖ਼ਾਸ ਪੱਧਰ ਤੇ ਲਿਆਉਣ ਲਈ ਇਸ ਅਮਲ ਦੀ ਬੜੀ ਲੋੜ ਸੀ। ਨਿਤਨੇਮ ਬਾਦ ਮਨੁੱਖ ਕਿੰਨਾ ਪ੍ਰਸੰਨ ਹੋ ਕੇ ਨਿਕਲਦਾ ਹੈ। ਆਤਮਕ ਤੌਰ ਤੇ ਕਿੱਡਾ ਸ਼ਾਂਤ ਹੁੰਦਾ ਹੈ। ਤੇ ਉਸ ਵੇਲੇ ਉਸ ਦੇ ਸਵਰ ਚੇਤਨ ਰੂਪ ਵਿਚ ਹੁੰਦੇ ਹਨ। ਜਿਨ੍ਹਾਂ ਰਾਹੀਂ ਉਹ ਸਮਾਜਕ ਔਕੜਾਂ ਤੇ ਬੁਰਾਈਆਂ ਨੂੰ ਕੱਢ ਵੀ ਸਕਦਾ ਹੈ ਤੇ ਆਉਣ ਵਾਲੇ ਯੁਗ ਲਈ ਆਪਣੇ ਆਪ ਨੂੰ ਤਿਆਰ ਵੀ ਕਰ ਸਕਦਾ ਹੈ।

ਆਮ ਮਨੁੱਖ ਨੂੰ ਕਿਸੇ ਨਵੀਂ ਤਹਿਰੀਕ ਵਿਚ ਭਾਗ ਲੈਣ ਲਈ ਉਸ ਨੂੰ ਸੁੰਦਰ ਤੇ ਅਰਥ ਭਰਪੂਰ ਬਣਾਣਾ ਪੈਂਦਾ ਹੈ। ਇਹ ਹੀ ਮਹਾਨ ਤੇ ਕਲਿਆਣਕਾਰੀ ਸਤਿਗੁਰੂ ਦੀ ਵਡਿਆਈ ਹੁੰਦੀ ਹੈ। ਹਜ਼ਰਤ ਮੁਹੰਮਦ ਨੇ ਭੁੱਲੀ ਹੋਈ ਜਨਤਾ ਸਾਹਮਣੇ ਇਕ ਵਿਸ਼ਾਲ ਰੱਬ ਦਾ ਸਰੂਪ ਰਚਿਆ ਤੇ ਲੋਕਾਂ ਨੂੰ ਸਮਝਾਇਆ ਕਿ ਤੁਸੀਂ ਦੁਨਿਆਵੀ ਬਾਦਸ਼ਾਹ ਨੂੰ ਰੱਬ ਦਾ ਸਰੂਪ ਕਿਉਂ ਮੰਨਦੇ ਹੋ। ਜਦ ਕਿ ਇਸ ਤੋਂ ਵੱਡਾ ਬਾਦਸ਼ਾਹ ਵੀ ਮੌਜੂਦ ਹੈ। ਇਸ ਫ਼ਿਲਾਸਫ਼ੀ ਨੇ ਮੁਸਲਮਾਨਾਂ ਵਿਚ ਨਵੀਂ ਰੂਹ ਪਾ ਦਿੱਤੀ ਤੇ ਸਾਰਾ ਅਰਬ ਉਸ ਵੇਲੇ ਦੀ ਹਕੂਮਤ ਤੋਂ ਮੁਨੱਕਰ ਹੋ, ਮੁਸਲਮਾਨ ਹੋ ਗਿਆ। ਇਸ ਹੀ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ ਸਿਮਰਨ ਦੀ ਲਹਿਰ ਚਲਾ ਆਪਣੇ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ ਜੇ ਤੁਸੀਂ ਨਾਮ ਸਿਮਰਨ ਕਰੋਗੇ ਤਾਂ ਤੁਹਾਡੇ ਜੀਵਨ ਵਿਚ ਪਕਿਆਈ ਆਵੇਗੀ, ਤੁਹਾਡੇ ਆਚਰਣ ਫ਼ੌਲਾਦੀ ਹੋ ਜਾਣਗੇ। ਤੁਸੀਂ ਦੁਨੀਆਂ ਦੇ ਦੁੱਖਾਂ ਤੇ ਔਕੜਾਂ ਦਾ ਡਟ ਕੇ ਮੁਕਾਬਲਾ ਕਰੋਗੇ। ਪਰ ਯਾਦ ਰੱਖੋ ਜੇ ਤੁਸੀਂ ਇਸ ਸਿੱਧੇ ਰਸਤੇ ਤੋਂ ਭਟਕ ਗਏ ਤਾਂ ਫਿਰ ਸਾਰੀ ਉਮਰ ਹਨੇਰਾ ਹੀ ਢੋਂਦੇ ਫਿਰੋਗੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਨੇ ਸਿੱਖਾਂ ਨੂੰ ਅਮਲੀ ਜ਼ਿੰਦਗੀ ਦੀ ਸ਼ਾਹਰਾਹ ਤੋਂ ਜਾਣੂ ਕੀਤਾ ਤੇ ਉਹਨਾਂ ਲੋਕਾਂ ਦਾ ਜੀਉਂਦਿਆਂ ਹੀ ਕਲਿਆਣ ਕੀਤਾ ਜਿਨ੍ਹਾਂ ਆਪ ਕਲਿਆਣਕਾਰੀ ਜਾਮਾ ਪਾ ਦੇਸ਼ ਦੀ ਸਵਤੰਤਰਤਾ ਨੂੰ ਹੋਰ ਨੇੜੇ ਲਿਆਂਦਾ।

# ਨਾਮਧਾਰੀ ਲਹਿਰ ਤੇ ਜੀਵਨ-ਜਾਚ

ਡਾ. ਸਵਿੰਦਰ ਸਿੰਘ ਉੱਪਲ

ਨਾਮਧਾਰੀ ਲਹਿਰ ਮਹਾਂਪੁਰਸ਼ਾਂ ਰਾਹੀਂ ਚਲਾਈ ਗਈ ਸੀ। ਅਜਿਹੇ ਮਹਾਂਪੁਰਸ਼ ਚਾਨਣ ਮੁਨਾਰਿਆਂ ਵਾਂਗ ਹੁੰਦੇ ਹਨ ਜੋ ਸੰਸਾਰ-ਸਾਗਰ ਵਿਚ ਵਿਚਰ ਰਹੇ ਮਨੁੱਖੀ ਜਹਾਜ਼ਾਂ ਨੂੰ ਘੁੰਮਣ-ਘੇਰੀਆਂ ਤੋਂ ਬਚਾ ਕੇ ਸਿੱਧੇ ਤੇ ਸੁਖੈਨ ਰਾਹ ਉਤੇ ਤੁਰਨ ਦੀ ਅਗਵਾਈ ਦੇਂਦੇ ਰਹਿੰਦੇ ਹਨ। ਅਸੀਂ ਉਹਨਾਂ ਦੇ ਜੀਵਨ, ਕਰਮ ਤੇ ਬਚਨਾਂ ਤੋਂ ਜੀਵਨ-ਜਾਚ ਸਿਖ ਸਕਦੇ ਹਾਂ ਜਿਸ ਦੀ ਅਗਵਾਈ ਵਿਚ ਅਸੀਂ ਆਪਣੇ ਜੀਵਨ ਨੂੰ ਢਾਲ ਕੇ ਜ਼ਿੰਦਗੀ ਦਾ ਵਧੇਰੇ ਆਨੰਦ ਮਾਣ ਸਕਦੇ ਹਾਂ ਅਤੇ ਆਪਣੇ ਅੰਤਮ-ਨਿਸ਼ਾਨੇ ਨੂੰ ਅਸਾਨੀ ਨਾਲ ਪ੍ਰਾਪਤ ਕਰ ਸਕਦੇ ਹਾਂ।

ਅਫ਼ਲਾਤੂਨ ਦਾ ਇਹ ਵਿਚਾਰ ਬਿਲਕੁਲ ਠੀਕ ਹੈ ਕਿ ਜ਼ਿੰਦਗੀ ਹਰ ਮਨੁੱਖ ਨੂੰ ਸਵੈ-ਸਾਧਨਾ ਦਾ ਇਕ ਮਹਾਨ ਅਵਸਰ ਪ੍ਰਦਾਨ ਕਰਦੀ ਹੈ। ਇਸ ਸਵੈ-ਸਾਧਨਾ ਦੀ ਪ੍ਰਾਪਤੀ ਲਈ ਉਹ ਮਹਾਂਪੁਰਸ਼ਾਂ ਦੇ ਵੱਖ ਵੱਖਰੇ ਪਹਿਲੂਆਂ ਤੋਂ ਗੁਜ਼ਾਰੇ ਸਫ਼ਲ ਜੀਵਨ ਵਿਚੋਂ ਪ੍ਰੇਰਨਾ ਤੇ ਅਗਵਾਈ ਲੈ ਸਕਦਾ ਹੈ।

ਅਫ਼ਲਾਤੂਨ ਦੇ ਚੇਲੇ ਅਰਸਤੂ ਅਨੁਸਾਰ ਜ਼ਿੰਦਗੀ ਜੀਣ ਨਾਲ ਹੀ ਚੰਗੇਰੇ ਜੀਵਨ-ਰਾਹ ਦਾ ਪਤਾ ਲਗਦਾ ਹੈ। ਤਾਰੀ ਤਰਨ ਦੀ ਕਲਾ ਸਿਖਣ ਲਈ ਤਲਾਅ ਵਿਚ ਵੜਨਾ, ਸ਼ੁਰੂ ਸ਼ੁਰੂ ਵਿਚ ਗੋਤੇ ਖਾਣਾ ਤੇ ਫਿਰ ਸਫਲਤਾ ਪ੍ਰਾਪਤ ਕਰਨਾ ਜ਼ਰੂਰੀ ਹੁੰਦਾ ਹੈ। ਇੰਜ ਕੀਤੇ ਬਿਨਾਂ ਤਰਨ ਦੀ ਜਾਚ ਨਹੀਂ ਆਉਂਦੀ। ਕੋਈ ਤਲਾਅ ਦੇ ਕਿਨਾਰੇ ਉਤੇ ਭਾਵੇਂ ਸਾਰੀ ਉਮਰ ਲੋਕਾਂ ਨੂੰ ਤਾਰੀ ਤਰਦਿਆਂ ਵੇਖਦਾ ਰਹੇ, ਤਰਨ ਦੀ ਜਾਚ ਕੇਵਲ ਵੇਖਣ ਨਾਲ ਨਹੀਂ ਆ ਸਕਦੀ। ਇਹ ਸਿੱਖਣ ਲਈ ਪਾਣੀ ਵਿਚ ਵੜਨਾ ਜ਼ਰੂਰੀ ਹੈ।

ਤਰਨ ਤੋਂ ਤਾਂ ਕੋਈ ਇਨਸਾਨ ਬਚ ਸਕਦਾ ਹੈ ਪਰ ਜੀਵਨ ਜੀਣ ਤੋਂ ਕੋਈ ਨਹੀਂ ਬਚ ਸਕਦਾ। ਹਰ ਮਨੁੱਖ ਨੂੰ ਇਸ ਸੰਸਾਰ ਵਿਚ ਆ ਕੇ ਕਿਸੇ ਨਾ ਕਿਸੇ ਤਰੀਕੇ ਨਾਲ ਜੀਵਨ ਜੀਣਾ ਹੀ ਪੈਂਦਾ ਹੈ। ਇਸ ਯਥਾਰਥ ਤੋਂ ਕੋਈ ਨਹੀਂ ਮੁਨਕਰ ਹੋ ਸਕਦਾ। ਜਦ ਜੀਵਨ ਜੀਣਾ ਪੈਣਾ ਹੀ ਹੈ ਤਾਂ ਕਿਉਂ ਨਾ ਇਸ ਨੂੰ ਸੁੱਘੜਤਾ, ਸੁਢੰਗਤਾ ਤੇ ਸੁਖੈਨਤਾ ਨਾਲ ਗੁਜ਼ਾਰਨ ਲਈ ਵਿਉਂਤਿਆ ਜਾਵੇ।

ਡਾ. ਰਾਧਾ ਕ੍ਰਿਸ਼ਨਨ ਅਨੁਸਾਰ ਹਰ ਮਨੁੱਖ ਅੰਦਰ ਇਹ ਤੀਬਰ ਇਛਾ ਹੁੰਦੀ ਹੈ ਕਿ ਨਾ ਕੇਵਲ ਜੀਵਨ ਜੀਵਿਆ ਹੀ ਜਾਏ ਸਗੋਂ ਚੰਗੇਰਾ ਤੇ ਉਚੇਰਾ ਜੀਵਨ ਜੀਣ ਦਾ ਆਨੰਦ ਮਾਣਿਆਂ ਜਾਏ। ਇਹੋ

ਇਛਾ ਹੀ ਮਨੁੱਖ ਅੰਦਰ ਧਰਮ ਦੀ ਖੁਸ਼ਬੋ ਖਲੇਰਦੀ ਹੈ ।

ਨਾਮਧਾਰੀ ਲਹਿਰ ਦੇ ਉਦੇਸ਼, ਸਰੋਤ ਅਤੇ ਪ੍ਰੇਰਨਾ ਸਿੱਖ-ਧਰਮ ਵਾਲੇ ਹੀ ਹਨ। ਸਿੱਖ-ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਸੱਚਾ ਤੇ ਸੁਚਾ ਜੀਵਨ ਜੀਣ ਦਾ ਉਪਦੇਸ਼ ਦਿੱਤਾ ਸੀ। ਉਹ ਆਪਣੀ ਬਾਣੀ ਵਿਚ ਸੱਚ (ਸਤਿ) ਤੇ ਸੁਚ ਉਤੇ ਬਹੁਤ ਜ਼ੋਰ ਦੇਂਦੇ ਹਨ। ਉਨ੍ਹਾਂ ਅਨੁਸਾਰ ਸੱਚ ਦੀ ਬੜੀ ਮਹਿਮਾ ਹੈ ਪਰ ਸਾਦਾ ਤੇ ਸੁਚਾ ਜੀਵਨ ਉਸ ਤੋਂ ਵੀ ਉਪਰ ਦੀ ਮਹਾਨਤਾ ਰੱਖਦਾ ਹੈ :

ਸਚਹੁ ਓਰੈ ਸਭੁਕੋ ਉਪਰਿ ਸਚੁ ਆਚਾਰੁ ॥

ਸਿੱਖ ਧਰਮ ਸਰਬੱਤ ਦਾ ਭਲਾ ਮੰਗਣ ਵਾਲਾ ਹੈ ਅਤੇ ਉਸ ਅਨੁਸਾਰ :

ਨਾ ਕੋ ਬੈਰੀ ਨਹੀ ਬਿਗਾਨਾ<br>
ਸਗਲ ਸੰਗਿ ਹਮ ਕਉ ਬਨਿਆਈ ॥ (ਮਹਲਾ 5)

ਇੰਜ ਸਿੱਖ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂੰ ਮਾਨਵਵਾਦੀ ਦ੍ਰਿਸ਼ਟੀਕੋਣ ਅਪਣਾਉਣ ਲਈ ਪ੍ਰੇਰਿਆ। ਮਨੁੱਖ ਵਲੋਂ ਕਿਸੇ ਅਪਣਾਏ ਜੀਵਨ-ਦ੍ਰਿਸ਼ਟੀਕੋਨ ਦਾ ਇਮਤਿਹਾਨ ਕਿਸੇ ਅਚਾਨਕ ਆ ਪਈ ਆਪੱਤੀ ਜਾਂ ਹੋਏ ਦੁਖਾਂਤ ਸਮੇਂ ਹੁੰਦਾ ਹੈ ਅਤੇ ਉਸਦੇ ਉਸ ਸਮੇਂ ਪ੍ਰਗਟਾਏ ਵਿਚਾਰਾਂ ਅਤੇ ਕੀਤੇ ਕਰਮਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਉਹ ਉਸ ਦ੍ਰਿਸ਼ਟੀਕੋਣ ਅਨੁਸਾਰ ਕਿਤਨਾ ਕੁਝ ਜੀਵਨ ਵਿਚ ਚਲ ਰਿਹਾ ਹੈ। 1947 ਈ: ਵਿਚ ਹੋਈ ਦੇਸ਼ ਵੰਡ ਨੇ ਭਾਰਤ ਵਿਚ ਚਾਰੇ ਪਾਸੇ ਫਿਰਕੂ ਫਸਾਦਾਂ ਦੀ ਅੱਗ ਬਾਲ ਦਿੱਤੀ ਸੀ ਜਿਸਦੇ ਸੇਕ ਨਾਲ ਲੱਖਾਂ ਇਨਸਾਨ ਝੁਲਸੇ ਜਾਂ ਮਰੇ। ਉਸ ਇਤਿਹਾਸਕ ਪਰ ਦਰਦਨਾਕ ਘਟਨਾ ਦੇ ਸੰਦਰਭ ਵਿਚ ਨਾਮਧਾਰੀਆਂ ਵਲੋਂ ਅਪਣਾਏ ਗਏ ਵਤੀਰੇ ਦਾ ਜ਼ਿਕਰ ਕਰਦਿਆਂ ਕਾਮਰੇਡ ਸੋਹਨ ਸਿੰਘ ਜੋਸ਼ ਲਿਖਦਾ ਹੈ : "1946-47 ਦੇ ਹਿੰਦੂ-ਮੁਸਲਿਮ ਫਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁਲ ਸਕਦੇ। ਉਨ੍ਹਾਂ ਦਿਨਾਂ ਵਿਚ ਜਾਂ ਮਹਾਰਾਜ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ ਜਿਨ੍ਹਾਂ ਨੇ ਆਪਣੇ ਸਿਰਾਂ ਉਤੇ ਫਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ।... ਉਹ ਸਭ ਇਹਨਾਂ ਫ਼ਸਾਦਾਂ ਦੇ ਵਿਚ ਹੋ ਕੇ ਰੋਕਣ ਲਈ ਛਾਤੀਆਂ ਤਾਣ ਕੇ ਖਲੋ ਗਏ। ਮਹਾਰਾਜ ਜੀ ਦੀ ਇਸ ਅਸੂਲ-ਪਰਸਤੀ ਉਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।"

ਕਿਸੇ ਕੌਮ ਜਾਂ ਸੰਪਰਦਾਇ ਦਾ ਅਸਲੀ ਆਚਾਰ ਉਸ ਉਪਰ ਆ ਪਏ ਸੰਕਟ ਸਮੇਂ ਹੀ ਪਤਾ ਲਗਦਾ ਹੈ। ਉਹ ਸੰਕਟ ਹੀ ਉਸਦੇ ਆਚਾਰ ਦੀ ਪੁਖ਼ਤਗੀ ਨੂੰ ਜਾਂਚਦਾ, ਪੜਤਾਲਦਾ ਹੈ। ਵੀਹਵੀਂ ਸਦੀ ਦੇ ਮਨੁੱਖ ਦੇ ਗਿਰਦੇ ਆਚਾਰ ਉਤੇ ਚਿੰਤਾ ਪ੍ਰਗਟ ਕਰਦਿਆਂ ਭਾਰਤ ਦੇ ਪਹਿਲੇ ਪ੍ਰਧਾਨ-ਮੰਤਰੀ, ਮਹਾਨ ਚਿੰਤਕ ਅਤੇ ਦਿਬਦ੍ਰਿਸ਼ਟੀ ਰੱਖਣ ਵਾਲੇ ਪੰਡਤ ਜਵਾਹਰ ਲਾਲ ਨਹਿਰੂ ਨੇ ਠੀਕ ਹੀ ਆਖਿਆ ਸੀ ਕਿ ਅੱਜ ਦਾ ਸਭ ਤੋਂ ਵੱਡਾ ਕਰਾਈਸਸ (ਸੰਕਟ) ਓਨਾ ਹੋਰ ਕਿਸੇ ਚੀਜ਼ ਦਾ ਨਹੀਂ ਜਿਤਨਾ ਕੈਰੇਕਟਰ (ਆਚਾਰ) ਦਾ ਹੈ। ਆਚਰਨ-ਉਸਾਰੀ ਵਿਚ ਪ੍ਰਭੂ ਦਾ ਨਾਮ ਜਪਣਾ ਬੜੀ ਮਦਦ ਕਰਦਾ ਹੈ। ਇਸੇ ਕਾਰਨ ਸਿੱਖ ਗੁਰੂ ਸਾਹਿਬਾਨ ਨੇ ਨਾਮ ਜਪਣ ਉਤੇ ਬੜਾ ਜ਼ੋਰ ਦਿੱਤਾ ਹੈ। ਗੁਰਬਾਣੀ ਨੂੰ ਕੇਵਲ ਤੋਤੇ ਵਾਂਗ ਪੜ੍ਹਨ ਜਾਂ ਰੱਟਣ ਨਾਲ ਕੰਮ ਨਹੀਂ ਬਣਨਾ, ਸਗੋਂ ਬਾਣੀ ਵਿਚਲੇ ਸ਼ੁਭ ਵਿਚਾਰਾਂ ਨੂੰ ਮਨ, ਬਚਨ, ਕਰਮ ਰਾਹੀਂ ਜੀਉਣਾ ਵੀ ਜ਼ਰੂਰੀ ਹੈ।

ਜਿਸ ਤਰ੍ਹਾਂ ਸਿਆਣਾ ਮਾਲੀ ਆਪਣੀ ਫ਼ੱਸਲ ਦੀ ਬਿਹਤਰੀ ਲਈ ਉਹਨਾਂ ਨੁਕਸਾਨ ਦੇਣ ਵਾਲੀਆਂ ਫਾਲਤੂ ਜੜ੍ਹਾਂ ਬੂਟੀਆਂ ਨੂੰ ਕੱਢ ਸੁਟਦਾ ਹੈ, ਇਸੇ ਤਰ੍ਹਾਂ ਸੂਝਵਾਨ ਗੁਰੂ ਆਪਣੇ ਪੈਰੋਕਾਰਾਂ ਵਿਚ ਆ ਵੜੇ ਗ਼ਲਤ ਮਨੁੱਖਾਂ ਦੀ ਪ੍ਰਵਾਨਗੀ ਨਹੀਂ ਦੇਂਦਾ। ਬਰਮਾਂ ਵਿਚ ਨਜ਼ਰਬੰਦੀ ਦੇ ਦੌਰਾਨ ਮਹਾਰਾਜ ਰਾਮ ਸਿੰਘ

ਜੀ ਨੇ ਆਪਣੇ ਸੇਵਕਾਂ ਦੀ ਅਗਵਾਈ ਲਈ ਕੁਝ ਹੁਕਮਨਾਮੇ ਜਾਰੀ ਕੀਤੇ ਸਨ। ਇਕ ਹੁਕਮਨਾਮੇ ਵਿਚ ਉਹ ਲਿਖਦੇ ਹਨ, "ਸੋ ਭਾਈ ਕੇ ਤਾਂ ਪਿਛਾ ਰਾਤ ਸਵਾ ਪਹਰੁ ਰਹੀ ਤੇ ਹਮੇਸ਼ ਭਜਨ ਬਾਣੀ ਕੀਤਾ, ਮਾਲਾ ਫੇਰੀ, ਦਿਨ ਰਾਤ ਭਜਨੁ ਬਾਣੀ ਕਰਿਆ ਕਰੋ। ਜੇ ਨਹੀਂ ਭਜਨੁ ਬਾਣੀ ਹੋਇ ਸਕਦਾ ਤਾਂ ਰੋਟੀਆਂ ਪਕਾਇਆ ਕਰੋ, ਘਾਹੁ ਖੋਤਿਆ ਕਰੋ। ਜੇ ਦੋ ਮੈ ਤੇ ਕੁਛੁ ਨਹੀਂ ਨਾ ਤਾਂ ਡੇਰੇ ਤੇ ਚਲਾ ਜਾਣਾ ਸਿਮਰੂ ਪਾਸ। ਜੋ ਬੁਆਨੂੰ ਤਿਨਾਂ ਬਾਤਾਂ ਮੈ ਤੇ ਅਛੀ ਲੱਗੇ ਸੋ ਕਰਿ ਲੈਣੀ। ਹੋਰ ਭੀ ਭਜਨੁ ਵਾਣੀ ਨਾ ਕਰੇ, ਓਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮਰਦਾਨਾ ਹੋਵੇ।' ਉਹ ਜਾਣਦੇ ਸਨ ਕਿ ਕਾਲਖ਼ ਦਾ ਦਾਗ਼ ਚਿਟੇ ਕੱਪੜੇ ਉਤੇ ਝੱਟ ਲਗਦਾ ਹੈ ਅਤੇ ਭੈੜਾ ਦਿਸਣ ਕਾਰਣ ਉਸਦੀ ਸਵੱਛਤਾ ਨੂੰ ਬਰਬਾਦ ਕਰ ਦੇਂਦਾ ਹੈ। ਇਸ ਗੱਲ ਵਿਚ ਕੋਈ ਸ਼ੱਕ ਵੀ ਨਹੀਂ ਕਿ ਨਕਾਰਾਤਮਕਤਾ ਦਾ ਸਕਾਰਾਤਮਕਤਾ ਦੇ ਮੁਕਾਬਲੇ ਤੇ ਮਨੁੱਖ ਉਤੇ ਪੈਣ ਵਾਲਾ ਪ੍ਰਭਾਵ ਬਹੁਤ ਮਾਰੂ ਹੁੰਦਾ ਹੈ।

ਜੀਵਨ ਦੀ ਰਾਗਾਤਮਕਤਾ ਉਹ ਸੰਜੀਵਨੀ ਬੂਟੀ ਹੈ ਜੋ ਮਨੁੱਖ ਨੂੰ ਆਤਮਕ ਸ਼ਾਂਤੀ, ਸਰੀਰਕ ਸੁਖ ਤੇ ਮਾਨਸਕ ਇਕਾਗਰਤਾ ਬਖ਼ਸ਼ਦੀ ਹੈ। ਇਸੇ ਕਾਰਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਜੀਵਨ ਦੀ ਰਾਗਾਤਮਕਤਾ ਨਾਲ ਜੋੜਨ ਲਈ ਆਪਣੀ ਸਾਰੀ ਬਾਣੀ ਰਾਗਾਂ ਵਿਚ ਉਚਾਰੀ। ਉਹਨਾਂ ਦੀ ਪਾਈ ਲੀਹ ਉਤੇ ਹੀ ਤੁਰਦਿਆਂ ਬਾਕੀ ਗੁਰੂ ਸਾਹਿਬਾਨ ਨੇ ਵੀ ਆਪਣੀ ਬਾਣੀ ਰਾਗਾਂ ਵਿਚ ਹੀ ਲਿਖੀ ਅਤੇ ਰਾਗਾਂ ਅਨੁਸਾਰ ਕੀਰਤਨ ਕਰਨ ਦੀ ਪ੍ਰਥਾ ਪਾਈ। ਮਹਾਰਾਜ ਪਰਤਾਪ ਸਿੰਘ ਜੀ ਵਲੋਂ ਗੁਰਮਤਿ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਕੀਤੇ ਉਪਰਾਲਿਆਂ ਦਾ ਜ਼ਿਕਰ ਕਰਦਿਆਂ ਦੇਵਿੰਦਰ ਸਿੰਘ ਗਿਲ ਲਿਖਦਾ ਹੈ, "ਸਤਿਗੁਰੂ ਪਰਤਾਪ ਸਿੰਘ ਜੀ ਆਪ ਮਹਾਨ ਕਲਾਕਾਰ ਸਨ। ਆਪ ਜੀ ਪ੍ਰਾਚੀਨ ਗੀਤਾਂ ਤੇ ਬੰਦਸ਼ਾਂ ਦਾ ਨਿਭਾਅ ਸਾਜ਼ਾਂ ਤੇ ਬੜੀ ਸੁਖੈਨਤਾ ਨਾਲ ਗਾ ਸਕਦੇ ਸਨ। ਆਪ ਜੀ ਨੂੰ ਇਕ ਤਾਲਾ, ਜੇਤਾਰ, ਇੰਦਰ ਤਾਰ, ਆੜ੍ਹਾ, ਚੁਤਾਲਾ, ਝੱਬ, ਚੰਚਲ ਤੇ ਤਿੰਨ ਤਾਰ ਵਿਚ ਰਾਗਾਂ ਦੀ ਮੁਹਾਰਤ ਹਾਸਲ ਸੀ। ਧਮਾਰ ਅਤੇ ਧਰੁਪਦ ਵਿਚ ਵੀ ਬਹੁਤ ਦਿਲਚਸਪੀ ਸੀ। ਦਿਲਰੁਬਾ ਆਪ ਜੀ ਦਾ ਹਰਮਨ ਪਿਆਰਾ ਸਾਜ਼ ਸੀ। ਆਪ ਜੀ ਸ੍ਰੀ ਆਦਿ ਗਰੰਥ ਵਿਚ ਆਏ ਰਾਗਾਂ ਨੂੰ ਸੰਪੂਰਨ ਤੌਰ ਤੇ ਗਾਇਨ ਕਰਨ ਦੀ ਮੁਹਾਰਤ ਰੱਖਦੇ ਸਨ। ਇਹਨਾਂ ਰਾਗਾਂ ਦੇ ਗਾਇਨ ਦੇ ਪ੍ਰਚਾਰ ਲਈ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਵਿਦਿਆਲਾ ਖੋਲ੍ਹਿਆ ਜਿਸਦੇ ਪ੍ਰਥਮ ਅਧਿਆਪਕ ਸੰਤ ਹਰਨਾਮ ਸਿੰਘ ਚੰਵਿਡੇ ਵਾਲੇ ਨਿਯੁਕਤ ਕੀਤੇ ਗਏ।...ਆਪ ਜੀ ਨੇ ਗੁਰਮਤਿ ਸੰਗੀਤ ਨੂੰ ਉਤਸ਼ਾਹਤ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ 1933 ਈ: ਵਿਚ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ।...ਉਸ ਸੰਮੇਲਨ ਤੇ ਪ੍ਰਤੀਯੋਗਤਾ ਵਿਚ ਦੂਰ ਦੂਰ ਤੋਂ ਰਾਗੀ ਤੇ ਸੰਗੀਤਕਾਰਾਂ ਨੇ ਭਾਗ ਲਿਆ।" ਜਿੱਤਣ ਵਾਲੇ ਕਲਾਕਾਰਾਂ ਤੇ ਸੰਗੀਤਕਾਰਾਂ ਨੂੰ ਭਰਵੇਂ ਇਨਾਮ ਦਿੱਤੇ ਗਏ ਸਨ।

ਸਿੱਖ ਧਰਮ ਸਭ ਮਨੁੱਖਾਂ ਨੂੰ 'ਸਭੇ ਸਾਂਝੀਵਾਲ ਸਦਾਇਨਿ' ਮੰਨਦਾ ਹੈ। ਉਸ ਅਨੁਸਾਰ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਜੀਵਨ ਸਿਧਾਂਤ ਪ੍ਰਚਾਰਿਆ ਗਿਆ ਹੈ। ਮਹਾਰਾਜ ਪਰਤਾਪ ਸਿੰਘ ਜੀ ਬੜੇ ਦੂਰਦਰਸ਼ੀ ਤੇ ਸੂਝਵਾਨ ਮਹਾਂਪੁਰਸ਼ ਸਨ। ਉਹ ਜਾਣਦੇ ਸਨ ਕਿ ਅੰਗਰੇਜ਼ਾਂ ਦੀ ਖ਼ਿੱਲੀ, ਚਤਰ ਚਾਲਾਕ ਤੇ ਸਿਰੜੀ ਕੌਮ ਤੋਂ ਭਾਰਤ ਦਾ ਛੁਟਕਾਰਾ ਉਦੋਂ ਤੀਕ ਨਹੀਂ ਹੋ ਸਕਦਾ ਜਿਤਨਾਂ ਚਿਰ ਭਾਰਤੀਆਂ ਵਿਚ ਏਕਤਾ ਤੇ ਲਕਸ਼-ਪ੍ਰਾਪਤੀ ਦੀ ਜ਼ਬਰਦਸਤ ਤਮੰਨਾ ਪੈਦਾ ਨਹੀਂ ਹੋ ਜਾਂਦੀ। ਉਨ੍ਹਾਂ ਇਹ ਨਿਸ਼ਾਨਾ ਪ੍ਰਾਪਤ ਕਰਨ ਵਾਸਤੇ ਆਪਣੇ ਪ੍ਰਾਂਤ ਪੰਜਾਬ ਤੋਂ ਇਹ ਕੰਮ ਆਰੰਭਿਆ। ਉਨ੍ਹਾਂ ਦੀ ਤੀਬਰ

ਇੱਛਾ ਸੀ ਕਿ ਸਾਰੀਆਂ ਦੀਆਂ ਸਾਰੀਆਂ ਗੁਰੂ ਨਾਨਕ ਦੇਵ ਨੂੰ ਆਦਿ ਗੁਰੂ ਮੰਨਣ ਵਾਲੀਆਂ ਸੰਪ੍ਰਦਾਵਾਂ ਮਿਲ ਕੇ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਰਨ, ਨਾ ਕਿ ਇਕ ਦੂਜੇ ਨੂੰ ਨੀਵਾਂ ਦਿਖਾਉਣ ਜਾਂ ਆਲੋਚਨਾ ਕਰਨ ਦੀ ਭਾਵਨਾ ਬਣਾਉਣ। ਉਨ੍ਹਾਂ ਦੀ ਹਿੰਮਤ ਤੇ ਅਗਵਾਈ ਨਾਲ 'ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ਼ਰੰਸ' ਭੈਣੀ ਸਾਹਿਬ ਵਿਖੇ 14 ਅਕਤੂਬਰ 1934 ਈ: ਨੂੰ ਬੁਲਾਈ ਗਈ ਅਤੇ ਇਸ ਦੇ ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਬਣਾਏ ਗਏ। ਇਸ ਵਿਚ ਬਹੁਤ ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਨੇ ਹਿੱਸਾ ਲਿਆ। ਇਸ ਤਰ੍ਹਾਂ ਦੀ ਕਾਨਫਰੰਸ ਸਿੱਖਾਂ ਵਿਚ ਪਹਿਲੀ ਵਾਰੀ ਹੋਈ ਸੀ।

ਉਨ੍ਹਾਂ ਦਾ ਇਸ ਕਾਨਫ਼ਰੰਸ ਨੂੰ ਕਰਾਉਣ ਦਾ ਪ੍ਰਮੁੱਖ ਆਸ਼ਾ ਇਹ ਸੀ ਕਿ ਹਰ ਗੁਰੂ ਨਾਨਕ ਨਾਮ ਲੇਵਾ ਸਿੱਖ ਇਕ ਦੂਜੇ ਨੂੰ ਖੰਡਨ ਕਰਨ ਦੀ ਬਜਾਏ ਇਕ ਦੂਜੇ ਨਾਲ ਰਲ ਕੇ ਸਿੱਖੀ ਦਾ ਪ੍ਰਚਾਰ ਕਰੇ। ਇੰਜ ਹਰ ਸਿੱਖ ਵਿਚ ਅਨੁਸ਼ਾਸਨ, ਭਰਾਤਰੀ ਤੇ ਪ੍ਰੇਮ ਭਾਵਨਾ ਪੈਦਾ ਹੋਏਗੀ ਜੋ ਉਸ ਨੂੰ ਅਧਿਆਤਮਕ ਰਸਤੇ ਉਤੇ ਚਲਣ ਵਿਚ ਸਹਾਇਤਾ ਕਰੇਗੀ। ਉਸ ਕਾਨਫ਼ਰੰਸ ਵਿਚ ਜਿਹੜਾ ਮਤਾ ਪਾਸ ਕੀਤਾ ਗਿਆ ਸੀ ਉਹ ਵੀ ਇਹੋ ਆਸ਼ਾ ਪ੍ਰਗਟਾਂਦਾ ਹੈ — "ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਪਿਆਰ ਤੇ ਵਿਦਵਤਾ ਸਹਿਤ ਮੰਡਨ ਰੂਪ ਵਿਚ ਪ੍ਰਚਾਰ ਕਰਨ ਅਤੇ ਇਕ ਦੂਜੇ ਦੇ ਸਿਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਪਾਟੀ ਬੰਦ ਕਰ ਦਿੱਤੀ ਜਾਏ।" ਇੰਜ ਸਿੱਖਾਂ ਵਿਚ ਆਪਸ ਵਿਚਲੀ ਖਿਚੋਤਾਣ ਘਟੀ ਅਤੇ ਹਰ ਸਿੱਖ ਨੂੰ ਪਰਸਪਰ ਪ੍ਰੇਮ-ਪਿਆਰ ਤੇ ਸਦ-ਭਾਵਨਾ ਅਧੀਨ ਆਪਣੀ ਜ਼ਿੰਦਗੀ ਜੀਣ ਦੀ ਅਗਵਾਈ ਮਿਲੀ।

ਪੰਜਾਬੀ ਦੇ ਪ੍ਰਸਿੱਧ ਲੇਖਕ ਅਤੇ ਪ੍ਰੀਤ-ਫ਼ਲਸਫ਼ੇ ਦੇ ਪ੍ਰਮੁੱਖ ਮੁਦੱਈ ਸ: ਗੁਰਬਖ਼ਸ਼ ਸਿੰਘ (ਪ੍ਰੀਤਲੜੀ) ਨੇ ਉਸ ਅਦੁੱਤੀ, ਲਾਜਵਾਬ ਤੇ ਇਤਿਹਾਸਕ ਮਹਾਨਤਾ ਵਾਲੀ ਕਾਨਫਰੰਸ ਬਾਰੇ ਲਿਖਿਆ ਸੀ ਕਿ "ਇਸ ਦੇ ਉਪਰੰਤ ਇਸ ਪੁਸ਼ਪਹਾਰ ਦੀ ਹੋਂਦ ਤੇ ਸੋਭਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਰਮਾਨਤਾ, ਸਾਫ਼ਦਿਲੀ, ਡੁਲ੍ਹਦੇ ਪਿਆਰ, ਸੁੱਚੀ ਨੀਅਤ ਤੇ ਖੇੜੂ ਸੁਭਾਅ ਦਾ ਸਿੱਟਾ ਹੈ। ਕੀ ਅਕਾਲੀ ਅਤੇ ਕੀ ਚੀਫ਼ ਖਾਲਸਾ ਦੀਵਾਨ ਤੇ ਕੀ ਹੋਰ ਸਾਰੇ, ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ 'ਮਹਾਰਾਜ' ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਗਾਏ ਜਾਂਦੇ ਸਨ। ਜਿਹਨਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਸੀ ਲਾਇਆ, ਉਹਨਾਂ ਨੂੰ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨ ਛੋਹੰਦਿਆਂ ਵੇਖਿਆ ਹੈ।"

ਇਹ ਦੇਖਣ ਲਈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਉਸ ਸਮੇਂ ਦੇ ਆਪਣੇ ਪੈਰੋਕਾਰਾਂ ਦੇ ਜੀਵਨ ਵਿਚ ਆਪਣੀ ਸੁਚੱਜੀ ਜੀਵਨ-ਜਾਚ ਦੀ ਰੂਹ ਕਿਵੇਂ ਸਫਲਤਾ ਨਾਲ ਫੂਕੀ ਸੀ, ਸਾਨੂੰ ਪੰਜਾਬੀ ਦੇ ਪ੍ਰਸਿੱਧ ਲੇਖਕ ਗਿਆਨੀ ਹੀਰਾ ਸਿੰਘ ਦਰਦ ਦੇ ਇਹ ਸ਼ਬਦ ਪੜ੍ਹਨੇ ਜ਼ਰੂਰੀ ਬਣਦੇ ਹਨ : "ਕਾਨਫ਼ਰੰਸ ਸੱਦਣ ਵਾਲੇ ਨਾਮਧਾਰੀ ਵੀਰਾਂ ਦਾ ਪ੍ਰਬੰਧ ਆਪਣੇ ਲੀਡਰ ਸ੍ਰੀਮਾਨ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਕਮਾਨ ਹੇਠ ਸ਼ਲਾਘਾ ਯੋਗ ਸੀ। ਉਹਨਾਂ ਦੇ ਡਸਿਪਲਿਨ, ਆਈਆਂ ਸੰਗਤਾਂ ਨਾਲ ਸਲੂਕ, ਸੁਆਗਤ, ਲੰਗਰ ਤੇ ਕੈਂਪਾਂ ਦਾ ਇੰਤਜ਼ਾਮ, ਹਸਪਤਾਲ, ਆਦਿ ਦੀ ਜਿੰਨੀ ਵੀ ਸਿਫ਼ਤ ਕੀਤੀ ਜਾਏ, ਥੋੜ੍ਹੀ ਹੈ।" ਹੀਰਾ ਸਿੰਘ ਦਰਦ ਦੇ ਉਸ ਸਮਾਗਮ ਤੋਂ ਪੂਰੀ ਤਰ੍ਹਾਂ ਪ੍ਰਭਾਵਤ ਹੋ ਕੇ ਲਿਖੇ ਉਪਰਲੇ ਸ਼ਬਦ ਨਾਮਧਾਰੀ ਜਨਤਾ ਦੇ ਅਨੁਸ਼ਾਸਨ ਵਿਚ ਕੀਤੇ ਸੁੰਦਰ ਪ੍ਰਗਟਾਵੇ ਦਾ ਇਕ ਇਤਿਹਾਸਕ ਦਸਤਾਵੇਜ਼ ਹੈ।

ਇਸੇ ਚੰਗੀ ਪ੍ਰਥਾ ਨੂੰ ਵਿਸ਼ਾਲਤਾ ਤੇ ਭਰਾਵਲਤਾ ਦਾ ਰੰਗ ਦੇਣ ਲਈ ਮਹਾਰਾਜ ਪ੍ਰਤਾਪ ਸਿੰਘ

ਜੀ ਨੇ 1943 ਈਸਵੀ ਵਿਚ "ਹਿੰਦੂ-ਸਿੱਖ ਮਿਲਾਪ ਕਾਨਫਰੰਸ" ਸ੍ਰੀ ਭੈਣੀ ਸਾਹਿਬ ਵਿਖੇ ਬੁਲਾਈ। ਉਹ ਜਾਣਦੇ ਸਨ ਕਿ ਅੰਗਰੇਜ਼ ਹਿੰਦੁਸਤਾਨੀਆਂ ਵਿਚ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਪ੍ਰਚਾਰ ਕਰ ਰਹੇ ਹਨ। ਉਹ ਹਿੰਦੂ ਸਿੱਖਾਂ ਵਿਚ ਰੋਟੀ ਬੇਟੀ ਦੀ ਸਾਂਝ ਨੂੰ ਹੋਰ ਬਲਵਾਨ ਬਣਾਣਾ ਚਾਹੁੰਦੇ ਸਨ। ਇੰਜ ਉਹ ਆਪਣੇ ਪੈਰੋਕਾਰਾਂ ਨੂੰ ਸਮਾਜਕ ਤੇ ਰਾਜਨੀਤਕ ਪੱਧਰ ਤੇ ਸੁਚੱਜੀ ਜੀਵਨ-ਜਾਚ ਸਿਖਾ ਰਹੇ ਸਨ।

ਸੱਚੀ ਧਰਮ ਭਾਵਨਾ ਮਨੁੱਖ ਨੂੰ ਸੰਤ ਸਿਪਾਹੀ ਬਣਾ ਕੇ ਉਸ ਅੰਦਰ ਅਣਖ ਜਗਾਂਦੀ ਹੈ ਅਤੇ ਅਣਖ ਨਾਲ ਸਿਰ ਉੱਚਾ ਕਰ ਕੇ ਜੀਉਣ ਦੀ ਪ੍ਰੇਰਨਾ ਦੇਂਦੀ ਹੈ। ਮਹਾਰਾਜ ਰਾਮ ਸਿੰਘ ਜੀ ਨੇ ਨਾਮਧਾਰੀਆਂ ਵਿਚ ਇਹ ਅਣਖ ਜਗਾਉਣ ਲਈ ਪੂਰੇ ਪੂਰੇ ਜਤਨ ਕੀਤੇ। ਅਣਖੀਲੇ ਨੌਜਵਾਨ ਨਾਮਧਾਰੀਆਂ ਨੇ ਆਪਣੀ ਬੁਲੰਦ ਹੋਈ ਖ਼ੁਦੀ ਦਾ ਸਬੂਤ ਉਦੋਂ ਦਿੱਤਾ ਜਦੋਂ ਉਹਨਾਂ ਅੰਗਰੇਜ਼ਾਂ ਵਲੋਂ ਸਿੱਖਾਂ ਦੇ ਪ੍ਰਮੁੱਖ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ (ਸਵਰਨ ਮੰਦਰ) ਅੰਮ੍ਰਿਤਸਰ ਦੇ ਨੇੜੇ ਗਊਆਂ ਦੇ ਬੁਚੜਖਾਨੇ ਦਾ ਪੂਰੀ ਤਰ੍ਹਾਂ ਵਿਰੋਧ ਕੀਤਾ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਮਹਾਰਾਜ ਪ੍ਰਤਾਪ ਸਿੰਘ ਜੀ ਨੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਦੇ ਹੁਕਮ ਨੂੰ ਨਾ-ਮਨਜ਼ੂਰ ਕਰਦਿਆਂ ਨਾਮਧਾਰੀਆਂ ਨੂੰ ਸੰਸਾਰ ਜੰਗ ਸਮੇਂ ਫ਼ੌਜ ਵਿਚ ਭਰਤੀ ਹੋਣ ਦੀ ਅਪੀਲ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਉਹ ਆਪ ਬੜੀ ਅਣਖ ਵਾਲੇ ਮਹਾਂਪੁਰਸ਼ ਸਨ ਜਿਸ ਕਾਰਨ ਨਾਮਧਾਰੀਆਂ ਵਿਚ ਜਾਗੀ ਅਣਖ ਤੇ ਵਿਰੋਧੀ ਭਾਵਨਾ ਨੂੰ ਵੇਖ ਅੰਗਰੇਜ਼ ਪੰਜਾਬ ਵਿਚ ਆਪਣਾ ਸਭ ਤੋਂ ਵੱਡਾ ਦੁਸ਼ਮਣ ਕੂਕਿਆਂ ਨੂੰ ਹੀ ਸਮਝਦੇ ਸਨ। ਮਲੇਰ ਕੋਟਲੇ ਦਾ ਖ਼ੂਨੀ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ।

ਇਹੋ ਕਾਰਨ ਹੈ ਕਿ ਹਰ ਨਾਮਧਾਰੀ ਵਿਚ ਦੇਸ਼-ਪਿਆਰ ਦੀ ਭਾਵਨਾ ਕੁੱਟ ਕੁੱਟ ਕੇ ਭਰੀ ਮਿਲਦੀ ਹੈ। ਡਾਕਟਰ ਰਾਧਾ ਕਰਿਸ਼ਨਨ ਦਾ ਇਹ ਵਿਚਾਰ ਬਿਲਕੁਲ ਠੀਕ ਹੈ ਕਿ ਕੌਮ ਪ੍ਰਸਤੀ ਆਪੋ ਆਪ ਪੈਦਾ ਹੋਣ ਵਾਲਾ ਜਜ਼ਬਾ ਨਹੀਂ ਸਗੋਂ ਹਰ ਵਿਅਕਤੀ ਨੂੰ ਆਪ ਗ੍ਰਹਿਣ ਕਰਨਾ ਪੈਂਦਾ ਹੈ। ਆਪਣੀ ਧਰਤੀ ਨਾਲ ਪਿਆਰ ਤੇ ਆਪਣੀਆਂ ਇਲਾਕਾਈ ਪਰੰਪਰਾਵਾਂ ਪ੍ਰਤੀ ਵਿਸ਼ਵਾਸ ਪ੍ਰਗਟਾਉਣ ਦਾ ਭਾਵ, ਗਵਾਂਢੀਆਂ ਵੱਲ ਹਿੰਸਕ ਰੁਚੀ ਰੱਖਣਾ ਬਿਲਕੁਲ ਹੀ ਨਹੀਂ ਸਿਖਾਂਦਾ। ਸਗੋਂ ਸੱਚੀ ਤੇ ਸੁੱਚੀ ਕੌਮਪ੍ਰਸਤੀ ਤਾਂ ਅੰਤਰਰਾਸ਼ਟਰਵਾਦ ਨੂੰ ਸਮਝਣ ਤੇ ਬਲ ਦੇਣ ਵਿਚ ਮਦਦ ਕਰਦੀ ਹੈ। ਨਿਡਰਤਾ ਬਿਨਾਂ ਕੌਮਪ੍ਰਸਤੀ ਦਾ ਪ੍ਰਗਟਾਵਾ ਨਹੀਂ ਕੀਤਾ ਜਾ ਸਕਦਾ। ਮਹਾਰਾਜ ਜੀ ਨੇ ਪੰਜਾਬ ਦੇ ਲਾਟ ਦੇ ਹੁਕਮਾਂ ਦੀ ਪ੍ਰਵਾਹ ਕੀਤੇ ਬਿਨਾਂ ਰਤਨ ਸਿੰਘ ਬੱਬਰ ਅਕਾਲੀ ਨੂੰ ਭੈਣੀ ਸਾਹਿਬ ਵਿਖੇ ਪਨਾਹ ਦਿੱਤੀ ਅਤੇ ਲੰਗਰ ਛਕਾਇਆ। ਹਰਿੰਦਰ ਸਿੰਘ ਮਹਾਰਾਜਾ ਫ਼ਰੀਦਕੋਟ, ਜੋ ਅੰਗਰੇਜ਼ਾਂ ਦਾ ਪਿੱਠੂ ਸੀ, ਨਾਲੋਂ ਉਨ੍ਹਾਂ ਦੇਸ਼ ਦੇ ਪਰਵਾਨੇ ਤੇ ਮਹਾਨ ਨੇਤਾ ਪੰਡਤ ਜਵਾਹਰ ਲਾਲ ਨਹਿਰੂ ਨਾਲ ਨਾਤਾ ਰੱਖਣ ਦੀ ਗੱਲ ਨੂੰ ਤਰਜੀਹ ਦਿੱਤੀ। ਮਹਾਰਾਜ ਪ੍ਰਤਾਪ ਸਿੰਘ ਜੀ ਨੇ ਸੋਲਾਂ ਸਾਲ ਦੀ ਉਮਰ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਨਾਮਧਾਰੀ ਲਹਿਰ ਦੀ ਵਾਗਡੋਰ ਸੰਭਾਲੀ।

ਮਹਾਰਾਜ ਰਾਮ ਸਿੰਘ ਜੀ ਨੇ ਸਿੱਖ ਰਾਜਨੀਤੀ ਅਤੇ ਦੇਸ਼ ਦੀ ਆਜ਼ਾਦੀ ਲਈ ਪੁਰਅਮਨ ਲੜੀ ਜਾਣ ਵਾਲੀ ਲੜਾਈ ਨੂੰ 'ਨਾਮਿਲਵਰਤਨ' ਵਰਗਾ ਇਕ ਸਫਲ ਤੇ ਕਾਰਗਰ ਹਥਿਆਰ ਦਿੱਤਾ ਜਿਸ ਦੀ ਵਰਤੋਂ ਪਿੱਛੋਂ ਮਹਾਤਮਾ ਗਾਂਧੀ ਨੇ ਬੜੇ ਵਿਸ਼ਾਲ ਪੈਮਾਨੇ ਉਤੇ ਕੀਤੀ ਸੀ। ਇਸ ਇਤਿਹਾਸਕ ਸਚਾਈ ਵੱਲ ਇਸ਼ਾਰਾ ਕਰਦਿਆਂ ਰਣਬੀਰ (ਐਡੀਟਰ ਮਿਲਾਪ) ਲਿਖਦਾ ਹੈ ਕਿ "ਇਸ ਮਹਾਨ ਜਜ਼ਬੇ ਕੋ ਔਰ ਜੱਦੋ ਜਹਿਦ ਕੋ ਉਨ ਕੇ ਜਾਨਸ਼ੀਨ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਏਕ ਲਮਹ ਕੇ ਲੀਏ ਭੀ ਕਮਜ਼ੋਰ ਨਹੀਂ ਹੋਨੇ ਦੀਆ। ਮੁਲਕ ਕੀ ਜੱਦੋ ਜਹਿਦ ਆਜ਼ਾਦੀ ਮੇਂ ਹਰ ਵਕਤ ਦੇਸ਼ ਭਗਤੋਂ ਕੇ ਸਾਥ ਰਹੇ।

ਗਾਂਧੀ ਜੀ ਨੇ ਸਿਵਲ ਨਾਫ਼ਰਮਾਨੀ ਕੀ ਤਹਿਰੀਕ ਸ਼ੁਰੂ ਕੀ ਤੋ ਮਹਾਰਾਜ ਪ੍ਰਤਾਪ ਸਿੰਘ ਜੀ ਅਪਨੇ ਲਾਖੋਂ ਨਾਮਧਾਰੀਓਂ ਕੇ ਸਾਥ ਉਨ ਕੇ ਹਮਨਵਾ ਥੇ। ਅਗਰ ਵੋਹ ਚਾਹਤੇ ਤੋ ਅੰਗਰੇਜ਼ ਕੇ ਸਾਥ ਸੌਦਾ ਕਰਕੇ ਕੋਈ ਬੜੀ ਪੋਜ਼ੀਸ਼ਨ ਹਾਸਲ ਕਰ ਸਕਤੇ ਥੇ। ਲੇਕਨ ਐਸੀ ਬਾਤ ਉਨ੍ਹੋਂ ਨੇ ਕਭੀ ਸੋਚੀ ਹੀ ਨਹੀਂ।" ਪਹਿਲੇ ਸੰਸਾਰ ਯੁਧ (1914-18) ਦੌਰਾਨ ਅੰਗਰੇਜ਼ ਹੁਕਮਰਾਨਾਂ ਨੇ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਆਪਣੇ ਵੱਲ ਕਰਨ ਲਈ ਜਾਗੀਰਾਂ ਤੇ ਹੋਰ ਬਹੁਤ ਸਾਰੀਆਂ ਸਹੂਲਤਾਂ ਦੀ ਪੇਸ਼ਕਸ਼ ਕਈ ਵਾਰੀ ਕੀਤੀ, ਪਰ ਅੰਗਰੇਜ਼ਾਂ ਨੂੰ ਹਰ ਵਾਰੀ ਮੂੰਹ ਦੀ ਖਾਣੀ ਪਈ। ਨਾਮਿਲਵਰਤਣ ਲਹਿਰ ਨਾਲ ਜੁੜਨ ਤੇ ਮਨੁੱਖ ਦੇ ਆਚਰਨ ਵਿਚ ਆਤਮ ਵਿਸ਼ਵਾਸ, ਸਹਿਨਸ਼ੀਲਤਾ, ਨਿਡਰਤਾ, ਦ੍ਰਿੜ੍ਹਤਾ ਅਤੇ ਸਮੁੱਚੇ ਸੰਗਠਨ ਦਾ ਇਕ ਜ਼ਰੂਰੀ ਹਿੱਸਾ ਬਣਨ ਦੀ ਇਕ ਉੱਚ ਭਾਵਨਾ ਪੈਦਾ ਹੁੰਦੀ ਹੈ।

ਇਸ ਤਰ੍ਹਾਂ ਦਾ ਉਤਸ਼ਾਹ ਤੇ ਜਾਗ੍ਰਿਤੀ ਪੈਦਾ ਕਰਨ ਲਈ ਜ਼ਰੂਰੀ ਹੈ ਕਿ ਪੈਰੋਕਾਰ ਆਪਣੀ ਮਾਤ ਬੋਲੀ ਨੂੰ ਪੜ੍ਹਨਾ ਲਿਖਣਾ ਜਾਣਦੇ ਹੋਣ। ਉਨ੍ਹਾਂ ਨੇ ਮਰਯਾਦਾ ਤੋਰੀ ਕਿ ਜਦ ਤੱਕ ਕੁੜੀ ਮੁੰਡਾ ਗੁਰਮੁਖੀ ਅੱਖਰ ਪੜ੍ਹੇ ਲਿਖੇ ਨਾ ਹੋਣ ਉਨ੍ਹਾਂ ਦਾ ਆਨੰਦ ਕਾਰਜ ਨਾ ਕੀਤਾ ਜਾਏ। ਮੈਨੂੰ ਯਾਦ ਹੈ ਕਿ ਸਤਿਗੁਰੂ ਜੀ ਪਾਤਸ਼ਾਹ ਨੇ ਕਈ ਉਹਨਾਂ ਮੁੰਡੇ ਕੁੜੀਆਂ ਦਾ ਆਨੰਦ ਕਾਰਜ ਕਰਨੋਂ ਇਨਕਾਰ ਕਰ ਦਿੱਤਾ ਜਿਹੜੇ ਪੰਜਾਬੀ ਨਹੀਂ ਸਨ ਜਾਣਦੇ, ਚਾਹੇ ਉਹ ਬੀ. ਏ., ਐਮ. ਏ. ਵੀ ਪਾਸ ਸਨ।...ਉਹ ਚਾਹੁੰਦੇ ਸਨ ਕਿ ਮਾਤ ਭਾਸ਼ਾ ਪੰਜਾਬੀ ਵੀ ਉਨੀ ਉੱਨਤੀ ਕਰੇ ਜਿੰਨੀਆਂ ਕਿ ਦੂਜੀਆਂ ਬੋਲੀਆਂ ਉੱਨਤੀ ਕਰ ਰਹੀਆਂ ਨੇ।

ਮਹਾਰਾਜ ਪ੍ਰਤਾਪ ਸਿੰਘ ਜੀ ਦਾ ਪੰਜਾਬੀ ਬੋਲੀ ਨਾਲ ਅਤਿਅੰਤ ਮੋਹ ਸੀ। ਬੋਲੀ ਦੇ ਵਾਧੇ ਤੇ ਪੰਜਾਬੀ ਸਾਹਿਤ ਦੀ ਤਰੱਕੀ ਲਈ ਸਪਤਾਹਿਕ ਅਖ਼ਬਾਰ 'ਸਤਿਜੁਗ' ਪ੍ਰਕਾਸ਼ਤ ਕਰਵਾਇਆ। ਇਸ ਸਪਤਾਹਿਕ ਪੱਤਰ ਰਾਹੀਂ ਅਨੇਕਾਂ ਪੰਜਾਬੀ ਕਵੀ ਸਾਹਮਣੇ ਆਏ। ਆਮ ਜਨਤਾ ਤੇ ਪੰਜਾਬੀਆਂ ਨੂੰ ਪੰਜਾਬੀ ਬੋਲੀ ਦੀ ਉੱਨਤੀ ਵੱਲ ਪ੍ਰੇਰਤ ਕਰਨ ਲਈ ਉਨ੍ਹਾਂ 17-18 ਅਕਤੂਬਰ 1942 ਨੂੰ ਭੈਣੀ ਸਾਹਿਬ ਵਿਖੇ ਇਕ ਪੰਜਾਬੀ ਕਾਨਫ਼ਰੰਸ ਕਰਵਾਈ।

ਪੰਜਾਬ ਦਾ ਸਹੀ ਤੇ ਪੂਰਾ ਇਤਿਹਾਸ ਨਾ ਮਿਲਣ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਪੰਜਾਬੀ ਵਿਦਵਾਨਾਂ ਨੇ ਇਤਿਹਾਸ ਦੀ ਖੋਜ ਤੇ ਸੰਭਾਲ ਵੱਲ ਬਹੁਤ ਘੱਟ ਧਿਆਨ ਦਿੱਤਾ ਹੈ। ਨਾਮਧਾਰੀ ਲਹਿਰ ਦੇ ਸੰਚਾਲਕ ਮਹਾਰਾਜ ਰਾਮ ਸਿੰਘ ਜੀ ਪੰਜਾਬੀਆਂ ਦੀ ਇਸ ਕਮਜ਼ੋਰੀ ਅਤੇ ਇਤਿਹਾਸਕ ਮਸਾਲੇ ਦੀ ਮਹੱਤਾ ਤੋਂ ਬੜੀ ਚੰਗੀ ਤਰ੍ਹਾਂ ਵਾਕਫ਼ ਸਨ। ਉਹ ਆਪਣੇ ਇਕ ਹੁਕਮਨਾਮੇ ਵਿਚ ਲਿਖਦੇ ਹਨ, "ਹੋਰ ਹੁਕਮਨਾਮੇ ਤੇਰੇ ਪਾਸ ਭੇਜੇ ਹੈਂ ਸਾਰੀ ਸੰਗਤ ਬਾਸਤੇ। ਸੋ ਤੂੰ ਸਭ ਕੋ ਸੁਣਾ ਦਿਆ ਕਰ। ਜੋ ਏਧਰ ਆਉਣ ਬਾਲੇ ਹੈਂ ਉਨ ਕੋ ਹੁਕਮਨਾਮਾ ਸੁਣਾ ਦਿਆ ਕਰੋ। ਜੇ ਆਖੇ ਮੈਨੂੰ ਹੀ ਦੇ ਦੇਵੋਂ ਹੁਕਮਨਾਮਾ, ਤਾਂ ਉਸੇ ਕੋ ਦਿੱਤਾ ਕਰੋ ਉਤਾਰ ਕਰ ਕੇ।" ਇਥੇ "ਉਸੇ ਕੋ ਦਿੱਤਾ ਕਰੋ ਉਤਾਰ ਕਰ ਕੇ" ਸ਼ਬਦ ਵਧੇਰੇ ਧਿਆਨ ਮੰਗਦੇ ਹਨ। ਉਹ ਚਾਹੁੰਦੇ ਸਨ ਕਿ ਮੌਲਿਕ ਹੁਕਮਨਾਮਾ ਤਾਂ ਆਪਣੇ ਕੋਲ ਸੰਭਾਲ ਕੇ ਰੱਖਿਆ ਜਾਏ ਅਤੇ ਉਸ ਦੀ ਨਕਲ ਕਰ ਕੇ ਹੀ ਕਿਸੇ ਨੂੰ ਦਿੱਤੀ ਜਾਏ। ਦੇਵਿੰਦਰ ਸਿੰਘ ਗਿਲ ਅਨੁਸਾਰ "ਆਪ ਜੀ ਦੀ ਪ੍ਰੇਰਨਾ ਨਾਲ ਮਹਾਰਾਜ ਗੁਰਦਿਆਲ ਸਿੰਘ ਜੀ ਵੀ ਨਾਮਧਾਰੀ ਇਤਿਹਾਸ ਦੀ ਸਾਂਭ ਸੰਭਾਲ ਕਰਨ ਲੱਗੇ। ਉਨ੍ਹਾਂ ਨੇ ਬੜੀ ਕਰੜੀ ਘਾਲਣਾ ਦੁਆਰਾ ਅੰਗਰੇਜ਼ੀ ਤੇ ਹੋਰ ਭਾਸ਼ਾਵਾਂ ਵਿਚ ਮੌਜੂਦ ਨਾਮਧਾਰੀ ਇਤਿਹਾਸ ਦੀਆਂ ਲਿਖਤਾਂ ਇਕੱਠੀਆਂ ਕੀਤੀਆਂ। ਸਤਿਗੁਰਾਂ ਦੀ ਪ੍ਰੇਰਨਾ ਨਾਲ ਸਰਦਾਰ

ਨਾਹਰ ਸਿੰਘ ਨੇ ਨੈਸ਼ਨਲ ਆਰਕਾਈਵਜ਼ ਦਿੱਲੀ 'ਚੋਂ ਨਾਮਧਾਰੀਆਂ ਬਾਰੇ ਮੌਜੂਦ ਸਮਗਰੀ ਨੂੰ ਤਿੰਨ ਚਾਰ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਵਾਇਆ।"

ਆਪਣੀ ਮਾਤ ਬੋਲੀ ਨਾਲ ਪਿਆਰ, ਇਤਿਹਾਸਕ ਤੱਥਾਂ ਦੀ ਜਾਣਕਾਰੀ ਅਤੇ ਆਪਣੇ ਬਜ਼ੁਰਗਾਂ ਦੀਆਂ ਕੀਤੀਆਂ ਕੁਰਬਾਨੀਆਂ ਤੋਂ ਮਿਲੀ ਪ੍ਰੇਰਨਾ ਸਦਕੇ ਹਰ ਵਿਅਕਤੀ ਦੇ ਆਚਰਨ ਅੰਦਰ ਜਿੱਥੇ ਮਾਤ ਬੋਲੀ ਵਿਚ ਕੀਤੇ ਵਿਚਾਰ-ਪ੍ਰਗਟਾਵੇ ਵਿਚਲੀ ਸ਼ਕਤੀ ਵਧਦੀ ਹੈ, ਉਥੇ ਉਹ ਆਪਣੇ ਵਿਰਸੇ, ਸਭਿਆਚਾਰ ਤੇ ਇਤਿਹਾਸ ਦੀ ਵਾਕਫ਼ੀ ਵੀ ਪੈਦਾ ਕਰ ਸਕਦਾ ਹੈ। ਵਤਨ ਤੋਂ ਦੂਰ ਹੋ ਜਾਣ ਸਮੇਂ ਵਤਨੀਆਂ ਤੇ ਵਤਨ-ਪਿਆਰ ਲਈ ਸਿਕ ਵਧ ਜਾਂਦੀ ਹੈ। ਮਹਾਰਾਜ ਰਾਮ ਸਿੰਘ ਜੀ ਨੇ ਬਰਮਾਂ ਦੀ ਨਜ਼ਰਬੰਦੀ ਸਮੇਂ ਜੋ ਹੁਕਮਨਾਮੇ ਜਾਰੀ ਕੀਤੇ ਸਨ, ਉਹਨਾਂ ਹੁਕਮਨਾਮਿਆਂ ਦੀ ਇਤਿਹਾਸਕ, ਸਾਹਿਤਕ ਅਤੇ ਸਭਿਆਚਾਰਕ ਮਹਾਨਤਾ ਬਹੁਤ ਹੈ। ਇਕ ਹੁਕਮਨਾਮੇ ਵਿਚ ਆਪਣੇ ਵਤਨ-ਪਿਆਰ ਦਾ ਪ੍ਰਗਟਾਵਾ ਕਰਦਿਆਂ, ਉਹ ਲਿਖਦੇ ਹਨ, "ਹੋਰ ਭਾਈ ਤੁਸੀਂ ਤਾਂ ਸਾਡੀ ਦੇਹਿ ਪ੍ਰਾਨ ਹੋ। ਸਾਨੂੰ ਤਾਂ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾਂ ਉਸ ਨੂੰ ਬੀ ਬੜੀ ਚਾਹਿ ਨਾਲ ਮਿਲਦੇ ਹਾਂ। ਸਾਨੂੰ ਤਾਂ ਪੰਜਾਬ ਦੇ ਮਾਨੁੱਖ ਦਾ ਦੀਦਾਰ ਹੋਣਾ ਭੀ ਬੜਾ ਦੁਰਲੱਭ ਹੈ।"

ਹਰ ਵਿਅਕਤੀ ਦੀ ਸੰਸਾਰਕ ਤੇ ਸਮਾਜਕ ਜੀਵਨ-ਜਾਚ ਉਤਨਾ ਚਿਰ ਅਧੂਰੀ ਰਹਿੰਦੀ ਹੈ ਜਿਤਨਾਂ ਚਿਰ ਉਹ ਅਧਿਆਤਮਕ ਜੀਵਨ-ਜਾਚ ਨਹੀਂ ਸਿਖ ਲੈਂਦਾ। ਅਧਿਆਤਮਕ ਜੀਵਨ-ਜਾਚ ਸਿਖਾਉਣ ਵਿਚ ਧਰਮ ਸਾਡੀ ਬਹੁਤ ਸਹਾਇਤਾ ਕਰ ਸਕਦਾ ਹੈ। ਡਾਕਟਰ ਰਾਧਾ ਕ੍ਰਿਸ਼ਨਨ ਅਨੁਸਾਰ ਵੱਖੋ ਵੱਖਰੇ ਧਰਮ ਸਤਿ ਨਹੀਂ, ਸਗੋਂ ਸਤਿ ਬਾਰੇ ਵੱਖੋ ਵੱਖਰੇ ਵਿਚਾਰ ਪੇਸ਼ ਕਰਦੇ ਹਨ। ਉਹ ਵਿਸ਼ਵਵਾਦੀ ਤੇ ਅਕਾਲਇਕੋਸਤਿ ਦੇ ਵਿਕੋਲਿਤਰੇ ਇਤਿਹਾਸਕ-ਪ੍ਰਗਟਾਵੇ ਹਨ। ਸਵਾਮੀ ਸਿਵਾਨੰਦ ਦੇ ਸ਼ਬਦਾਂ ਵਿਚ 'ਧਰਮ ਕਰਤੱਵ ਨੂੰ ਸਮਝਣ ਦਾ ਉਹ ਵਿਗਿਆਨ ਹੈ ਜੋ ਮਨੁੱਖ ਨੂੰ ਆਪਣੀ ਸ਼ਖ਼ਸੀਅਤ ਵਿਕਸਣ ਅਤੇ ਮਨੁੱਖਤਾ ਅਤੇ ਪ੍ਰਭੂ ਨਾਲ ਏਕਤਾ ਅਨੁਭਵ ਕਰਨ ਵਿਚ ਸਹਾਇਤਾ ਕਰਦਾ ਹੈ।'

ਨਾਮ ਬਾਣੀ ਦਾ ਜੁੜ ਕੇ ਕੀਤਾ ਪਾਠ, ਕੀਰਤਨ ਅਤੇ ਅਧਿਐਨ ਆਤਮਕ-ਬਲ ਦੇ ਵਾਧੇ ਵਿਚ ਸਹਾਇਤਾ ਕਰਦਾ ਹੈ। ਇੰਦਰ ਸਿੰਘ ਚਕ੍ਰਵਰਤੀ ਦੇ ਸ਼ਬਦਾਂ ਵਿਚ, "ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪੰਥ ਦੀ ਸਮਾਜਕ ਵਿਵਸਥਾ, ਕਲਾ ਕੌਸ਼ਲਤਾ, ਪੰਥਕ ਬਿਹਤਰੀ ਦੇ ਚਾਹਵਾਨਾਂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ ਪੰਥਕ ਉੱਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ, ਬਹੁਤ ਹੀ ਜ਼ਰੂਰੀ ਹੈ ਕਿ ਉਹ ਕਿੱਡਾ ਜ਼ਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਭਜਨ-ਬਾਣੀ, ਨਾਮ-ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੋਂ ਗਾਫ਼ਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

ਬਾਣੀ-ਕੀਰਤਨ ਦੀ ਪ੍ਰਥਾ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਚਲ ਪਈ ਸੀ ਜਿਸ ਨੂੰ ਆਉਣ ਵਾਲੇ ਗੁਰੂ ਸਾਹਿਬਾਨ ਨੇ ਜਾਰੀ ਰੱਖਿਆ। ਪੰਜਾਬੀ ਦੇ ਪ੍ਰਸਿੱਧ ਕਵੀ ਅਵਤਾਰ ਸਿੰਘ ਆਜ਼ਾਦ ਅਨੁਸਾਰ, "ਆਪ (ਸਤਿਗੁਰੂ ਪ੍ਰਤਾਪ ਸਿੰਘ) ਸਦਾ ਅੰਮ੍ਰਿਤ ਵੇਲੇ ਠੀਕ ਸਮੇਂ ਸਿਰ ਜਾਗ ਪੈਂਦੇ ਸਨ। ਕੀ ਮਜਾਲ ਆਲਸ ਜਾਂ ਸੁਸਤੀ ਨੂੰ ਆਪ ਨੇ ਨੇੜੇ ਵੀ ਆਉਣ ਦਿੱਤਾ ਹੋਵੇ। ਆਸਾ ਦੀ ਵਾਰ ਦਾ ਕੀਰਤਨ ਆਦਿ ਸਤਿਗੁਰਾਂ ਦੇ ਸਮੇਂ ਤੋਂ ਹੀ ਸਿੱਖਾਂ ਦੇ ਨਿਤਨੇਮ ਦਾ ਜ਼ਰੂਰੀ ਅੰਗ ਬਣ ਚੁੱਕਾ ਹੈ। ਆਸਾ ਦੀ ਵਾਰ ਵਿਚ ਸਿੱਖੀ ਦੇ ਮੂਲ ਸਿੱਧਾਂਤਾਂ ਨੂੰ ਨਿਰੰਕਾਰੀ ਸਤਿਗੁਰਾਂ ਨੇ ਅਤਿ ਸੁਨਹਿਰੇ ਰੂਪ ਵਿਚ ਗੁੰਦਿਆ ਅਤੇ

ਬਿਆਨਿਆ ਹੈ। ਇਸ ਦੇ ਕੀਰਤਨ ਦੀ ਤਾਕੀਦ ਇਸ ਲਈ ਕੀਤੀ ਗਈ ਹੈ, ਤਾਂ ਜੋ ਇਹ ਬਾਣੀ ਸਾਡੇ ਅੰਮ੍ਰਿਤ ਵੇਲੇ ਦੇ ਨਿਤਨੇਮ ਤੇ ਕੀਰਤਨ ਦਾ ਜ਼ਰੂਰੀ ਅੰਗ ਬਣੀ ਰਹੇ। ਸਤਿਗੁਰੂ ਜੀ ਜਿੱਥੇ ਵੀ ਹੁੰਦੇ ਸਨ, ਅੰਮ੍ਰਿਤ ਵੇਲੇ ਦਾ ਦੀਵਾਨ ਉੱਥੇ ਹੀ ਲੱਗਦਾ ਸੀ ਤੇ ਸੂਰਜ ਦੀ ਟਿੱਕੀ ਚੜ੍ਹਨ ਤੋਂ ਪਹਿਲਾਂ ਸ੍ਰੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ।"

'ਆਸਾ ਦੀ ਵਾਰ' ਦੇ ਕੀਰਤਨ ਉੱਤੇ ਉਹ ਇਸ ਕਾਰਣ ਜ਼ੋਰ ਦੇਂਦੇ ਸਨ ਕਿਉਂਕਿ ਉਹ ਜਾਣਦੇ ਸਨ ਕਿ ਆਤਮਕ ਗਜ਼ਾ ਬਾਣੀ ਤੇ ਉਸ ਦੇ ਕੀਰਤਨ ਤੋਂ ਹੀ ਮਿਲ ਸਕਦੀ ਹੈ। ਸਰੀਰ ਦੋ ਚੀਜ਼ਾਂ — ਰੂਹ ਤੇ ਜਿਸਮ — ਦਾ ਮਿਸ਼ਰਨ ਹੈ ਜਿਨ੍ਹਾਂ ਵਿਚੋਂ ਰੂਹ ਵਧੇਰੇ ਜ਼ਰੂਰੀ ਹੈ। ਰੂਹ ਬਿਨਾਂ ਜਿਸਮ ਮੁਰਦਾ ਬਣ ਜਾਂਦਾ ਹੈ ਜਿਸ ਦਾ ਕੋਈ ਮੁੱਲ ਨਹੀਂ ਰਹਿੰਦਾ ਅਤੇ ਉਸ ਨੂੰ ਸਾੜ ਕੇ ਜਾਂ ਦਫ਼ਨਾ ਕੇ ਖ਼ਤਮ ਕਰ ਦਿੱਤਾ ਜਾਂਦਾ ਹੈ। ਪਰ ਇਸ ਦਾ ਇਹ ਮਤਲਬ ਨਹੀਂ ਕਿ ਸਰੀਰ ਦਾ ਕੋਈ ਮੁੱਲ ਨਹੀਂ। ਜਿਸਮ ਬਣੇ ਬਿਨਾਂ ਰੂਹ ਇਨਸਾਨੀ ਰੂਪ ਧਾਰਨ ਨਹੀਂ ਕਰ ਸਕਦੀ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥

ਮਨੁੱਖੀ ਸਰੀਰ ਵੀ ਬੜੀ ਮੁਸ਼ਕਲਾਂ ਨਾਲ ਅਤੇ ਸਾਧਨਾਂ ਪਿੱਛੋਂ ਨਸੀਬ ਹੁੰਦਾ ਹੈ। ਕਬੀਰ ਜੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਦੇ ਹਨ :—

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥
ਸੋ ਦੇਹੀ ਭਜੁ ਹਰਿ ਕੀ ਸੇਵ ॥
ਭਜਹੁ ਗੋਬਿੰਦ ਭੂਲਿ ਮਤ ਜਾਹੁ ॥
ਮਾਨਸ ਜਨਮ ਕਾ ਏਹੀ ਲਾਹੁ ॥

ਮਹਾਰਾਜਾ ਪ੍ਰਤਾਪ ਸਿੰਘ ਜੀ ਆਪ ਕਸਰਤ ਕਰਦੇ ਅਤੇ ਸਾਥੀਆਂ ਨੂੰ ਵੀ ਕਸਰਤ ਕਰਨ ਸਮੇਂ ਨਾਲ ਲੈ ਲੈਂਦੇ। ਉਹ ਇਸ ਰਹੱਸ ਤੋਂ ਭਲੀ ਪ੍ਰਕਾਰ ਜਾਣੂ ਸਨ ਕਿ ਦੇਹ ਦੇ ਨਰੋਏ ਹੋਇਆਂ ਬਾਝੋਂ ਨਾ ਕੋਈ ਵਿਅਕਤੀ ਆਪਣਾ ਧਰਮ ਕਰਮ ਪੂਰਾ ਕਰ ਸਕਦਾ ਹੈ ਅਤੇ ਨਾ ਹੀ ਦੂਜੇ ਲੋੜਵੰਦਾਂ ਦੀ ਸੇਵਾ ਵਿਚ ਹਿੱਸਾ ਲੈ ਸਕਦਾ ਹੈ। ਇੰਜ ਉਹ ਸਰੀਰਕ ਲੋੜਾਂ ਅਤੇ ਆਤਮਕ ਗਜ਼ਾ — ਦੋਹਾਂ ਦਾ — ਪੂਰਾ ਪੂਰਾ ਧਿਆਨ ਰੱਖਦੇ ਸਨ। ਉਹ ਜਾਣਦੇ ਸਨ ਕਿ ਅਧਿਆਤਮਕਤਾ ਜੀਵਨ ਵਿਚ ਸ਼ਾਂਤੀ, ਸ਼ਕਤੀ ਤੇ ਸੋਹਜ ਪੈਦਾ ਕਰਦੀ ਹੈ।

ਸਿੱਖ ਗੁਰੂ ਸਾਹਿਬਾਨ ਵਾਂਗ ਉਹਨਾਂ ਸਾਰਿਆਂ ਨੇ ਗ੍ਰਹਿਸਥ ਧਰਮ ਨੂੰ ਪਰਵਾਨ ਕੀਤਾ ਕਿਉਂਕਿ ਸਿੱਖ ਗੁਰੂ ਸਾਹਿਬਾਨ ਆਪ ਇਸ ਗਾਡੀ ਰਾਹ ਉੱਤੇ ਚੱਲੇ ਸਨ ਉਹਨਾਂ ਨੇ ਆਪਣੇ ਸਿੱਖਾਂ ਨੂੰ ਸਮਝਾਇਆ ਸੀ ਕਿ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ'। ਉਪਨਿਸ਼ਦਾਂ ਵਿਚ ਯਜਨਾਵਾਲਕਿਆ ਲਿਖਦਾ ਹੈ ਕਿ ਦੌਲਤ, ਪਤਨੀ, ਤਾਕਤ ਤੇ ਸਿਹਤ ਆਪਣੇ ਆਪ ਵਿਚ ਇਤਨਾ ਮੁੱਲ ਨਹੀਂ ਰੱਖਦੇ ਜਿਤਨਾ ਕਿ ਏਹ ਮਨੁੱਖ ਨੂੰ ਸਵੈ ਪਛਾਣ ਅਤੇ ਪ੍ਰਭੂ ਦੀ ਪ੍ਰਾਪਤੀ ਵਿਚ ਸਹਾਇਤਾ ਕਰ ਸਕਦੇ ਹਨ। ਇਸਤ੍ਰੀ ਮਰਦ ਦੇ ਆਚਰਨ ਨੂੰ ਬਣਾਂਦੀ, ਸੰਵਾਰਦੀ ਅਤੇ ਕਾਬੂ ਵਿਚ ਰੱਖਦੀ ਹੈ। ਇਸੇ ਭਾਵ ਨੂੰ ਮੁੱਖ ਰੱਖ ਕੇ ਜ਼ੂਲੂ ਸ਼ਬਦਕੋਸ਼ ਵਿਚ ਲਿਖਿਆ ਹੋਇਆ ਹੈ ਕਿ ਮਰਦ ਉਹ ਜਾਨਵਰ ਹੈ ਜਿਸ ਨੂੰ ਤੀਵੀਂ ਸਿਖਾਂਦੀ ਤੇ ਸੁਧਾਰਦੀ ਹੈ। ਉਹ ਉਸ ਨੂੰ ਬਚਪਨ ਤੋਂ ਲੈ ਕੇ ਜਵਾਨੀ ਤਕ ਆਚਰਨ-ਉਸਾਰੀ

ਦੀ ਸਿੱਖਿਆ ਦੇਂਦੀ ਹੈ। ਮਕਾਨ ਘਰ ਉਦੋਂ ਹੀ ਬਣਦਾ ਹੈ ਜਦੋਂ ਇਸ ਵਿਚ ਇਸਤ੍ਰੀ ਪ੍ਰਵੇਸ਼ ਕਰਦੀ ਹੈ। ਮਹਾਰਾਜ ਰਾਮ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਵਿਆਹ ਸ਼ਾਦੀਆਂ ਸਮੇਂ ਕੀਤੇ ਫ਼ਜ਼ੂਲ ਖ਼ਰਚਿਆਂ ਤੋਂ ਬਚਾਣ ਲਈ ਸੰਨ 1863 ਈਸਵੀ ਤੋਂ ਸਾਦੇ ਵਿਆਹਾਂ ਦੀ ਪ੍ਰਥਾ ਚਲਾਈ ਜੋ ਹੁਣ ਤਕ ਹੌਲੇ ਮਹੌਲੇ ਦੇ ਸ਼ੁਭ ਅਵਸਰ ਤੇ ਇਕੱਠੇ ਆਨੰਦ ਕਾਰਜ ਹੁੰਦੇ ਆ ਰਹੇ ਹਨ। ਵਿਆਹ ਪਿੱਛੋਂ ਦੰਪਤੀ ਪਿਆਰ ਵਿਚ ਪਈਆਂ ਤਿੜਕਾਂ ਨੂੰ ਦੂਰ ਕਰਨ ਲਈ ਮਹਾਰਾਜ ਪ੍ਰਤਾਪ ਸਿੰਘ ਹਜ਼ਾਰਾਂ ਜੋੜਿਆਂ ਦੇ ਅੰਤਰ-ਦੁੱਖ ਸੁਣਦੇ ਅਤੇ ਵਿਵਿਹਾਰਕ ਪੱਖੋਂ ਉਹਨਾਂ ਨੂੰ ਸਿੱਧੇ ਤੇ ਸਹੀ ਰਸਤੇ ਉੱਤੇ ਪਾ ਕੇ ਉਹਨਾਂ ਦੀ ਸੁਚੱਜੀ ਅਗਵਾਈ ਕਰਦੇ ਸਨ। ਗੁਰੂ ਨਾਨਕ ਦੇ ਅਦੁੱਤੀ ਵਿਚਾਰ :

ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਅਨੁਸਾਰ ਇਸਤ੍ਰੀ ਮਰਦ ਨਾਲ ਇਕੋ ਜਿਹਾ ਸਲੂਕ ਕੀਤਾ ਜਾਂਦਾ ਹੈ।

ਗ੍ਰਹਿਸਥੀ ਲਈ ਦਸਾਂ ਨਹੁੰਆਂ ਦੀ ਕਿਰਤ ਕਰਨੀ ਜ਼ਰੂਰੀ ਦੱਸੀ। ਮਹਾਰਾਜ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਆਪਣੇ ਪੈਰੋਕਾਰਾਂ ਲਈ ਜੀਵਨ-ਜਾਚ ਦਾ ਵਿਸਥਾਰ ਕਰਦਿਆਂ ਲਿਖਿਆ ਹੈ, "ਜੋ ਸਵਾ ਪਹਿਰ ਰਾਤ ਤੇ ਪਹਿਰ ਤੇ ਉੱਠ ਕੇ ਹਮੇਸ਼ਾਂ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨ ਕਰਨਾ, ਦਿਨ ਰਾਤ ਕੰਮ ਕਾਰ ਮੇ ਜਿੰਨਾ ਹੋਇ ਆਵੈ ਅਰ ਜਥਾ ਸਕਤ ਦਾਨ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚਕਣੀ ਚੁਰਾਉ ਨਾ।" ਇੰਜ ਆਪਣੇ ਪੈਰੋਕਾਰਾਂ ਨੂੰ ਸਿੱਧੇ ਰਸਤੇ ਉੱਤੇ ਪਾਉਣ ਦੀ ਚਿੰਤਾ ਉਨ੍ਹਾਂ ਨੂੰ ਬਰਮਾ ਦੀ ਨਜ਼ਰਬੰਦੀ ਸਮੇਂ ਵੀ ਸੀ।

ਮਹਾਰਾਜ ਰਾਮ ਸਿੰਘ ਜੀ ਜਾਣਦੇ ਸਨ ਕਿ ਸੁਚੱਜਾ ਆਚਰਨ ਨਿੰਮਰਤਾ ਬਿਨਾਂ ਨਹੀਂ ਚੰਗਾ ਪ੍ਰਭਾਵ ਪਾ ਸਕਦਾ ਕਿਉਂਕਿ ਜਿਸ ਮਨੁੱਖ ਵਿਚ ਨਿਮਰਤਾ ਨਹੀਂ, ਉਸ ਵਿਚ ਹਉਮੈ ਦੀ ਬੀਮਾਰੀ ਦੇ ਆ ਜਾਣ ਦਾ ਡਰ ਹਮੇਸ਼ਾਂ ਲੱਗਾ ਰਹਿੰਦਾ ਹੈ, ਹਉਮੈ ਦੀਰਘ ਰੋਗ ਹੈ। ਉਨ੍ਹਾਂ ਪਹਿਲਾਂ ਆਪਣੇ ਆਚਰਨ ਰਾਹੀਂ ਨਿਮਰਤਾ ਦਾ ਪ੍ਰਗਟਾਵਾ ਕੀਤਾ। ਆਪਣੇ ਇਕ ਹੁਕਮਨਾਮੇ ਵਿਚ ਲਿਖਦੇ ਹਨ, "ਜੇ ਓਹੁ ਨਹੀਂ ਮੇਰਾ ਸਰੀਰੁ, ਤੁਸੀਂ ਕਾਸਨੂੰ ਏਥੇ ਆਉਣਾ ਹੈ ਮੇਰੇ ਜਿਹੇ ਸੈਂਕੜੇ ਤਖਾਣ ਫਿਰਦੇ ਹੈ ਦੇਸ ਮੈ।" ਇਸ ਤਰ੍ਹਾਂ ਦੀ ਨਿਮਰਤਾ ਪ੍ਰਗਟਾਉਣ ਪਿੱਛੇ ਗੁਰੂ ਗੋਬਿੰਦ ਸਿੰਘ ਦੀ ਹੀ ਉਹ ਮਹਾਨ ਸਪਿਰਟ ਕੰਮ ਕਰ ਰਹੀ ਸੀ ਜਦੋਂ ਉਨ੍ਹਾਂ ਫ਼ੁਰਮਾਇਆ ਸੀ :

ਜੋ ਹਮ ਕੌ ਪਰਮੇਸਰ ਉਚਰਿਹੈ ॥
ਤੇ ਸਭਿ ਨਰਕਿ ਕੁੰਡ ਮਹਿ ਪਰਿ ਹੈ ॥
ਮੋ ਕੋ ਦਾਸੁ ਤਵਨ ਕਾ ਜਾਨੋ ॥
ਯਾ ਮੈ ਭੇਦੁ ਨ ਰੰਚ ਪਛਾਨੋ ॥
ਮੈਹੋ ਪਰਮ ਪੁਰਖ ਕੋ ਦਾਸਾ ॥
ਦੇਖਨਿ ਆਯੋ ਜਗਤ ਤਮਾਸਾ ॥

ਇਸੇ ਨਿਮਰਤਾ ਸਦਕਾ ਉਹ ਦੂਜਿਆਂ ਦਾ ਸਤਿਕਾਰ ਕਰਦੇ ਅਤੇ ਅਤਿ ਦਾ ਸਤਿਕਾਰ ਪ੍ਰਾਪਤ ਕਰਦੇ ਸਨ। ਪ੍ਰੀਤਮ ਸਿੰਘ ਕਵੀ ਅਨੁਸਾਰ, "ਸਤਿਗੁਰੂ ਜੀ ਨੂੰ, ਅਦਨੇ ਤੋਂ ਅਦਨੇ ਗ਼ੈਰ-ਨਾਮਧਾਰੀ ਨਾਲ ਵੀ ਸਿਰੇ ਦੀ ਨਿੰਮਰਤਾ, ਮਿੱਠਤ ਅਤੇ ਅਦਬ ਵਰਤਦਿਆਂ ਵੇਖਿਆ ਹੈ।" ਉਹ ਬੇਗ਼ਰਜ਼ ਦੋਸਤੀ ਪਾਲਣ ਦੀ ਸਿਫ਼ਾਰਸ਼ ਕਰਦੇ ਸਨ ਕਿਉਂਕਿ ਦੋਸਤ (ਦੋ—ਸਤ) ਉਹ ਹੀ ਬਣ ਸਕਦਾ ਹੈ ਜੋ ਦੋਹਾਂ

ਤਰਫ਼ਾਂ ਤੋਂ ਸਤਿ ਭਾਵ ਸੱਚਾਈ ਦਾ ਪ੍ਰਗਟਾਵਾ ਕਰੇ। ਬੱਚਿਆਂ ਅਤੇ ਪਸ਼ੂਆਂ ਵਲ ਉਹ ਉਚੇਚਾ ਧਿਆਨ ਦੇਂਦੇ ਸਨ ਕਿਉਂਕਿ ਇਹਨਾਂ ਬਿਨਾਂ ਮਨੁੱਖ ਦਾ ਜੀਵਨ ਅਧੂਰਾ ਹੀ ਰਹਿੰਦਾ ਹੈ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਆਪ ਸੁਚੱਜਾ ਜੀਵਨ ਜੀਵਿਆ ਅਤੇ ਆਪਣੇ ਪੈਰੋਕਾਰਾਂ ਨੂੰ ਸੁਚੱਜੀ ਤੇ ਸੁਢੰਗੀ ਜੀਵਨ-ਜਾਚ ਸਿਖਾਈ। ਉਹਨਾਂ ਜੀਵਨ ਦਾ ਕੋਈ ਵੀ ਪਹਿਲੂ ਛੱਡਿਆ ਨਹੀਂ, ਸਗੋਂ ਸਮੁੱਚੇ ਜੀਵਨ ਵਲ ਧਿਆਨ ਦਿੱਤਾ ਹੈ। ਜੀਵਨ ਨੂੰ ਧਾਰਮਕ, ਸਮਾਜਕ, ਰਾਜਨੀਤਕ, ਸਭਿਆਚਾਰਕ ਖ਼ਾਨਿਆਂ ਵਿਚ ਪੂਰੀ ਤਰ੍ਹਾਂ ਵੰਡਿਆ ਨਹੀਂ ਜਾ ਸਕਦਾ, ਹਾਂ ਸਮਝਣ ਲਈ ਇਹ ਵੰਡ ਕੀਤੀ ਜਾ ਸਕਦੀ ਹੈ।

ਦੂਜੇ, ਉਹ ਇਸ ਭੇਦ ਤੋਂ ਭਲੀ ਭਾਂਤ ਜਾਣੂ ਸਨ ਕਿ ਪੈਰੋਕਾਰਾਂ ਦੀ ਜੀਵਨ-ਜਾਚ ਸਿੱਖਿਆ ਨੂੰ ਪੱਕਾ ਤੇ ਨਿਰੰਤਰਤਾ ਵਿਚ ਪਲਟਣ ਲਈ ਜ਼ਰੂਰੀ ਹੈ ਕਿ ਕੁਝ ਐਸੇ ਕੇਂਦਰ ਖੋਲ੍ਹੇ ਤੇ ਬਣਾਏ ਜਾਣ ਜਿਥੋਂ ਪੈਰੋਕਾਰਾਂ ਨੂੰ ਹਰ ਸਮੇਂ ਅਗਵਾਈ ਅਤੇ ਪ੍ਰੇਰਨਾ ਮਿਲਦੀ ਰਹੇ। ਇਸੇ ਖ਼ਿਆਲ ਨਾਲ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੇ ਡੇਰੇ ਉਸਾਰੇ ਗਏ ਸਨ।

ਤੀਜੇ, ਉਹਨਾਂ ਦੀ ਪੂਰਨ ਸਫਲਤਾ ਦਾ ਕਾਰਣ ਇਹ ਸੀ ਕਿ ਉਹਨਾਂ ਸਿੱਖ ਗੁਰੂ ਸਾਹਿਬਾਨ ਦੇ ਕਦਮਾਂ ਉਤੇ ਚਲਦਿਆਂ ਆਪਣੇ ਪੈਰੋਕਾਰਾਂ ਨੂੰ ਉਹੋ ਕੁਝ ਹੀ ਕਰਨ ਲਈ ਕਿਹਾ ਜੋ ਉਹਨਾਂ ਆਪ ਆਪਣੇ ਜੀਵਨ ਵਿਚ ਕਰ ਵਿਖਾਇਆ ਸੀ। ਇੰਜ ਮਨ, ਬਚਨ, ਕਰਮ ਵਿਚ ਸਾਂਝ ਪੈਦਾ ਹੋ ਜਾਂਦੀ ਹੈ।

ਚੌਥੇ, ਅਨੁਸ਼ਾਸ਼ਨ, ਲਿਬਾਸ ਏਕਤਾ, ਵਿਚਾਰ-ਸਾਂਝ ਤੇ ਜੀਵਨ-ਜਾਚ ਦੀ ਇਕਸਾਰਤਾ ਵੱਲ ਉਹਨਾਂ ਪੂਰਾ ਪੂਰਾ ਧਿਆਨ ਦਿੱਤਾ ਜਿਸ ਕਾਰਣ ਨਾਮਧਾਰੀ ਸੰਗਠਨ ਏਕਤਾ ਵਿਚ ਪਰੋਇਆ ਫੁੱਲਾਂ ਦਾ ਇਕ ਹਾਰ ਲਗਦਾ ਹੈ ਜਿਸ ਦੀ ਮਹਿਕ ਲੱਖਾਂ ਲੋਕਾਂ ਨੂੰ ਮਖ਼ਮੂਰ ਕਰਦੀ ਰਹਿੰਦੀ ਹੈ।

# ਪੂਰਬੀ ਸੰਸਕ੍ਰਿਤੀ ਦੇ ਅਲਮਬਰਦਾਰ

ਪੰਥ ਰਤਨ ਮਾਸਟਰ ਨਿਹਾਲ ਸਿੰਘ

ਮਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ ਪੂਰਬੀ ਸੰਸਕ੍ਰਿਤੀ ਦੇ ਸਰਬ ਸਰੇਸ਼ਟ ਅਲਮਬਰਦਾਰ ਸਨ। ਆਪ ਜੀ ਦਾ ਜਾਗਣਾ ਭਾਰਤੀ, ਇਸ਼ਨਾਨ ਭਾਰਤੀ, ਅਤੇ ਬਰਾਜਣਾ ਵੀ ਭਾਰਤੀ ਸੀ। ਹਰ ਨਾਮਧਾਰੀ ਆਪ ਜੀ ਨੂੰ ਸਵੇਰੇ ਸ਼ਾਮ ਇਹ ਕਹਿ ਯਾਦ ਕਰਦਾ ਹੈ 'ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਿਨ੍ਹਾਂ ਕਲਿਜੁਗ ਵਿਚ ਸੁਚ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਏ।' ਸੱਚੇ ਪਾਤਸ਼ਾਹ ਜੀ ਨੂੰ ਭਾਰਤ ਭੂਮੀ ਤੇ ਮਹਾਨ ਗੌਰਵ ਸੀ। ਉਹ ਇਸ ਦੀ ਹਰ ਰਹੁ ਰੀਤੀ ਨੂੰ ਪਿਆਰ ਕਰਦੇ। ਉਹ ਆਖਦੇ ਕਿ ਭਾਰਤ ਉਹ ਦੇਸ਼ ਹੈ ਜਿੱਥੇ ਵੇਦਾਂ ਨੇ ਚਾਨਣ ਪਸਾਰਿਆ। ਸ਼ਾਸਤਰਾਂ ਸੰਗੀਤ ਛੇੜਿਆ। ਇਥੋਂ ਦੇ ਰਿਸ਼ੀਆਂ ਮੁਨੀਆਂ ਨੇ ਆਤਮਕ ਮੰਡਲਾਂ ਦੇ ਸੈਰ ਸਪਾਟੇ ਕੀਤੇ ਤੇ ਹੋਰਨਾਂ ਨੂੰ ਵੀ ਕਰਵਾਏ। ਏਥੇ ਈਸ਼ਵਰਵਾਦ ਦਾ ਨਾਦ ਗੂੰਜਿਆ। ਸੁਖ ਸ਼ਾਂਤੀ ਦੀਆਂ ਪ੍ਰਾਰਥਨਾਵਾਂ ਹੋਈਆਂ। ਸੁਚ ਸੰਜਮ ਦੇ ਮੰਗਲ ਗਾਏ ਗਏ। ਆਪ ਭਾਰਤੀ ਪ੍ਰੰਪਰਾਵਾਂ ਨੂੰ ਵਧਿਆ ਫੁਲਿਆ ਵੇਖਣ ਦੇ ਚਾਹਵਾਨ ਸਨ।

ਅਸਲ ਗੱਲ ਇਹ ਹੈ ਕਿ ਭਾਰਤ ਧਰਤੀ ਦਾ ਉਹ ਭਾਗ ਹੈ, ਜਿੱਥੇ ਅਕਾਲ ਪੁਰਖ ਨੇ ਸਭ ਤੋਂ ਪਹਿਲਾਂ ਆਕਾਰ ਕੀਤਾ ਸੀ। ਇਸ ਖੰਡ ਤੇ ਲੀਲਾਵਾਂ ਕੀਤੀਆਂ ਸਨ। ਰਾਸਾਂ ਰਚਾਈਆਂ ਸਨ। ਉਹਨਾਂ ਨੂੰ ਇਥੋਂ ਦੀਆਂ ਕਲ-ਕਲ ਕਰਦੀਆਂ ਨਦੀਆਂ, ਉੱਚੇ ਉੱਚੇ ਪਰਬਤ, ਆਕਾਸ਼ ਨੂੰ ਖਹਿਣ ਵਾਲੀਆਂ ਬਰਫ਼ਾਨੀ ਚੋਟੀਆਂ, ਸੰਘਣੇ ਜੰਗਲ ਬੇਲੇ, ਪਿਆਰੇ ਲੱਗਦੇ ਸਨ। ਆਪ ਉਹਨਾਂ ਨੂੰ ਤਕ ਤਕ ਅਨੰਦ ਮਾਣਦੇ ਤੇ ਰੀਝਾਂ ਪੂਰੀਆਂ ਕਰਦੇ। ਇਸ ਦਾ ਇਹ ਭਾਵ ਨਹੀਂ ਸੀ ਕਿ ਉਹਨਾਂ ਦਾ ਇਸ ਦੇਸ਼ ਤੋਂ ਬਾਹਰ ਵੱਸਦੇ ਵਸਨੀਕਾਂ ਨਾਲ ਕੋਈ ਸਨੇਹ ਨਹੀਂ ਸੀ। ਨਹੀਂ ਨਹੀਂ, ਇਹ ਖ਼ਿਆਲ ਕਰਨਾ ਭਾਰੀ ਭੁੱਲ ਹੈ। ਉਹ ਤਾਂ ਵਿਸ਼ਵ ਦਾ ਮਾਲਕ ਸੀ। ਕਾਲੇ ਗੋਰੇ, ਚੀਨੇ, ਬੋਣੇ, ਜਪਾਨੀ, ਜਰਮਨ, ਅਮਰੀਕਨ ਤੇ ਅੰਗਰੇਜ਼ ਸਭ ਉਸ ਦੇ ਸਨ। ਉਹਨਾਂ ਦਾ ਸਾਰਿਆਂ ਨਾਲ ਪਿਆਰ ਸੀ। ਪਰ ਭਾਰਤ ਭੂਮੀ ਨਾਲ ਵਧੇਰੇ ਮੋਹ ਸੀ ਕਿਉਂਕਿ ਇਸ ਕਰਮਾਂ ਵਾਲੀ ਨੂੰ ਇਸ ਮਾਹੀ ਦੇ ਸਭ ਤੋਂ ਪਹਿਲਾਂ ਚਰਨ ਪਰਸਨ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਇਸ ਇਲਾਹੀ ਨੂਰ ਦੇ ਸਮੇਂ ਸਮੇਂ ਨਾਮ ਬਦਲਦੇ ਰਹੇ। ਪਰ ਨਿਸ਼ਾਨਾ ਨਾ ਬਦਲਿਆ। ਅਸੁਰੀ

ਤਾਕਤਾਂ ਨਾਲ ਕਦੇ ਸਮਝੌਤਾ ਨਾ ਕੀਤਾ, ਸਗੋਂ ਹਰ ਵੇਰ ਉਹਨਾਂ ਦੇ ਦੰਦ ਖੱਟੇ ਕੀਤੇ। ਭਗਵਾਨ ਰਾਮ, ਕ੍ਰਿਸ਼ਨ, ਸ੍ਰੀ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ ਨੇ ਅਦੈਵ ਸ਼ਕਤੀਆਂ ਨਾਲ ਲੋਹਾ ਲਿਆ ਤੇ ਉਹਨਾਂ ਦੇ ਨੱਕ ਰਾਹੀਂ ਚਣੇ ਚਬਵਾਏ। ਅੰਗਰੇਜ਼ੀ ਕਾਲ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਉਸੇ ਝੰਡੇ ਨੂੰ ਉੱਚਾ ਕੀਤਾ। ਉਹਨਾਂ ਦੇ ਪਿੱਛੋਂ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਉਹੋ ਰਾਹ ਚੁਣਿਆ। ਉਨ੍ਹਾਂ ਦੇ ਅਨੁਆਈਆਂ ਬਾਰੇ ਲੋਕ ਰਾਏ ਇਉਂ ਹੈ —

ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿਚ ਗੜਵੇ ਰੱਖਦੇ,
ਗਲ ਵਿਚ ਉਨ ਦੀ ਮਾਲਾ।
ਗੋਡਿਆਂ ਤਾਂਈਂ ਕੱਛੇ ਪਾਂਦੇ,
ਗਿੱਟਿਆਂ ਤਾਈਂ ਨਾਲਾ।
ਗੋਰਿਆਂ ਦੀ ਉਹ ਈਨ ਨਾ ਮੰਨਦੇ,
ਮੰਗਿਆਂ ਦੇਣ ਨਾ ਹਾਲਾ।
ਰਾਜ ਅੰਗਰੇਜ਼ਾਂ ਦਾ ਚੰਦ ਰੋਜ਼ ਦਾ ਚਾਲਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਪੱਛਮੀ ਲਾਲ ਹਨੇਰੀ ਦੇ ਤੂਫ਼ਾਨੀ ਥਪੇੜਿਆਂ ਅੰਦਰ ਹਿਮਾਲੀਆ ਵਾਂਗ ਅਡੋਲ ਰਹੇ। ਅਤੇ ਪੂਰਬੀ ਸੰਸਕ੍ਰਿਤੀ ਦੇ ਝੰਡੇ ਨੂੰ ਦੁਨੀਆਂ ਵਿਚ ਝੁਲਾਉਣ ਹਿਤ ਕੋਈ ਕਸਰ ਨਾ ਛੱਡੀ। ਉਨ੍ਹਾਂ ਨੂੰ ਭਾਰਤੀ ਵਿਰਸੇ ਤੇ ਪੂਰਾ ਪੂਰਾ ਮਾਣ ਸੀ। ਜਦੋਂ ਆਪ ਮੌਜ ਵਿਚ ਸੰਗਤਾਂ ਵਿਚ ਘਿਰੇ ਜਲਵਾ ਅਫ਼ਰੋਜ਼ ਹੁੰਦੇ ਤਾਂ ਹਾਸ ਬਿਲਾਸ ਕਰਦਿਆਂ ਵੀ ਇਸ ਦੇਵ ਪੁਰੀ ਦੇ ਸੂਰਬੀਰਾਂ, ਕਵੀਆਂ, ਚਿੰਤਕਾਂ ਤੇ ਦੇਵੀਆਂ ਦੀਆਂ ਕਥਾ ਸੁਣਾ ਸੁਣਾ ਸਰੋਤਿਆਂ ਨੂੰ ਗਦ-ਗਦ ਕਰਦੇ। ਸੁਣਨ ਵਾਲਿਆਂ ਅੰਦਰ ਵੀ ਭਾਰਤੀ ਰਹਿਣੀ ਬਹਿਣੀ ਦਾ ਜਜ਼ਬਾ ਲਹਿਰਾਂ ਮਾਰਨ ਲੱਗ ਪੈਂਦਾ। ਆਪ ਬੜੇ ਮਾਣ ਨਾਲ ਵਰਣਨ ਕਰਦੇ ਕਿ ਭਰਤ ਉਹ ਬਾਲਕ ਸੀ ਜਿਸ ਦੀ ਦਲੇਰੀ ਤੇ ਸੂਰਮਤਾਈ ਦੀਆਂ ਧੁੰਮਾਂ ਪਈਆਂ ਹੋਈਆਂ ਸਨ। ਉਹ ਬਾਲ ਅਵਸਥਾ ਵਿਚ ਹੀ ਸ਼ੇਰਾਂ ਦੇ ਬੱਚਿਆਂ ਨਾਲ ਖੇਡਦਾ ਤੇ ਉਹਨਾਂ ਨੂੰ ਕੁਟ ਕੱਢਦਾ। ਉਸ ਦੀ ਮਾਤਾ ਸ਼ਕੁੰਤਲਾ ਕਹਿੰਦੀ, ਵੇ ਪੁਤ! ਇਹਨਾਂ ਤੇ ਰਹਿਮ ਕਰ। ਇਹ ਵੀ ਕਿਸੇ ਮਾਂ ਦੇ ਜਾਏ ਹਨ। ਇਨ੍ਹਾਂ ਨੂੰ ਤੰਗ ਨਾ ਕਰ। ਭੀਮ ਵਰਗਾ ਕਿਸ ਹੋਣਾ ਹੈ ਜਿਸ ਨੇ ਹਾਥੀਆਂ ਨੂੰ ਅਕਾਸ਼ ਵਿਚ ਭੰਬੀਰੀਆਂ ਵਾਂਗ ਭੁਆਇਆ ਸੀ। ਅਰਜਨ ਦੇ ਬਾਣਾਂ ਦਾ ਲੋਹਾ ਸਭ ਮੰਨਦੇ ਹਨ। ਬਿਕ੍ਰਮਾਜੀਤ ਰਾਜੇ ਦੇ ਕਿਹੜੇ ਗੁਣ ਵਰਣਨ ਕੀਤੇ ਜਾਣ, ਉਸ ਦਾ ਸਮਾਂ ਸਵਰਨ ਯੁਗ ਸੀ। ਲੋਕ ਧਰਮੀ ਸਨ। ਦੇਸ਼ ਵਿਚ ਚੋਰੀ ਚਕਾਰੀ ਦਾ ਨਾਮ ਨਹੀਂ ਸੀ। ਲੋਕੀਂ ਘਰਾਂ ਦੇ ਬੂਹੇ ਖੁੱਲ੍ਹੇ ਛੱਡ ਕੇ ਸੌਂ ਜਾਂਦੇ ਸਨ। ਪਰਜਾ ਦੀਆਂ ਤਕਲੀਫਾਂ ਜਾਣਨ ਹਿਤ ਰਾਜਾ ਭੇਸ ਬਦਲ ਕੇ ਰਾਤ ਨੂੰ ਬੀਰ ਯਾਤਰਾ ਕਰਦਾ ਸੀ। ਆਪ ਭਾਰਤ ਦੀ ਇਸਤਰੀ ਨੂੰ ਵੀ ਬੜਾ ਮਾਣ ਦਿੰਦੇ। ਸੀਤਾ ਉਹ ਇਸਤਰੀ ਸੀ ਜਿਸ ਨੇ ਰਾਵਣ ਦੀ ਕੈਦ ਵਿਚ ਹੁੰਦਿਆਂ ਵੀ ਰਾਮ ਨੂੰ ਦਿਲ ਵਿਚ ਵਸਾਈ ਰੱਖਿਆ। ਏਥੋਂ ਦੀਆਂ ਇਸਤਰੀਆਂ ਤਾਂ ਸੂਰਜ ਨੂੰ ਚੜ੍ਹਨ ਤੋਂ ਵੀ ਰੋਕ ਸਕਦੀਆਂ ਸਨ। ਆਪ ਜੀ ਨੂੰ ਇਸ ਧਰਤੀ ਦੀ ਰਣ ਨੀਤੀ ਤੇ ਬੜਾ ਫ਼ਖ਼ਰ ਸੀ ਕਿਉਂਕਿ ਇਹ ਧਰਮ ਤੇ ਨਿਰਭਰ ਸੀ। ਸ਼ਸਤਰਹੀਨ ਉੱਤੇ ਵਾਰ ਨਹੀਂ ਕੀਤਾ ਜਾਂਦਾ ਸੀ। ਬੱਚੇ ਬੁੱਢੇ ਤੇ ਇਸਤਰੀ ਤੇ ਕਦੇ ਹੱਥ ਨਹੀਂ ਉੱਠਦਾ ਸੀ। ਇਸੇ ਕਾਰਨ ਉਹ ਚਾਹੁੰਦੇ ਕਿ ਘਰਾਂ

ਦੀਆਂ ਦੀਵਾਰਾਂ ਨੂੰ ਮਹਾਰਾਣਾ ਪ੍ਰਤਾਪ, ਸ਼ਿਵਾ ਜੀ ਮਰਹਟਾ, ਸ: ਹਰੀ ਸਿੰਘ ਨਲੂਆ, ਸ: ਹੀਰਾ ਸਿੰਘ ਤੇ ਲਹਿਣਾ ਸਿੰਘ, ਆਦਿ, ਦੀਆਂ ਤਲਵਾਰਾਂ ਨਾਲ ਸਜਾਇਆ ਜਾਵੇ ਤਾਂ ਕਿ ਮਾਤਾਵਾਂ ਘਰੀਂ ਪੈਦਾ ਹੋਣ ਵਾਲੇ ਬੱਚੇ ਸੂਰਬੀਰ, ਧਰਮੀ, ਅਣਖੀ ਤੇ ਦੇਸ਼ ਭਗਤ ਹੋਣ।

ਆਪ ਸਦਾ ਸੁਚ ਸੋਧ ਤੇ ਧਰਮ ਦੀ ਕਿਰਤ ਤੇ ਜ਼ੋਰ ਦਿੰਦੇ ਤੇ ਕਹਿੰਦੇ ਅੰਨ ਦਾ ਸਦਾ ਸਤਿਕਾਰ ਕਰੋ। ਇਸ ਨੂੰ ਪੈਰਾਂ ਹੇਠਾਂ ਨਾ ਸੁੱਟੋ। ਪ੍ਰਸ਼ਾਦਾ ਛਕਣ ਉਪਰੰਤ ਥਾਲ਼ਾ ਧੋ ਕੇ ਪੀਓ। ਜਿਹੜਾ ਵਿਅਕਤੀ ਥਾਲੀ ਧੋ ਕੇ ਪੀਂਦਾ ਹੈ ਉਹ ਭੁੱਖਾ ਨਹੀਂ ਮਰਦਾ, ਭਾਵੇਂ ਦਾਣੇ ਮੋਤੀਆਂ ਦੇ ਭਾ ਹੋ ਜਾਣ। ਆਪ ਦਾਣਿਆਂ ਦੇ ਬੋਹਲ ਵਾਲੇ ਪਿੜ ਵਿਚ ਜੋੜਾ ਖੜਨ ਵਾਲੇ ਨੂੰ ਸਮਝਾਂਦੇ ਕਿ ਏਥੇ ਜੋੜਾ ਨਹੀਂ ਲਿਆਉਣਾ ਚਾਹੀਦਾ। ਆਪ ਪ੍ਰਸ਼ਾਦ ਵੀ ਉਸੇ ਘਰ ਦਾ ਪ੍ਰਵਾਨ ਕਰਦੇ ਜਿਸ ਨੇ ਭਜਨ ਪੁੱਛਿਆ ਹੋਵੇ ਤੇ ਕਾਰ ਵਿਹਾਰ ਸ਼ੁਧ ਹੋਵੇ। ਆਮ ਕਹਾਵਤ ਹੈ ਜੈਸਾ ਅੰਨ ਵੈਸਾ ਮਨ। ਜੈਸਾ ਦੂਧ ਤੈਸੀ ਬੁਧ। ਜੈਸਾ ਪਾਣੀ, ਵੈਸੀ ਬਾਣੀ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਤਾਂ ਮਲਕ ਭਾਗੋ ਦੇ ਆਲੂ ਪੂੜੀਆਂ ਨੂੰ ਠਰ ਮਾਰ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਪ੍ਰਵਾਨ ਕੀਤੀ ਸੀ, ਕਿਉਂਕਿ ਬੇ-ਮਰਯਾਦਾ ਵਾਲੇ ਪੁਰਸ਼ ਦੇ ਘਰੋਂ ਖਾਧਿਆਂ ਬਿਰਤੀ ਵਿਚ ਵਿਗਾੜ ਪੈਂਦਾ ਹੈ। ਜਿਵੇਂ ਕਿ —

ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ।
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ।
ਛਤੀਹ ਅੰਮ੍ਰਿਤ ਭਾਉ ਏਕੁ ਜਾਕਉ ਨਦਰਿ ਕਰੇਇ।
ਬਾਬਾ ਹੋਰੁ ਖਾਣਾ ਖੁਸੀ ਖੁਆਰੁ।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।

ਹੇਠਲੀਆਂ ਪੰਗਤੀਆਂ ਵਿਚ ਦਸਾਂ ਨਹੁੰਆਂ ਦੀ ਕਿਰਤ ਕਮਾਈ ਦੇ ਲੋਕਾਂ ਤੇ ਸਾਕਤ ਪੁਰਸ਼ਾਂ ਦੀ ਕਮਾਈ ਦੇ ਪ੍ਰਭਾਵ ਦਾ ਅੰਤਰ ਦੱਸਿਆ ਹੈ :—

ਸੰਤਨ ਕਾ ਦਾਨਾ ਰੂਖਾ, ਸੋ ਸਰਬ ਧਿਆਨ।
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੁ ਸਮਾਨ।

ਮ: 5 (822)

ਅੱਜ ਭ੍ਰਿਸ਼ਟਾਚਾਰ ਸਿਖਰਾਂ ਨੂੰ ਛੂਹ ਰਿਹਾ ਹੈ, ਇਹ ਸਭ ਗ਼ਲਤ ਅਹਾਰ ਦਾ ਸਿੱਟਾ ਹੈ। ਅਸ਼ੁੱਧ ਭੋਜਨ ਕਾਰਨ ਅਸ਼ੁੱਧ ਵਿਚਾਰ ਉਤਪੰਨ ਹੁੰਦੇ ਹਨ। ਜਿਸ ਸਦਕਾ ਸਮਾਜ ਦੀ ਤਾਣੀ ਉਲਝੀ ਪਈ ਹੈ। ਸੁਚ ਸੰਜਮ ਦਾ ਭੋਜਨ ਖਾਣ ਨਾਲ ਭ੍ਰਿਸ਼ਟਾਚਾਰ ਵਧਦਾ ਹੈ।

ਗਊ ਨਾਲ ਆਪ ਦਾ ਬਹੁਤ ਪਿਆਰ ਸੀ। ਕਹਿੰਦੇ ਗਊ ਜਿਉਂਦੀ ਹੈ ਤਾਂ ਭਾਰਤ ਜੀਉਂਦਾ ਹੈ। ਗਊ ਨਾ ਰਹੀ ਤਾਂ ਭਾਰਤ ਵੀ ਨਹੀਂ ਰਹੇਗਾ। ਆਪ ਜੀ ਨੇ ਗਊ ਦੀ ਉੱਨਤੀ ਵਾਸਤੇ ਅਨੇਕ ਜਤਨ ਕੀਤੇ।...

ਰਾਗ ਰੂਹ ਦੀ ਖ਼ੁਰਾਕ ਹੈ। ਇਹ ਖ਼ੁਰਾਕ ਇਸ ਰੱਬ ਦੀ ਵੀ ਸੀ। ਆਪ ਨੂੰ ਚੰਚਲਤਾ ਪੈਦਾ ਕਰਨ ਵਾਲੇ ਗੀਤਾਂ ਤੋਂ ਘਿਰਨਾ ਸੀ ਆਪ ਸ਼ਾਸਤਰੀ ਸੰਗੀਤ ਨੂੰ ਪਿਆਰਦੇ। ਆਪ ਵੀ ਗਾਉਂਦੇ ਤੇ ਰਾਗੀਆਂ ਤੋਂ ਸੁਣਦੇ। ਰਾਗੀ ਲੋਕ ਆਪ ਨੂੰ ਰਾਗ ਦਾ ਬਾਦਸ਼ਾਹ ਕਹਿ ਸਤਿਕਾਰਦੇ। ਸ਼ਾਸਤਰੀ ਸੰਗੀਤ ਨੂੰ ਜਿਉਂਦਾ ਰੱਖਣ ਲਈ ਸ੍ਰੀ ਭੈਣੀ ਸਾਹਿਬ ਵਿਚ ਵਿਦਿਆਲਾ ਚਾਲੂ ਕੀਤਾ। ਜਿਸ ਵਿਚ ਆਪ ਪੜ੍ਹਾਈ

ਦੇ ਨਾਲ ਨਾਲ ਖੱਡੀਆਂ ਦਾ ਕੰਮ, ਪਉੂਦੇ ਬਣਾਉਣੇ, ਪ੍ਰੈਸ ਵਿਚ ਕੰਪੋਜ਼ ਕਰਨਾ ਤੇ ਸੰਗੀਤ ਦੀ ਸਿਖਲਾਈ ਕੀਤੀ ਜਾਂਦੀ। ਵਿਦਿਆਲੇ ਵਿਚ ਚੋਟੀ ਦੇ ਉਸਤਾਦਾਂ ਤੇ ਪਖਾਵਜ਼ਾਂ ਤੋਂ ਸੇਵਾ ਲਈ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਉਸੇ ਵਿਦਿਆਲੇ ਦੇ ਵਿਦਿਆਰਥੀ ਹਨ ਜਿਨ੍ਹਾਂ ਦਾ ਲੋਹਾ ਵੱਡੇ ਵੱਡੇ ਉਸਤਾਦ ਵੀ ਮੰਨਦੇ ਹਨ।

ਆਪ ਜੀ ਨੇ ਗੁਰੂਕੁਲ ਦੇ ਢੰਗ ਦਾ ਵਿਦਿਆਲਾ ਸ੍ਰੀ ਜੀਵਨ ਨਗਰ ਦੇ ਇਲਾਕੇ ਗੁਰੂ ਹਰੀ ਸਿੰਘ ਜੀ ਦੇ ਨਾਉਂ ਤੇ ਸਥਾਪਤ ਕੀਤਾ। ਬੱਚੇ ਰੁੱਖਾਂ ਦੀ ਛਾਂ ਹੇਠਾਂ ਮਖ਼ਮਲੀ ਘਾਹ ਤੇ ਬੈਠ ਵਿਦਿਆ ਪ੍ਰਾਪਤ ਕਰਦੇ ਕਮਰਿਆਂ ਦੀਆਂ ਛੱਤਾਂ ਸਰਕੰਡੇ ਦੀਆਂ। ਬੱਚਿਆਂ ਪਾਸੋਂ ਕੋਈ ਫ਼ੀਸ ਨਹੀਂ ਲਈ ਜਾਂਦੀ ਤੇ ਨਾ ਸਰਕਾਰ ਪਾਸੋਂ ਗਰਾਂਟ। ਬੱਚਿਆਂ ਨੂੰ ਗੁਰੂ ਜਨਾਂ ਤੇ ਸਹਿ ਪਾਠੀਆਂ ਦੀ ਚਰਨ ਧੂੜ ਦੀ ਸਿਖਿਆ ਦਿੱਤੀ ਜਾਂਦੀ। ਓਥੇ ਸਾਦਗੀ ਦਾ ਉਪਦੇਸ਼ ਦਿੱਤਾ ਜਾਂਦਾ। ਬੱਚਿਆਂ ਨੂੰ ਪੜ੍ਹਾਈ ਦੇ ਨਾਲ ਨਾਲ ਦਸਤਕਾਰੀ ਵਿਚ ਸਿਖਿਆ ਲੈਣੀ ਜ਼ਰੂਰੀ ਸੀ ਤਾਂ ਕਿ ਬੱਚੇ ਪੜ੍ਹਾਈ ਉਪ੍ਰੰਤ ਦਫ਼ਤਰਾਂ ਵਿਚ ਧੱਕੇ ਨਾ ਖਾਣ। ਆਪਣੇ ਪੈਰਾਂ ਤੇ ਆਪ ਤੁਰ ਸਕਣ।

ਸੱਚੇ ਪਾਤਸ਼ਾਹ ਜੀ ਵੈਦਿਕ ਜਾਂ ਹਿਕਮਤ ਨਾਲ ਪਿਆਰ ਕਰਦੇ। ਆਪ ਕੁਦਰਤੀ ਇਲਾਜ ਨੂੰ ਵੀ ਪਸੰਦ ਕਰਦੇ। ਸਵਰਗੀ ਡਾਕਟਰ ਤ੍ਰਿਲੋਕ ਸਿੰਘ ਇਸੇ ਵਾਸਤੇ ਕੋਲ ਰੱਖਿਆ ਸੀ ਕਿਉਂਕਿ ਉਹ ਐਲੋਪੈਥੀ ਦੀ ਮਾਰ ਖਾਂਦੇ ਮਰੀਜ਼ਾਂ ਨੂੰ ਨੇਚਰੋਪੈਥੀ ਨਾਲ ਵੱਡੇ ਤੋਂ ਵੱਡੇ ਰੋਗ ਤੋਂ ਛੁਟਕਾਰਾ ਦੁਆ ਸਕਦੇ ਸਨ।

ਜੀਵਨ ਗੱਡੀ ਤਦ ਸਫਲਤਾ ਨਾਲ ਰਿੜ੍ਹਦੀ ਹੈ ਜੇ ਪਤੀ ਪਤਨੀ ਵਿਚ ਇਕਸੁਰਤਾ ਹੋਵੇ। ਜਿੱਥੇ ਪਤੀ ਪਤਨੀ ਦਾ ਜੋੜ ਨਹੀਂ ਓਥੇ ਹੋਰ ਨਰਕ ਦੀ ਲੋੜ ਨਹੀਂ। ਆਪ ਗ੍ਰਿਹਸਤੀ ਜੀਵਨ ਨੂੰ ਸੁਖੀ ਰੱਖਣ ਵਾਸਤੇ ਇਸਤ੍ਰੀ ਬਰਤ ਧਰਮ ਤੇ ਪਤੀ ਬ੍ਰਤ ਧਰਮ ਨੂੰ ਵਿਸ਼ੇਸ਼ਤਾ ਦਿੰਦੇ। ਇਸਤ੍ਰੀ ਪਤੀ ਦੀ ਆਗਿਆ ਵਿਚ ਰਹੇ ਤੇ ਪਤੀ ਇਸ ਨੂੰ ਘਰ ਦਾ ਮੁਖ ਮੰਤਰੀ ਜਾਣੇ। ਬਸ ਫਿਰ ਪੌਂ ਬਾਰਾਂ। ਗੁਰਬਾਣੀ ਵੀ ਕਹਿੰਦੀ ਹੈ:

ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ।

ਉੱਤਰ ਹੈ:

ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।

ਅਗਲੀਆਂ ਪੰਗਤੀਆਂ ਵਿਚ ਬਿਲਕੁਲ ਸਪਸ਼ਟ ਹੈ:

ਭਰਤਾ ਕਹੈ ਸੋ ਮਾਨੀਐ ਏਹੁ ਸੀਗਾਰੁ ਬਣਾਇ ਰੀ।
ਦੂਜਾ ਭਾਉ ਵਿਸਾਰੀਐ ਇਹ ਤੰਬੋਲਾ ਖਾਇ ਰੀ।

ਆਪ ਜੀਵਨ ਦਾ ਕੋਈ ਲਕਸ਼ ਮੰਨਦੇ ਤੇ ਕਹਿੰਦੇ ਜੀਵਨ ਮੌਜ ਮੇਲਾ ਜਾਂ ਭੋਗ ਬਿਲਾਸ ਨਹੀਂ, ਇਸ ਦੀਆਂ ਜ਼ਿੰਮੇਵਾਰੀਆਂ ਹਨ। ਗ੍ਰਿਸਤੀ ਜੀਵਨ ਦਾ ਅਰਥ ਹੈ ਸੰਸਾਰ ਦੀ ਮਰਿਆਦਾ ਨੂੰ ਕਾਇਮ ਰਖਣਾ, ਭਾਵ ਸੰਤਾਨ ਪੈਦਾ ਕਰਨਾ। ਪੁਰਸ਼ ਬ੍ਰਹਮਚਰਜ ਨੂੰ ਮੁਖ ਰਖਣ।

ਵੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾ ਜਾਣੇ।

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।
ਸੋਲਹ ਕੀਏ ਸੀਗਾਰ ਕਿ ਅੰਜਨ ਪਾਜਿਆ।
ਜੇ ਘਰਿ ਆਵੈ ਕੰਤ ਤਾ ਸਭ ਕਿਛੁ ਪਾਈਐ।
ਹਰਿਹਾਂ ਕੰਤੈ ਬਾਝ ਸੀਗਾਰ ਸਭ ਬਿਰਥਾ ਜਾਈਐ।

ਸੱਚੇ ਪਾਤਸ਼ਾਹ ਜੀ ਦੈਵੀ ਗੁਣਾਂ ਦੇ ਉਪਦੇਸ਼ ਹਿਤ ਸਾਲ ਵਿਚ ਭਾਦਰੋਂ ਜਾਂ ਅਸੂ ਦੇ ਮਹੀਨੇ ਜਪ ਪ੍ਰਯੋਗ ਕਰਦੇ ਉਹਨਾਂ ਵਿਚ ਮਾਈ ਭਾਈ ਭਾਗ ਲੈਂਦੇ। ਸੁੱਚ ਮਰਿਆਦਾ ਭਜਨ ਬੰਦਗੀ, ਕਥਾ ਕੀਰਤਨ ਦਾ ਪ੍ਰਵਾਹ ਇਸ ਦੇ ਨਾਲ ਲੱਡੂ ਪੇੜੇ ਜਲੇਬਾਂ ਦੇ ਲੰਗਰ ਤੇ ਸੇਵਾ ਕੁੰਭ ਰਚਦੇ। ਆਪ ਕਈ ਵਾਰ ਸਾਧ ਸੰਗਤ ਦੇ ਜੂਠੇ ਬਰਤਨ ਮਾਂਜ ਹੋਰਨਾਂ ਵਾਸਤੇ ਪੂਰਨੇ ਪਾਂਦੇ। ਸੰਤ ਤਰਨ ਸਿੰਘ ਵਹਿਮੀ ਆਖਿਆ ਕਰਦੇ ਸਨ ਕਿ ਆਪ ਸੁਹੇਵੇ ਸਾਹਿਬ ਅਖੰਡ ਪਾਠਾਂ ਸਮੇਂ ਰੌਲ ਵੀ ਲਾਉਂਦੇ। ਖੂਹ ਵਿਚੋਂ ਜਲ ਵੀ ਖਿਚਦੇ। ਤੇ ਕਈ ਵੇਰ ਸਾਧਾਂ ਨਾਲ ਮਿਲ ਕੇ ਬਾਹਰੋਂ ਲਕੜੀਆਂ ਵੀ ਇਕੱਠੀਆਂ ਕਰਦੇ।

ਇਹਨਾਂ ਸਮਾਗਮਾਂ ਸਮੇਂ ਮਾਈਆਂ ਦਾ ਸਥਾਨ ਵਖਰਾ ਤੇ ਭਾਈਆਂ ਦਾ ਵਖਰਾ। ਕੇਵਲ ਸਵੇਰ ਸ਼ਾਮ ਦੇ ਦੀਵਾਨ ਸਮੇਂ ਸੰਗਤਾਂ ਜੁੜਦੀਆਂ ਨਹੀਂ ਤਾਂ ਸਭ ਆਪਣੇ ਆਪਣੇ ਆਸਣਾਂ ਤੇ। ਇਸਤਰੀ ਪੁਰਸ਼ ਵਾਸਤੇ ਮਨ, ਬੱਚ, ਕਰਮ, ਕਰ ਕੇ ਬ੍ਰਹਮਚਰਜ ਜ਼ਰੂਰੀ ਸੀ। ਗੁਰੂ ਘਰ ਵਿਚ ਸ਼ੁਧ ਘੀ ਦੀ ਵਰਤੋਂ ਹੁੰਦੀ। ਵਿਹਾਰੀ ਗੱਲ ਕੋਈ ਨਹੀਂ।...

ਆਪ ਬਾਲ ਕਾਲ ਤੋਂ ਨਿਤਨੇਮ ਉਪ੍ਰੰਤ ਗੁਰੂ ਪਿਤਾ ਤੇ ਮਾਤਾ ਨੂੰ ਮਥਾ ਟੇਕਿਆ ਕਰਦੇ ਸਨ। ਆਪ ਨੇ ਜਦ ਗੁਰਤਾ ਦੀਆਂ ਜ਼ਿੰਮੇਵਾਰੀਆਂ ਸੰਭਾਲੀਆਂ, ਫੇਰ ਵੀ ਉਹ ਨੇਮ ਢਿੱਲਾ ਨਹੀਂ ਪੈਣ ਦਿਤਾ। ਜਦ ਆਪ ਸ੍ਰੀ ਭੈਣੀ ਸਾਹਿਬ ਹੁੰਦੇ ਤਾਂ ਕਾਰ ਵਿਹਾਰ ਤੋਂ ਪਹਿਲਾਂ ਪੂਜ ਮਾਤਾ ਜੀ ਨੂੰ ਨਮਸਕਾਰ ਕਰਦੇ। ਮੁੜ ਜੋੜੇ ਵਾਲੇ ਚਰਨ ਧੋ ਲੰਗਰ ਵਲ ਜਾ ਸੀਸ ਨਿਵਾਉਂਦੇ। ਲਾਂਗਰੀ ਸਿੰਘਾਂ ਨੂੰ ਦਰਸ਼ਨ ਦਿੰਦੇ ਤੇ ਖ਼ੁਸ਼ੀਆਂ ਵੰਡਦੇ। ਸੁੱਚ ਸੋਧ ਦਾ ਪ੍ਰਸ਼ਾਦ ਛਕਦੇ। ਆਪ ਸੰਗਤ ਵਿਚ ਜਾਂ ਬਾਹਰ ਦੂਜਿਆਂ ਦੀ ਸਭਾ ਵਿਚ ਖਲੋ ਕੇ ਉਪਦੇਸ਼ ਨਾ ਦਿੰਦੇ ਕਿਉਂਕਿ ਖਲੋ ਕੇ ਵਿਚਾਰ ਪ੍ਰਗਟ ਕਰਨਾ ਪਛਮੀ ਲੋਕਾਂ ਦਾ ਢੰਗ ਹੈ। ਹੱਥ ਮਿਲਾਉਣ ਤੋਂ ਸਦਾ ਗੁਰੇਜ਼ ਕਰਦੇ। ਤੇ ਚਰਨਾਂ ਨੂੰ ਛੂਹਣ ਦਾ ਉਪਦੇਸ਼ ਦਿੰਦੇ। ਹੱਥਾਂ ਨੂੰ ਮਿੱਟੀ ਜਾਂ ਰੇਤੇ ਨਾਲ ਪਵਿਤਰ ਕਰਦੇ। ਸਾਬਣ ਦੀ ਵਰਤੋਂ ਤੋਂ ਸੰਕੋਚ ਰਖਦੇ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਹ ਕਿਰਿਆ ਵੇਖ ਇਕ ਬ੍ਰਾਹਮਣ ਹੈਰਾਨ ਹੋ ਕਹਿਣ ਲੱਗਾ, ਮਹਾਰਾਜ ਜੀ, ਇਹ ਤਾਂ ਬ੍ਰਾਹਮਣੀ ਮੱਤ ਹੈ, ਹੋਰਨਾਂ ਨੂੰ ਹੱਕ ਨਹੀਂ। ਅਗੋਂ ਸਤਿਗੁਰੂ ਜੀ ਉਤਰ ਦਿਤਾ, ਪੰਡਿਤ ਜੀ ਅਸੀਂ ਇਹ ਮਰਿਆਦਾ ਧਰਤੀ ਤੋਂ ਡਿਗੀ ਚੁਕੀ ਹੈ। ਤੁਸੀਂ ਸੁੱਟ ਦਿਤੀ ਅਸੀਂ ਸਾਂਭ ਲਈ। ਕਿਸੇ ਤੇ ਰੋਸ ਕਰਨ ਦੀ ਲੋੜ ਨਹੀਂ। ਖੜ੍ਹਾ ਹੋ ਕੇ ਪੇਸ਼ਾਬ ਕਰਨ ਦੀ ਸੱਚੇ ਪਾਤਸ਼ਾਹ ਜੀ ਹਾਸੀ ਉਡਾਉਂਦੇ। ਆਖਿਆ ਕਰਦੇ, ਖਲੋ ਕੇ ਪੇਸ਼ਾਬ ਕਰਨ ਨਾਲ ਇਕ ਪੰਥ ਦੋ ਕਾਜ। ਇਕ ਪੇਸ਼ਾਬ ਤੋਂ ਖਲਾਸੀ ਦੂਜਾ ਪੰਜ ਸ਼ਨਾਨਾ। ਜਲ ਢੂੰਡਣ ਦੀ ਕੋਈ ਲੋੜ ਨਹੀਂ। ਇਤਨੀ ਕਠਨ ਰਹਿਣੀ, ਸਹਿਣੀ ਵੇਖ ਸੰਤ ਨਿਧਾਨ ਸਿੰਘ ਜੀ ਆਲਮ ਤੇ ਉਹਨਾਂ ਦੇ ਕੁਛ ਹਮਖ਼ਿਆਲਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ, ਗ਼ਰੀਬ ਨਿਵਾਜ! ਸਮੇਂ ਦੀ ਨਿਜ਼ਾਕਤ ਨੂੰ ਮੁਖ ਰਖਦਿਆਂ ਜੇ ਮਰਿਆਦਾ ਵਿਚ ਕੋਈ ਨਰਮਾਈ ਹੋ ਜਾਵੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਦਾ ਡੰਕਾ ਚੋਹੀਂ ਕੂੰਟੀ ਵਜੇ। ਇਹ ਸੁਣ ਸੱਚੇ ਪਾਤਸ਼ਾਹ ਜੀ ਦਾ ਚਿਹਰਾ ਲਾਲ ਹੋ ਗਿਆ ਤੇ ਦ੍ਰਿੜ੍ਹਤਾ ਨਾਲ ਆਖਿਆ, "ਮੈਂ ਸਤਿਗੁਰੂ ਰਾਮ ਸਿੰਘ ਜੀ ਦੀ ਮਰਿਆਦਾ ਨੂੰ ਢਿੱਲਾ ਨਹੀਂ ਵੇਖ ਸਕਦਾ! ਜੇ ਬਾਕੀ ਢਿੱਲੇ ਪੈ ਵੀ ਜਾਣ ਤਾਂ ਵੀ ਪ੍ਰਤਾਪ ਸਿੰਘ ਇਕੱਲਾ ਹੀ ਗੜਵਾ ਡੋਰੀ ਚੁਕੀ ਫਿਰੇਗਾ ਤੇ ਇਸ ਨੂੰ ਚੜ੍ਹਦੀ ਕਲਾ ਵਿਚ ਲੈ ਜਾਵੇਗਾ।"

# ਸਤਿਗੁਰਾਂ ਦੀ ਕਲਪਨਾ ਦਾ ਮਨੁੱਖ

ਅਮਰ ਭਾਰਤੀ

ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਇਕ ਮਨੁੱਖ ਦੀ ਗੱਲ ਕਰਦੇ ਨੇ ਤਾਂ ਉਹ ਮਨੁੱਖ ਇਹੋ ਜਿਹਾ ਨਹੀਂ ਹੁੰਦਾ — ਜਿਹੜਾ ਹਰ ਗਲੀ ਤੇ ਹਰ ਮੋੜ ਉਪਰ ਅੱਜ ਮਿਲ ਜਾਂਦਾ ਹੈ। ਹਰ ਗਲੀ-ਮੋੜ ਉਪਰ ਆਮ ਮਿਲ ਜਾਣ ਵਾਲਾ ਮਨੁੱਖ ਵੀ ਭਾਵੇਂ ਜਾਤੀ ਜਾਂ ਜੂਨ ਵਲੋਂ ਇਕ ਘੱਟ ਚੁਰਾਸੀ ਲੱਖ ਜੂਨਾਂ ਦਾ ਸਰਦਾਰ ਹੀ ਅਖਵਾਏਗਾ — ਪਰ ਬਿਰਤੀਆਂ ਵਲੋਂ ਉਹ ਆਮ ਤੌਰ ਤੇ ਉਨ੍ਹਾਂ ਜੂਨਾਂ ਵਿਚੋਂ ਹੀ ਕੋਈ ਇਕ ਹੁੰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਲਪਨਾ ਦਾ ਮਨੁੱਖ ਉਹ ਹੈ ਜਿਸ ਨੇ ਆਪਣੀਆਂ ਬਿਰਤੀਆਂ ਨੂੰ ਸੋਧਿਆ ਹੈ ਤੇ ਸੋਧ ਕੇ ਉਨ੍ਹਾਂ ਉਪਰ ਅੰਕੁਸ਼ ਲਗਾਇਆ ਹੈ। ਇਹੋ ਜਿਹੇ ਮਨੁੱਖ ਲਈ ਆਪ ਕੁਝ ਸ਼ਰਤਾਂ ਰੱਖਦੇ ਹਨ।

ਬ੍ਰਹਮਚਾਰੀ ਨੂੰ ਸਾਡੇ ਧਰਮ ਸ਼ਾਸਤਰਾਂ ਵਿਚ ਦੋ ਤਰ੍ਹਾਂ ਨਾਲ ਵੇਖਿਆ-ਮੰਨਿਆਂ ਗਿਆ ਹੈ — ਪਹਿਲਾ; ਬ੍ਰਹਮ ਅਰਥਾਤ ਪਰਮਾਤਮਾ ਵਿਚ ਹੀ ਵਿਚਰਨ ਵਾਲਾ (ਚਰਯਾ ਕਰਨ ਵਾਲਾ) ਜਾਂ ਪਰਮਾਤਮਾ ਨਾਲ ਇਕਸੁਰ ਰਹਿਣ ਵਾਲਾ; ਅਤੇ ਦੂਜਾ ਬਿੰਦੂ ਨੂੰ ਜਾਂ ਵੀਰਯ ਨੂੰ ਸੰਭਾਲ ਕੇ ਰੱਖਣ ਤੇ ਵਰਤਣ ਵਾਲਾ। ਇਕ ਪੂਰੀ ਤਰ੍ਹਾਂ ਧਾਰਮਕ ਵਿਅਕਤੀ ਦੋਹਾਂ ਪੱਖਾਂ ਤੋਂ ਬ੍ਰਹਮਚਾਰੀ ਹੁੰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੀ ਸ਼ਬਦਾਂ ਵਿਚ — 'ਬ੍ਰਹਮਚਾਰੀ ਕੈਸਾ ਹੋਵੇ ?' ਜਿਹੜਾ ਜ਼ਬਾਨ ਨਾਲ ਐਸਾ ਸ਼ਬਦ ਨਾ ਕਹੇ, ਕਰੋਧ ਨਾ ਆਵੇ, ਕਾਮ ਨਾ ਜਿਨ੍ਹਾਂ (ਸ਼ਬਦਾਂ) ਨਾਲ ਆਵੇ, ਲਾਲਚ ਨਾ ਜਿਨ੍ਹਾਂ ਨਾਲ ਪੈਦਾ ਹੋਵੇ, ਕਿਸੇ ਚੀਜ਼ ਨਾਲ ਮੋਹ ਨਾ ਪੈਦਾ ਹੋਵੇ।...ਸਾਰਕਤਾਵਲੀ ਛੋਟਾ ਜਿਹਾ ਪੁਸਤਕ ਹੈ, ਉਨ੍ਹਾਂ ਨੇ ਲਿਖਿਆ ਹੈ :—

'ਧਰਮ ਸਰਬ ਸੁਖ ਖਾਨ ਜਾਨ ਸਭ ਕੋ ਹਿਤਕਾਰੀ।
ਧਰਮ ਧਰੇ ਬੁਧਵਾਨ ਨਿਰੰਤਰ ਚਿੱਤ ਮਝਾਰੀ।'

"ਕਿਉਂਕਿ ਧਰਮ ਨੇ ਇਹ ਗੱਲ ਦੱਸਣੀ ਹੈ — ਧਰਮ ਤੋਂ ਇਹ ਪਤਾ ਲੱਗਣਾ ਹੈ ਕਿ ਕਿਸੇ ਦੀ ਚੀਜ਼ ਨਾ ਛੇੜੋ। ਬਗਾਨੀ ਸ਼ੈ ਦਾ ਤਿਆਗ ਕਰੋ, ਤਾਂ ਫਿਰ ਕਿਉਂ ਰੌਲਾ ਪਊ ਜਦੋਂ ਮੇਰੇ ਚਿੱਤ ਵਿਚ ਕੋਈ ਚੀਜ਼ ਹੀ ਨਹੀਂ ਕਿ ਮੈਂ ਕਿਸੇ ਦੀ ਕੋਈ ਛੇੜਨੀ ਹੈ। ਜੇ ਸਾਰਿਆਂ ਨੂੰ ਇਹ ਗਿਆਨ ਹੋ ਜਾਵੇ,

ਕੋਈ ਨਾ ਛੇੜੇ। ਆਪੋ ਆਪਣੇ ਥਾਂ ਖੜੇ ਰਹਿਣ। ਕਿਉਂ ? ਕਿਸੇ ਦੀ ਕੀ ਜ਼ਰੂਰਤ ਹੈ ? ਕੀ ਐਟਮ ਬੰਬਾਂ ਦੀ ਜ਼ਰੂਰਤ ਹੈ, ਹਾਈਡਰੋਜਨ ਬੰਬਾਂ ਦੀ ਕਿਆ ਲੋੜ ਹੈ, ਸਾਰੇ ਇਕੋ ਵੇਰ ਸਮੁੰਦਰ 'ਚ ਸੁਟੇ ਜਾਣ, ਧਰਮ ਉਤੇ ਖੜੇ ਹੋ ਜਾਣ,...ਸਤਿਗੁਰੂ ਨਾਨਕ ਦੇਵ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਗੋਬਿੰਦ ਸਿੰਘ ਕਿਸੇ ਰੂਪ 'ਚ ਉਹ ਆਏ, ਉਹਨਾਂ ਨੇ ਆ ਕੇ ਹੋਰ ਕੁਛ ਨਹੀਂ ਕੀਤਾ। 'ਧੌਲ ਧਰਮ ਪੁਕਾਰੈ ਧਰਾ ਹੇਠ ਖੜੋਆ' ਭਾਈ ਗੁਰਦਾਸ ਜੀ ਕਹਿੰਦੇ ਨੇ — 'ਕੋਇ ਨਾ ਥੰਮੇ ਸਾਧ ਬਿਨ ਸਾਧ ਨਾ ਦਿਸੇ ਜਗ ਵਿਚ ਕੋਆ।' 'ਸਾਧ ਨਾਮ ਨਿਰਮਲ ਜਾ ਕੇ ਕਰਮ' — ਜਿਹਦੇ ਕਰਮਾਂ ਵਿਚ ਮੈਲ ਨਹੀਂ, ਉਹ ਸਾਧ ਹੈ। ਨਾ ਭਗਵੇਂ ਵਾਲਾ, ਨਾ ਚਿੱਟਿਆਂ ਵਾਲਾ, ਨਾ ਕਿਰਪਾਨ ਵਾਲਾ; ਏਥੇ ਰੌਲਾ ਈ ਨਹੀਂ।''

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਕਲਪਨਾ ਦਾ ਮਨੁੱਖ ਸਿਰਜਣ ਲਈ ਭਾਰਤੀ ਸਮਾਜ ਪਰੰਪਰਾ ਦੇ ਚਾਰ ਆਸ਼ਰਮਾਂ ਦੀ ਗੱਲ ਕੀਤੀ ਹੈ। ਬ੍ਰਹਮਚਰਜ ਆਸ਼ਰਮ, ਗ੍ਰਿਹਸਥ ਆਸ਼ਰਮ, ਬਾਣਪ੍ਰਸਥ ਆਸ਼ਰਮ ਅਤੇ ਸੰਨਿਆਸ ਆਸ਼ਰਮ। ਪਹਿਲੇ ਅਰਥਾਤ ਬ੍ਰਹਮਚਰਜ ਆਸ਼ਰਮ ਦੀ ਚਰਚਾ ਕਰਦਿਆਂ ਆਪ ਫ਼ਰਮਾਉਂਦੇ ਹਨ — ''ਪਹਿਲਾ ਹਿੱਸਾ ਸੀ ਇਸ ਦਾ ਕਿ ਬ੍ਰਹਮਚਾਰੀ ਹੋਏ। ਪਰ ਇਹ ਬਣੇ ਬ੍ਰਹਮਚਾਰੀ ਕਿਸ ਤਰ੍ਹਾਂ ? ਇਹਨੂੰ ਬਣਾਵੇ ਕੌਣ ? ਇਹਨੂੰ ਸਿੱਖਿਆ ਕਿਥੋਂ ਮਿਲੇ ?'' ਆਪਣੇ ਇਸ ਸਵਾਲ ਦਾ ਜਵਾਬ ਖ਼ੁਦ ਹੀ ਦੇਂਦਿਆਂ ਹੋਇਆਂ ਇਸ ਦੀ ਜ਼ਿੰਮੇਵਾਰੀ ਇਸ ਦੇ ਮੂਲ ਵਿਚ ਜਾ ਕੇ ਪਹਿਲਾਂ ਉਸ ਧਿਰ ਨੂੰ ਦੇਂਦੇ ਹਨ ਜਿਹੜੀ ਪਰਤੱਖ ਰੂਪ ਵਿਚ ਬੱਚੇ ਦੇ ਜਨਮ ਦਾ ਕਾਰਨ ਬਣਦੀ ਹੈ — ਅਤੇ ਉਹ ਧਿਰ ਹੈ ਮਾਤਾ ਤੇ ਪਿਤਾ। ਦੂਜੀ ਧਿਰ ਹੈ ਆਸ਼ਰਮ-ਗੁਰੂ। ਬ੍ਰਹਮਚਰਜ ਆਸ਼ਰਮ ਦੀ ਸਾਰਥਕਤਾ ਲਈ ਪਹਿਲਾਂ ਆਦਰਸ਼ ਗ੍ਰਿਹਸਥ ਆਸ਼ਰਮ ਜਾਂ ਗ੍ਰਿਹਸਥ ਧਰਮ ਦੀ ਲੋੜ ਹੈ। ਆਪ ਕਹਿੰਦੇ ਹਨ — ''ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਐ, 'ਕਹੂੰ ਗ੍ਰਿਸਥ ਧਰਮ ਅਪਾਰ।' ਭਾਈ ਗੁਰਦਾਸ ਜੀ ਨੇ 'ਜੈਸੇ ਸਰ ਸਰਿਤਾ ਸਕਲ ਮਹਿ ਸਮੁੰਦਰ ਬਡੋ' — ਸਾਰੀਆਂ ਨਦੀਆਂ ਵਿਚੋਂ ਸਮੁੰਦਰ ਬਡਾ ਐ, 'ਮੇਰੂ ਮਹਿ ਸਮੇਰੂ ਬਡੋ'। ਪਹਾੜਾਂ ਵਿਚੋਂ ਸੁਮੇਰ ਪਰਬਤ ਬਡੇ। 'ਪਾਰਸ ਪਖਾਨਵੋ' — ਪੱਥਰਾਂ ਵਿਚੋਂ ਪਾਰਸ ਬਡੇ — 'ਪੰਛੀਆਂ ਵਿਚੋਂ ਹੰਸ, ਮ੍ਰਿਗ ਰਾਜਨ ਮੈਂ ਸਾਰਦੂਲ' — ਸ਼ੇਰਾਂ ਵਿਚੋਂ ਸਾਰਦੂਲ ਕੇਹਰ ਸ਼ੇਰ। ਧਾਤ ਮੈਂ ਕਨਕ ਗਾਤ ਅਭਿਆਨ ਹੈ। ਧਾਤੂਆਂ ਵਿਚੋਂ ਸੋਨੇ ਨੂੰ ਉੱਤਮ ਧਾਤੂ ਮੰਨਿਐ। ਉਹ ਕਹਿੰਦੇ ਨੇ, 'ਗਿਆਨਨ ਮਹਿ ਗਿਆਨ, ਧਿਆਨਨ ਮਹਿ ਧਿਆਨ ਗੁਰ, ਸਗਲ ਧਰਮ ਮਹਿ ਗ੍ਰਿਸਤ ਪਰਧਾਨ ਹੈ।'

''ਮਹਾਂ ਪੁਰਖ ਸਨ ਇਕ ਸਾਡੇ ਪੰਜਾਬ ਵਿਚ ਸਾਧੂ। ਉਹ ਦਵਾਈ ਦੇਂਦੇ ਸਨ। ਜਿਨ੍ਹਾਂ ਦੇ ਬੱਚਾ ਨਹੀਂ ਸੀ ਹੁੰਦਾ ਤਾਂ ਉਹਨਾਂ ਦੇ ਹੋ ਜਾਂਦਾ ਸੀ। ਪਰ ਉਹ ਸ਼ਰਤ ਨਾਲ ਕਹਿ ਲੈਂਦੇ ਸੀ ਕਿ 'ਸਾਡੀ ਦਵਾਈ ਖਾਣ ਵਾਲਾ ਇਸਤਰੀ ਪੁਰਸ਼ ਪਹਿਲੀ ਰਾਤ ਸੰਗ ਨਾ ਕਰੇ।' ਕਿਆ ਬੁਰੀਆਂ ਬੁਰੀਆਂ ਗੱਲਾਂ ਮੇਰੀ ਧੌਲੀ ਦਾਹੜੀ ਨਾਲ ਤੁਹਾਨੂੰ ਵੀ ਜਾਪਦੀਆਂ ਹੋਣਗੀਆਂ, ਪਰ ਜੇ ਤੁਸੀਂ ਇਹਨਾਂ ਦੇ ਤੱਤ ਨੂੰ ਦੇਖੋਗੇ ਤਾਂ ਤੁਹਾਨੂੰ ਪਤਾ ਲੱਗੇਗਾ — ਉਹਨਾਂ ਪੁੱਛਿਆ, ਉਹ ਕਹਿੰਦਾ, 'ਬਈ ਗੱਲ ਇਹ ਐ ਕਿ ਮੈਂ ਇਹ ਚਾਹਨਾਂ, ਬੱਚਾ ਤਾਂ ਮੇਰੀ ਦਵਾਈ ਨੇ ਪੈਦਾ ਕਰ ਈ ਦੇਣੈ, ਪਰ ਜਿਹੜਾ (ਰਾਤ ਦੇ) ਪਹਿਲੇ ਵਕਤ ਦਾ (ਇਸਤ੍ਰੀ) ਸੰਗ ਹੈ ਉਹਦੇ ਨਾਲ ਰਾਕਸ਼ ਬਿਰਤੀ ਪੈਦਾ ਹੁੰਦੀ ਹੈ, (ਰਾਤ ਦੇ) ਪਿਛਲੇ ਵਕਤ ਦੇ (ਸੰਜੋਗ) ਨਾਲ ਦੇਵਤਾ ਬਿਰਤੀ। ਮੇਰੀ ਦਵਾਈ ਦਿੱਤੀ ਤੋਂ ਬੱਚਾ ਤਾਂ ਕੋਈ ਦੇਵਤਾ ਪੈਦਾ ਹੋਵੇ !''

ਬ੍ਰਹਮਚਰਜ ਦਾ ਪਾਲਨ ਕਰਨ ਤੋਂ ਬਿਨਾਂ ਸਰੀਰਕ, ਮਾਨਸਿਕ ਤੇ ਅਧਿਆਤਮਕ ਕਿਸੇ ਤਰ੍ਹਾਂ ਦਾ ਵੀ ਬਲ ਸੰਚਿਤ ਨਹੀਂ ਕੀਤਾ ਜਾ ਸਕਦਾ। ਅਤੇ ਬਲ ਦਾ ਸੰਚੈ ਹੋਣ ਤੋਂ ਬਿਨਾਂ ਕਿਸੇ ਕਾਰਜ ਦੀ ਸਿੱਧੀ ਨਹੀਂ ਹੋ ਸਕਦੀ। ਸ਼ਾਸਤਰ ਵਿਚ ਕਿਹਾ ਹੈ, 'ਨਾਯਮਾਤਮਾ ਬਲਹੀਨੇਨ ਲਭਯਹ।' ਸਮਾਜਕ

ਦ੍ਰਿਸ਼ਟੀ ਤੋਂ ਵਿਆਹ ਨਾ ਕਰਨਾ ਅਤੇ ਵਿਆਹ ਕਰ ਕੇ ਆਪਣੀ ਪਤਨੀ ਨਾਲ ਸੰਜਮ ਪੂਰਬਕ ਰਹਿਣਾ — ਇਹ ਦੋਵੇਂ ਹੀ ਬ੍ਰਹਮਚਰਜ ਦੇ ਰੂਪ ਹਨ। ਪਰਾਈ ਇਸਤ੍ਰੀ ਦੇ ਪ੍ਰਤੀ ਭੋਰਾ ਭਰ ਵੀ ਚਿੱਤ ਵਿਚ ਚਾਹ ਆ ਜਾਣ ਤੇ ਬ੍ਰਹਮਚਰਜ ਤੋਂ ਗਿਰਾਵਟ ਆ ਜਾਂਦੀ ਹੈ, ਕਿਉਂਕਿ ਚਿੱਤ ਦੀ ਉਹ ਅਵਸਥਾ ਵਿਭਚਾਰ ਦੇ ਘੇਰੇ ਵਿਚ ਹੀ ਗਿਣੀ ਜਾਂਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੀਰਜ ਦੀ ਸੰਭਾਲ ਬਾਰੇ ਕਹਿੰਦੇ ਹਨ — "ਤਾਂ ਮੈਂ ਇਹ ਅਰਜ ਤੁਹਾਡੇ ਅੱਗੇ ਕਰਨੀ ਸੀ ਕਿ ਤੁਹਾਡਾ ਪਦਾਰਥ ਜਿਹੜਾ ਹੈ ਤੁਹਾਨੂੰ ਪਤਾ ਹੈ ਕਿ ਸੌ ਬੂੰਦ ਲਹੂ ਦੀ ਕਿੰਨੀ ਤਾਕਤ ਨਾਲ ਤੁਸੀਂ ਬਣਾ ਸਕੋ — (ਇਸ ਨਾਲ) ਇਕ ਮਿਝ ਦੀ ਬੂੰਦ ਬਣਦੀ ਹੈ — ਚਰਬੀ ਦੀ। ਸੌ ਚਰਬੀ ਦੀ ਬੂੰਦ ਤੋਂ ਬਾਅਦ ਇਕ ਮਣੀ ਦੀ ਬੂੰਦ ਬਣਦੀ ਹੈ। ਜਿਹੜਾ ਰੋਜ਼ ਲਹੂ ਏਨਾ ਖ਼ਰਾਬ ਕਰੋ, ਕਿੱਧਰ ਜਾਓਗੇ ?"

ਸਤਿਗੁਰੂ ਜੀ ਭਲੇ ਸਮਿਆਂ ਦੀ ਗੱਲ ਕਰਦਿਆਂ ਕਹਿੰਦੇ ਹਨ — "ਨਿਯਮ ਸੀ ਓਦੋਂ ਲੋਕਾਂ ਦਾ ਕਿ ਜਿੰਨਾ ਚਿਰ ਮਾਤਾ ਦੇ ਕੋਲ ਬੱਚਾ ਹੈ, ਓਨਾ ਚਿਰ ਪਤੀ ਕਦੇ (ਬੱਚੇ ਦੀ) ਮਾਤਾ ਦੇ ਨਾਲ ਟੱਚ ਨਹੀਂ ਸੀ ਕਰਦਾ, ਅੰਗ ਨਹੀਂ ਸੀ ਛੁਹਾਉਂਦਾ। ਉਹਦੇ ਨਾਲ ਕਦੇ ਐਸੀ ਗੱਲ ਨਹੀਂ ਸੀ ਕਰਦਾ ਜਿਹੜੀ ਬੱਚੇ ਦੀ ਭਾਵਨਾ ਵਿਚ ਆਵੇ। ਭਾਵੇਂ ਤੁਸੀਂ ਤਿੰਨ ਮਹੀਨੇ ਦੇ ਬੱਚੇ ਨੂੰ ਮੰਨ ਲਓ ਪਏ ਨੂੰ ਮੰਜੀ ਉੱਤੇ, ਉਹ ਉਸ ਵਕਤ ਵੀ ਦੇਖਦਾ ਹੈ। ਔਰ ਉਹਦੇ 'ਚ ਉਹ ਚੀਜ਼ਾਂ ਆਉਂਦੀਆਂ ਨੇ ਅਰ ਉਹ ਹਰਕਤਾਂ ਵਧਦੀਆਂ ਨੇ। ਸਾਡੇ ਮਤਲਬ ਦੀਆਂ ਇਹ ਗੱਲਾਂ ਹਨ, ਕਿਉਂਕਿ ਜੇ 'ਜਾਨ ਨਾਲ ਹੀ ਜਹਾਨ ਹੈ।' ਦੁਨੀਆਂ ਵਿਚ ਇਹ ਗੱਲ ਮਸ਼ਹੂਰ ਹੈ। ਮਾਤਾ ਸਾਡੀਆਂ — ਕੱਲ੍ਹ ਪਰਸੋਂ ਇਕ ਅਨੰਦ ਹੋਇਆ ਹੈ। ਬੀਬੀ ਤੁਰੀ ਜਾਂਦੀ ਡਿੱਗਣ ਲੱਗੀ ਸੀ, ਫੜ ਕੇ ਬਚਾਈ, ਕਿਉਂ ਸਾਡੀ ਧੀ ਐਸੀ ਹੋਵੇ ? ਸਿੰਘਣੀ ਸ਼ੇਰ ਦੀ ਬੱਚੀ ਇਹੋ ਜਿਹੀ ਕਿਉਂ ਹੋਵੇ ? ਧਿਆਨ ਦਿਓ, ਉਲਾਦ ਨੂੰ ਪਾਲਣ ਵਲ ਧਿਆਨ ਨਹੀਂ। ਕੱਪੜੇ ਬਹੁਤੇ ਪਵਾ ਦੇਣ ਵਲ ਧਿਆਨ ਹੈ। ਲੇਕਿਨ ਇਸ ਗੱਲ ਦਾ ਕੋਈ ਧਿਆਨ ਨਹੀਂ ਕਿ ਇਸ ਦਾ ਸਰੀਰ ਕਿਸ ਤਰ੍ਹਾਂ ਕਾਇਮ ਰਹਿ ਸਕਦਾ ਹੈ। ਤਾਂ ਮੈਂ ਇਹ ਅਰਜ਼ ਕਰਾਂਗਾ, ਤੁਸੀਂ ਲੋਕ ਆਪਣੇ ਆਪਣੇ ਅੰਦਰ ਝਾਤੀ ਮਾਰ ਕੇ ਧਿਆਨ ਦਿਓ ਔਰ ਇਸ ਨੂੰ ਇਹੋ ਜਿਹੀ ਚੀਜ਼ — ਜਿਸ ਤਰ੍ਹਾਂ ਜੂਏ ਵਿਚ ਸਭ ਕੁਝ ਹਾਰ ਜਾਈਦੈ, ਇਸ ਤਰ੍ਹਾਂ ਵਿਸ਼ੇ ਦੇ ਭੋਗ ਵਿਚ ਸਰੀਰ ਸਾਰਾ ਹਾਰ ਜਾਂਦੈ। ਜਿਹੜਾ ਰਾਤ ਦਿਨ ਦਾ ਇਹੋ ਖ਼ਿਆਲ ਹੈ ਇਹ ਸਾਡੇ ਸ਼ੁਗਲ ਵਾਸਤੇ ਚੀਜ਼ ਨਹੀਂ ਸੀ, ਜੀਹਨੂੰ ਅਸਾਂ ਇਕ ਆਪਣਾ ਤਮਾਸ਼ਾ ਮੰਨ ਕੇ ਆਪਣਾ ਚਸਕਾ ਬਣਾਇਐ। ਇਸ ਦਾ ਮਤਲਬ ਸੀ ਕਿ ਜਿਸ ਭਾਰਤ ਦੇ ਅਸੀਂ ਰਹਿਣ ਵਾਲੇ ਹਾਂ, ਅਸੀਂ ਉਸ ਦਾ ਵਾਧਾ ਕਰਨਾ ਹੈ। ਪਰ ਵਾਧਾ ਕਿਹੋ ਜਿਹਾ ਕਰਨੈ ?...ਲੋਹੇ ਦੀ ਲੱਠ ਪੈਦਾ ਕਰਨੀ ਏ। ਇਹ ਨਹੀਂ ਪੈਦਾ ਕਰਨੀ ਕਿ ਉੱਥੇ ਫੂਸ ਦੀ ਬੱਧੀ ਹੋਈ ਪੰਡ ਹੈ, ਕਿ ਜਿਸ ਦੀ ਮਰਜ਼ੀ ਉਹਨੂੰ ਅੱਗ ਲਾ ਦਏ ਤੇ ਉਹ ਜਲ ਜਾਏ, ਧੱਕ ਦਵੇ ਤਾਂ ਵੀ ਪਾਣੀ ਵਿਚ ਡਿੱਗ ਪਵੇ, ਰੁੜ੍ਹ ਜਾਵੇ। ਮੈਂ ਅਰਜ਼ ਕਰਾਂਗਾ ਤੁਹਾਡੇ ਅੱਗੇ, ਮਾਈਆਂ ਅੱਗੇ ਵੀ — ਮਾਈਆਂ ਦਾ ਇਕ ਵੱਡਾ ਧਰਮ ਹੈ।

"...ਉਹ ਕਿੱਥੇ ਸਨ ਸਾਡੀਆਂ ਮਾਤਾ ਮਦਾਲਸਾ ਜੈਸੀਆਂ ਜਿਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਜੰਮਦਿਆਂ ਤੋਂ ਹੀ ਉਪਦੇਸ਼ ਦਿੱਤਾ ਕਿ ਤੂੰ ਸੁੱਧ ਹੈਂ ਤੂੰ ਬੁੱਧ ਹੈਂ। ਇਹ ਜਗਤ ਜਿਹੜਾ ਹੈ ਤੂੰ ਛੱਡ ਦੇ ਇਸ ਨੂੰ। ਜਿੱਦਣ ਬੱਚੇ ਨੇ ਜਵਾਨ ਹੋਣਾ, ਮਾਈ ਦੇ ਇਸ ਉਪਦੇਸ਼ ਤੇ ਉਹਨੇ ਬਨ ਨੂੰ ਚਲੇ ਜਾਣਾ। ਅਖੀਰ ਤੇ ਰਾਜੇ ਨੇ ਆਖਿਆ, 'ਬਈ ਕਰਮਾ ਵਾਲੀਏ, ਇਹ ਸਾਰਾ ਰਾਜ ਭਾਗ ਜਾਏਗਾ, ਤੂੰ ਇਸ ਨੂੰ ਥੋੜ੍ਹਾ ਜਿਹਾ

ਵਿਵਿਹਾਰਕ ਰਹਿਣ ਦੇ।' (ਮਾਈ ਨੇ) ਇਹੋ ਚੀਜ਼ ਲਿਖ ਕੇ — ਸੁਧੋ ਸੀ, ਬੁਧੋ ਸੀ, ਜਗਤ ਮਾਇਆ ਪ੍ਰਵਰਤਨੋਂ ਸੀ — (ਪੁੱਤਰ ਦੇ) ਡੌਲੇ ਨਾਲ ਤਵੀਤ ਬੰਨ੍ਹ ਕੇ ਆਖਿਆ ਕਿ ਕਾਕਾ, ਜੇ ਤੈਨੂੰ ਅਤੀ ਦੁੱਖ ਹੋਵੇ ਤਾਂ ਇਹਨੂੰ ਓਦੋਂ ਖੋਹਲ ਕੇ ਪੜ੍ਹ ਲਵੀਂ। ਉਹ ਰਾਜ ਕਰਦਾ ਰਿਹਾ। ਜ਼ਿਆਦਾ ਤਕਲੀਫ਼ ਆਈ। ਤਵੀਤ ਖੋਹਲ ਕੇ ਵੇਖਿਆ, ਛੱਡ ਕੇ ਕਹਿੰਦਾ ਹੈ — 'ਲੈ ਭਾਈਆ, ਮੈਨੂੰ ਤਾਂ ਲੋੜ ਈ ਕਾਸੇ ਦੀ ਨਹੀਂ।' ਗੁਰੂ ਸਾਹਿਬ ਨੇ ਵੀ ਬਾਣੀ ਵਿਚ ਕਿਹਾ ਹੈ ਕਿ 'ਤੁਮ ਕਉ ਦੁਖ ਨਹੀਂ ਭਾਈ ਮੀਤ।' ਉਹ ਮਹਾਂ ਪੁਰਸ਼, ਇਹ ਸਾਡੀਆਂ ਮਾਤਾਂ, ਉਹ ਗਾਰਗੀ ਜੈਸੀਆਂ ਮਾਤਾ, ਅਨੁਸੂਈਆ ਜੈਸੀਆਂ ਮਾਤਾ, ਤਪ ਦੇ ਬਲ ਵਾਲੀਆਂ ਉਹ ਮਾਤਾ, ਕਿਆ ਕੌਸ਼ਕੀ ਸੀ ਨਾ ਉਸ ਦਾ? ਜਿਹਨੇ ਸੂਰਜ ਨਹੀਂ ਸੀ ਚੜ੍ਹਨ ਦਿੱਤਾ। ਉਹ ਮਾਤਾ ਜਿਨ੍ਹਾਂ ਵਿਚ ਤਾਕਤ ਸੀ। ਉਹਨਾਂ ਆਖਿਆ, 'ਤੇਰਾ ਪਤੀ ਸੂਰਜ ਚੜ੍ਹਦੇ ਨੂੰ ਮਰ ਜਾਣੈ, ਉਸ ਆਖਿਆ, 'ਮੈਂ ਸੂਰਜ ਈ ਨਹੀਂ ਚੜ੍ਹਨ ਦੇਣਾ। ਸ੍ਰਿਸ਼ਟੀ ਤੇ ਹਨੇਰਾ ਹੋ ਗਿਆ। ਸਾਡੀਓ ਬੀਬੀਓ, ਮਾਈਓ, ਭੈਣੋ, ਤੁਸੀਂ ਭੀ ਓਹੋ ਜਿਹੀਆਂ ਹੀ ਬਣ ਸਕਦੀਆਂ ਓ ਅਗਰ ਤੁਸੀਂ ਆਪਣੇ ਆਚਰਨ ਨੂੰ ਉੱਚਾ ਕਰੋ। ਰਾਵਨ ਸੀਤਾ ਨੂੰ ਚੁੱਕ ਕੇ ਲਿਜਾ ਸਕਦਾ ਹੈ। ਸਤ ਨਹੀਂ ਭੰਗ ਕਰ ਸਕਦਾ, ਉਸ ਦੇ ਸਤ ਦਾ ਬਲ ਸੀ, ਜਿੱਥੇ ਆ ਕੇ ਉਸ ਦੇ ਤੱਪ ਦੇ ਅੱਗੇ ਉਹ ਗੱਲ ਨਹੀਂ ਸੀ ਕਰ ਸਕਦਾ।"

ਸਤਿਗੁਰੂ ਪ੍ਰਤਾਪ ਸਿੰਘ ਜੀ ਬ੍ਰਹਮਚਰਜ ਦੀ ਮਿਸਾਲ ਦੇਂਦਿਆਂ ਦੱਸਦੇ ਹਨ — "ਅਰਜੁਨ ਜਿਸ ਵੇਲੇ ਤੀਰ ਦੀ ਵਿਦਿਆ, ਬਾਣਾਂ ਦੀ ਵਿਦਿਆ ਸਿੱਖਣ ਲੱਗਿਆ ਤਾਂ ਉਸ ਨੂੰ ਉਪਦੇਸ਼ ਮਿਲਿਆ, (ਵਿਆਹਿਆ ਹੋਇਆ ਸੀ) ਕਿ ਤੂੰ ਇਕ ਸਾਲ ਭਰ ਆਪਣੀ ਇਸਤ੍ਰੀ ਦੇ ਪੱਲੇ ਨਾਲ ਪੱਲਾ ਗੰਢ ਕੇ ਇਕੋ ਇਕ ਕੱਪੜੇ ਵਿਚ ਰਹਿਣਾ ਏ। ਔਰ ਇਕੋ ਜਗ੍ਹਾ ਸਉਣੈ ਪਰ ਮਨ ਨਹੀਂ ਚੱਲਣ ਦੇਣਾ। ਆਪਣੀ ਇਸਤ੍ਰੀ ਵਲ। ਤਾਂ ਤੂੰ ਇਸ ਵੀਰ ਵਿਦਿਆ ਵਿਚ ਪਰਪੱਕ ਹੋਏਂਗਾ। ਉਨ੍ਹਾਂ ਮਹਾਂ ਪੁਰਖਾਂ ਨੇ ਐਸੇ ਪ੍ਰਣ ਨਿਭਾਏ। ਕਿਆ ਸਾਡੇ ਕੋਲੋਂ ਇਕ ਦਿਨ ਵੀ ਲੰਘਦੇ ਅੱਜ? ਅਸੀਂ ਕਰਦੇ ਹਾਂ ਕੁਛ? ਸਾਡਾ ਕੋਈ ਹੈ ਹਾਲ? ਅੱਜ ਕਿਉਂ ਅਰਜੁਨ ਦੇ ਬਾਣਾਂ ਦਾ ਨਾਉਂ ਹੈ? ਕਰਨ ਦੇ ਬਾਣ ਬੜੇ ਤੱਕੜੇ ਸਨ, ਦੁਰਯੋਧਨ ਦੇ ਬੜੇ ਤੱਕੜੇ ਸਨ, ਪਰ ਨਾਉਂ ਆਉਂਦਾ ਹੈ ਅਰਜੁਨ ਦੇ ਬਾਣਾਂ ਦਾ — ਕਿ ਉਸ ਨੇ ਨਿਯਮ ਨੂੰ ਪਾਲ ਕੇ ਇਸ ਬਾਣ ਵਿਦਿਆ ਨੂੰ ਸਿੱਖਿਆ ਸੀ।

"...ਗੁਰੂ ਹਰੀ ਸਿੰਘ ਜੀ ਦੇ ਦੋਹਤੇ ਸਨ ਨਰੈਣ ਸਿੰਘ ਹੁਰੀਂ। (ਸਾਡੀ ਪਹਿਲੀ ਮਾਤਾ ਦੇ ਰਿਸ਼ਤਿਓਂ) ਉਨ੍ਹਾਂ ਨੂੰ ਕੁਸੰਗਤ ਬੜੀ ਹੋਈ। ਉਹਨਾਂ ਇਕ ਔਰਤ ਕੱਢ ਕੇ ਲੈ ਆਂਦੀ। ਲੇਕਿਨ ਉਹ ਕਸਰਤ ਕਰਦੇ ਸਨ। ਕੱਢੀ ਹੋਈ ਔਰਤ ਨਾਲ ਰੋਜ਼ ਸੌਂਦੇ ਸਨ ਪਰ ਨੇੜੇ ਨਹੀਂ ਸੀ ਜਾਂਦੇ।"

ਸਤਿਗੁਰੂ ਪ੍ਰਤਾਪ ਸਿੰਘ ਜੀ ਬਰਥ ਕੰਟਰੋਲ ਦੇ ਤਰੀਕਿਆਂ ਨਾਲ ਵੀਰਜ ਦੀ ਸੰਭਾਲ ਦੀ ਗੱਲ ਦੱਸਦਿਆਂ ਫੁਰਮਾਉਂਦੇ ਹਨ — "ਹੁਣ ਲੋਕ ਦਵਾਈਆਂ ਵਰਤਦੇ ਨੇ ਬਰਥ ਕੰਟਰੋਲ (ਲਈ)। ਕਿਆ ਬਰਥ ਕੰਟਰੋਲ ਹੈ! ਇਹ ਤਾਂ ਦਿਮਾਗ਼ੀ ਬਰਥ ਕੰਟਰੋਲ ਹੈ। ਚਾਹੇ ਸਾਰੀ ਉਮਰ ਇਹ ਬਰਥ ਕੰਟਰੋਲ ਕਰ ਸਕਦਾ ਹੈ। ਜੋ ਸਿੱਖ ਕਿਸੇ ਕੋਲੋਂ ਦਵਾਈਆਂ ਖਾ ਖਾ ਕੇ ਵੀਰਜ ਨੂੰ ਰੋਕਦੇ ਨੇ। ਏਥੋਂ ਚਲਦਾ ਹੈ ਜਿਸ ਵੇਲੇ, ਏਥੋਂ ਹਿੱਲ ਜਾਂਦਾ ਹੈ। ਉਹ (ਫਿਰ) ਜਿੱਥੇ ਵੀ ਠਹਿਰਦਾ ਹੈ, ਦੇਹ ਦੇ ਕਿਸੇ ਅੰਗ ਦਾ ਨਾਸ ਕਰ ਦੇਂਦਾ ਹੈ। ਸੁਜਾਕ ਕਿਉਂ ਹੁੰਦੇ ਨੇ ਲੋਕਾਂ ਨੂੰ? ਅੱਗੇ ਜਾਣਾ ਨਹੀਂ ਮਿਲਦਾ, ਪਿੱਛੋਂ ਚਲਦੇ। ਉਹ ਰੁਕਦੇ? ਕੋਈ ਚੀਜ਼ ਰੁਕੇ, ਜੇ ਹੜ੍ਹ ਦਾ ਪਾਣੀ ਰੁਕੇ ਤਾਂ ਲਾਂਭਾਂ ਦੀਆਂ ਕੰਧਾਂ ਢਾਹ ਦਏਗਾ। ਦੌੜਿਆ ਜਾਂਦਾ ਘੋੜਾ ਕਿਸੇ ਚੀਜ਼ ਵਿਚ ਵੱਜੇ, ਮਰ ਜਾਏਗਾ ਜਾਂ ਮਾਰ ਦਏਗਾ। ਲੋੜ ਹੈ ਇਸ ਗੱਲ ਦੀ ਕਿ ਜਿਹੜੀ ਚੀਜ਼ ਜਿਸ ਵੇਲੇ ਦੀ ਹੈ ਉਸ ਨੂੰ ਵਰਤੋ।

"ਪਜਾਮੇ ਨੂੰ ਪਜਾਮੇ ਦੀ ਥਾਂ ਪਾਓ, ਪਜਾਮੇ ਨੂੰ ਪੱਗ ਦੀ ਥਾਂ ਨਾ ਬੰਨ੍ਹੋ। ਪੱਗ ਨੂੰ ਲੱਤਾਂ 'ਚ ਨਾ ਪਾਓ। ਮੈਂ ਅਰਜ਼ ਕਰਾਂਗਾ ਨੌਜਵਾਨਾਂ ਅੱਗੇ ਕਿ ਤੁਹਾਡਾ ਜਿੱਥੋਂ ਤਕ ਹੋਵੇ ਦੋ ਸਾਲ ਦਾ ਤਿੰਨ ਸਾਲ ਦਾ ਫਰਕ ਤੁਹਾਡੇ ਬੱਚਿਆਂ ਦਾ ਹੋਣਾ ਚਾਹੀਦਾ ਹੈ। ਇਹ ਤੁਹਾਡਾ ਆਪਣਾ ਇੰਤਜ਼ਾਮ ਹੈ। ਸਾਡੀਆਂ ਧੀਆਂ ਦਾ, ਸਾਡੇ ਬੱਚਿਆਂ ਦਾ, ਸਾਡਿਆਂ ਭਰਾਵਾਂ ਦਾ ਤੇ ਭੈਣਾਂ ਦਾ ਇਹ ਆਪਣਾ ਇੰਤਜ਼ਾਮ ਹੈ। ਇਹਦੇ 'ਚ ਕਿਸੇ ਦਾ ਲੈਣਾ ਦੇਣਾ ਨਹੀਂ, ਜੇ ਇਸ ਤਰ੍ਹਾਂ ਕਰ ਲਓਗੇ, ਔਲਾਦ ਤਾਕਤਵਰ ਪੈਦਾ ਹੋਵੇਗੀ। ਜਦੋਂ ਬੱਚੇ ਕੋਲ ਹੋਣ ਉਨ੍ਹਾਂ ਨੂੰ ਲੋਰੀ ਸਤਿਗੁਰਾਂ ਦੇ ਨਾਮ ਦੀ ਦਿਓ, ਬਾਣੀ ਦੀ ਦਿਓ। ਉਨ੍ਹਾਂ ਨੂੰ ਰੋਜ਼ ਅਰਦਾਸ ਕਰਨ ਦੀ ਜਾਚ ਦੱਸੋ। ਸਾਡੇ ਭਾਈ ਸਾਹਿਬ ਵੀ ਸ਼ਰਾਬ ਪੀ ਘਰ ਆ ਕੇ ਨਾ ਚਲੇ ਜਾਣ ਆਪਣੀ ਘਰ ਵਾਲੀ ਕੋਲ। ਜੇ ਉਨ੍ਹਾਂ ਨੇ ਕੋਈ ਬੱਚੇ ਪੈਦਾ ਕਰਨੇ ਹਨ ਤਾਂ ਉਹ ਵੀ ਆਪਣੀ ਬਿਰਤੀ ਨੂੰ ਟਿਕਾਣੇ ਲਿਆ ਕੇ ਇਸ਼ਨਾਨ ਪਾਣੀ ਕਰ ਕੇ, ਦੋਵੇਂ ਜੀਅ ਸਤਿਗੁਰਾਂ ਅੱਗੇ ਅਰਦਾਸ ਕਰਨ ਤਾਂ ਕੋਈ ਦਾਤਾ, ਕੋਈ ਭਗਤ, ਕੋਈ ਸੂਰਮਾ ਪੈਦਾ ਹੋਵੇ — ਨਾ ਕਿ ਗੰਦ। ਦੁਨੀਆਂ 'ਚ ਅੱਗੇ ਥੋੜ੍ਹਾ ਪਿਆ ਹੈ! ਘਾਟਾ ਨਹੀਂ ਰਿਹਾ ਕਿਸੇ ਚੀਜ਼ ਦਾ। ਔਰ ਤੁਸੀਂ ਦੇਖੋ ਆਪੋ ਆਪਣੇ ਸਰੀਰਾਂ ਨੂੰ ਦੇਖੋ, ਅਗਰ ਤੁਸੀਂ ਪੰਦਰਾਂ ਦਿਨਾਂ ਦੀ ਬਜਾਏ ਅੱਜ ਇਕ ਮਹੀਨੇ ਦਾ ਪ੍ਰਣ ਕਰ ਲਓਗੇ ਤਾਂ ਮੈਂ ਸਮਝਾਂਗਾ ਮੈਨੂੰ ਬੜਾ ਫਾਇਦਾ ਪਹੁੰਚਿਐ। ਸਾਲ ਵਾਲੇ ਦੋ ਸਾਲਾਂ ਤੇ ਚਲੇ ਜਾਓ, ਦੋ ਵਾਲੇ ਚਹੁੰ ਸਾਲਾਂ ਤੇ ਚਲੇ ਜਾਓ। ਇਸ ਤਰ੍ਹਾਂ ਤੁਹਾਡੇ 'ਚ ਦੋਹਾਂ ਨਾ ਰਹਿਣਗੀਆਂ। ਇਹ ਹੈ ਗ੍ਰਿਸਤ ਧਰਮ।"

ਯੋਗ ਸ਼ਾਸਤਰ ਅਨੁਸਾਰ ਸਾਡਾ ਜੀਵਨ ਪ੍ਰਾਣ ਦੇ, ਦੂਜੇ ਸ਼ਬਦਾਂ ਵਿਚ ਸਵਾਸਾਂ ਦੇ ਆਸਰੇ ਹੈ। ਜਨਮ ਵੇਲੇ ਪਹਿਲਾ ਸਵਾਸ ਲੈਣ ਤੋਂ ਜੀਵਨ ਸ਼ੁਰੂ ਹੁੰਦਾ ਹੈ ਤੇ ਮਰਨ ਵੇਲੇ ਅੰਤਿਮ ਸਾਹ ਤਿਆਗਣ ਨਾਲ ਮੌਤ ਹੋ ਜਾਂਦੀ ਹੈ। ਸਾਹ ਅਸੀਂ ਗਿਣੇ ਮਿਥੇ ਲੈ ਕੇ ਆਉਂਦੇ ਹਾਂ — ਉਨ੍ਹਾਂ ਵਿਚ ਕੋਈ ਵਾਧਾ-ਘਾਟਾ ਨਹੀਂ ਹੁੰਦਾ। ਲੰਮੀ ਉਮਰ ਜਾਂ ਛੋਟੀ ਉਮਰ ਵਿਚ ਸਾਹਾਂ ਦੀ ਗਿਣਤੀ ਦਾ ਫ਼ਰਕ ਕੋਈ ਨਹੀਂ ਪੈਂਦਾ ਪਰ ਸਮੇਂ ਦਾ ਫ਼ਰਕ ਢੇਰ ਸਾਰਾ ਪੈ ਸਕਦਾ ਹੈ — ਦਿਨ — ਛਿਣ ਬਦਲ ਸਕਦੇ ਹਨ। ਏਸੇ ਅਧਾਰ ਤੇ ਹੀ ਕਿਹਾ ਜਾਂਦਾ ਹੈ ਕਿ ਯੋਗੀਆਂ ਦੀ ਦੀਰਘ ਆਯੂ ਹੁੰਦੀ ਹੈ ਤੇ ਭੋਗੀਆਂ ਦੀ ਅਲਪ ਆਯੂ। ਯੋਗ ਸ਼ਾਸਤਰ ਅਨੁਸਾਰ ਮੰਨਿਆਂ ਜਾਂਦਾ ਹੈ ਕਿ ਇਕ ਵਿਅਕਤੀ ਇਕ ਦਿਨ-ਰਾਤ ਵਿਚ ਇੱਕੀ ਹਜ਼ਾਰ ਛੇ ਸੌ ਵਾਰੀ ਸਾਹ ਲੈਂਦਾ-ਛੱਡਦਾ ਹੈ। ਲਗਭਗ ਇਕ ਮਿੰਟ ਵਿਚ ਪੰਦਰਾਂ ਵਾਰੀ। ਸਹਿਜ ਭਾਅ ਤੇ ਸੰਜਮ ਨਾਲ ਬੈਠਦਿਆਂ ਉਠਦਿਆਂ, ਖਾਂਦਿਆਂ, ਪੀਂਦਿਆਂ, ਟੁਰਦਿਆਂ, ਦੌੜਦਿਆਂ, ਸੌਂਦਿਆਂ ਤੇ ਗਾਉਂਦਿਆਂ ਇਕ ਵਿਅਕਤੀ ਜੋ ਸਾਹ ਲੈਂਦਾ ਤੇ ਛੱਡਦਾ ਹੈ, ਉਸ ਦੀ ਨਾਸਾਂ ਤੋਂ ਔਸਤ ਦੂਰੀ ਛੇ ਤੋਂ ਲੈ ਕੇ ਬਾਰਾਂ ਉਂਗਲਾਂ ਤਕ ਰਹਿੰਦੀ ਹੈ। ਸਾਹ ਦੇ ਬਾਹਰ ਨਿਕਲਣ ਵੇਲੇ ਉਸ ਦੀ ਨਾਸਾਂ ਤੋਂ ਦੂਰੀ ਜਿੰਨੀ ਜ਼ਿਆਦਾ ਹੋਵੇਗੀ — ਕਾਲ ਦੀ ਗਤੀ ਵੀ ਓਨੀ ਹੀ ਤੇਜ਼ ਹੋ ਕੇ, ਸਵਾਸਾਂ ਦੀ ਗਿਣਤੀ ਵੀ ਦੂਰੀ ਦੇ ਹਿਸਾਬ ਹੀ ਬਦਲ ਜਾਏਗੀ। ਆਮ ਤੌਰ ਤੇ ਜੇਕਰ ਸਵਾਸ ਪ੍ਰਸਵਾਸ ਦੀ ਦੂਰੀ ਔਸਤ ਬਾਰਾਂ ਉਂਗਲਾਂ ਹੈ ਤਾਂ ਉਨ੍ਹਾਂ ਦੀ ਗਿਣਤੀ ਇਕ ਮਿੰਟ ਵਿਚ ਪੰਦਰਾਂ ਹੋਵੇਗੀ। ਅਤੇ ਜੇ ਯੋਗ ਅਭਿਆਸ ਨਾਲ ਸਵਾਸ ਪ੍ਰਸਵਾਸ ਦੀ ਦੂਰੀ ਇਕ ਉਂਗਲ ਘੱਟ, ਅਰਥਾਤ ਗਿਆਰਾਂ ਉਂਗਲਾਂ ਹੋ ਜਾਵੇ ਤਾਂ ਗਿਣਤੀ ਵੀ 'ਸਵਾ' ਘੱਟ ਜਾਏਗੀ। ਦੋ ਉਂਗਲਾਂ ਦੀ ਦੂਰੀ ਘਟਣ ਨਾਲ ਗਿਣਤੀ ਢਾਈ ਘੱਟ ਜਾਏਗੀ। ਏਸ ਤਰ੍ਹਾਂ ਜਿਹੜੇ ਲੋਕ ਯੋਗ ਅਭਿਆਸ ਨਾਲ ਸਾਹ ਦੀ ਦੂਰੀ ਜਿੰਨੀਆਂ ਉਂਗਲਾਂ ਘਟਾਉਂਦੇ ਜਾਂਦੇ ਹਨ, ਉਹਨਾਂ ਦੀ ਸਾਹ ਲੈਣ ਛੱਡਣ ਦੀ ਗਿਣਤੀ ਘੱਟਦੀ ਜਾਂਦੀ, ਕੁੰਭਕ ਵਧਦਾ ਜਾਂਦਾ ਅਤੇ ਦਿਨ ਰਾਤ ਚੱਲਣ ਵੇਲੇ ਸਾਹਾਂ ਦੇ ਖ਼ਰਚ ਵਿਚ ਬੱਚਤ ਹੋਣ ਨਾਲ ਉਨ੍ਹਾਂ ਦੀ ਉਮਰ ਵਧ ਜਾਂਦੀ ਹੈ।

ਪਰ ਸਵਾਸਾਂ ਦਾ ਖ਼ਰਚਾ ਇਸ ਤੋਂ ਬਿਲਕੁਲ ਉਲਟ ਨਤੀਜੇ ਵੀ ਦੇਂਦਾ ਹੈ। ਟੁਰਨ ਨਾਲ ਸਵਾਸਾਂ ਦੀ ਦੂਰੀ ਬਾਰਾਂ ਉਂਗਲਾਂ ਤੋਂ ਲੈ ਕੇ ਛੱਬੀ ਉਂਗਲਾਂ ਤਕ ਪਹੁੰਚਦੀ ਹੈ। ਇਸੇ ਹਿਸਾਬ ਸਵਾਸ ਕਾਹਲੇ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਗਿਣਤੀ 'ਸਵਾ' ਦੇ ਹਿਸਾਬ ਪ੍ਰਤੀ ਉਂਗਲ ਵਿੱਥ ਤੇ ਵਧ ਜਾਂਦੀ ਹੈ। ਤੇਜ਼ ਦੌੜਨ ਨਾਲ ਸਵਾਸਾਂ ਦੀ ਦੂਰੀ ਬਤਾਲੀ ਉਂਗਲਾਂ ਤਕ ਜਾ ਪੁੱਜਦੀ ਹੈ ਤੇ ਗਿਣਤੀ ਵੀ ਪ੍ਰਤੀ ਉਂਗਲ ਦੀ ਦੂਰੀ ਦੇ ਨਾਲ 'ਸਵਾ' ਦੇ ਹਿਸਾਬ ਵਧ ਜਾਂਦੀ ਹੈ। ਨੀਂਦ ਵਿਚ ਇਹ ਦੂਰੀ ਤੀਹ ਉਂਗਲਾਂ ਤਕ ਜਾਂਦੀ ਹੈ ਤੇ ਖਾਣ ਵੇਲੇ ਵੀਹ ਉਂਗਲਾਂ ਤਕ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ "ਅਲਪ ਆਹਾਰ ਸੁਲਪ ਸੀ ਨਿੰਦ੍ਰਾ" ਦਾ ਉਪਦੇਸ਼ ਦਿੱਤਾ ਹੈ। ਕਿ ਹਰ ਵੇਲੇ ਖਾਣ ਹੀ ਨਾ ਬੈਠੇ ਰਹੋ ਤੇ ਫਿਰ ਖਾ ਖਾ ਕੇ ਸੁੱਤੇ ਹੀ ਨਾ ਰਹੋ। ਸਵਾਸਾਂ ਦੀ ਦੂਰੀ ਤੇ ਗਤੀ ਸਭ ਤੋਂ ਜ਼ਿਆਦਾ ਵਧਦੀ ਹੈ ਇਸਤ੍ਰੀ ਸਮਾਗਮ ਵੇਲੇ। ਉਸ ਵੇਲੇ ਇਸ ਦੂਰੀ ਤਰਵੰਜਾ ਤੋਂ ਲੈ ਕੇ ਤਰੇਹਠ ਉਂਗਲਾਂ ਤਕ ਪਹੁੰਚ ਜਾਂਦੀ ਹੈ ਤੇ ਮਿੰਟ ਵਿਚ ਸਾਹਾਂ ਦਾ ਖ਼ਰਚਾ ਵੀ ਉਸੇ ਹਿਸਾਬ ਵਧ ਜਾਂਦਾ ਹੈ। ਇੰਜ ਜਿਹੜੇ ਲੋਕ ਰੋਜ਼ ਸਵਾਸਾਂ ਦੀ ਵਰਤੋਂ ਜਿਸ ਹਿਸਾਬ ਨਾਲ ਕਰਦੇ ਹਨ ਉਸੇ ਹਿਸਾਬ ਹੀ ਉਨ੍ਹਾਂ ਦੇ ਸਵਾਸਾਂ ਦੀ ਬੈਂਕ ਪੂੰਜੀ ਵਿਚ ਵਾਧਾ-ਘਾਟਾ ਹੁੰਦਾ ਹੈ ਤੇ ਉਸੇ ਹਿਸਾਬ ਹੀ ਉਹਨਾਂ ਦੇ ਜੀਵਨ ਦੀ ਲੰਬਾਈ-ਛੁਟਾਈ ਤੇ ਹੁੰਦੀ ਹੈ।

ਪੰਜਾਬੀ ਵਿਚ ਕਿਸੇ ਕਿਸੇ ਵਲੋਂ ਇਕ ਦਿਨ-ਰਾਤ ਵਿਚ ਸਵਾਸਾਂ ਦੀ ਗਿਣਤੀ ਚੌਵੀ ਹਜ਼ਾਰ ਮੰਨੀ ਜਾਂਦੀ ਹੈ — ਇਕ ਘੰਟੇ ਵਿਚ ਇਕ ਹਜ਼ਾਰ ਸਵਾਸ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਵਾਸਾਂ ਦੇ ਹਿਸਾਬ ਨਾਲ ਵੀ ਆਪਣੇ ਸੇਵਕਾਂ ਨੂੰ ਆਪਣੇ ਪਹਿਲੇ ਕਥਨ ਅਨੁਸਾਰ ਸਮਝਾਣ ਦਾ ਜਤਨ ਕੀਤਾ ਹੈ ਤੇ ਫੁਰਮਾਇਆ ਹੈ — ਇਕ ਕਵੀ ਨੇ ਲਿਖਿਐ, ਸਵਾਸਾਂ ਦੇ ਬਾਬਤ ਕਿ :

'ਬੈਠਤ ਬਾਰਾਂ, ਚਲਤ ਅਠਾਰਾਂ ਸੋਵਤ ਜਾਏ ਤੀਸਾ,<br>ਮੈਥੁਨ ਕਰਦਿਆਂ ਚੌਸਠ ਜਾਵੇ ਕਿਉਂ ਨਾ ਭਜੇ ਜਗਦੀਸਾ।"

"ਜਿੰਨੇ ਚਿਰ ਵਿਚ ਸਵਾਸ ਬਾਰਾਂ ਜਾਂਦੇ ਨੇ, ਉੱਨੇ ਚਿਰ ਵਿਚ ਚੌਂਠ੍ਹ ਚਲੇ ਜਾਂਦੇ ਹਨ ਤਾਂ ਪੰਜਾਹ ਵਰ੍ਹਿਆਂ ਦੀ ਥਾਂ ਦਸਾਂ ਵਰ੍ਹਿਆਂ ਦੀ ਉਮਰ ਰਹਿ ਗਈ ਨਾ ?

'ਚਵ੍ਹੀ ਹਜ਼ਾਰ ਖ਼ਰਚ ਰੋਜ਼ ਦਾ, ਆਮਦਨ ਮੂਲ ਨਾ ਥੀਵੇ।<br>ਜਿਸ ਬੰਦੇ ਨੂੰ ਇਤਨਾ ਘਾਟਾ, ਸੋ ਬੰਦਾ ਕਿਉਂ ਜੀਵੇ ?'

"ਫਿਰ ਚਵ੍ਹੀ ਹਜ਼ਾਰ ਤੋਂ ਉਤਲਾ ਕਰਦੇ ਹਾਂ ਜਿਹੜਾ, ਵਾਧੂ ਕਰਦੇ ਹਾਂ, ਤਾਂ ਮੈਂ ਅਰਜ਼ ਕਰਾਂਗਾ ਕਿ ਅੱਜ ਇਹੋ ਹੀ ਮੇਰੇ ਦਿਲ ਵਿਚ ਚੀਜ਼ ਆਈ ਸੀ ਕਿ ਮੈਂ ਜਦੋਂ ਬੱਚੇ ਬੱਚੀਆਂ ਨੂੰ ਦੇਖਦਾ ਹਾਂ ਤੇ ਉਹਨਾਂ ਦੇ ਮਾਸ ਨਹੀਂ ਪਿੰਡੇ ਉੱਤੇ, ਚੇਹਰੇ ਉੱਤੇ ਲਾਲੀ ਨਹੀਂ, ਉਸ ਦਾ ਕਾਰਨ ਹੋਰ ਕੋਈ ਨਹੀਂ, ਬਹੁਤ ਔਲਾਦ ਹੈ। ਜ਼ਿਆਦਾ ਐਸੇ ਤਰੀਕੇ ਅਸੀਂ ਪੈ ਗਏ ਹਾਂ ਕਿ ਮੇਰੇ ਪੰਜ ਬੱਚੇ, ਪੰਡਿਤ ਜੀ ਦੇ ਛੇ ਕਿਉਂ ਨੇ, ਸੇਵਕ ਜੀ ਦੇ ਅੱਠ ਕਿਉਂ ਨੇ, ਮੈਂ ਦੇਵੂੰ ਵਧਾਂ। ਇਹ ਵੇਖੋ ਕਿ ਮੇਰਾ ਇਕ ਬੱਚਾ ਕਿੰਨਿਆਂ ਬੱਚਿਆਂ ਨਾਲ ਲੜ ਸਕਦੈ, ਕਿੰਨੇ ਬੱਚਿਆਂ ਜਿੰਨਾ ਬੋਝ ਚੁੱਕ ਸਕਦੈ, ਕਿੰਨਿਆਂ ਬੱਚਿਆਂ ਜਿੰਨਾ ਉਹਦਾ ਦਿਮਾਗ਼ ਕੰਮ ਕਰਦੈ ਤੇ ਤੁਹਾਨੂੰ ਪਤਾ ਲੱਗੇ ਕਿ ਤੁਸੀਂ ਕੁਝ ਕਰਨ ਜੋਗੇ ਹੋ ਜਾਓ। ਕਿਸ ਤਰ੍ਹਾਂ ਉਹ ਸੂਰਮੇ ਹੋ ਗਏ ਸਨ 'ਕਰਨ' ਜੈਸੇ। ਉਹਨਾਂ ਦੀਆਂ ਮਾਵਾਂ ਕੀ ਕਰਦੀਆਂ ਸਨ। ਉਹ ਤਪ ਕਰਦੀਆਂ ਸਨ, ਉਹ ਬੱਚਿਆਂ ਨੂੰ ਸਿੱਖਿਆ ਦੇਂਦੀਆਂ ਸਨ। ਐਸੀਆਂ ਚੀਜ਼ਾਂ ਨਹੀਂ ਸਨ ਦੇਂਦੀਆਂ, ਚੂਰਚੁਰੀਆਂ ਖਾਣ ਨੂੰ ਜਿਨ੍ਹਾਂ 'ਚ ਮਸਾਲੇ ਪਏ ਹੋਣ, ਕਦੇ ਠੰਢੀਆਂ ਕਦੇ ਤੱਤੀਆਂ ਜਿਹਦੇ ਨਾਲ ਦੰਦ ਖ਼ਰਾਬ ਹੋ ਜਾਣ। ਸਾਡੇ ਲੋਕ ਲੋਹਾ ਚੱਬ ਜਾਂਦੇ ਸਨ। ਉਹਨਾਂ ਦੇ ਦੰਦ ਏਨੇ ਕਰੜੇ ਸਨ। ਉਹ ਕਦੇ

ਐਸੀਆਂ ਚੀਜ਼ਾਂ ਨਹੀਂ ਸਨ ਵਰਤਦੇ। ਉਹ ਆਪਣੀਆਂ ਦੇਹਾਂ ਨੂੰ ਸਾਂਭ ਕੇ ਰੱਖਦੇ ਸਨ। ਅਗਰ ਤੁਸੀਂ ਹੁਣ ਵੀ ਇਸ ਗੱਲ ਵਲ ਧਿਆਨ ਦਿਓਗੇ — ਭਾਵੇਂ ਮੈਂ ਇਸ ਦੇ ਕਹਿਣ ਦੇ ਲਾਇਕ ਨਹੀਂ। ਜਿਨਾ ਕੁਝ ਕਰਨਾ ਚਾਹੀਦਾ ਸੀ ਮੈਂ ਭੀ ਆਪਣੇ ਸਰੀਰ ਨੂੰ ਨਹੀਂ ਸਾਂਭ ਸਕਿਆ। ਲੇਕਿਨ ਮੈਨੂੰ ਇਸ ਗੱਲ ਦਾ ਪਤਾ ਹੈ ਬਈ ਏਨੀ ਤਾਕਤ ਸਰੀਰ ਵਿਚ ਹੋ ਸਕਦੀ ਹੈ ਜਿਸ ਦੀ ਆਦਮੀ ਕਦੇ ਗਿਣਤੀ ਨਹੀਂ ਕਰ ਸਕਦਾ ਕਿ ਮੇਰੇ ਵਿਚ ਕਿੰਨੀ ਕੁ ਤਾਕਤ ਹੈ।

"ਕੀ ਗੱਲ ਸੀ ਉਹਨਾਂ ਦੀ ਕਿ ਹਾਥੀ ਦੇ ਸੰਗਲ ਉੱਤੇ ਪੈਰ ਧਰ ਦਿੱਤਾ ਸੀ ਤੇ ਹਾਥੀ ਖੜਾ ਕਰ ਦਿੱਤਾ ਸੀ, ਇਕ ਬੱਚੇ ਨੇ ਮਾਈ ਦੇ ਨੇ। ਦਿੱਲੀ ਵਿਚ ਹਾਥੀ ਦੇ ਪੈਰ ਵਿਚ ਸੰਗਲ ਲਮਕਦਾ ਜਾਂਦਾ ਸੀ ਪਿਛਾੜੀ ਦਾ, ਤਾਂ ਉਸ ਮਾਈ ਦੇ ਬੱਚੇ ਨੇ ਪੈਰ ਧਰ ਦਿੱਤਾ ਓਥੇ ਈ ਹਾਥੀ ਰੁਕ ਗਿਆ ਸੀ। ਉਹ ਵੀ ਸਾਡਾ ਹਿੰਦੁਸਤਾਨ ਦਾ ਮੁੰਡਾ ਸੀ।"

# ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹਾਸ ਰਸ

## ਮਾਸਟਰ ਅਜੀਤ ਸਿੰਘ ਚੀਮਾ

ਹਾਸ ਰਸ ਜ਼ਿੰਦਗੀ ਦਾ ਇਕ ਖ਼ਾਸ ਅੰਗ ਹੈ। ਜਿਹੜਾ ਹਸਦਾ ਨਹੀਂ ਉਸਨੂੰ ਲੋਕ ਬੀਮਾਰ ਗਿਣਦੇ ਹਨ। ਹਸਣ ਵਾਲੇ ਨੂੰ ਜਿੰਦਾ ਦਿਲ ਮੰਨਿਆ ਜਾਂਦਾ ਹੈ। ਮੁਸਕਰਾਂਦੇ ਚਿਹਰੇ ਨੂੰ ਵੇਖ ਕੇ ਹਰ ਇਕ ਖ਼ੁਸ਼ ਹੁੰਦਾ ਹੈ। ਜੇ ਕੋਈ ਹਸਦਾ ਹੈ ਤਾਂ ਸਾਰੇ ਉਸ ਨਾਲ ਹਸਦੇ ਹਨ। ਜਦ ਕੋਈ ਰੋਂਦਾ ਹੈ ਤਾਂ ਉਸ ਨਾਲ ਕੋਈ ਨਹੀਂ ਰੋਂਦਾ, ਉਸ ਨੂੰ ਇਕਲੇ ਨੂੰ ਹੀ ਰੋਣਾ ਪੈਂਦਾ ਹੈ। ਹਾਸੇ ਵੀ ਦੋ ਪ੍ਰਕਾਰ ਦੇ ਹਨ। 1. ਅਸਲੀ 2. ਨਕਲੀ। ਅਸਲੀ ਹਾਸੇ ਦੀਆਂ ਵੀ ਦੋ ਕਿਸਮਾਂ ਹਨ। ਇਕ ਹਾਸਾ ਹੈ ਇਖ਼ਲਾਕ ਦੀਆਂ ਹੱਦਾਂ ਅੰਦਰ, ਦੂਜਾ ਹਾਸਾ ਹੈ ਲਚਰਪੁਣੇ ਦਾ, ਜਿਸ ਦੀ ਕੋਈ ਹੱਦ ਨਹੀਂ ਤੇ ਇਹ ਹਾਸਾ ਅਸ਼ਲੀਲਤਾ ਦੀਆਂ ਹੱਦਾਂ ਨੂੰ ਛੂ ਜਾਂਦਾ ਹੈ। ਸਰੇਸ਼ਟ ਪੁਰਸ਼, ਸੰਤ ਗੁਰੂ ਪੀਰ ਵੀ ਹਸਦੇ ਹਨ। ਉਨ੍ਹਾਂ ਦਾ ਹਾਸਾ ਇਨਸਾਨੀਅਤ ਤੋਂ ਬਾਹਰ ਨਹੀਂ ਜਾਂਦਾ ਅਤੇ ਕੋਈ ਨਾ ਕੋਈ ਸਿਖਿਆ ਦਾ ਵੀ ਸੂਚਕ ਹੁੰਦਾ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਵੀ ਆਪਣੇ ਮਨ ਨੂੰ ਖ਼ੁਸ਼ ਕਰਨ ਲਈ ਅਠੀਂ ਪਹਿਰੀਂ ਆਪਣੇ ਨਿਕਟ ਵਰਤੀਆਂ ਨਾਲ ਬੈਠ ਕੇ ਜ਼ਰੂਰ ਹਸਿਆ ਕਰਦੇ ਸਨ। ਦੀਵਾਨ ਵਿਚ ਬੈਠੇ ਮਥਾ ਟੇਕਣ ਵਾਲਿਆਂ ਨਾਲ ਹੱਸਕੇ ਵੇਖਣਾ, ਕਿਸੇ ਨੂੰ ਹਥ ਨਾਲ ਤੇ ਕਿਸੇ ਨੂੰ ਅਖ ਨਾਲ ਇਸ਼ਾਰਾ ਕਰ ਕੇ ਪ੍ਰਸੰਨ ਕਰ ਦੇਣਾ। ਜਗਿਆਸੂ ਇਉਂ ਮਹਿਸੂਸ ਕਰਦੇ ਸਨ ਜਿਵੇਂ ਉਨ੍ਹਾਂ ਨੂੰ ਅਲੌਕਿਕ ਵਸਤੂ ਪਰਾਪਤ ਹੋ ਗਈ ਹੈ। ਕੁਝ ਘਟਨਾਵਾਂ ਮੇਰੀ ਸਿਮ੍ਰਤੀ ਵਿਚ ਹਨ ਜੋ ਮੈਂ ਪਾਠਕਾਂ ਦੀ ਖ਼ੁਸ਼ੀ ਲਈ ਲਿਖ ਰਿਹਾ ਹਾਂ।

1948 ਸੰਨ ਦੀ ਗੱਲ ਹੈ, ਅਸੀਂ ਜਦ ਉਜੜ ਕੇ ਜੀਵਨ ਨਗਰ ਆਏ ਤਾਂ ਸਾਨੂੰ ਹਮਾਊਂ ਖੇੜੇ ਰਹਿਣ ਦਾ ਹੁਕਮ ਹੋਇਆ। ਓਥੇ ਜਾਂਦਿਆਂ ਹੀ ਸਾਡੀ ਮਾਤਾ ਗੁਜ਼ਰ ਗਈ। ਕੁਝ ਦਿਨਾਂ ਬਾਅਦ ਪਿਤਾ ਜੀ (ਸੂਬਾ ਸੋਹਣ ਸਿੰਘ) ਕੋਠੀ ਜੀਵਨ ਨਗਰ ਗਏ। ਸ਼ਾਮ ਦੇ ਦੀਵਾਨ ਤੋਂ ਉਪਰੰਤ ਸੂਬਾ ਵਰਿਆਮ ਸਿੰਘ, ਸੰਤ ਆਲਾ ਸਿੰਘ ਜੀ, ਮੇਰੇ ਪਿਤਾ ਜੀ, ਸੰਤ ਤੇਜਾ ਸਿੰਘ ਜੀ ਸਮਸਾ ਤੇ ਫ਼ਰੀਦ ਜ ਸਿਤਗੁਰੂ ਜੀ ਦੇ ਪਾਸ ਬੈਠੇ ਸਨ। ਤਾਂ ਇਕ ਸਿੱਖ ਨੇ ਆ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੇਰੀ ਸਿੱਖਣੀ ਮਰ ਗਈ ਏ, ਕਿਸੇ ਤੀਵੀਂ ਨਾਲ ਮੇਰੀ ਚਾਦਰ ਅੰਦਾਜ਼ੀ ਕਰ ਦਿਓ। ਸਤਿਗੁਰੂ ਜੀ ਨੇ ਮੇਰੇ ਪਿਤਾ ਵਲ

ਇਸ਼ਾਰਾ ਕਰ ਕੇ ਆਖਿਆ, ਸੂਬਾ ਜੀ ਇਸ ਦਾ ਵਿਆਹ ਕਰ ਦਿਓ। ਉਨ੍ਹਾਂ ਕਿਹਾ, ਜੀ ਮੇਰੀ ਤਾਂ ਆਪ ਸਿਖਣੀ ਚੜ੍ਹਾਈ ਕਰ ਗਈ ਹੈ, ਮੈਂ ਕਿਥੋਂ ਕਰ ਦਿਆਂ। ਫੇਰ ਸੂਬਾ ਵਰਿਆਮ ਸਿੰਘ ਜੀ ਨੂੰ ਸਤਿਗੁਰਾਂ ਐਾਖਿਆ। ਉਨ੍ਹਾਂ ਹਾਸੇ ਨਾਲ ਕਿਹਾ, ਮੈਂ ਤਾਂ ਜਮਾਂਦਰੂ ਛੜਾ ਹਾਂ। ਬੜਾ ਹਾਸਾ ਪਿਆ। ਸੰਤ ਆਲਾ ਸਿੰਘ ਜੀ ਵੀ ਕਿਹਾ, ਮੈਂ ਵੀ ਸੂਬਾ ਜੀ ਵਰਗਾ ਹੀ ਹਾਂ। ਸਤਿਗੁਰੂ ਜੀ ਹੱਸ ਕੇ ਕਹਿਣ ਲਗੇ, ਏਥੇ ਤਾਂ ਸਾਰੇ ਹੀ ਰੰਡੇ ਤੇ ਛੜੇ ਇਕੱਠੇ ਹੋਏ ਹਨ। ਮੈਂ ਇਨ੍ਹਾਂ ਦਾ ਅਨੰਦ ਨਹੀਂ ਕਰ ਸਕਿਆ, ਤੈਨੂੰ ਕਿਥੋਂ ਦਿਆਂ। ਮੈਂ ਆਪ ਵੀ ਰੰਡਾ ਹਾਂ। ਬੜਾ ਹਾਸਾ ਪਿਆ। ਫੇਰ ਸਤਿਗੁਰ ਜੀ ਨੇ ਪੁਛਿਆ, ਤੇਰੇ ਪਹਿਲੀ ਸਿੰਘਣੀ 'ਚੋਂ ਵੀ ਕੋਈ ਬੱਚੇ ਹਨ ? ਜੀ ਹਾਂ, 6 ਪੁੱਤਰ ਤੇ 3 ਧੀਆਂ ਹਨ। ਸਤਿਗੁਰਾਂ ਕਿਹਾ, ਓਇ ਤੂੰ ਘਰ ਦੀ ਫ਼ੌਜ ਤਿਆਰ ਕਰਨੀ ਸੀ, ਤੂੰ ਅਪਣਾ ਬਰਗੇਡ ਬਣਾ ਕੇ ਪਾਕਿਸਤਾਨ ਤੇ ਹਮਲਾ ਕਰਨਾ ਹੈ ? ਜਾ, ਜਾ ਕੇ ਇਨ੍ਹਾਂ ਬੱਚਿਆਂ ਨੂੰ ਪਾਲ ਤੇ ਗ਼ਲਤ ਰਸਤੇ ਨਾ ਪਓ।

ਗੜ੍ਹ ਪਧਾਣੇ ਨਗਰ ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਏ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋਇਆ ਪਰ ਢੋਲਕ ਵਜਾਉਣ ਵਾਲਾ ਉਸ ਦਿਨ ਕੋਈ ਨਹੀਂ ਸੀ ਤੇ ਪਰੀਤਮ ਸਿੰਘ ਪੱਦੀ ਵਾਲਿਆਂ ਮੈਨੂੰ ਢੋਲਕ ਵਜਾਉਣ ਲਈ ਪਰੇਰਨਾ ਕੀਤੀ। ਮੈਂ ਸਾਰੀ ਆਸਾ ਦੀ ਵਾਰ ਨਾਲ ਢੋਲਕ ਵਜਾਈ। ਸਤਿਗੁਰੂ ਜੀ ਵੀ ਨਾਲ ਨਾਲ ਸ਼ਬਦ ਪੜ੍ਹਦੇ ਰਹੇ, ਬੜਾ ਰੰਗ ਬਝਾ। ਜਦ ਭੋਗ ਪਿਆ ਤਾਂ ਡੇਰੇ ਗਏ। ਸਤਿਗੁਰੂ ਜੀ ਮੈਨੂੰ ਹੱਸ ਕੇ ਕਹਿੰਦੇ ਹਨ, ਹੱਥ ਵਿਖਾ। ਜਦ ਮੈਂ ਹੱਥ ਵਿਖਾਏ ਤਾਂ ਢੋਲਕ ਵਜਾ ਵਜਾ ਕੇ ਮੇਰੇ ਹੱਥਾਂ 'ਚੋਂ ਖ਼ੂਨ ਨਿਕਲ ਰਿਹਾ ਸੀ। ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ, ਪ੍ਰੀਤਮ ਸਿੰਘ ਅਜ ਤਾਂ ਕੰਜਰੀਆਂ ਨੂੰ ਪੀਹਣਾ ਪੈ ਗਿਆ ਹੈ। ਮੈਂ ਅਰਜ਼ ਕੀਤੀ, ਸ਼ੁਕਰ ਹੈ, ਅਜ ਮਾਲਕ ਨੂੰ ਕੰਜਰੀਆਂ ਦਾ ਪੀਸਿਆ ਹੋਇਆ ਆਟਾ ਪ੍ਰਾਪਤ ਹੋਇਆ ਹੈ। ਬੜਾ ਹਾਸਾ ਪਿਆ।

ਪਾਕਿਸਤਾਨ ਦੀ ਗੱਲ ਹੈ, ਸਤਿਗੁਰੂ ਜੀ ਦਾ ਦੌਰਾ ਸਾਡੇ ਪਿਛਲੇ ਪਿੰਡ ਜਾਮਕੇ ਚੀਮੇਂ (ਸਿਆਲ ਕੋਟ) ਗਿਆ ਸੀ। ਆਲਮ ਜੀ ਨਾਲ ਸਨ। ਆਲਮ ਜੀ ਸਾਡੀ ਡਿਉੜ੍ਹੀ ਵਿਚ ਇਸ਼ਨਾਨ ਕਰ ਰਹੇ ਹਨ। ਮੈਂ ਤੇ ਕੁਝ ਹੋਰ ਬੱਚੇ ਡਿਉੜੀ ਵਿਚ ਚਲੇ ਗਏ। ਆਲਮ ਜੀ ਦਾ ਸਿਰ ਵੇਖ ਕੇ ਅਸਾਂ ਰੌਲਾ ਪਾ ਦਿਤਾ, ਗੰਜਾ ਗੰਜਾ ਸੰਤ ਗੰਜਾ। ਗੁਰੂ ਜੀ ਚੁਬਾਰੇ ਵਿਚ ਲੇਟੇ ਹੋਏ ਸਨ। ਕਹਿਣ ਲਗੇ, ਕੀ ਹੋਇਆ ਹੈ। ਪਿਆਰਾ ਸਿੰਘ ਬਾਜਵਾ ਕਹਿੰਦਾ, ਜੀ, ਆਲਮ ਦਾ ਸਿਰ ਵੇਖ ਕੇ ਬੱਚੇ ਹੱਸਦੇ ਹਨ। ਸਤਿਗੁਰਾਂ ਕਿਹਾ, ਇਹਨੂੰ ਕਈ ਵਾਰੀ ਕਿਹਾ, ਟੱਟਰ ਢੱਕ ਕੇ ਰਖਿਆ ਕਰ ਪਰ ਵਿਚਾਰਾ ਫੱਸ ਹੀ ਜਾਂਦਾ ਹੈ। ਸਤਿਗੁਰੂ ਜੀ ਕਹਿਣ ਲਗੇ, ਇਕ ਵਾਰੀ ਇਸ ਦੀ ਪਗ ਦੀਵਾਨ ਵਿਚ ਇਕ ਮਸਤਾਨਾਂ ਲਾਹ ਕੇ ਲੈ ਗਿਆ। ਦੀਵਾਨ ਵਿਚ ਬੜਾ ਹਾਸਾ ਪਿਆ। ਇਸ ਦਾ ਸਿਰ ਏਦਾਂ ਲਗੇ ਜਿਵੇਂ ਕਿਸੇ ਦੇ ਮੋਢਿਆਂ ਤੇ ਹਦਵਾਣਾ ਪਿਆ ਹੁੰਦਾ ਹੈ। ਬੜਾ ਹਾਸਾ ਪਿਆ। ਪਿਆਰਾ ਸਿੰਘ ਕਹਿੰਦਾ ਹੈ, ਸੱਚੇ ਪਾਤਸ਼ਾਹ, ਆਲਮ ਜੀ ਦੀਵਾਨ ਵਿਚ ਨਚਦੇ ਕਿਸ ਤਰ੍ਹਾਂ ਲਗਦੇ ਹਨ ? ਸਤਿਗੁਰਾਂ ਕਿਹਾ ਤੂੰ ਹੀ ਦੱਸ ? ਉਹ ਬੋਲਿਆ, ਸੱਚੇ ਪਾਤਸ਼ਾਹ, ਆਲਮ ਜੀ ਦੀਵਾਨ ਵਿਚ ਇਸ ਤਰ੍ਹਾਂ ਲਗਦੇ ਹਨ ਜਿਵੇਂ ਕਿਸੇ ਸਰਕਸ ਵਿਚ ਹਥਨੀ ਨਚਦੀ ਹੈ।

ਇਕ ਦਿਨ ਸਤਿਗੁਰੂ ਜੀ ਗੋਲ ਮੰਦਰ ਵਿਚ ਬੈਠੇ ਸਨ ਸ਼ਾਮ ਦਾ ਸਮਾਂ ਸੀ। ਹਨੇਰਾ ਚਾਦਰ ਪਸਾਰ ਰਿਹਾ ਸੀ। ਸੰਤ ਲਾਭ ਸਿੰਘ ਘੋੜਿਆਂ ਵਾਲਾ ਕਿਤੋਂ ਬਾਹਰੋਂ ਆਇਆ। ਗੁਰੂ ਜੀ ਨੂੰ ਹਨੇਰੇ ਵਿਚ ਮਥਾ ਟੇਕਿਆ। ਰੁਪਏ ਦੇ ਨੋਟ ਦੀ ਬਜਾਏ ਬਸ ਦੀ ਟਿਕਟ ਹੀ ਮਥਾ ਟੇਕ ਦਿਤੀ। ਪੰਡਤ ਗੁਪਾਲ ਸਿੰਘ ਨੇ ਟਿਕਟ ਫੜੀ ਤਾਂ ਕਹਿਣ ਲਗੇ, ਲਾਭ ਸਿੰਘਾ ਟਿਕਟ ਹੀ ਮਥਾ ਟੇਕ ਦਿਤੀ ਆ ? ਗੁਰੂ ਜੀ ਹੱਸ ਕੇ

ਕਹਿਣ ਲਗੇ, ਇਹ ਟੀ. ਏ. ਡੀ. ਏ. ਵਸੂਲ ਕਰਨ ਲਈ ਟਿਕਟ ਜਮ੍ਹਾਂ ਕਰਵਾ ਰਿਹਾ ਹੈ। ਬਹੁਤ ਹਾਸਾ ਪਿਆ।

ਇਕ ਵਾਰੀ ਦੀ ਗੱਲ ਹੈ, ਮਾਧੋ ਮਰਾਸੀ (ਕਾਨਾ ਢੇਸੀਆਂ) ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ। ਸਕੂਲ ਦੀ ਪੁਰਾਣੀ ਇਮਾਰਤ ਕੋਲ ਕਾਫ਼ੀ ਸਰੀਰ ਬੈਠੇ ਸਨ। ਮਾਧੋ ਨੇ ਆਸਾਵਰੀ ਰਾਗ ਖੱਟ ਤਾਰ ਵਿਚ ਬੜੀ ਮਧਨ ਧੁਨ ਵਿਚ ਗਾਇਨ ਕੀਤਾ। ਮਾਧੋ ਕਹਿੰਦਾ, ਮਹਾਰਾਜ, ਬੁਢਾ ਹੋ ਗਿਆ ਹਾਂ, ਸਰੀਰ ਵੀ ਕਮਜ਼ੋਰ ਹੈ ਤੇ ਗਲਾ ਵੀ ਪੂਰਾ ਕੰਮ ਨਹੀਂ ਕਰਦਾ। ਸਤਿਗੁਰੂ ਜੀ ਹੱਸ ਕੇ ਕਹਿੰਦੇ ਹਨ, ਮੈਂ ਆਪਣੀ ਜਵਾਨੀ ਤੈਨੂੰ ਦੇ ਦਿਆਂ ? ਸੰਤ ਫ਼ਤਿਹ ਸਿੰਘ ਫ਼ਲਾਸਫ਼ਰ ਕਹਿਣ ਲਗੇ, ਮਹਾਰਾਜ, ਆਪ ਅਜੇ ਪੂਰੇ ਜਵਾਨ ਨਹੀਂ, ਮੇਰੀ ਜਵਾਨੀ ਮਾਧੋ ਨੂੰ ਦੇ ਦਿਓ। ਗੁਰੂ ਜੀ ਕਹਿੰਦੇ, ਓਇ ਫੱਤੂ ਤੇਰੇ ਮੂੰਹ ਵਿਚ ਦੰਦ ਵੀ ਕੋਈ ਨਹੀਂ, ਤੇਰੇ ਮੂੰਹ ਨਾਲ ਕੀ ਗਾਵੇਗਾ। ਸਾਧ ਸੰਗਤ ਬੜੀ ਪ੍ਰਸੰਨ ਹੋਈ। ਸੰਤ ਫਤਹਿ ਸਿੰਘ ਫੇਰ ਕਹਿੰਦੇ ਹਨ, ਜੀ ਰਾਗ ਤਾਂ ਸਾਡੇ ਲਈ ਭੈਂਸ ਅਗੇ ਬੀਨ ਵਜਾਉਣ ਵਾਲੀ ਗੱਲ ਹੈ। ਗੁਰੂ ਜੀ ਕਹਿਣ ਲਗੇ, ਅੱਜ ਕਲ੍ਹ ਦੀਆਂ ਤਾਂ ਭੈਂਸਾਂ ਵੀ ਰਾਗ ਸੁਣ ਕੇ ਦੁਧ ਵਧੇਰਾ ਦੇਣ ਲਗ ਪੈਂਦੀਆਂ ਹਨ।

ਇਕ ਸੰਤ ਝੰਡਾ ਸਿੰਘ ਕਿਲੇ (ਸੰਤ ਹਰਨਾਮ ਸਿੰਘ ਵਾਲੇ) ਦਾ ਰਹਿਣ ਵਾਲਾ ਸੀ। ਇਹ ਸਾਧ ਰੋਜ਼ਾਨਾ ਸਤਿਜੁਗ ਦੇ ਏਜੰਟ ਵਜੋਂ ਲਾਹੌਰ ਵਿਚ ਅਖਬਾਰਾਂ ਵੇਚਦਾ ਹੁੰਦਾ ਸੀ। ਸੁਭਾ ਦਾ ਬੜਾ ਹੱਸਮੁਖ ਤੇ ਖੁਲਾਸਾ ਸੀ। ਇਸ ਨੇ ਆਪਣੀ ਲੜਕੀ ਦਾ ਵਿਆਹ 2000 ਰੁਪੇ ਲੈ ਕੇ ਕੀਤਾ ਤੇ ਨਾਲ ਹੀ ਕੁੜਮਾਂ ਨੂੰ ਕਿਹਾ ਕਿ ਮੈਂ ਇਸ ਪੈਸੇ ਦਾ ਮੇਲਾ ਕਰਨਾ ਹੈ, ਆਪ ਨਹੀਂ ਵਰਤਣੇ। ਸਤਿਗੁਰੂ ਜੀ ਨੂੰ ਅਰਜ਼ ਕਰ ਕੇ ਮੇਲਾ ਮਨਜ਼ੂਰ ਕਰਵਾ ਲਿਆ। ਮੇਲਾ ਬਹੁਤ ਵਧੀਆ ਹੋਇਆ। ਦੂਰ ਦੂਰ ਤੋਂ ਸੰਗਤਾਂ ਆਈਆਂ। ਕਿਸੇ ਸਤਿਗੁਰੂ ਜੀ ਪਾਸ ਚੁਗਲੀ ਕੀਤੀ ਕਿ ਝੰਡਾ ਸਿੰਘ ਨੇ ਕੁੜੀ ਵੇਚੀ ਹੈ। ਸਤਿਗੁਰੂ ਜੀ ਬੜੇ ਨਾਰਾਜ਼ ਹੋਏ। ਕਹਿਣ ਲੱਗੇ, ਤੂੰ ਬਹੁਤ ਮਾੜਾ ਕੀਤਾ ਹੈ। ਹੁਕਮ ਹੋਇਆ, ਇਸ ਦਾ ਮੂੰਹ ਕਾਲਾ ਕਰੋ। ਝੰਡਾ ਸਿੰਘ ਕਹਿੰਦਾ, ਜੀ ਮੈਂ ਕਾਲਾ ਆਪ ਹੀ ਕਰ ਲੈਂਦਾ ਹਾਂ ਪਰ ਮੇਰੀ ਗੱਲ ਸੁਣ ਲਓ। ਮੇਰਾ ਮੇਲਾ ਕਰਨ ਨੂੰ ਜੀਅ ਕਰਦਾ ਸੀ, ਮੇਰੇ ਕੋਲ ਧਨ ਨਹੀਂ ਸੀ। ਕੁੜਮ ਮੇਰੇ ਫਿਟੇ ਹੋਏ ਹਨ, ਪੈਸੇ ਦਾ ਅੰਤ ਨਹੀਂ। ਇਨ੍ਹਾਂ ਲੰਗੋਟੀ ਤੋਂ ਜੂੰ ਨਹੀਂ ਸੀ ਕਢਣੀ। ਏਸੇ ਸਬਬ ਇਨ੍ਹਾਂ ਦਾ ਤੇ ਮੇਰਾ ਭਲਾ ਹੋ ਗਿਆ ਹੈ। ਆਹ 200 ਰੁਪੇ ਬਚੇ ਹਨ, ਆਪ ਦੀ ਭੇਟਾ। ਮੇਰਾ ਤਾਂ ਡਾਂਗ ਤੇ ਡੇਰਾ ਹੈ। ਜੋ ਮਰਜ਼ੀ ਹੈ, ਸਜ਼ਾ ਦਿਓ। ਸਤਿਗੁਰੂ ਜੀ ਹੱਸ ਕੇ ਕਹਿੰਦੇ ਹਨ, ਤੂੰ ਸਾਨੂੰ ਸਾਰਿਆਂ ਨੂੰ ਦੋਸ਼ੀ ਬਣਾ ਗਿਆ ਹੈਂ। ਗੁਰੂ ਜੀ ਕਹਿਣ ਲਗੇ, ਅਗੋਂ ਇਹੋ ਜਿਹਾ ਕੰਮ ਨ ਕਰੀਂ। ਝੰਡਾ ਸਿੰਘ ਕਹਿੰਦਾ, ਜੀ ਹੋਰ ਕੁੜੀ ਹੀ ਕੋਈ ਨਹੀਂ, ਗੰਜੀ ਨ੍ਹਾਵੇਗੀ ਕੀ ਤੇ ਨਚੋੜੇਗੀ ਕੀ ? ਸਭ ਹੱਸ ਪਏ।

ਸੰਤ ਮਿਲਖਾ ਸਿੰਘ ਜੀ ਮਸਤਾਨਾ ਨਾਮਧਾਰੀ ਪੰਥ ਵਿਚ ਇਕ ਮੰਨੇ ਪ੍ਰਮੰਨੇ ਵਿਅਕਤੀ ਸਨ, ਜਿਨ੍ਹਾਂ ਨੇ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਹੀ ਤਾਰੀਖ ਦੱਸ ਦਿਤੀ ਸੀ। ਜਦ ਇਹ ਪੂਰੀ ਮਸਤੀ ਵਿਚ ਸਨ ਤਾਂ ਇਕ ਵਾਰੀ ਢੱਟੀਆਂ ਬਾਰ ਵਿਚ ਹੋਲਾ ਸੀ। ਮਸਤਾਨਿਆਂ ਦਾ ਪੂਰਾ ਜਥਾ ਸੁੱਖਾ ਪੀ ਕੇ ਕਪੜੇ ਲਾਹ ਕੇ ਸੱਚੀ ਮਸਤੀ ਵਿਚ ਸ਼ਬਦ ਪੜ੍ਹਦੇ ਖੁਸ਼ੀਆਂ ਕਰ ਰਹੇ ਸਨ। ਸਾਰੀ ਸੰਗਤ ਦੀਵਾਨ ਵਿਚੋਂ ਉਠ ਕੇ ਮਸਤਾਨਿਆਂ ਦਵਾਲੇ ਹੋ ਗਈ। ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਮਸਤਾਨਿਆਂ ਬੜਾ ਖਰੂਦ ਪਾਇਆ ਹੈ ਤਾਂ ਗੁਰੂ ਜੀ ਹੁਕਮ ਕੀਤਾ ਉਨ੍ਹਾਂ ਨੂੰ ਸੰਗਲ ਮਾਰ ਕੇ ਅੰਦਰ ਬੰਦ ਕਰ ਦਿਓ। ਇਕ ਦਿਨ

ਲਈ ਅੰਦਰ ਬੰਦ ਕਰ ਦਿਤਾ ਪਰ ਮਸਤਾਨੇ ਬੇਪ੍ਰਵਾਹੀ ਦੇ ਆਲਮ ਵਿਚ ਅੰਦਰ ਹੀ ਸ਼ਬਦ ਪੜ੍ਹਦੇ ਰਹੇ। ਦੂਜੇ ਦਿਨ ਸੰਗਲ ਖੋਲ੍ਹ ਕੇ ਦੀਵਾਨ ਵਿਚ ਮਸਤਾਨੇ ਬੁਲਾਏ ਗਏ। ਮਿਲਖਾ ਸਿੰਘ ਕਹਿੰਦਾ ਹੈ, ਮੇਹਰਬਾਨ ਤੁਸੀਂ ਸਾਡੇ ਤੇ ਬੜੀ ਕ੍ਰਿਪਾ ਕੀਤੀ ਹੈ। ਏਥੇ ਸੰਗਲ ਮਾਰ ਕੇ ਜਮਾਂ ਦੇ ਸੰਗਲਾਂ ਤੋਂ ਮੁਕਤ ਕਰ ਦਿਤਾ ਜੇ। ਹੁਣ ਸਾਡੇ ਨੇੜੇ ਜਮ ਨਹੀਂ ਆ ਸਕਦੇ। ਸਤਿਗੁਰੂ ਜੀ ਹੱਸ ਕੇ ਕਹਿਣ ਲਗੇ, ਮਿਲਖਾ ਸਿੰਘ, ਆਪਣੇ ਸੰਗਲ ਤੁੜਾ ਕੇ ਮੈਨੂੰ ਪ੍ਰੇਮ ਦੇ ਸੰਗਲਾਂ ਵਿਚ ਬੰਨ੍ਹ ਲਿਆ ਹੈ। ਤੁਹਾਡੇ ਵਰਗੇ ਸਿੱਖ ਹੋਣਾ ਬੜਾ ਮੁਸ਼ਕਲ ਹੈ।

ਸੰਤ ਹਜ਼ਾਰਾ ਸਿੰਘ ਮਾਛੀ ਜੀ ਨੇ ਇਹ ਸਾਖੀ ਸੁਣਾਈ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੀੜ ਵਿਚ ਪਰਯੋਗ ਦਾ ਮੇਲਾ ਕੀਤਾ। ਸਤਿਗੁਰੂ ਜੀ ਦੇ ਨਾਲ ਭਾਈ ਵਜ਼ੀਰ ਸਿੰਘ, ਰਤਨ ਸਿੰਘ ਲਾਂਗਰੀ ਤੇ ਭਾਈ ਮੋਹਕਮ ਸਿੰਘ ਸਨ। ਚੌ ਵਜੇ ਸਤਿਗੁਰੂ ਜੀ ਬੀੜ ਵਿਚ ਇਕ ਨਿਰਮਲ ਜਲ ਦੀ ਛਪੜੀ ਵਿਚ ਇਸ਼ਨਾਨ ਕਰਨ ਲਗੇ ਤਾਂ ਸੰਤ ਮਿਲਖਾ ਸਿੰਘ ਬਿਲਕੁਲ ਨੰਗਾ, ਪਤਾ ਨਹੀਂ ਕਿਧਰੋਂ ਪਾਉਣ ਦੀ ਸਵਾਰੀ ਕਰ ਕੇ ਆ ਗਿਆ ਤੇ ਸਤਿਗੁਰੂ ਜੀ ਨੂੰ ਕਹਿਣ ਲੱਗਾ, ਸੱਚੇ ਪਾਤਸ਼ਾਹ ਜੇ ਹੁਕਮ ਕਰੋ ਤਾਂ ਛੱਪੜੀ ਦਾ ਜਲ ਪਵਿੱਤਰ ਕਰ ਦਿਆਂ। ਸਤਿਗੁਰੂ ਜੀ ਕਹਿਣ ਲੱਗੇ, ਜੇ ਤੂੰ ਜਲ ਪਵਿੱਤਰ ਕਰਨ ਆ ਹੀ ਗਿਆ ਹੈਂ ਤਾਂ ਤੂੰ ਕਦੋਂ ਮੁੜੇਂਗਾ। ਮਿਲਖਾ ਸਿੰਘ ਛੱਪੜੀ ਵਿਚ ਪਿਸ਼ਾਬ ਕਰ ਕੇ ਓਥੇ ਹੀ ਗੁਪਤ ਹੋ ਗਿਆ। ਸਤਿਗੁਰੂ ਜੀ ਨੇ ਕਿਹਾ, ਮਿਲਖਾ ਸਿੰਘ 'ਤੇ ਹੁਣ ਪੂਰਾ ਰੰਗ ਹੈ। ਇਹ ਆਪਣੀ ਮਿਸਾਲ ਆਪ ਹੈ। ਮੈਨੂੰ ਛੋਟੇ ਹੁੰਦੇ ਦੀ ਇਕ ਗੱਲ ਯਾਦ ਹੈ ਕਿ ਸੰਤ ਜੀ ਦੇ ਕਮਰੇ ਵਿਚ ਪਿੰਡ ਲੰਮੇ ਚਹੇ (ਸਿਆਲਕੋਟ) ਮੈਂ ਦੂਸਰੀ ਮੰਜੀ ਤੇ ਸੁੱਤਾ ਸੀ, ਮੇਰੀ ਅੱਖ ਖੁੱਲ੍ਹੀ ਤਾਂ ਸਾਰਾ ਕਮਰਾ ਪ੍ਰਕਾਸ਼ ਨਾਲ ਜਗਮਗਾ ਰਿਹਾ ਸੀ।

ਸ੍ਰੀ ਮਾਨ ਸੰਤ ਭੂਰੀ ਵਾਲੇ (ਮਾਨਾਂਵਾਲੀਏ) ਨਾਮਧਾਰੀ ਪੰਥ ਦੇ ਇਕ ਕੁਤਬ ਸਤਾਰੇ ਦੇ ਮਾਨਿੰਦ ਸਨ। ਕਈ ਸਾਲ ਘੋਰ ਤਪਸਿਆ ਕਰ ਕੇ ਸੰਸਾਰ ਵਿਚ ਪ੍ਰਸਿੱਧੀ ਹਾਸਲ ਕੀਤੀ। ਆਪ ਦੇ ਜੱਥੇ ਨਾਲ ਘੱਟੋ ਘੱਟ 50 ਸਰੀਰਾਂ ਤੋਂ ਲੈ ਕੇ 150 ਤੀਕ ਵੀ ਗਿਣਤੀ ਜਾ ਪੁੱਜਦੀ, ਪਰ ਆਪ ਨੇ ਕਦੀ ਕਿਸੇ ਨੂੰ ਜੱਥੇ 'ਚੋਂ ਜਾਣ ਲਈ ਨਹੀਂ ਸੀ ਆਖਿਆ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਭੈਣੀ ਸਾਹਿਬ ਆਏ। ਸਤਿਗੁਰੂ ਜੀ ਕਹਿਣ ਲੱਗੇ, ਸੰਤ ਜੀ ਜੱਥਾ ਹੈ ਜਾਂ ਗਊਸ਼ਾਲਾ। ਜੋ ਡੁੱਡਾ, ਟਿੱਡਾ, ਅੰਨ੍ਹਾ, ਕਾਣਾ, ਤੁਸੀਂ ਲਈ ਫਿਰਦੇ ਹੋ। ਸੰਤਾਂ ਕਿਹਾ, ਤੁਸੀਂ ਗਊ ਪਾਲਕ ਹੋ, ਅਸੀਂ ਤੁਹਾਡੀਆਂ ਗਊਆਂ ਹਾਂ। ਜਿਸ ਨੂੰ ਕਿਤੇ ਥਾਂ ਨਹੀਂ ਮਿਲਦੀ ਉਸ ਨੂੰ ਆਪ ਦੇ ਘਰ ਜਗ੍ਹਾ ਮਿਲਦੀ ਹੈ। ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ, ਅੱਛਾ ਏਨ੍ਹਾਂ ਗਊਆਂ ਨੂੰ ਮੇਰੇ ਵਾੜੇ ਵਿਚ ਭੇਜ ਦਿਓ।

ਇਕ ਵਾਰੀ ਗੋਲ ਮੰਦਰ ਵਿਚ ਬੈਠੇ ਸਨ। ਸ਼ਾਮ ਦਾ ਸਮਾਂ ਸੀ। ਨਿਕਟਵਰਤੀ ਸਿੰਘ ਨਾਲ ਬੈਠੇ ਸਨ। ਸਤਿਗੁਰੂ ਜੀ ਜੱਥੇਦਾਰਾਂ ਦੀਆਂ ਪ੍ਰਚਲਤ ਧਾਰਨਾ ਪੜ੍ਹਦੇ ਰਹਿੰਦੇ, ਧਾਰਨਾ ਸੰਤ ਅਤਰ ਸਿੰਘ ਦੀ, ਇਹ ਆਲਮ ਜੀ ਦੀ ਏ, ਇਹ ਕਾਲਾ ਸਿੰਘ ਤੇ ਇਹ ਕਰਤਾਰ ਸਿੰਘ ਵਜ਼ੀਦਪੁਰੀਏ ਦੀ ਹੈ। ਮੈਂ ਅਰਜ਼ ਕੀਤੀ, ਜੀ, ਸੰਤ ਕਰਤਾਰ ਸਿੰਘ ਪਤਾ ਨਹੀਂ ਕਿਹੜੇ ਹਵਾਲੇ ਦੇ ਕੇ ਇਤਿਹਾਸ ਦੀਆਂ ਤਾਰੀਖਾਂ ਤੇ ਸੰਮਤ ਗਿਣ ਜਾਂਦਾ ਹੈ। ਸਤਿਗੁਰੂ ਜੀ ਕਹਿਣ ਲੱਗੇ, ਕੰਟਕ ਚੂਰਨ ਪੁਰਾਨ ਦੇ ਹਵਾਲੇ ਦੇਂਦਾ ਹੈ। ਬੜਾ ਹੀ ਹਾਸਾ ਪਿਆ।

# ਸਾਡਾ ਪੱਖ – ਤੁਹਾਡਾ ਪੱਖ

## ਹਰਵਿੰਦਰ ਸਿੰਘ ਹੰਸਪਾਲ, ਐਮ. ਪੀ.

ਗੱਲ ਸੰਨ 1945 ਦੀ ਹੈ। ਅੰਗਰੇਜ਼ੀ ਸਰਕਾਰ ਦੇ ਪ੍ਰਤੀਨਿਧੀ ਲਾਰਡ ਵੇਵਲ ਤੇ ਭਾਰਤ ਦੇ ਸਭ ਪੱਖਾਂ ਦੇ ਨੇਤਾ ਸ਼ਿਮਲੇ ਵਿਚ ਕਾਨਫਰੰਸ ਕਰਨ ਲਈ ਇਕੱਠੇ ਹੋਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਸ ਵੇਲੇ ਸ਼ਿਮਲੇ ਪੁੱਜੇ ਹੋਏ ਸਨ। ਉਸੇ ਦੌਰਾਨ ਪੰਡਿਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਆਜ਼ਾਦ ਨਾਲ ਹੋਈ ਗੱਲ-ਬਾਤ ਵਿਚ ਪੰਡਿਤ ਜੀ ਨੇ ਸਹਿਜੇ ਜਿਹੇ ਸਤਿਗੁਰੂ ਜੀ ਨੂੰ ਕਿਹਾ, "ਏਥੇ ਹੋਣ ਵਾਲੀ ਕਾਨਫਰੰਸ ਵਿਚ ਸਾਰੀਆਂ ਧਿਰਾਂ ਆਪਣੀ ਆਪਣੀ ਮੰਗ ਰੱਖ ਰਹੀਆਂ ਨੇ, ਮਾਸਟਰ ਤਾਰਾ ਸਿੰਘ ਜੀ ਵੀ ਆਪਣੀ ਮੰਗ ਰੱਖਣਗੇ। ਆਪ ਦਾ ਵੀ ਕੋਈ ਪੱਖ ਜਾਂ ਉਚੇਚੀ ਮੰਗ ਹੈ?"

ਸਤਿਗੁਰਾਂ ਨੇ ਸਹਿਜ ਸਰਲ ਭਾਵ ਨਾਲ ਹੀ ਉੱਤਰ ਦੇਂਦਿਆਂ ਹੋਇਆਂ ਫ਼ਰਮਾਇਆ ਸੀ — "ਸਾਡਾ ਪੱਖ ਤੁਹਾਡਾ ਪੱਖ ਹੀ ਏ। ਅੰਗਰੇਜ਼ ਕੋਲੋਂ ਅਸਾਂ ਮੰਗਣਾ ਕੁਝ ਨਹੀਂ, ਪਰ ਤੁਹਾਨੂੰ ਅਸੀਂ ਕੋਰੇ ਕਾਗਜ਼ ਉੱਪਰ ਦਸਤਖ਼ਤ ਕਰ ਕੇ ਦੇਣ ਲਈ ਤਿਆਰ ਹਾਂ। ਕਿਉਂਕਿ ਤੁਹਾਡੇ ਨਾਲ ਸਾਡੀ ਸਾਂਝ ਹੀ ਆਜ਼ਾਦੀ ਲਈ ਸੰਘਰਸ਼ ਦੀ ਸਾਂਝ ਏ। ਤੁਹਾਥੋਂ ਅਸੀਂ ਸਿਰਫ਼ ਇਹ ਚਾਹਾਂਗੇ ਕਿ ਤੁਸੀਂ ਇਸ ਗੱਲ ਨੂੰ ਕਦੇ ਭੁੱਲਣਾ ਨਹੀਂ।" —ਸਿੱਖ ਇਤਿਹਾਸ ਤੇ ਕੂਕੇ

ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਸੰਖੇਪ ਵਿਚ ਆਖੇ ਉਪਰੋਕਤ ਕੁਝ ਕੁ ਸ਼ਬਦ ਉਸ ਸਾਰੇ ਅੰਦੋਲਨ ਦੀ ਸਾਖੀ ਭਰਦੇ ਨੇ ਜਿਹੜਾ ਨਾਮਧਾਰੀ ਸੰਸਥਾ ਨੇ ਹਿੰਦੁਸਤਾਨ ਦੀ ਆਜ਼ਾਦੀ ਹਾਸਿਲ ਕਰਨ ਲਈ ਕੀਤਾ। ਇਹ ਕੁਝ ਕੁ ਸ਼ਬਦ ਹਿੰਦੁਸਤਾਨ ਦੀ ਮਜ਼੍ਹਬੀ, ਭਾਸ਼ਾਈ, ਸੂਬਾਈ ਤੇ ਜਾਤੀਗਤ ਏਕਤਾ ਦੇ ਪ੍ਰਤੀ ਦ੍ਰਿੜ੍ਹ ਨਿਸਚਾ ਵਿਅਕਤ ਕਰਦੇ ਨੇ — ਜਿਸ ਦਾ ਸਾਖ਼ਸ਼ਾਤ ਸਰੂਪ ਉਸ ਵੇਲੇ ਦੀ ਕਾਂਗਰਸ ਪਾਰਟੀ ਸੀ, ਅਤੇ ਇਹ ਚੰਦ ਸ਼ਬਦ ਭਵਿੱਖ ਵਿਚ ਵੀ ਪੰਡਿਤ ਜਵਾਹਰ ਲਾਲ ਨਹਿਰੂ ਤੇ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਨਾਮਧਾਰੀ ਸਮਾਜ ਦੀ ਬੇ-ਸ਼ਰਤ ਦੋਸਤੀ ਤੇ ਦ੍ਰਿੜ੍ਹ ਵਿਸ਼ਵਾਸ ਦਾ ਭਰੋਸਾ ਦਿਵਾਉਂਦੇ ਨੇ — ਜਿਸ ਦੀ ਪਾਲਨਾ ਬੀਤੇ ਸਮੇਂ ਵਿਚ ਨਾਮਧਾਰੀ ਸਿੰਘਾਂ ਨੇ ਕੀਤੀ ਸੀ।

ਹਿੰਦੁਸਤਾਨ ਦੀ ਆਜ਼ਾਦੀ ਦੇ ਘੋਲ ਵਿਚ ਨਾਮਧਾਰੀ ਸਿੰਘਾਂ ਤੇ ਅਕਾਲੀ ਜਾਂ ਸਿੰਘ ਸਭਾਈ ਅਖਵਾਣ ਵਾਲੇ ਸਿੰਘਾਂ ਦੀ ਸੋਚ ਤੇ ਅਮਲ ਵਿਚ ਪਰਤੱਖ ਫਰਕ ਰਹਿੰਦਾ ਆਇਆ ਸੀ। ਇਸ ਦਾ ਮੁਖ ਕਾਰਨ ਇਹ ਸੀ ਕਿ ਨਾਮਧਾਰੀ ਲਹਿਰ ਦਾ ਜਨਮ ਹੀ ਆਜ਼ਾਦੀ ਦੀ ਲੜਾਈ ਦੇ ਜਨਮ ਵਜੋਂ ਹੋਇਆ ਸੀ। ਸੰਨ 1849 ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਸਥਾਪਤ ਖ਼ਾਲਸਾ ਰਾਜ ਦੇ ਖ਼ਾਤਮੇ ਤੋਂ ਬਾਅਦ ਅੰਗਰੇਜ਼ੀ ਰਾਜ ਦੀਆਂ ਨੇਮਤਾਂ — ਵਲਾਇਤੀ ਕਪੜੇ, ਅੰਗਰੇਜ਼ ਸਰਕਾਰ ਦੇ ਸਕੂਲਾਂ, ਡਾਕਖ਼ਾਨਿਆਂ, ਕਚਹਿਰੀਆਂ ਆਦਿ ਦੇ ਬਾਈਕਾਟ ਨਾਲ ਨਾਮਧਾਰੀ ਸਿੰਘਾਂ ਨੇ 1857 ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਜਿਹੜੀ ਲਹਿਰ ਸ਼ੁਰੂ ਕੀਤੀ — ਨਾਮਧਾਰੀ ਵਿਰੋਧੀ ਸਿੰਘਾਂ 'ਨੇ ਉਸ ਤੋਂ ਉਲਟ ਉਹਨਾਂ ਨੇਮਤਾਂ ਨੂੰ ਹਾਸਿਲ ਕਰਨ ਲਈ ਜ਼ੋਅ ਜਾਨ ਇਕ ਕਰ ਦਿੱਤਾ। 1872 ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਜਲਾਵਤਨ ਕੀਤਾ ਤਾਂ ਨਾਮਧਾਰੀ ਵਿਰੋਧੀ ਸਿੰਘਾਂ ਨੇ ਅੰਗਰੇਜ਼ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫਿਰ ਸਰ ਚਾਰਲਸ ਐਚੀਸਨ ਦੀ ਸਰਪ੍ਰਸਤੀ ਹੇਠ 1879 ਵਿਚ ਸਿੰਘ ਸਭਾ ਬਣਾ ਲਈ। ਇਸ ਸਿੰਘ ਸਭਾ ਦੇ ਨਿਯਮਾਂ ਵਿਚ ਇਕ ਮੁਖ ਨਿਯਮ ਇਹ ਸੀ — "ਖ਼ੈਰ ਖ਼ਾਹੀ ਕੌਮ, ਫ਼ਰਮਾਬਰਦਾਰੀ ਸਰਕਾਰੀ।" ਇਕ ਨਿਯਮ ਇਹ ਵੀ ਸੀ — "ਸਰਕਾਰ ਅੰਗਰੇਜ਼ੀ ਅੱਗੇ ਖ਼ਾਲਸਾ ਪੰਥ ਦੇ ਹਕੂਕ ਪਰਗਟ ਕਰਨੇ ਅਤੇ ਸਿੰਘਾਂ ਨੂੰ ਸਰਕਾਰ ਅੰਗਰੇਜ਼ੀ ਦੇ ਰਾਜ ਦੀਆਂ ਅਣ-ਗਿਣਤ ਬਰਕਤਾਂ ਦੱਸਣੀਆਂ।"

ਨਾਮਧਾਰੀ ਲਹਿਰ ਦਾ ਆਰੰਭ ਤੇ ਵਿਕਾਸ ਅਧਿਆਤਮ ਪੱਖ ਤੋਂ ਸਿੱਖਾਂ ਨੂੰ ਨਾਮ ਬਾਣੀ ਨਾਲ ਜੋੜਣ, ਧਰਮ ਦੀ ਕਿਰਤ ਕਰਨ, ਗੁਰੂ ਉਪਰ ਭਰੋਸਾ ਤੇ ਸੱਚੇ-ਸੁੱਚੇ ਆਚਰਨ ਵਾਲਾ ਧਾਰਮਕ ਜੀਵਨ ਜਿਊਣ ਦੀ ਪ੍ਰੇਰਨਾ ਦੇ ਰੂਪ ਵਿਚ ਹੋਇਆ — ਤਾਂ ਅਕਾਲੀ ਲਹਿਰ ਦਾ ਜਨਮ ਇਤਿਹਾਸਕ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ ਹੇਠੋਂ ਕੱਢ ਕੇ ਪ੍ਰਬੰਧਕ ਕਮੇਟੀਆਂ ਦੇ ਕਬਜ਼ੇ ਹੇਠ ਲਿਆਉਣ ਲਈ ਸ਼ੁਰੂ ਹੋਇਆ।

ਰਾਜਨੀਤਿਕ ਖੇਤਰ ਵਿਚ ਦੇਸ਼ ਦੀ ਆਜ਼ਾਦੀ ਦੀ ਲੜਾਈ ਤੀਬਰ ਹੋ ਗਈ ਸੀ। ਕਾਂਗਰਸ ਮਜ਼ਬੂਤ ਹੋ ਰਹੀ ਸੀ ਅਤੇ ਇਸ ਦੀ ਵਾਗ ਡੋਰ ਮਹਾਤਮਾ ਗਾਂਧੀ ਜੀ ਦੇ ਹੱਥ ਆ ਗਈ ਸੀ। ਗਾਂਧੀ ਜੀ ਸੁਤੰਤਰਤਾ ਸੰਗ੍ਰਾਮ ਨੂੰ ਪੂਰੀ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਾ ਰਹੇ ਸਨ। ਸੁਦੇਸ਼ੀ ਅਤੇ ਅਹਿੰਸਾ ਦੇ ਮਾਰਗ ਤੇ ਮੁਹਿੰਮਾਂ ਚਲਣ ਲਗ ਪਈਆਂ। ਨਾਲ ਨਾਲ ਸਤਿਗੁਰੂ ਜੀ ਦੇ ਨਾਮ ਬਾਣੀ ਦੇ ਪਰਚਾਰ ਅਨੁਕੂਲ ਹੀ ਮਹਾਤਮਾ ਗਾਂਧੀ ਜੀ ਨੇ ਰਾਮ ਨਾਮ ਨੂੰ ਵੀ ਪੂਰੀ ਤਰ੍ਹਾਂ ਅਪਣਾ ਲਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਕਾਂਗਰਸ ਦੇ ਸੁਤੰਤਰਤਾ ਸੰਗਰਾਮ ਨੂੰ ਸਤਿਗੁਰੂ ਰਾਮ ਸਿੰਘ ਜੀ ਵਾਲੀਆਂ ਲੀਹਾਂ ਤੇ ਚਲਦਿਆਂ ਵੇਖਿਆ ਉਹਨਾਂ ਆਪਣਾ ਤੇ ਨਾਮਧਾਰੀ ਪੰਥ ਦਾ ਸੰਪੂਰਨ ਸਮਰਥਨ ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਹਿਤ ਕਾਂਗਰਸ ਨੂੰ ਦੇਣਾ ਸ਼ੁਰੂ ਕਰ ਦਿੱਤਾ।

ਪਹਿਲੇ ਮਹਾਂ ਯੁੱਧ ਦੇ ਅਰੰਭ 'ਚ ਅੰਗਰੇਜ਼ ਸਰਕਾਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਮਿਲਵਰਤਨ ਦੀ ਆਸ ਤੇ ਨਾਮਧਾਰੀ ਪੰਥ ਤੇ ਲੱਗੀਆਂ ਸਮਸਤ ਪਾਬੰਦੀਆਂ ਸਣੇ ਸ੍ਰੀ ਭੈਣੀ ਸਾਹਿਬ ਤੋਂ ਪੁਲਸ ਚੌਕੀ ਚੁਕ ਲੈਣ ਦੀ ਪੇਸ਼ਕਸ਼ ਕੀਤੀ। ਸਤਿਗੁਰੂ ਜੀ ਨੇ ਇਸ ਨੂੰ ਪਰਵਾਨ ਨਾ ਕੀਤਾ ਅਤੇ ਨਾਮਧਾਰੀ ਸਿੰਘਾਂ ਉਤੇ ਫੌਜ ਵਿਚ ਭਰਤੀ ਹੋਣ ਤੇ ਰੋਕ ਲਗਾ ਦਿੱਤੀ।

ਆਜ਼ਾਦੀ ਦੇ ਸੰਘਰਸ਼ ਦੀਆਂ ਸਰਗਰਮੀਆਂ ਹੋਰ ਤੇਜ਼ ਹੁੰਦੀਆਂ ਗਈਆਂ ਅਤੇ ਨਾਮਧਾਰੀ ਸਿੱਖਾਂ ਦੀਆਂ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਗਤੀਵਿਧੀਆਂ ਨਿਖਰ ਕੇ ਸਾਹਮਣੇ ਆਉਣ ਲਗ ਪਈਆਂ। ਨਾਮਧਾਰੀ ਅੰਗਰੇਜ਼ਾਂ ਵਿਰੁਧ ਵਧ ਚੜ੍ਹ ਕੇ ਮੋਰਚਿਆਂ ਵਿਚ ਹਿੱਸਾ ਪਾਉਣ ਲਗ ਪਏ ਅਤੇ ਕਈ ਮੋਰਚਿਆਂ ਵਿਚ ਨਾਮਧਾਰੀ ਸਿੰਘਾਂ ਨੇ ਅਗਵਾਈ ਵੀ ਕੀਤੀ ਤੇ ਗ੍ਰਿਫਤਾਰੀਆਂ ਦਿਤੀਆਂ। ਕਲਕੱਤਾ ਕਾਂਗਰਸ ਸੈਸ਼ਨ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਸ਼ਾਮਲ ਹੋਣ ਵਾਸਤੇ ਸਤਿਗੁਰੂ ਜੀ ਨੇ ਉਚੇਚਾ ਭੇਜਿਆ।

ਰਾਵੀ ਦੇ ਕਿਨਾਰੇ ਹੋਏ ਲਾਹੌਰ ਕਾਂਗਰਸ ਸੈਸ਼ਨ — ਜਿਸ ਵਿਚ ਪੰਡਤ ਜਵਾਹਰ ਲਾਲ ਨਹਿਰੂ 1929 ਵਿਚ ਪਹਿਲੀ ਵਾਰੀ ਕਾਂਗਰਸ ਪਾਰਟੀ ਦੇ ਪ੍ਰਧਾਨ ਚੁਣੇ ਗਏ, ਤੇ ਪੂਰਨ ਆਜ਼ਾਦੀ ਦਾ ਪ੍ਰਸਤਾਵ ਪਾਸ ਹੋਇਆ — ਦਾ ਸਾਰਾ ਪ੍ਰਬੰਧ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆਨੁਸਾਰ ਨਾਮਧਾਰੀ ਸਿੱਖਾਂ ਪਾਸ ਸੀ। ਜੇਕਰ ਲੰਗਰ ਦਾ ਪ੍ਰਬੰਧ ਵਿਸ਼ੇਸ਼ ਕਰ ਕੇ ਮਾਤਾ ਜੀਵਨ ਕੌਰ ਜੀ ਹੱਥ ਨਾ ਹੁੰਦਾ ਤਾਂ ਸ਼ਾਇਦ ਕਾਂਗਰਸ ਸੈਸ਼ਨ ਹੀ ਅਸਫਲ ਹੋ ਜਾਂਦਾ। ਕਿਉਂਕਿ ਅਕਾਲੀ ਦਲ ਨੇ ਇਸ ਸੈਸ਼ਨ ਦਾ ਪੂਰਨ ਬਾਈਕਾਟ ਕੀਤਾ ਸੀ। ਘੋੜਿਆਂ ਤੇ ਪੰਡਤ ਜੀ ਦੇ ਜਲੂਸ ਦਾ ਇੰਤਜ਼ਾਮ ਵੀ ਸਤਿਗੁਰੂ ਜੀ ਨੇ ਆਪਣੇ ਜ਼ਿੰਮੇ ਲਿਆ ਅਤੇ ਸਫਲਤਾ ਪੂਰਵਕ ਨਿਰਵਿਘਨ ਇਹ ਜਲੂਸ ਨਿਕਲਿਆ। ਇਹਨਾਂ ਸਾਰੇ ਸਮਾਗਮਾਂ ਦਾ ਬਾਬਾ ਖੜਕ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ, ਨਾ ਸਿਰਫ਼ ਪੂਰੀ ਤਰ੍ਹਾਂ ਵਿਰੋਧ ਤੇ ਬਾਈਕਾਟ ਹੀ ਕੀਤਾ ਬਲਕਿ ਮਿੰਟੋ ਪਾਰਕ ਵਿਚ ਵੱਖਰੀ ਕਾਨਫਰੰਸ ਕੀਤੀ। ਕਾਂਗਰਸ ਪ੍ਰਧਾਨ ਦੇ ਜਲੂਸ ਦੇ ਮੁਕਾਬਲੇ ਆਪਣਾ ਵੱਖਰਾ ਜਲੂਸ ਵੀ ਕੱਢਿਆ। ਓਸ ਜਲੂਸ ਬਾਰੇ ਸ: ਅਵਤਾਰ ਸਿੰਘ ਆਜ਼ਾਦ ਲਿਖਦੇ ਹਨ, "ਪ੍ਰਧਾਨ ਕਾਂਗਰਸ ਦੇ ਜਲੂਸ ਨੂੰ ਪੂਰੀ ਤਰ੍ਹਾਂ ਕਾਮਯਾਬ ਕਰਨ ਲਈ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੰਘਾਂ ਨੇ ਬੜਾ ਵੱਡਾ ਹਿੱਸਾ ਪਾਇਆ। ਸਫ਼ੈਦ ਖੱਦਰਧਾਰੀ ਨਾਮਧਾਰੀ ਸਿੰਘਾਂ ਦੀ ਇਹ ਸ਼ਾਨ ਵੇਖਣ ਵਾਲੀ ਸੀ। ਘੋੜੇ ਤੇ ਸਵਾਰ ਸ੍ਰੀ ਨਹਿਰੂ ਦੇ ਨਾਲ ਮਹਾਰਾਜ ਨਿਹਾਲ ਸਿੰਘ ਜੀ ਘੋੜੇ ਤੇ ਸਵਾਰ ਸਨ ਅਤੇ ਉਹਨਾਂ ਦੇ ਪਿੱਛੇ ਦੇਵਤਿਆਂ ਦੇ ਸਰੂਪ ਵਾਲੇ ਦੇਸ਼ ਭਗਤ ਨਾਮਧਾਰੀ ਸਿੰਘ ਘੋੜਿਆਂ ਤੇ ਸਵਾਰ ਮਾਰਚ ਕਰ ਰਹੇ ਸਨ। ਘੋੜ ਸਵਾਰਾਂ ਦੇ ਪਿੱਛੇ ਸੈਂਕੜੇ ਪੈਦਲ ਨਾਮਧਾਰੀ ਸਿੰਘ ਸ਼ਬਦ ਪੜ੍ਹਦੇ 'ਤੇ ਗਗਨ ਭੇਦੀ ਜੈਕਾਰੇ ਗਜਾਉਂਦੇ ਜਲੂਸ ਦੀ ਸ਼ਾਨ ਨੂੰ ਚਾਰ ਚੰਦ ਲਾ ਰਹੇ ਸਨ। ਜੇ ਉਸ ਜਲੂਸ ਵਿਚ ਸਤਿਗੁਰੂ ਜੀ ਨਾਮਧਾਰੀ ਸੰਗਤਾਂ ਨੂੰ ਨਾ ਭੇਜਦੇ ਤੇ ਮਾਤਾ ਜੀਵਨ ਕੌਰ ਜੀ ਲੰਗਰ ਦਾ ਇੰਤਜ਼ਾਮ ਨਾ ਕਰਦੇ ਤਾਂ ਉਸ ਸੰਮੇਲਨ ਦੇ ਅਸਫਲ ਰਹਿਣ ਵਿਚ ਕੋਈ ਸ਼ੱਕ ਨਹੀਂ ਸੀ।"

ਮਹਾਨ ਦੇਸ਼ ਭਗਤ ਬਾਬਾ ਗੁਰਦਿੱਤ ਸਿੰਘ ਜੀ ਨੇ ਇਸ ਬਾਰੇ ਲਿਖਿਆ ਸੀ :

"ਜਦ ਈਸਵੀ ਸੰਨ 1929 ਨੂੰ ਆਲ ਇੰਡੀਆ ਕਾਂਗਰਸ ਦਾ ਸਮਾਗਮ ਲਾਹੌਰ ਹੋਇਆ ਤਾਂ ਮੈਂ ਵੇਖਿਆ ਕਿ ਅਕਾਲੀ ਸਿੱਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗਭਗ ਪੌਣਾ ਲੱਖ ਅਕਾਲੀ ਜੋ ਪਿੰਡਾਂ ਵਿਚੋਂ ਆਏ ਸਨ, ਕਿਲ੍ਹੇ ਦੇ ਆਸ ਪਾਸ ਲੁਕ ਛਿਪ ਕੇ ਦਿਨ ਕੱਟ ਰਹੇ ਸਨ ਕਿਉਂਕਿ ਉਹਨਾਂ ਦੇ ਬਾਦਸ਼ਾਹ ਸ੍ਰੀ ਮਾਨ ਖੜਕ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿਚ ਜਾਵੇਗਾ, ਉਹ ਸਿੱਖ ਨਹੀਂ ਰਹੇਗਾ। ਸੋ ਮੈਨੂੰ ਇਹ ਗੱਲ ਬੁਰੀ ਮਹਿਸੂਸ ਹੋਈ...ਅਸਾਂ ਅਕਾਲੀ ਜੱਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿੱਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ, ਉਹ ਸਿੱਖ ਨਹੀਂ। ਇਹ ਹੋਕਾ ਸੁਣ ਕੇ ਹਜ਼ਾਰਾਂ ਅਕਾਲੀ ਕਾਂਗਰਸ ਦੇ ਪੰਡਾਲ ਵਲ ਤੁਰ ਪਏ। ਸਾਨੂੰ ਫਿਕਰ ਪਿਆ ਕਿ ਇਹਨਾਂ ਦੀ ਖੁਰਾਕ ਦਾ ਕੀ ਪ੍ਰਬੰਧ ਕਰੀਏ ? ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਅਹਾਤੇ ਅੰਦਰ

ਦੇਖਿਆ, ਮੈਂ ਕਿਹਾ, ਅਸੀਂ ਰਾਸ਼ਨ ਲੈ ਆਉਂਦੇ ਹਾਂ, ਉਹ ਸਾਡੇ ਕਈ ਹਜ਼ਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਉਹਨਾਂ ਕਿਹਾ, ਰਾਸ਼ਨ ਦੀ ਲੋੜ ਨਹੀਂ, ਤੁਸੀਂ ਇਕ ਲੱਖ ਅਕਾਲੀ ਲੈ ਆਓ ਪਰਸ਼ਾਦਾ ਤਿਆਰ ਮਿਲ ਜਾਏਗਾ। ਮੈਨੂੰ ਉਹਨਾਂ ਦੀ ਉਦਾਰਤਾ ਅੱਗੇ ਝੁਕਣਾ ਪਿਆ, ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਕਾਰਨ ਉਥੇ ਕਿਸੇ ਸਿੱਖ ਦੀ ਸ਼ਕਲ ਨਹੀਂ ਸੀ ਦਿੱਸਣੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿੱਖਾਂ ਬਾਰੇ ਇਹੀ ਖ਼ਿਆਲ ਲੈ ਕੇ ਜਾਂਦੇ ਕਿ ਪੰਜਾਬ ਵਿਚ ਸਿੱਖ ਹੈਨ ਹੀ ਨਹੀਂ, ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਨਹੀਂ ਆਏ। ਲੇਕਿਨ ਆਫ਼ਰੀਨ ਹੈ ਨਾਮਧਾਰੀ ਸੰਪਰਦਾਏ ਦੇ ਆਗੂ ਸ੍ਰੀ ਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸੁਚੱਜੀ ਅਗਵਾਈ ਦੇ, ਜਿਨ੍ਹਾਂ ਨੇ ਸਿੱਖਾਂ ਉੱਤੇ ਲੱਗਣ ਵਾਲੇ ਕਾਲੇ ਧੱਬੇ ਤੋਂ ਸਾਨੂੰ ਬਚਾ ਲਿਆ ਸੀ।"

—ਦੇਵਿੰਦਰ ਸਿੰਘ ਜੀਆ ਨੱਥਾ, 'ਪਰਤਾਪ ਸਦਾ ਗੁਰ ਕਾ ਘਟਿ ਘਟਿ', ਪੰਨਾ 103-104

ਪਿੰਡ ਮੁਠੱਡੇ ਵਿਚ 17 ਜਨਵਰੀ 1927 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਧਾਨਗੀ ਹੇਠ ਇਕ ਸ਼ਹੀਦੀ ਕਾਨਫਰੰਸ ਕੀਤੀ ਗਈ। ਭਾਰੀ ਗਿਣਤੀ ਵਿਚ ਹਿੰਦੂ, ਸਿੱਖ ਅਤੇ ਮੁਸਲਮਾਨ ਇਸ ਕਾਨਫਰੰਸ 'ਚ ਸ਼ਾਮਲ ਹੋਏ । ਚੌਧਰੀ ਗੁਲਾਮ ਹੈਦਰ ਖਾਂ, ਐਡੀਟਰ "ਸਦਾਕਤ" ਲਾਹੌਰ, ਲਾਲਾ ਕੇਦਾਰ ਨਾਥ ਸਹਿਗਲ ਐਡੀਟਰ 'ਖ਼ਬਰਦਾਰ' ਲਾਹੌਰ, ਸ: ਕਿਸ਼ਨ ਸਿੰਘ (ਸ਼ਹੀਦ ਭਗਤ ਸਿੰਘ ਦੇ ਪਿਤਾ), ਮਹਿਤਾ ਆਨੰਦ ਕਿਸ਼ੋਰ (ਲਾਹੌਰ), ਮਹਾਤਮਾ ਨੰਦ ਗੋਪਾਲ, ਲਾਲਾ ਮੁਨਸ਼ੀ ਰਾਮ (ਅੰਮ੍ਰਿਤਸਰ) ਨੇ ਇਸ ਸਮੇਂ ਭਾਸ਼ਣ ਦਿੱਤੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਧਾਨਗੀ ਭਾਸ਼ਣ 'ਚ ਹੁਕਮ ਕੀਤਾ, "...ਜੇ ਕੋਈ ਪੁਰਸ਼ ਇਹ ਗ਼ਲਤੀ ਨਾਲ ਆਖਣ ਦੀ ਦਲੇਰੀ ਕਰੇ ਕਿ ਸਿੱਖਾਂ (ਨਾਮਧਾਰੀ ਸਿੱਖਾਂ ਨੂੰ) ਨੂੰ ਤੋਪਾਂ ਦੇ ਨਿਸ਼ਾਨੇ ਬਣਾ ਕੇ ਅਤੇ ਉਨ੍ਹਾਂ ਨੂੰ ਫਾਂਸੀ ਦੇ ਸ਼ਿਕਾਰ ਕਰ ਕੇ, ਅਰ ਸਤਿਗੁਰੂ ਰਾਮ ਸਿੰਘ ਜੀ ਨੂੰ ਸਮੇਤ ਉਨ੍ਹਾਂ ਦੇ ਸੂਬਿਆਂ ਦੇ ਜਲਾਵਤਨ ਕਰ ਕੇ ਉਨ੍ਹਾਂ ਦੀ ਜਾਰੀ ਕੀਤੀ ਹੋਈ ਨਾ ਮਿਲਵਰਤਨ ਦੀ ਲਹਿਰ ਨੂੰ ਨਸ਼ਟ ਕਰ ਦਿੱਤਾ ਗਿਆ ਸੀ ਜੋ ਕਿ ਸਤਿਗੁਰੂ ਦੀ ਦਰਗਾਹ ਵਿਚੋਂ ਹਿੰਦੁਸਤਾਨ ਨੂੰ ਗੁਲਾਮੀ ਦੀਆਂ ਬੇੜੀਆਂ ਤੋਂ ਮੁਕਤ ਕਰਨ ਲਈ ਧਰਮ ਦਾ ਪਰਚਾਰ ਅਤੇ ਜ਼ਾਲਮਾ ਅਭਿਮਾਨੀਆਂ ਦਾ ਅਭਿਮਾਨ ਨਵਿਰਤ ਕਰਨ ਹਿਤ, ਅਰ ਹਿੰਦੂ ਮੁਸਲਿਮ ਅਤੇ ਸਿੱਖ ਇਤਿਹਾਦ ਦੀ ਸਥਿਤੀ ਆਪਣੇ ਨਾਲ ਲੈ ਕੇ ਆਏ। ਪਰੰਤੂ ਕੋਈ ਸਮਝਦਾਰ ਪੁਰਸ਼ ਇਹ ਮੰਨਣ ਲਈ ਕਦੇ ਤਿਆਰ ਨਹੀਂ (ਕਿ ਉਹ ਲਹਿਰ ਨਸ਼ਟ ਹੋ ਗਈ ਹੈ।)

"ਮੇਰਾ ਨਿਸ਼ਚਾ ਹੈ ਕਿ ਅੱਜ, ਭਾਵ ਵਰਤਮਾਨ ਕਾਲ ਵਿਚ ਜਿਹੜੀ ਲਹਿਰ ਮਹਾਤਮਾ ਗਾਂਧੀ ਜੀ ਦੀ ਰਾਹੀਂ ਜਾਰੀ ਹੋਈ ਹੈ ਅਜੇ ਉਹ ਉਸ ਮੰਜ਼ਿਲ ਤਕ ਨਹੀਂ ਪੁੱਜੀ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸੰਮਤ 1928 ਵਿਚ ਹੀ ਪੁੱਜ ਗਏ ਸਨ। ਹੁਣ ਮੈਂ ਏਥੇ ਥੋੜ੍ਹੀ ਜਿਹੀ ਚਰਚਾ ਇਸ ਉਕਤ ਕਥਨ ਦੀ ਸਿੱਧੀ ਹਿਤ ਕਰ ਦੇਣੀ ਅਤੀ ਯੋਗ ਅਨੁਭਵ ਕਰਦਾ ਹਾਂ। 'ਜਰਨਾ' ਮਹਾਤਮਾ ਗਾਂਧੀ ਦਾ ਨਾ-ਮਿਲਵਰਤਨ ਨੂੰ ਕਾਮਯਾਬ ਬਣਾਨ ਲਈ ਮੁਖ ਅਸੂਲ ਹੈ ਜਿਹੜਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ 1872 ਤੋਂ ਹੀ ਸਰਕਾਰ ਤੇ ਪੁਲਿਸ ਦੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਧਾਰਨ ਕਰੀ ਆ ਰਹੇ ਹਨ। ਦੂਜਾ ਅਸੂਲ ਮਹਾਤਮਾ ਗਾਂਧੀ ਜੀ ਦਾ ਨਾ-ਮਿਲਵਰਤਨ ਦੀ ਲਹਿਰ ਨੂੰ ਸਿਰੇ ਚਾੜ੍ਹਣ ਹਿਤ ਹਿੰਦੂ ਮੁਸਲਿਮ ਅਤੇ ਸਿੱਖ ਕੌਮ ਦਾ ਮਿਲਾਪ ਹੈ। ਸੋ ਇਸ ਦੀ ਰੋ ਮਹਾਰਾਜ ਜੀ ਨੇ ਸਰਬਤ

ਲਈ ਸਾਂਝਾ ਲੰਗਰ ਜਾਰੀ ਕਰ ਕੇ ਚਲਾਈ ਅਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਕੋਈ ਮਨੁੱਖ ਭਾਵੇਂ ਕਿਸੇ ਜਾਤੀ ਦਾ ਹੋਵੇ ਉਸ ਨੂੰ ਆਪਣਾ ਭਾਰਤ ਨਿਵਾਸੀ ਵੀਰ ਅਤੇ ਆਪਣਾ ਅੰਗ ਸਮਝਦੇ ਹੋਏ ਲੰਗਰ ਵਿਚੋਂ ਪਰਸ਼ਾਦਾ ਦਿਓ। ਅਤੇ ਜਦੋਂ ਤੁਹਾਨੂੰ ਕਿਸੇ ਦੇ ਦੁਖ ਤਕਲੀਫ ਔਕੜ ਅਤੇ ਬਿਪਤਾ ਦਾ ਪਤਾ ਲੱਗੇ ਤਾਂ ਜਥਾ ਸ਼ਕਤ ਉਸ ਦਾ ਦਰਦ ਵੰਡਾਓ। ਇਸ ਵੇਲੇ ਮਹਾਤਮਾ ਗਾਂਧੀ ਜੀ ਦੀ ਇੱਛਾ ਸਰਕਾਰੀ ਨੌਕਰੀ, ਸਰਕਾਰੀ ਸਕੂਲਾਂ-ਕਾਲਜਾਂ ਅਤੇ ਸਰਕਾਰੀ ਅਦਾਲਤਾਂ ਦਾ ਤਿਆਗ ਕਰ ਕੇ ਸਵਰਾਜ ਦੇ ਉੱਚੇ ਆਦਰਸ਼ਾਂ ਉੱਤੇ ਪੁੱਜਣ ਦੀ ਹੈ, ਪਰੰਤੂ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਮਹਾਤਮਾ ਗਾਂਧੀ ਜੀ ਦੀ ਉਕਤ ਇੱਛਾ ਦਾ ਪਰਤੱਖ ਨਮੂਨਾ ਹਨ। ਕੋਈ ਨਾਮਧਾਰੀ ਸਰਕਾਰੀ ਨੌਕਰ ਨਹੀਂ ਹੈ ਅਤੇ ਨਾ ਨੌਕਰੀ ਨੂੰ ਪਸੰਦ ਕਰਦਾ ਹੈ। ਕੋਈ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਅਖਵਾਉਂਦਾ ਹੋਇਆ ਸਰਕਾਰੀ ਅਦਾਲਤ ਵਿਚ ਜਾਣਾ ਨਹੀਂ ਚਾਹੁੰਦਾ। ਆਪਣੀਆਂ ਪੰਥਕ ਪੰਚਾਇਤਾਂ ਵਿਚ ਹੀ ਹਰ ਕਿਸਮ ਦੇ ਫੈਸਲੇ ਹੁੰਦੇ ਹਨ। ਕੋਈ ਨਾਮਧਾਰੀ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਨੇ ਪਾ ਕੇ ਉਨ੍ਹਾਂ ਦੇ ਅਮੋਲਕ ਜੀਵਨ ਨੂੰ ਨਸ਼ਟ ਨਹੀਂ ਕਰਦਾ। ਇਹ ਤਿੰਨੇ ਹੀ ਗੱਲਾਂ — ਜਿਨ੍ਹਾਂ ਦੀ ਪੂਰਤੀ ਵਿਚ ਅਜੇ ਮਹਾਤਮਾ ਜੀ ਨੂੰ ਸਫਲਤਾ ਪ੍ਰਾਪਤ ਨਹੀਂ ਹੋਈ, ਉਹ ਨਾਮਧਾਰੀ ਸਿੱਖਾਂ ਨੂੰ 1872 ਈਸਵੀ ਤੋਂ ਮਲੇਰ ਕੋਟਲੇ ਵਾਲੀਆਂ 80 ਅਤੇ ਹੋਰ ਕਈ ਸਿੱਖਾਂ ਦੀਆਂ ਕੁਰਬਾਨੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਤਮ ਸ਼ਕਤੀ ਦੇ ਅਸਰ ਕਾਰਨ ਹੋ ਚੁੱਕੀ ਹੈ।..."

ਸਿੱਖ ਇਤਿਹਾਸ ਤੇ ਕੂਕੇ—ਪੰਨਾ 127, 128

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਦੇ ਉਦੇ ਤੇ ਫਿਰ ਉਸ ਦੇ ਖੁੱਸ ਜਾਣ ਤੋਂ ਉਪਜੀ ਖ਼ਾਲਸਾ ਰਾਜ ਦੀ ਮੁੜ ਪ੍ਰਾਪਤੀ ਦੀ ਚਾਹ ਤੇ ਸੰਭਾਵਨਾ ਨਾਲੋਂ ਜਿਸ ਦਲੇਰੀ ਨਾਲ ਆਪਣੇ ਆਪ ਨੂੰ ਅਲੱਗ ਕੀਤਾ — ਉਹ ਆਪ ਦੀ ਇਤਿਹਾਸ ਦੇ ਪ੍ਰਤੀ ਗਹਿਰ-ਗੰਭੀਰ ਦ੍ਰਿਸ਼ਟੀ ਤੇ ਸੋਚ ਦੀ ਅਨੋਖੀ ਮਿਸਾਲ ਹੈ।

ਆਪ ਨੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਵਜੂਦ ਵਿਚ ਆਉਣ ਤੇ ਉਸ ਦੇ ਕਾਰਜ ਖੇਤਰ ਨੂੰ ਵੇਖ ਕੇ ਸਮਝ ਲਿਆ ਕਿ ਹੁਣ ਮਜ਼ਹਬ ਦੇ ਆਧਾਰ ਉੱਪਰ ਛੋਟੀਆਂ-ਮੋਟੀਆਂ ਰਿਆਸਤਾਂ ਕਾਇਮ ਹੋਣ ਦਾ ਜੁਗ ਬੀਤ ਗਿਆ ਹੈ ਤੇ ਹਿੰਦੁਸਤਾਨ ਵਿਚ ਆਜ਼ਾਦੀ ਹਾਸਿਲ ਹੋਣ ਤੋਂ ਬਾਅਦ ਸਭ ਮਜ਼ਹਬਾਂ, ਸਭ ਭਾਸ਼ਾਵਾਂ, ਸਭ ਜਾਤੀਆਂ ਦੀ ਇਕ ਸਰਬ ਸਾਂਝੀ ਹਕੂਮਤ ਬਣੇਗੀ। ਇਸੇ ਦ੍ਰਿਸ਼ਟੀ ਕਾਰਨ ਹੀ ਆਪ ਨੇ ਨਾਮਧਾਰੀ ਸਮਾਜ ਦੀ ਸੰਪੂਰਨ ਹਮਾਇਤ ਕਿਸੇ ਫਿਰਕੇ ਜਾਂ ਮਜ਼ਹਬ ਨੂੰ ਨਾ ਦੇ ਕੇ — ਇੰਡੀਅਨ ਨੈਸ਼ਨਲ ਕਾਂਗਰਸ ਲਈ ਰਾਖਵੀਂ ਕਰ ਦਿੱਤੀ। ਅੰਗਰੇਜ਼ਾਂ ਕੋਲੋਂ ਆਪਣੇ ਲਈ ਕੁਝ ਮੰਗਣ ਦਾ ਤਾਂ ਸਵਾਲ ਹੀ ਨਹੀਂ ਸੀ — ਕਾਂਗਰਸ ਕੋਲੋਂ ਵੀ ਆਜ਼ਾਦੀ ਤੋਂ ਬਾਅਦ ਕੇਵਲ ਇਹੋ ਗੱਲ ਯਾਦ ਰੱਖਣ ਦੀ ਯਕੀਨ ਦਹਾਨੀ ਚਾਹੀ — ਕਿ ਨਾਮਧਾਰੀਆਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਕਾਂਗਰਸ ਦਾ ਸਾਥ ਦਿੱਤਾ ਸੀ।

ਅੰਗਰੇਜ਼ੀ ਰਾਜ ਸਮੇਂ ਅੰਗਰੇਜ਼ ਦੇ ਵਿਰੋਧੀ ਦੀ ਮਦਦ ਇਕ ਵੱਡਾ ਜੁਰਮ ਸੀ ਅਤੇ ਅੰਗਰੇਜ਼ੀ ਸਰਕਾਰ ਮੁਜਰਮ ਸਮਝ ਕੇ ਸੰਗ੍ਰਾਮੀਆਂ ਤੇ ਉਹਨਾਂ ਦੇ ਸਾਥੀਆਂ ਤੇ ਕਠੋਰ ਜ਼ੁਲਮ ਕਰਦੀ ਤੇ ਅਤਿ ਦਾ ਕਹਿਰ ਢਾਉਂਦੀ ਸੀ, ਫਿਰ ਵੀ ਸਤਿਗੁਰੂ ਜੀ ਪੂਰੀ ਤਰ੍ਹਾਂ ਦੇਸ਼ ਭਗਤਾਂ ਦੀ ਮਦਦ ਕਰਦੇ ਸਨ। ਅਨੇਕਾਂ ਦੇਸ਼ ਭਗਤਾਂ ਲਈ, ਸ੍ਰੀ ਭੈਣੀ ਸਾਹਿਬ ਰੂਪੋਸ਼ ਹੋ ਕੇ ਰਹਿਣ ਦੀ ਪਨਾਹਗਾਹ ਸੀ। ਸ: ਤੇਜਾ ਸਿੰਘ ਸੁਤੰਤਰ

ਅਤੇ ਸੋਹਨ ਸਿੰਘ ਜੋਸ਼ ਵਰਗੇ ਨੇਤਾ ਕਾਫੀ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਪਨਾਹ ਅਤੇ ਸਹਾਇਤਾ ਲੈਂਦੇ ਰਹੇ। ਲੋਕ ਸੰਪਰਕ ਵਿਭਾਗ, ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਰਾਜਿੰਦਰ ਲਾਲ ਅੰਗਰੇਜ਼ੀ ਰਾਜ ਸਮੇਂ ਸਰਕਾਰ ਦੇ ਖਿਲਾਫ ਪ੍ਰਚਾਰ ਕਰਨ ਕਾਰਨ ਲੁਕ ਛਿਪ ਕੇ ਰਹਿੰਦੇ ਸੀ ਅਤੇ ਕਾਫੀ ਸਮਾਂ ਸ੍ਰੀ ਸਤਿਗੁਰੂ ਜੀ ਪਾਸ ਬਤੀਤ ਕੀਤਾ ਸੀ।

ਕਰਨਲ ਸਹਿਗਲ, ਕੈਪਟਨ ਢਿਲੋਂ ਤੇ ਜਨਰਲ ਸ਼ਾਹ ਨਵਾਜ਼ ਤਿੰਨੇ ਆਜ਼ਾਦ ਹਿੰਦ ਫੌਜ ਦੇ ਫੌਜੀ ਜੋ ਕੋਰਟ ਮਾਰਸ਼ਲ ਤੋਂ ਬਾਅਦ ਬਰੀ ਹੋ ਕੇ ਆਏ, ਸ੍ਰੀ ਸਤਿਗੁਰੂ ਜੀ ਨੇ ਲਾਹੌਰ ਆਪਣੀ ਕੋਠੀ ਬੁਲਾ ਕੇ ਇਹਨਾਂ ਨੂੰ ਸਨਮਾਨਿਤ ਕੀਤਾ।

ਦੂਸਰੀ ਸੰਸਾਰ ਜੰਗ ਦੇ ਦੌਰਾਨ ਅੰਗਰੇਜ਼ ਸਰਕਾਰ ਨੇ ਸ੍ਰੀ ਸਤਿਗੁਰੂ ਜੀ ਤੋਂ ਨਾਮਧਾਰੀ ਸਿੱਖਾਂ ਦੇ ਸਹਿਯੋਗ ਦੀ ਅਰਜ਼ ਕੀਤੀ। ਇਸ ਬਾਰੇ ਸੱਚੇ ਪਾਤਸ਼ਾਹ ਜੀ ਨੇ ਇਕ ਦਿਨ ਸੰਗਤ ਵਿਚ ਫਰਮਾਇਆ: "ਦੂਜੀ ਜੰਗ ਦੌਰਾਨ ਲੁਧਿਆਣੇ ਦਾ ਡੀ. ਸੀ. ਮੇਰੇ ਕੋਲ ਆਇਆ ਤੇ ਉਸ ਨੇ ਮੈਨੂੰ ਕਿਹਾ, 'ਮਹਾਰਾਜ, ਤੁਸੀਂ ਭਰਤੀ ਦੇ ਹੱਕ ਵਿਚ ਦੋ ਲਫ਼ਜ਼ ਲਿਖ ਦਿਉ ਤਾਂ ਤੁਸੀਂ ਜੋ ਵੀ ਆਖੋ, ਮੈਂ ਜ਼ਮੀਨਾਂ, ਜਾਗੀਰਾਂ ਤੇ ਮੂੰਹ ਮੰਗੀਆਂ ਮੁਰਾਦਾਂ ਲੈ ਦਿਆਂਗਾ।' ਮੈਂ ਉਸ ਨੂੰ ਉੱਤਰ ਦਿੱਤਾ, — ਸਾਡੀ ਤੁਹਾਡੀ ਪੁਰਾਣੀ ਟੱਕਰ ਹੈ, ਤੁਸਾਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸ ਨੂੰ ਆਉਣ ਵਾਲੀਆਂ ਨਸਲਾਂ ਕਦੇ ਮਾਫ ਨਹੀਂ ਕਰਨਗੀਆਂ। ਤੁਸੀਂ ਇਸ ਦੇਸ਼ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿਚ ਗੁਆਇਆ ਕਰ ਰਹੇ ਹੋ ਤਾਂ ਤੁਸੀਂ ਸਾਥੋਂ ਇਹ ਉਮੀਦ ਰੱਖਦੇ ਹੋ ਕਿ 'ਅਸੀਂ ਤੁਹਾਡੀ ਇਮਦਾਦ ਕਰਾਂਗੇ? ਤੁਹਾਡੀਆਂ ਜਾਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।"

## ਨਨਕਾਣਾ

ਆਜ਼ਾਦੀ ਤੋਂ ਪਹਿਲੋਂ ਇਕ ਦਫ਼ਾ ਪੰਡਤ ਜਵਾਹਰ ਲਾਲ ਜੀ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਿਆ ਜਾ ਰਿਹਾ ਸੀ। ਪੰਡਤ ਜੀ ਜਾਣਾ ਜ਼ਰੂਰ ਚਾਹੁੰਦੇ ਸੀ। ਉਹਨਾਂ ਨੇ ਇਸ ਦੇ ਪ੍ਰਬੰਧ ਵਾਸਤੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਖਵਾ ਭੇਜਿਆ। ਏਧਰ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜੀ) ਕਈਆ ਦਿਨਾਂ ਦੇ ਦੌਰੇ ਬਾਅਦ ਸ੍ਰੀ ਭੈਣੀ ਸਾਹਿਬ ਪੁੱਜੇ ਹੀ ਸਨ। ਹੁਕਮ ਹੋਇਆ ਕਿ ਤੁਸੀਂ ਲੁਧਿਆਣੇ ਜਾ ਕੇ ਪੰਡਤ ਜੀ ਦੇ ਨਨਕਾਣਾ ਸਾਹਿਬ ਲੈ ਜਾਣ ਦਾ ਸਾਰਾ ਪ੍ਰਬੰਧ ਕਰੋ। ਬਾਬਾ ਜੀ ਹੁਕਮ ਸੁਣਦਿਆਂ ਤੁਰੰਤ ਕੁਝ ਸਿੰਘਾਂ ਨੂੰ ਨਾਲ ਲੈ ਕੇ ਵਾਪਸੀ ਲੁਧਿਆਣੇ ਵਾਸਤੇ ਕਾਰ ਤੇ ਰਵਾਨਗੀ ਕੀਤੀ। ਉਹਨੀਂ ਦਿਨੀਂ ਪੈਟਰੋਲ ਦੀ ਵੀ ਬੜੀ ਕਿੱਲਤ ਹੁੰਦੀ ਸੀ ਥੋੜ੍ਹਾ ਥੋੜ੍ਹਾ ਪੈਟਰੋਲ ਰਾਸ਼ਨ ਤੇ ਮਿਲਦਾ ਸੀ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਉਸ ਸਮੇਂ ਇਕ ਮੁਸਲਿਮ ਲੀਗੀ ਲੱਗਾ ਹੋਇਆ ਸੀ, ਉਸ ਪੰਡਿਤ ਜੀ ਵਿਰੁਧ ਕਾਲੇ ਝੰਡੇ ਲੈ ਕੇ ਸਵਾਗਤ ਕਰਵਾਣ ਦਾ ਪ੍ਰਬੰਧ ਕੀਤਾ ਹੋਇਆ ਸੀ। ਵੱਡੇ ਬਾਬਾ ਜੀ ਆਪਣੀ ਕਾਰ ਵਿਚ ਪੰਡਿਤ ਜੀ ਨੂੰ ਲੈ ਜਾ ਰਹੇ ਸਨ। ਰਸਤੇ ਵਿਚ ਭੀੜ ਬੜੀ ਸੀ। ਕੁਝ ਲੋਕ ਖਿਲਾਫ਼ ਨਾਹਰੇ ਲਗਾ ਰਹੇ ਸੀ। ਪੰਡਿਤ ਜੀ ਨੇ ਕਾਰ ਰੁਕਵਾਈ ਅਤੇ ਬਾਹਰ ਨਿਕਲ ਕੇ ਭੀੜ 'ਚ ਜਾ ਵੜੇ। ਆਖਣ ਲੱਗੇ ਮੈਂ ਹਾਂ ਜਵਾਹਰ ਲਾਲ, ਆਖੋ ਮੈਨੂੰ ਜੋ ਆਖਣਾ ਹੈ, ਕਰੋ ਜੋ ਮੈਨੂੰ ਕਰਨਾ ਹੈ — ਲੋਕ ਸ਼ਾਂਤ ਹੋ ਗਏ ਅਤੇ ਰਸਤਾ ਦੇ ਦਿੱਤਾ।

ਲੁਧਿਆਣੇ ਤੋਂ ਲਾਹੌਰ ਦੀ ਰਵਾਨਗੀ ਹੋਈ। ਰਸਤੇ 'ਚ ਕਈ ਥਾਈਂ ਕਾਰਾਂ ਦੀ ਤਲਾਸ਼ੀ ਹੋਈ — ਪਰ ਪੰਡਿਤ ਜੀ ਨੂੰ ਲੁਕਾਂਦੇ ਛੁਪਾਂਦੇ ਲਾਹੌਰ ਪੁੱਜ ਗਏ। ਲਾਹੌਰੋਂ ਨਨਕਾਣੇ ਸਾਹਿਬ ਇਤਿਹਾਸਕ ਗੁਰਦੁਆਰੇ ਮੱਥਾ ਟੇਕਣ ਜਾਣਾ ਸੀ। ਉਥੋਂ ਦਾ ਪ੍ਰਬੰਧ ਇਸ ਤਰ੍ਹਾਂ ਕੀਤਾ ਹੋਇਆ ਸੀ ਕਿ ਗੁਰਦੁਆਰੇ ਦੇ ਬਾਹਰ ਕਾਰ ਤੋਂ ਉਤਰ ਕੇ ਜਿਸ ਰਸਤੇ ਪੰਡਿਤ ਜੀ ਨੇ ਗੁਰਦੁਆਰੇ ਦੇ ਅੰਦਰ ਜਾਣਾ ਸੀ ਉਸਦੇ ਦੋਹੀਂ ਪਾਸੀਂ ਚਾਰ ਚਾਰ ਸਿੰਘਾਂ ਦੀਆਂ ਕਤਾਰਾਂ ਬਣੀਆਂ ਹੋਈਆਂ ਹੋਣ। ਇਸੇ ਤਰ੍ਹਾਂ ਹੀ ਹੋਇਆ। ਜਦੋਂ ਬਾਬਾ ਜੀ (ਵਰਤਮਾਨ ਸਤਿਗੁਰੂ ਜੀ), ਪੰਡਿਤ ਜੀ ਨੂੰ ਨਾਲ ਲੈ ਕੇ ਨਨਕਾਣਾ ਸਾਹਿਬ ਗੁਰਦੁਆਰੇ ਦੇ ਬਾਹਰ ਪੁੱਜੇ, ਸਿੰਘ ਦੋਹੀਂ ਪਾਸੀਂ ਸਾਰੇ ਰਸਤੇ — ਚਾਰ ਚਾਰ ਦੀਆਂ ਲਾਈਨਾਂ ਲਾ ਕੇ ਖੜੇ ਹੋ ਗਏ। ਵਿਚੋਂ ਪੰਡਿਤ ਜੀ ਲੰਘ ਕੇ ਅੰਦਰ ਗਏ ਬੜੇ ਸਤਿਕਾਰ ਨਾਲ ਮੱਥਾ ਟੇਕ ਕੇ ਬਾਹਰ ਆਏ। ਉਥੋਂ ਆਪ ਨਾਮਧਾਰੀ ਪੰਡਾਲ ਵਿਚ ਆ ਕੇ ਦੀਵਾਨ ਵਾਲੇ ਸਥਾਨ ਤੇ ਪੁੱਜੇ ਅਤੇ ਬੜੇ ਜੋਸ਼ ਵਾਲਾ ਭਾਸ਼ਣ ਕਰ ਕੇ ਖ਼ੁਸ਼ੀ ਖ਼ੁਸ਼ੀ ਵਾਪਸ ਪਰਤੇ। ਪੰਡਿਤ ਜੀ ਨੇ ਇਸ ਸਾਰੇ ਪ੍ਰਬੰਧ ਦੀ ਬੜੀ ਪ੍ਰਸ਼ੰਸਾ ਕੀਤੀ ਅਤੇ ਆਖਿਆ, ਇਸ ਸੁਚੱਜੇ ਢੰਗ ਨਾਲ ਜੇਕਰ ਸਾਡੀ ਆਜ਼ਾਦੀ ਦੀ ਸਾਰੀ ਮੁਹਿੰਮ ਚੱਲੇ ਤਾਂ ਅਸੀਂ ਬਹੁਤ ਛੇਤੀ ਅੰਗਰੇਜ਼ਾਂ ਨੂੰ ਭਾਰਤ 'ਚੋਂ ਕੱਢ ਸਕਦੇ ਹਾਂ।

## ਵੰਡ

ਆਜ਼ਾਦੀ ਪ੍ਰਾਪਤ ਹੋਣ ਤੋਂ ਕੁਝ ਵਰ੍ਹੇ ਪਹਿਲੋਂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਲੀਡਰਾਂ ਨੂੰ ਦੱਸਣਾ ਸ਼ੁਰੂ ਕਰ ਦਿੱਤਾ ਸੀ ਕਿ ਹਾਲਾਤ ਜਿੱਧਰ ਨੂੰ ਮੁੜ ਰਹੇ ਹਨ, ਦੇਸ਼ ਦੀ ਵੰਡ ਹੋ ਜਾਣੀ ਹੈ ਅਤੇ ਆਬਾਦੀਆਂ ਨੂੰ ਫਿਰਕਿਆਂ ਅਨੁਸਾਰ ਘਰ ਛੱਡਣੇ ਪੈਣੇ ਨੇ। ਪਰ ਝਟਪਟ ਕੋਈ ਮੰਨਣ ਨੂੰ ਤਿਆਰ ਨਹੀਂ ਸੀ।

ਸ਼ੇਖੂਪੁਰੇ ਹੋਲੇ ਤੇ ਪਹਿਲੀ ਵਾਰੀ ਗਰੀਬ ਨਿਵਾਜ਼ ਜੀ ਨੇ ਸਿੰਘਾਂ ਨੂੰ ਹੁਕਮ ਕੀਤਾ, "ਚਾਹੀਦਾ ਏ ਤੁਸੀਂ ਸਾਰੇ ਘੱਟੋ ਘੱਟ ਆਪਣੇ ਪਰਵਾਰਾਂ ਨੂੰ ਦੋਨਾਂ ਦਰਿਆਵਾਂ ਦੇ ਪਾਰ ਭੇਜ ਦਿਓ। ਜਦੋਂ ਭਾਜੜ ਪਈ ਤੁਹਾਥੋਂ ਏਧਰੋਂ ਕੁਝ ਨਾਲ ਨਹੀਂ ਚੁੱਕਿਆ ਜਾਣਾ। ਜਾਨਾਂ ਬਚਾ ਕੇ ਮੁਸ਼ਕਲ ਨਾਲ ਨਿਕਲ ਸਕੋਗੇ।" ਉਸ ਤੋਂ ਬਾਅਦ ਸੱਚੇ ਪਾਤਸ਼ਾਹ ਘਰੋ ਘਰੀਂ ਜਾ ਕੇ ਹਿੰਦੂਆਂ ਤੇ ਸਿੱਖਾਂ ਨੂੰ ਹੁਕਮ ਕਰਦੇ ਰਹੇ ਕਿ ਦੇਸ਼ ਦੀ ਵੰਡ ਰੁਕ ਨਹੀਂ ਸਕਦੀ, ਤੁਹਾਨੂੰ ਇਹ ਪਾਸਾ ਛੱਡਣਾ ਹੀ ਪੈਣਾ ਹੈ।

ਪੰਡਿਤ ਨਹਿਰੂ ਅਤੇ ਹੋਰ ਵੱਡੇ ਵੱਡੇ ਲੀਡਰ ਇਸ ਦੇ ਉਲਟ ਪ੍ਰਚਾਰ ਕਰਦੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਈਸਾਂ ਅਤੇ ਰਾਜਿਆਂ ਨੂੰ ਆਪ ਜਾ ਜਾ ਕੇ ਹੁਕਮ ਕੀਤਾ ਕਿ ਤੁਸੀਂ ਚੁਪ ਕਰ ਕੇ ਬੈਠੇ ਹੋ ਉੱਧਰ ਤੋਪਾਂ ਢਲ ਰਹੀਆਂ ਹਨ। ਹਰ ਤਰ੍ਹਾਂ ਦਾ ਅਸਲਾ ਤਿਆਰ ਕੀਤਾ ਜਾ ਰਿਹਾ ਹੈ।

ਮਹਾਤਮਾ ਗਾਂਧੀ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਉਚੇਚੇ ਦਿੱਲੀ ਆ ਕੇ ਮਿਲੇ ਅਤੇ ਉਹਨਾਂ ਨੂੰ ਦੱਸਿਆ ਕਿ ਪੱਛਮੀ ਪੰਜਾਬ 'ਚੋਂ ਨਿਕਲਨਾ ਪਵੇਗਾ। ਤਾਂ ਉਹਨਾਂ ਆਖਿਆ ਐਸਾ ਨਹੀਂ ਹੋਵੇਗਾ। ਵਧ ਤੋਂ ਵਧ ਕੁਝ ਲੋਕ ਏਧਰੋਂ ਉੱਧਰ ਤੇ ਕੁਝ ਉਧਰੋਂ ਏਧਰ ਆਉਣਗੇ ਅਤੇ ਕੁਝ ਜਾਨਾਂ ਵੀ ਜਾ ਸਕਦੀਆਂ ਹਨ। ਸਤਿਗੁਰੂ ਜੀ ਨੇ ਫਰਮਾਇਆ, ਗੱਲ ਸਿਰਫ਼ ਕੁਝ ਲੋਕਾਂ ਦੇ ਮਰ ਜਾਣ ਦੀ ਨਹੀਂ। ਮਹਾਤਮਾ ਜੀ ਦੇ ਪਾਸ ਇਸ ਵਾਰਤਾਲਾਪ ਦੌਰਾਨ ਕੁਝ ਨੌਜਵਾਨ ਲੜਕੀਆਂ ਬੈਠੀਆਂ ਸਨ। ਸਤਿਗੁਰੂ ਜੀ ਨੇ ਉਹਨਾਂ ਵਲ ਇਸ਼ਾਰਾ ਕਰਦਿਆਂ ਫਰਮਾਇਆ, ਜਦੋਂ ਹਾਲਾਤ ਵਿਗੜੇ ਤੇ ਇਹਨਾਂ 'ਤੇ ਕਿਸੇ

ਨੇ ਹੱਥ ਪਾਇਆ ਫੇਰ ਕੀ ਬਣੇਗਾ ? ਇਹ ਸੁਣ ਮਹਾਤਮਾ ਜੀ ਚੁੱਪ ਕਰ ਗਏ ।

ਗ੍ਰੀਬ ਨਿਵਾਜ ਜੀ ਜਾਣੀ ਜਾਣ ਸਨ, ਉਹਨਾਂ ਤੋਂ ਨਾ ਰਿਹਾ ਗਿਆ, ਆਪ ਨੇ ਆ ਕੇ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜੀ) ਨੂੰ ਹੁਕਮ ਭੇਜ ਕੇ ਸ੍ਰੀ ਭੈਣੀ ਸਾਹਿਬ ਤੁਰੰਤ ਬੁਲਾਇਆ ਜੋ ਉਸ ਸਮੇਂ ਮੰਡੀ ਸਨ, ਫਿਰ ਹੁਕਮ ਦੇ ਕੇ ਘਰ ਘਰ, ਪਿੰਡ ਪਿੰਡ ਭੇਜਿਆ ਕਿ ਜਾ ਕੇ ਸਿੰਘਾਂ ਨੂੰ ਹੁਕਮ ਸੁਣਾਓ, ਕਿ ਘੱਟੋ ਘੱਟ ਰਾਵੀ ਦਰਿਆ ਜ਼ਰੂਰ ਪਾਰ ਕਰ ਕੇ ਪਰਵਾਰਾਂ ਸਮੇਤ ਏਧਰ ਆ ਜਾਣ । ਜੋ ਸਾਮਾਨ ਲਿਆਂਦਾ ਜਾ ਸਕਦਾ ਹੈ ਲੈ ਆਉਣ, ਬਾਕੀ ਛੱਡ ਆਉਣ । ਆਪਣੀ ਇੱਜ਼ਤ ਤੇ ਜਾਨਾਂ ਬਚਾਣ । ਸਮਾਂ ਬੜਾ ਭਿਆਨਕ ਹੈ ।

ਵੱਡੇ ਬਾਬਾ ਜੀ ਨੇ ਪਿੰਡੋ ਪਿੰਡ ਘੋੜਿਆਂ ਤੇ ਜਾ ਕੇ ਸਤਿਗੁਰੂ ਜੀ ਦਾ ਇਹ ਹੁਕਮ ਸੁਣਾਇਆ । ਵਡੀ ਗਿਣਤੀ 'ਚ ਸਿੰਘਾਂ ਨੇ ਹੁਕਮ ਮੰਨਿਆ ਅਤੇ ਸੁਖ ਪਾਇਆ । ਜਿਹੜੇ ਥੋੜ੍ਹੇ ਬਹੁਤ ਰਹਿ ਗਏ, ਉਹਨਾਂ ਨੂੰ ਬਾਅਦ 'ਚ ਭਾਜੜਾਂ ਪਈਆਂ ਅਤੇ ਜਾਨੀ ਮਾਲੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ ।

## ਪੰਡਿਤ ਜੀ ਨਾਲ ਮੁਲਾਕਾਤ

ਪੰਡਿਤ ਜਵਾਹਰ ਲਾਲ ਜੀ ਹੋਰ ਨੇਤਾਵਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਕਸਰ ਦੇਸ਼ ਦੀਆਂ ਸਮਸਿਆਵਾਂ ਬਾਰੇ ਵਿਚਾਰਾਂ ਵਾਸਤੇ ਆਉਂਦੇ ਰਹਿੰਦੇ ਸੀ । ਇਕ ਦਫਾ ਪੰਡਿਤ ਜੀ ਸਤਿਗੁਰੂ ਜੀ ਪਾਸ ਬਹੁਤ ਦੇਰ ਤਕ ਵਿਚਾਰ ਵਟਾਂਦਰਾ ਕਰਦੇ ਰਹੇ । ਅੰਗਰੇਜ਼ ਸਰਕਾਰ ਦੀ ਸੀ. ਆਈ. ਡੀ. ਖ਼ਬਰ ਰੱਖਦੀ ਹੀ ਸੀ । ਜਦੋਂ ਪੰਡਿਤ ਜੀ ਚਲੇ ਗਏ ਤਾਂ ਅਗਲੇ ਦਿਨ ਖ਼ਬਰ ਆਈ ਕਿ ਡਿਪਟੀ ਕਮਿਸ਼ਨਰ ਲੁਧਿਆਣਾ ਜੋ ਉਸ ਸਮੇਂ ਐਰ. ਡਬਲਯੂ. ਕਰੇਗ ਸਨ — ਸ੍ਰੀ ਭੈਣੀ ਸਾਹਿਬ ਦੇ ਦੌਰੇ ਤੇ ਆ ਰਹੇ ਹਨ । ਪ੍ਰੋਗਰਾਮ ਅਨੁਸਾਰ ਉਹ ਆਏ ਅਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਭੀ ਗਏ । ਮੁਲਾਕਾਤ ਦੌਰਾਨ ਮਿ: ਕਰੇਗ ਨੇ ਸਤਿਗੁਰੂ ਜੀ ਪਾਸੋਂ ਪੁੱਛਿਆ, ਪੰਡਿਤ ਜੀ ਨਾਲ ਤੁਹਾਡੀ ਕੀ ਗੱਲ ਬਾਤ ਹੋਈ । ਸਤਿਗੁਰੂ ਜੀ ਫਰਮਾਇਆ "ਉਨਹੋਂ ਨੇ ਅਪਨੀ ਦਿੱਕਤੇਂ, ਤਕਲੀਫੇਂ ਹਮੇਂ ਬਤਾਈਂ ਔਰ ਹਮ ਨੇ ਅਪਨੀ ਪਰੇਸ਼ਾਨੀਆਂ ਉਨ ਕੋ ਬਤਾਈਂ ।"

ਇਹ ਜਵਾਬ ਸੁਣ ਡੀ. ਸੀ. ਸਮਝ ਗਿਆ ਅਤੇ ਹੋਰ ਕੁਝ ਨਹੀਂ ਪੁੱਛਿਆ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਹਮਣੇ ਬੇਸ਼ਕ ਦੇਸ਼ ਦੀ ਆਜ਼ਾਦੀ ਦਾ ਵੱਡਾ ਨਿਸ਼ਾਨਾ ਸੀ, ਪਰ ਇਸ ਨਿਸ਼ਾਨੇ ਦੀ ਸਿੱਧੀ ਲਈ ਕਾਂਗਰਸ ਨੂੰ ਸਹਿਯੋਗ ਦੇਣ ਦਾ ਵਡੇਰਾ ਕੰਮ ਤਦ ਹੀ ਸੰਭਵ ਹੋ ਸਕਦਾ ਸੀ — ਜੇਕਰ ਨਾਮਧਾਰੀ ਪੰਥ ਦੀ ਠੀਕ ਠੀਕ ਸੰਭਾਲ ਹੋ ਸਕੇ । ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਅੰਗਰੇਜ਼ਾਂ ਦੇ ਜ਼ੁਲਮ ਦੀ ਸਿੱਧੀ ਮਾਰ ਹੇਠ ਸੀ — ਤੇ ਉਸ ਨੂੰ ਬੁਰੀ ਤਰ੍ਹਾਂ ਹਰਾਸ ਕੀਤਾ ਗਿਆ ਸੀ । ਸਤਿਗੁਰੂ ਹਰੀ ਸਿੰਘ ਜੀ ਨੂੰ ਏਨਾ ਮੌਕਾ ਨਹੀਂ ਸੀ ਮਿਲਦਾ ਕਿ ਉਹ ਭੈਣੀ ਸਾਹਿਬ ਦੀ ਨਜ਼ਰਬੰਦੀ ਜਾਂ ਸੀਮਿਤ ਦਿਨਾਂ ਲਈ ਦੌਰੇ ਦੀ ਇਜਾਜ਼ਤ ਦੇ ਦੌਰਾਨ ਸਾਰੇ ਪੰਥ ਨਾਲ ਸਿੱਧਾ ਸੰਪਰਕ ਕਾਇਮ ਰੱਖ ਸੱਕਣ । ਇਸ ਹਾਲਤ ਵਿਚ ਸਤਿਗੁਰੂ ਹਰੀ ਸਿੰਘ ਜੀ ਦੇ ਸਰੀਰ ਤਿਆਗਣ ਤੇ ਜਦੋਂ ਆਪ 1906 ਈਸਵੀ ਵਿਚ ਗੁਰਗੱਦੀ ਉਪਰ ਬਿਰਾਜਮਾਨ ਹੋਏ ਓਦੋਂ ਆਪ ਦੀ ਉਮਰ ਕੇਵਲ 16 ਸਾਲ ਦੀ ਸੀ । ਆਪ ਨੇ ਨਾਮਧਾਰੀ ਪੰਥ ਦੀਆਂ ਜ਼ਿੰਮੇਵਾਰੀਆਂ ਨੂੰ ਦੂਰ ਤੇ ਦਿੱਬ ਦ੍ਰਿਸ਼ਟੀ ਨਾਲ ਨਿਭਾਉਣਾ ਸ਼ੁਰੂ ਕੀਤਾ । ਪੁਸਤਕ 'ਬਡ ਪਰਤਾਪੁ ਸੁਨਿਓ ਪ੍ਰਭ ਤੁਮਰੋ' ਵਿਚ ਪ੍ਰੀਤਮ ਸਿੰਘ

ਕਵੀ ਲਿਖਦੇ ਹਨ — "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਨ ਆਕਰਸ਼ਕ ਅਤੇ ਲਾਮਿਸਾਲ ਸ਼ਖਸੀਅਤ ਦੇ ਮਾਲਕ ਸਨ।...ਕਮਾਲ ਦੀ ਦੂਰਦਰਸ਼ਤਾ, ਸਿਰੇ ਦੇ ਸਿਰੜ, ਫੌਲਾਦੀ ਵਿਸ਼ਵਾਸ, ਸਾਗਰ ਜੇਹੀ ਹਿਰਦੇ ਦੀ ਵਿਸ਼ਾਲਤਾ ਅਤੇ ਅਤਿ ਮਿਲਾਪੜੀ ਤਬੀਅਤ...ਹਰ ਕੋਈ ਇਸ ਬਾ-ਕਮਾਲ ਸ਼ਖਸੀਅਤ ਦਾ ਜਾਦੂ ਮੰਨਦਾ ਸੀ।...ਤਰਵੰਜਾ ਸਾਲ ਦੀਨ ਦਿਆਲ ਜੀ ਨੇ ਨਾਮਧਾਰੀ ਜਗਤ ਦੀ ਰਾਹਨੁਮਾਈ ਕੀਤੀ, ਰਾਜਨੀਤਕ ਮੈਦਾਨ ਵਿਚ ਰਾਜਸੀ ਖਿਡਾਰੀਆਂ ਨੂੰ ਮਿਲੇ — ਪ੍ਰਭਾਵਿਤ ਕੀਤਾ, ਪ੍ਰੇਮ ਲਿਆ, ਸਾਥ ਦਿਤਾ। ਬਿਨਾਂ ਸੰਕੋਚ, ਬੇਗਰਜ਼ ਸਹਾਇਤਾ ਕੀਤੀ।"

ਧਾਰਮਕ ਪਰੰਪਰਾਵਾਂ, ਮਰਯਾਦਾ ਅਤੇ ਪੰਥ ਦੀਆਂ ਰਹੁ ਰੀਤਾਂ ਦੇ ਨਿਰਬਾਹ ਵੱਲ ਧਿਆਨ ਤਾਂ ਦਿੱਤਾ ਹੀ ਨਾਲ ਨਾਲ ਸਮਾਜਕ ਢਾਂਚੇ ਵਿਚ ਸੁਧਾਰ ਤੇ ਉਸਦੇ ਆਰਥਕ ਪੱਖ ਵੱਲ ਵੀ ਉਚੇਚ ਭਰਿਆ ਦ੍ਰਿਸ਼ਟੀਕੋਨ ਅਪਣਾਇਆ। ਉਸ ਸਮੇਂ ਇਕ ਬੰਨੇ ਅੰਗ੍ਰੇਜ਼ਾਂ ਦੀ ਨਾਮਧਾਰੀਆਂ ਪ੍ਰਤੀ ਕੈਰੀ ਨਜ਼ਰ ਸੀ ਤਾਂ ਦੂਜੇ ਬੰਨੇ ਨਾਮਧਾਰੀਆਂ ਦਾ ਵਿਰੋਧ ਕਰਨ ਵਾਲੀਆਂ ਸਿੱਖ ਜੱਥੇਬੰਦੀਆਂ ਦਾ ਧਾਰਮਿਕ, ਸਿਧਾਂਤਕ ਸਾਹਿਤਕ ਤੇ ਇਤਿਹਾਸਕ ਹਮਲਾ ਵੀ ਨਾਮਧਾਰੀਆਂ ਨੂੰ ਵਡੇ ਪੈਮਾਨੇ ਤੇ ਸਹਿਣਾ ਪੈ ਰਿਹਾ ਸੀ। ਇਸ ਹਾਲਤ ਵਿਚ ਕੇਵਲ ਰਾਜਨੀਤਕ ਮੋਰਚੇ ਦੀ ਲੜਾਈ ਦਾ ਕੋਈ ਅਰਥ ਨਹੀਂ ਸੀ — ਜਿੰਨਾ ਚਿਰ ਪੰਥ ਦੀ ਹਸਤੀ ਨੂੰ ਬਚਾਉਣ ਦਾ ਕੋਈ ਵਡੇਰਾ ਜਤਨ ਨਾ ਕੀਤਾ ਜਾਂਦਾ। ਉਹ ਜਤਨ ਆਪ ਨੇ ਕੀਤਾ। ਇਸ ਬਾਰੇ ਤਾਰਾ ਸਿੰਘ ਅਣਜਾਨ ਦੀ ਪੁਸਤਕ 'ਸਾਹਿਬ ਗੁਣੀ ਗਹੇਰਾ' ਵਿਚ ਇਕ ਪਰਸੰਗ ਲਿਖਿਆ ਮਿਲਦਾ ਹੈ —

ਇਕ ਦਿਨ "ਸਤਿਗੁਰੂ ਜੀ ਨੂੰ ਮਹਾਰਾਜ ਗੁਰਦਿਆਲ ਸਿੰਘ ਜੀ ਤੇ ਸਾਥੀਆਂ ਨੇ ਅਰਜ਼ ਕੀਤੀ ਕਿ ਕੂਕਿਆਂ ਨੂੰ ਵੀ ਹੋਰਨਾ ਵਾਂਗ ਅੰਗ੍ਰੇਜ਼ਾਂ ਨਾਲ ਖੁਲ੍ਹ ਕੇ ਆਢਾ ਲਾਉਣ ਦੀ ਪਰਵਾਨਗੀ ਦਿੱਤੀ ਜਾਵੇ। ਤਰਨ ਸਿੰਘ ਵਹਿਮੀ ਨੇ ਜੱਸ ਜੀਵਨ ਦੇ ਪਹਿਲੇ ਹਿੱਸੇ ਵਿਚ ਲਿਖਿਆ ਹੈ — ਕਿ ਸਤਿਗੁਰੂ ਜੀ ਨੇ ਬਚਨ ਕੀਤਾ, ਮੈਂ ਗੋਰੇ ਨਾਲ ਨਾਮਿਲਵਰਤਨ ਅਤੇ ਨਾਮਧਾਰੀ ਪੰਥ ਦੀ ਮਰਯਾਦਾ ਨੂੰ ਨਿਭਾਉਣਾ ਹੈ — ਕੂਕੇ ਪੰਥ ਨੂੰ ਬਚਾਉਣਾ ਹੈ।" ਸਤਿਗੁਰੂ ਜੀ ਸਮਝਦੇ ਸਨ ਕਿ ਪਹਿਲਾਂ ਨਾਮਧਾਰੀ ਇੱਕਲੇ ਹੀ ਜੂਝਦੇ ਅਤੇ ਭੁਗਤਦੇ ਰਹੇ। ਕਿਸੇ ਨੇ ਉਨ੍ਹਾਂ ਦਾ ਸਾਥ ਨਹੀਂ ਦਿੱਤਾ, ਸਗੋਂ ਪੰਜਾਬ ਦੇ ਡੇਰੇਦਾਰਾਂ, ਮਹੰਤਾਂ, ਸਰਦਾਰਾਂ, ਜਾਗੀਰਦਾਰਾਂ ਅਤੇ ਰਾਜਿਆਂ ਮਹਾਰਾਜਿਆਂ ਨੇ ਨਾਮਧਾਰੀਆਂ ਦਾ ਵਿਰੋਧ ਕੀਤਾ ਅਤੇ ਬਰਤਾਨਵੀ ਹਕੂਮਤ ਦਾ ਸਾਥ ਦਿੱਤਾ ਸੀ।"

ਸਤਿਗੁਰੂ ਪਰਤਾਪ ਸਿੰਘ ਜੀ ਨੇ ਉਪਰੋਕਤ ਗੱਲ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਵੀ ਗੁਰੂ ਨਾਨਕ ਨਾਮ ਲੇਵਾ ਸਰਬ ਸਿੱਖ ਸੰਪਰਦਾਵਾਂ ਦੇ ਆਪਸੀ ਮਤਭੇਦ ਭੁਲਾਉਣ ਤੇ ਇਨ੍ਹਾਂ ਦੀ ਏਕਤਾ ਲਈ ਭਰਪੂਰ ਜਤਨ ਕੀਤੇ। ਹਿੰਦੂ ਮੁਸਲਿਮ ਤੇ ਸਿੱਖਾਂ ਦੀ ਏਕਤਾ ਲਈ ਵਡੇਰੇ ਜਤਨ ਕੀਤੇ, ਪੰਜਾਬੀ ਸਾਹਿਤ ਦੀ ਉੱਨਤੀ ਲਈ ਪੰਜਾਬੀ ਲੇਖਕਾਂ ਨੂੰ ਪ੍ਰੇਰਨਾ ਦਿੱਤੀ ਤੇ ਨਾਮਧਾਰੀ ਅਖ਼ਬਾਰਾਂ 'ਸਤਿਜੁਗ' ਤੇ 'ਕੂਕਾ' ਆਦਿ ਸ਼ੁਰੂ ਕਰਵਾਈਆਂ।

ਇੰਜ ਆਪ ਨੇ ਜ਼ਿੰਦਗੀ ਦੇ ਹਰ ਪੱਖ ਵਲ ਧਿਆਨ ਦੇ ਕੇ ਦੇਸ਼ ਤੇ ਸਮਾਜ ਦੇ ਸਦਗੁਣਾਂ ਨੂੰ ਵਧਾਉਣ ਲਈ ਸਾਰਾ ਜੀਵਨ ਸਮਰਪਿਤ ਕੀਤੀ ਰੱਖਿਆ।

# ਸੁਤੰਤਰਤਾ ਸੰਗਰਾਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ

ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਦਾ ਉੱਘਾ ਤੇ ਅਨਿੱਖੜਵਾਂ ਰੋਲ ਰਿਹਾ ਹੈ। ਇਹ ਲਿਖਣਾ ਤੇ ਕਹਿਣਾ ਅਤਿਕਥਨੀ ਤੇ ਅਯੋਗ ਨਹੀਂ ਹੋਵੇਗਾ ਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਅਰੰਭ ਨਾਮਧਾਰੀਆਂ ਨੇ ਕੀਤਾ ਸੀ। ਚਾਹੇ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ ਭਾਈ ਮਹਾਰਾਜ ਸਿੰਘ ਅਤੇ ਬਾਬਾ ਬਿਕਰਮ ਸਿੰਘ ਬੇਦੀ ਨੇ ਅੰਗਰੇਜ਼ੀ ਹਕੂਮਤ ਦੇ ਖ਼ਿਲਾਫ਼ ਆਵਾਜ਼ ਉਠਾਈ ਸੀ ਪਰੰਤੂ ਉਹਨਾਂ ਦੇ ਯਤਨ ਵਕਤੀ ਯਤਨ ਸਨ। ਉਹਨਾਂ ਦੇ ਅਕਾਲ ਚਲਾਣੇ ਨਾਲ ਉਹਨਾਂ ਦੇ ਯਤਨ ਵੀ ਖ਼ਤਮ ਹੋ ਗਏ ਤੇ ਬਾਕੀ ਰਹਿੰਦੀ ਕਸਰ 1857 ਦੇ ਗ਼ਦਰ ਦੀ ਅਸਫ਼ਲਤਾ ਨੇ ਪੂਰੀ ਕਰ ਦਿਤੀ ਸੀ।

ਉਸ ਸਮੇਂ ਜਦੋਂ 1857 ਈਸਵੀ ਵਿਚ ਅੰਗਰੇਜ਼ ਨੇ ਭਾਰਤੀਆਂ ਦਾ ਲੱਕ ਤੋੜ ਦਿਤਾ ਸੀ ਅਤੇ ਦੇਸ਼ ਭਗਤਾਂ ਦੇ ਹੌਸਲੇ ਪਸਤ ਹੋ ਗਏ ਸਨ, ਪੰਜਾਬ ਦੇ ਗੁੰਮਨਾਮ ਪਿੰਡ ਸ੍ਰੀ ਭੈਣੀ ਸਾਹਿਬ ਤੋਂ ਇਕ ਆਸ ਦੀ ਕਿਰਨ ਜਾਗੀ। ਉਹ ਆਸ ਦੀ ਕਿਰਨ ਸਤਿਗੁਰੂ ਰਾਮ ਸਿੰਘ ਜੀ ਸਨ ਜਿਨ੍ਹਾਂ ਨੇ 1857 ਈਸਵੀ ਦੀ ਵਿਸਾਖੀ ਨੂੰ "ਸੰਤ ਖਾਲਸਾ" ਦੀ ਸਾਜਨਾ ਕਰਕੇ ਹਿੰਦੋਸਤਾਨੀਆਂ ਦੀ ਕਾਇਆ ਕਲਪ ਕਰ ਦਿਤੀ। ਪੰਜਾਬੀਆਂ ਨੂੰ ਜੀਊਣ ਦਾ ਢੰਗ ਦਸਿਆ। ਸਤਿਗੁਰਾਂ ਦੇ ਪਰਚਾਰ ਨੇ ਹਿੰਦੋਸਤਾਨੀਆਂ ਦੀਆਂ ਅੱਖਾਂ ਖੋਲ੍ਹ ਦਿਤੀਆਂ। ਪੰਜਾਬੀ ਸੀਸ ਤਲੀ ਤੇ ਧਰ ਕੇ ਸ੍ਰੀ ਭੈਣੀ ਸਾਹਿਬ ਵਲ ਆਉਣ ਲਗੇ ਅਤੇ ਸ੍ਰੀ ਭੈਣੀ ਸਾਹਿਬ, ਦੇਸ਼ ਭਗਤਾਂ ਦਾ ਸਕੂਲ ਅਤੇ ਤੀਰਥ ਬਣ ਗਿਆ।

ਸਤਿਗੁਰ ਜੀ ਨੇ ਸੁਤੰਤਰਤਾ ਅੰਦੋਲਨ ਨੂੰ ਮਚਾਉਣ ਲਈ ਸਰਕਾਰ ਨਾਲ ਨਾ-ਮਿਲਵਰਤਨ ਲਹਿਰ ਚਲਾਈ। ਅੰਗਰੇਜ਼ੀ ਹਕੂਮਤ ਨੂੰ ਨੇਸਤੋ ਨਾਬੂਦ ਕਰਨ ਲਈ ਸਰਕਾਰੀ ਅਦਾਲਤਾਂ ਦਾ ਬਾਈਕਾਟ ਕੀਤਾ ਤੇ ਸ੍ਵਦੇਸ਼ੀ ਵਸਤਾਂ ਦੇ ਪ੍ਰਯੋਗ ਉਤੇ ਜ਼ੋਰ ਦਿਤਾ। ਸਤਿਗੁਰਾਂ ਦੀ ਛੱਤਰ ਛਾਇਆ ਹੇਠ ਦੇਸ਼ ਦੀ ਆਜ਼ਾਦੀ ਖਾਤਰ ਕਸ਼ਮੀਰ, ਨਿਪਾਲ ਅਤੇ ਰੂਸ ਨਾਲ ਨਾਮਧਾਰੀਆਂ ਨੇ ਆਪਣੇ ਸੰਬੰਧ ਕਾਇਮ ਕੀਤੇ। ਸਤਿਗੁਰਾਂ ਦੇ ਪਰਚਾਰ ਸਦਕਾ ਪੰਜਾਬੀ ਲੋਕਾਈ, ਹਕੂਮਤ ਦੇ ਖ਼ਿਲਾਫ਼ ਉਠ ਖਲੋਤੀ ਅਤੇ ਨਤੀਜੇ ਵਜੋਂ ਅੰਮ੍ਰਿਤਸਰ,

ਰਾਇਕੋਟ ਅਤੇ ਮਲੇਰ ਕੋਟਲੇ ਦੇ ਬੁੱਚੜਖ਼ਾਨੇ ਦੇ ਸਾਕੇ ਸਾਹਮਣੇ ਆਏ। ਅੰਗਰੇਜ਼ ਸਰਕਾਰ ਕੰਬ ਉੱਠੀ ਤੇ ਦੇਸ਼ ਭਗਤੀ ਦੇ ਅੰਦੋਲਨ ਨੂੰ ਖ਼ਤਮ ਕਰਨ ਲਈ ਸਤਿਗੁਰੂ ਜੀ ਨੂੰ 1872 ਈਸਵੀ ਵਿਚ ਜਲਾਵਤਨ ਕਰ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਤੋਂ ਬਾਅਦ ਨਾਮਧਾਰੀ ਲਹਿਰ ਉੱਤੇ ਅੰਗਰੇਜ਼ ਹਕੂਮਤ ਦੇ ਤਸ਼ੱਦਦ ਰੂਪੀ ਗੜੇ ਪੈਣੇ ਸ਼ੁਰੂ ਹੋ ਗਏ। ਜ਼ੁਲਮ ਤੇ ਤਸ਼ੱਦਦ ਦੀ ਮਾਰੂ ਹਨੇਰੀ ਝੁਲ ਪਈ। ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਮੁਖ ਦੁਆਰ. ਅੱਗੇ ਪੁਲਿਸ ਚੌਕੀ ਤਾਇਨਾਤ ਕਰ ਦਿੱਤੀ ਗਈ। ਮੁਖ਼ਬਰ ਪੈਰ ਪੈਰ ਤੇ ਨਾਮਧਾਰੀਆਂ ਦੀਆਂ ਝੂਠੀਆਂ ਸੱਚੀਆਂ ਖ਼ਬਰਾਂ ਸਰਕਾਰ ਤਕ ਪਹੁੰਚਾਉਂਦੇ ਪਰੰਤੂ ਇੰਨੇ ਜ਼ੁਲਮ ਤੇ ਤਸ਼ੱਦਦ ਨੂੰ ਸ਼ਾਂਤੀ ਦੀ ਮੂਰਤ ਸਤਿਗੁਰੂ ਹਰੀ ਸਿੰਘ ਜੀ ਨੇ ਬੜੇ ਤਹੱਮਲ ਨਾਲ ਅਤੇ ਅਕਾਲ ਪੁਰਖ ਦਾ ਭਾਣਾ ਮੰਨਦਿਆਂ ਸਹਿਨ ਕੀਤਾ।

ਸਤਿਗੁਰੂ ਹਰੀ ਸਿੰਘ ਜੀ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਤੰਤਰਤਾ ਅੰਦੋਲਨ ਨੂੰ ਹੋਰ ਪ੍ਰਚੰਡ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਨਾਮਧਾਰੀ ਪੰਥ ਦਾ 'ਸਵਰਨ ਯੁਗ' ਅਤੇ ਜਦੋ-ਜਹਿਦ ਦਾ ਸਮਾਂ ਸੀ। ਸਤਿਗੁਰਾਂ ਦੀ ਕਿਰਪਾ ਸਦਕਾ ਨਾਮਧਾਰੀ, ਅਕਾਲੀ, ਸੇਵਾ ਪੰਥੀ, ਉਦਾਸੀ ਅਤੇ ਨਿਰੰਕਾਰੀ ਇਕ ਸਟੇਜ ਤੇ ਬੈਠੇ ਸਨ। ਉਹਨਾਂ ਦੀ ਕਿਰਪਾ ਸਦਕਾ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਦੀ ਆਪਸੀ ਖਿੱਚੋਤਾਣ ਤੇ ਜਾਤੀ ਭੇਦ ਭਾਵ ਖ਼ਤਮ ਹੋਏ। ਸਤਿਗੁਰਾਂ ਦੇ ਜਤਨ ਨਾਲ ਕਾਂਗਰਸ, ਕਮਿਊਨਿਸਟ, ਅਕਾਲੀ ਅਤੇ ਹੋਰ ਰਾਜਨੀਤਕ ਪਾਰਟੀਆਂ ਇਕ ਦੂਜੇ ਦੇ ਨੇੜੇ ਆ ਕੇ ਸੁਤੰਤਰਤਾ ਅੰਦੋਲਨ ਵਿਚ ਯੋਗਦਾਨ ਪਾਉਣ ਲੱਗੀਆਂ। ਸਤਿਗੁਰਾਂ ਦੇ ਅਵਤਾਰ (1890 ਈ:) ਨਾਲ ਹੀ ਸ੍ਰੀ ਭੈਣੀ ਸਾਹਿਬ ਦੇ ਦਲਿੱਦਰ ਦੂਰ ਹੋ ਗਏ ਸਨ ਤੇ ਪੁਲਿਸ ਚੌਕੀ ਪ੍ਰਵੇਸ਼ ਦੁਆਰ ਤੋਂ ਕਾਫ਼ੀ ਬਾਹਰ ਹੋ ਗਈ ਸੀ। ਇਤਿਹਾਸ ਵਿਚ ਸ਼ਾਇਦ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਅਜਿਹੇ ਮਹਾਂ ਪੁਰਸ਼ ਹੋਏ ਹਨ ਜਿਨ੍ਹਾਂ ਨੇ ਸੁਤੰਤਰਤਾ ਅੰਦੋਲਨ ਉਗਮਦਾ ਤੇ ਫਿਰ ਵਿਗਸਦਾ ਅਤੇ ਫਿਰ ਭਾਰਤ ਆਜ਼ਾਦ ਹੁੰਦਾ ਤੱਕਿਆ ਸੀ।

## ਨਾਮਧਾਰੀਆਂ ਦਾ ਅਕਾਲੀ ਮੋਰਚਿਆਂ ਵਿਚ ਸ਼ਾਮਲ ਹੋਣਾ

ਕਿਹੜੇ ਕਿਹੜੇ ਮੋਰਚੇ ਵਿਚ ਕਿਸ ਕਿਸ ਨਾਮਧਾਰੀ ਨੇ ਹਿੱਸਾ ਲਿਆ, ਇਹ ਵਿਸ਼ਾ ਅਜੇ ਖੋਜ ਦਾ ਮੁਥਾਜ ਹੈ।

1914 ਈਸਵੀ ਵਿਚ ਗੁਰਦੁਆਰਾ ਰਕਾਬ ਗੰਜ ਦੀ ਕੰਧ ਸਰਕਾਰ ਵਲੋਂ ਢਾਹ ਦਿੱਤੀ ਗਈ। ਉਸ ਸਮੇਂ ਚੀਫ਼ ਖ਼ਾਲਸਾ ਦੀਵਾਨ, ਸਿੰਘ ਸਭਾ, ਆਦਿਕ, ਜੀ ਹਜ਼ੂਰੀਏ ਸਿੱਖ ਘੂਕ ਨੀਂਦ ਸੁੱਤੇ ਹੋਏ ਸਨ। ਉਸ ਸਰਕਾਰੀ ਕੁਕਰਮ ਦੇ ਖ਼ਿਲਾਫ਼ ਪਹਿਲੀ ਆਵਾਜ਼ ਉਠਾਉਣ ਵਾਲੇ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ ਸਨ। ਉਹਨਾਂ ਦੀ ਰੋਹ ਭਰੀ ਆਵਾਜ਼ ਨੇ ਅਕਾਲੀਆਂ ਨੂੰ ਝੰਜੋੜ ਕੇ ਰੱਖ ਦਿੱਤਾ ਸੀ। ਉਹਨਾਂ ਤੋਂ ਪਰੇਰਨਾ ਲੈ ਕੇ ਅਖੰਡ ਕੀਰਤਨੀ ਜੱਥੇ ਦੇ ਰੂਹੇ-ਰਵਾਂ ਭਾਈ ਰਣਧੀਰ ਸਿੰਘ ਜੀ ਨੇ ਕੰਧ ਦੀ ਉਸਾਰੀ ਲਈ ਮੋਰਚਾ ਲਗਾਇਆ। ਉਹਨਾਂ ਦਾ ਸਾਥ ਸਰਦੂਲ ਸਿੰਘ ਕਵੀਸ਼ਰ ਨੇ ਦਿੱਤਾ। ਸਰਕਾਰ ਨੇ ਸੰਤ ਮੰਗਲ ਸਿੰਘ ਜੀ ਦੀ ਆਵਾਜ਼ ਬੰਦ ਕਰਨ ਲਈ ਉਹਨਾਂ ਨੂੰ ਉਹਨਾਂ ਦੇ ਪਿੰਡ ਵਿਚ ਹੀ ਨਜ਼ਰਬੰਦ ਕਰ ਦਿੱਤਾ ਪਰ ਸਰਕਾਰ ਆਪਣੇ ਮੰਤਵ ਵਿਚ ਕਾਮਯਾਬ ਨਾ ਹੋ ਸਕੀ। ਸੰਤ ਮੰਗਲ ਸਿੰਘ ਜੀ ਅਰਸ਼ੀ

ਫ਼ਰਿਸ਼ਤਾ ਦੇ ਪਰੇਰਨਾ ਸਰੋਤ ਸਤਿਗੁਰ ਪ੍ਰਤਾਪ ਸਿੰਘ ਜੀ ਸਨ। ਸਤਿਗੁਰਾਂ ਨੇ ਆਪ ਵੀ ਇਸ ਜਦੋਜਹਿਦ ਲਈ ਕਾਫ਼ੀ ਕੁਝ ਕੀਤਾ ਸੀ ਜਿਸ ਦੀ ਇਕ ਝਲਕ ਮਾਸਟਰ ਤਾਰਾ ਸਿੰਘ ਦੀ ਲਿਖਤ ਵਿਚੋਂ ਮਿਲਦੀ ਹੈ :

"ਮੈਂ ਬਾਬਾ ਪ੍ਰਤਾਪ ਸਿੰਘ ਜੀ ਦੇ ਸੰਸਕਾਰ ਸਮੇਂ ਇਤਨੀ ਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ 1914 ਈਸਵੀ ਵਿਚ ਬਾਬਾ ਜੀ ਨਾਲ ਮੇਰੀ ਪਹਿਲੀ ਵਾਕਫ਼ੀ ਹੋਈ। ਜਦੋਂ ਗੁਰਦੁਆਰਾ ਰਕਾਬ ਗੰਜ ਦੀ ਕੰਧ ਢੱਠੀ, ਉਦੋਂ ਹੀ ਅਕਾਲੀ ਲਹਿਰ ਦਾ ਮੁੱਢ ਬੱਝਾ। ਅਸੀਂ, ਮੈਂ ਤੇ ਤੇਜਾ ਸਿੰਘ ਸਮੁੰਦਰੀ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਉਹਨਾਂ ਨਾਲ ਸਾਰੀ ਗੱਲਬਾਤ ਕੀਤੀ। ਉਹਨਾਂ ਨੇ ਉਸ ਸਮੇਂ ਲਾਹੌਰ ਵਿਚ ਸਾਰੀਆਂ ਸੰਗਤਾਂ ਦਾ ਇਕ ਅਜੇਹਾ ਇਕੱਠ ਕੀਤਾ ਜਿਸ ਦੀ ਬੜੀ ਲੋੜ ਸੀ ਤੇ ਜਿਹੜਾ ਲਾ-ਮਿਸਾਲ ਸੀ। ਬਾਬਾ ਜੀ ਉਸ ਗੱਦੀ ਦੇ ਮਾਲਕ ਸਨ ਜਿਸ ਤੇ ਬਾਬਾ ਰਾਮ ਸਿੰਘ ਜੀ ਬਿਰਾਜਮਾਨ ਸਨ। ਉਹਨਾਂ ਨੇ ਬੜੇ ਨਾਜ਼ਕ ਸਮੇਂ ਸਿੱਖ ਪੰਥ ਨੂੰ ਜਗਾਇਆ।"

ਅਜੇ ਤਕ ਅਕਾਲੀ ਮੋਰਚਿਆਂ ਵਿਚ ਨਾਮਧਾਰੀਆਂ ਦੀ ਸ਼ਮੂਲੀਅਤ ਬਾਰੇ ਕੋਈ ਖੋਜ ਨਹੀਂ ਹੋਈ ਹੈ ਪ੍ਰੰਤੂ ਨਾਮਧਾਰੀਆਂ ਨੇ ਅਨੇਕ ਵਾਰ ਅਕਾਲੀਆਂ ਨਾਲ ਕੁਝ ਮਤ ਭੇਦ ਹੋਣ ਦੇ ਬਾਵਜੂਦ ਉਹਨਾਂ ਦਾ ਮੋਰਚਿਆਂ ਵਿਚ ਸਾਥ ਦਿੱਤਾ। ਮੇਰੀ ਜਾਣਕਾਰੀ ਅਨੁਸਾਰ ਗੁਰੂ ਕੇ ਬਾਗ਼ ਅਕਾਲੀਆਂ ਨਾਲ ਮਿਲ ਕੇ ਸੰਤ ਮਹਿਤਾਬ ਸਿੰਘ ਨਾਮਧਾਰੀ ਪਿੰਡ ਸਾਹੋਵਾਲ, ਜ਼ਿਲ੍ਹਾ ਸਿਆਲਕੋਟ ਨੇ ਗ੍ਰਿਫ਼ਤਾਰੀ ਦਿੱਤੀ ਸੀ। ਨਾਮਧਾਰੀਆਂ ਦੀ ਅਕਾਲੀਆਂ ਅਤੇ ਕਾਂਗਰਸ ਨਾਲ ਇਕਮੁਠਤਾ ਵੇਖ ਕੇ ਸਰਕਾਰ ਕੰਬ ਉੱਠੀ ਸੀ। ਸਰਕਾਰ ਨੇ ਉਸ ਸਮੇਂ ਨਾਮਧਾਰੀਆਂ ਦੀਆਂ ਕੁਰਬਾਨੀਆਂ ਵੇਖ ਕੇ ਅਤੇ ਅਕਾਲੀਆਂ ਨਾਲੋਂ ਤੋੜਨ ਲਈ 1922 ਈਸਵੀ ਵਿਚ ਸ੍ਰੀ ਭੈਣੀ ਸਾਹਿਬ ਤੋਂ ਪੁਲੀਸ ਚੌਂਕੀ ਉਠਾ ਲਈ ਸੀ, ਪ੍ਰੰਤੂ ਨਾਮਧਾਰੀ ਸਰਕਾਰ ਦੀ ਮੀਸਣੀ ਚਾਲ ਨੂੰ ਤਾੜ ਗਏ ਸਨ ਅਤੇ ਉਹ ਹੋਰ ਜ਼ਿਆਦਾ ਸਰਗਰਮੀ ਨਾਲ ਅਕਾਲੀ ਮੋਰਚਿਆਂ ਵਿਚ ਹਿੱਸਾ ਲੈਣ ਲੱਗੇ, ਇਸ ਦਾ ਜ਼ਿਕਰ ਸਰਕਾਰੀ ਕਾਗ਼ਜ਼ਾਂ ਵਿਚ ਆਇਆ ਹੈ।

ਅਕਾਲੀ ਮੋਰਚਿਆਂ ਵਿਚ ਸਭ ਤੋਂ ਕਠਿਨ ਤੇ ਸਖ਼ਤ ਮੋਰਚਾ, ਜੈਤੋਂ ਦਾ ਮੋਰਚਾ ਸੀ, ਜਿਸ ਵਿਚ ਅਕਾਲੀਆਂ, ਨਾਮਧਾਰੀਆਂ, ਨਿਰਮਲੇ ਸੰਤਾਂ ਅਤੇ ਕਾਂਗਰਸ ਪਾਰਟੀ ਨੇ ਹਿੱਸਾ ਲਿਆ ਅਤੇ ਗ੍ਰਿਫ਼ਤਾਰੀਆਂ ਦਿੱਤੀਆਂ। ਜੈਤੋਂ ਦਾ ਮੋਰਚਾ, ਅਕਾਲੀਆਂ ਨੇ ਨਾਭੇ ਦੇ ਮਹਾਰਾਜੇ ਦੇ ਹੱਕ ਵਿਚ ਲਗਾਇਆ ਸੀ। ਸ੍ਰੀ ਭੈਣੀ ਸਾਹਿਬ ਤੋਂ ਪੁਲੀਸ ਚੌਂਕੀ ਉਠਾਉਣ ਅਤੇ ਇਸ ਪਿੱਛੇ ਸਰਕਾਰੀ ਨੀਤੀ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਜੀ ਇਸ ਪ੍ਰਕਾਰ ਲਿਖਦੇ ਹਨ :

"...ਸਰਕਾਰ ਅੰਗਰੇਜ਼ੀ ਨੇ ਅਕਾਲੀ ਤੇ ਕਾਂਗਰਸੀ ਆਗੂਆਂ ਦਾ ਜੁਟ ਬਣਿਆ ਦੇਖ ਕੇ ਇਸ ਸਮੇਂ ਬੜੀ ਚਲਾਕੀ ਤੋਂ ਕੰਮ ਲਿਆ, ਮਹਾਰਾਜਾ ਰਿਪੁਦਮਨ ਸਿੰਘ ਨੂੰ ਜੋ ਸੰਨ 1917 ਤੋਂ ਨਾਮਧਾਰੀਆਂ ਨਾਲ ਘੁਲ ਮਿਲ ਕੇ ਚਲਦੇ ਆ ਰਹੇ ਸਨ ਤੇ ਬਾਬਾ ਪ੍ਰਤਾਪ ਸਿੰਘ ਜੀ ਨੂੰ ਆਪਣੇ ਵਲੋਂ ਨਾਭੇ ਦੇ ਨੇੜੇ ਇਕ ਬੀੜ ਵੀ, ਉਸ ਦੇ ਨਾਲ ਸਬੰਧਤ ਜਾਇਦਾਦ ਸਮੇਤ ਦੇ ਚੁੱਕੇ ਸਨ, ਨਾਮਧਾਰੀਆਂ ਤੋਂ ਵੱਖਰੇ ਕਰਨ ਤੇ ਅਕਾਲੀਆਂ ਦੇ ਨਾਲ ਮਿਲੇ ਦੱਸ ਕੇ ਭੰਡਿਆ ਤੇ ਨਾਮਧਾਰੀਆਂ ਬਾਰੇ ਖ਼ਾਸ ਤੌਰ ਤੇ ਬੜੀ ਨਰਮੀ ਵਰਤੀ ਤੇ ਉਨ੍ਹਾਂ ਉੱਤੇ ਸਰਕਾਰ ਵਲੋਂ ਸੰਨ 1872 ਦੀ ਲੱਗੀ ਹੋਈ ਪਾਬੰਦੀ ਇਕ ਦਮ ਹਟਾ ਲਈ। ਲਾਟ ਸਾਹਿਬ ਦੇ ਚੀਫ਼ ਸਕੱਤਰ ਮਿਸਟਰ ਕਰੇਕ ਨੇ ਨਾਭਾ ਦੇ ਰਾਜ ਪ੍ਰਬੰਧਕ ਮਿਸਟਰ ਉਗਲਵੀ ਨੂੰ ਤਾਕੀਦ ਕੀਤੀ ਕਿ ਉਹ ਬੀੜ ਜੋ ਮਹਾਰਾਜਾ ਨਾਭੇ ਨੇ ਨਾਮਧਾਰੀਆਂ ਨੂੰ ਦਿੱਤੀ ਸੀ ਉਨ੍ਹਾਂ ਤੋਂ ਨਾ ਖੋਹੇ ਤਾਂ ਕਿ ਨਾਮਧਾਰੀਏ ਅਕਾਲੀਆਂ ਦੇ ਨਾਲ ਇਸ ਐਜੀਟੇਸ਼ਨ ਵਿਚ ਸ਼ਾਮਲ ਨਾ ਹੋਣ ਪਰ ਨਾਮਧਾਰੀ ਸਰਕਾਰ ਦੀ ਇਸ ਮੀਸਣੀ ਚਾਲ ਨੂੰ ਤਾੜ ਗਏ ਤੇ ਉਹਨਾਂ ਨੇ ਆਪਣੇ ਕੁਝ ਮਤਭੇਦਾਂ ਨੂੰ ਮੁਖ ਰੱਖਦਿਆਂ

ਹੋਇਆਂ ਵੀ ਕਈ ਤਰੀਕੇ ਵਰਤੇ। ਨਾਭਾ ਐਜੀਟੇਸ਼ਨ ਸਬੰਧੀ ਅਕਾਲੀਆਂ ਨੂੰ ਕਾਫ਼ੀ ਹਦ ਤਕ ਸਹਿਯੋਗ ਦਿੱਤਾ। ਇਥੋਂ ਤਕ ਕਿ ਉਹ ਕਈ ਵੇਰ ਅਕਾਲ ਤਖ਼ਤ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਨੂੰ ਜਾਂਦੇ ਸ਼ਹੀਦੀ ਜੱਥਿਆਂ ਵਿਚ ਵੀ ਸ਼ਾਮਲ ਹੋਏ, ਜਿਸ ਦੇ ਸਬੂਤ ਉਸ ਸਮੇਂ ਦੇ ਕਈ ਸਮਾਚਾਰ ਪੱਤਰਾਂ ਵਿਚੋਂ ਮਿਲਦੇ ਹਨ।"

ਲਾਟ ਸਾਹਿਬ ਦੇ ਚੀਫ਼ ਸਕੱਤਰ ਮਿਸਟਰ ਕਰੇਕ ਦੀ ਚਿੱਠੀ ਜਿਸ ਵਿਚ ਮਹਾਰਾਜਾ ਨਾਭਾ ਵਲੋਂ ਦਿੱਤੀ ਗਈ ਬੀੜ ਦਾ ਜ਼ਿਕਰ ਆਉਂਦਾ ਹੈ, ਵੀ ਵਾਚਣ ਯੋਗ ਹੈ। ਸਰਕਾਰ ਕਿਸੇ ਨਾ ਕਿਸੇ ਤਰ੍ਹਾਂ ਨਾਮਧਾਰੀਆਂ ਨੂੰ ਅਕਾਲੀਆਂ ਨਾਲੋਂ ਤੋੜ ਕੇ ਆਪਣੀ ਤਰਫ਼ ਕਰਨਾ ਚਾਹੁੰਦੀ ਸੀ। ਉਹ ਚਿੱਠੀ ਇਥੇ ਅੰਗਰੇਜ਼ੀ ਵਿਚ ਅੰਕਿਤ ਕੀਤੀ ਜਾ ਰਹੀ ਹੈ :

Governor's Camp
Punjab
2-8-1923

My dear Ogilvie,

Reports have reached us from Amritsar that the Namdhari Sikhs have received information from Nabha that you intend to resume certain land or forest rights granted to them by the ex-Maharaja and that the Namdhari leaders are considerably perturbed at this.

Such action on your part might have the effect of throwing the Namdhari Sikhs into the arms of the Akalis over the Nabha agitation. At present the two sections are on extremely bad terms on account of the recent fracas at Tarn Taran. In the circumstances, I am desired to suggest that you should, if there be no objection, postpone action regarding the Namdhari's land in Nabha state until the Akali agitation over Nabha has somewhat subsided. The matter is not, I imagine, very urgent.

Yours Sincerely,
H. D. Craik

To,
C.M.G. Ogilvie Esq.
Administration of Nabha State,
Nabha.

ਜਦੋਂ ਸਰਕਾਰ ਨੇ ਦੇਖਿਆ ਕਿ ਨਾਭੇ ਵਾਲੀ ਬੀੜ ਦੇ ਸਵਾਲ ਤੋਂ ਪਿਛਾਂਹ ਹਟਣ ਤੇ ਵੀ ਨਾਮਧਾਰੀ, ਅਕਾਲੀਆਂ ਦਾ ਸਾਥ ਦੇ ਰਹੇ ਹਨ ਤਾਂ ਸਰਕਾਰ ਨੇ ਅਕਾਲੀਆਂ ਦੇ ਸਾਥੀ ਨਾਮਧਾਰੀਆਂ, ਨਿਰਮਲੇ ਸੰਤਾਂ ਅਤੇ ਨਿਹੰਗਾਂ ਨੂੰ ਭੰਡਣ ਲਈ ਅੰਮ੍ਰਿਤਸਰ ਵਿਚ ਸਰਕਾਰੀ ਬੰਦਿਆਂ ਨੂੰ ਨਾਮਧਾਰੀਆਂ, ਨਿਰਮਲੇ ਸੰਤਾਂ ਅਤੇ ਨਿਹੰਗਾਂ ਵਾਲੇ ਬਾਣੇ ਪਵਾ ਕੇ ਅਕਾਲੀਆਂ ਵਿਰੁਧ ਜਲੂਸ ਕਢਵਾਇਆ ਪਰ ਇਹ ਭੰਡੀ ਪਰਚਾਰ ਵੀ ਕੁਝ ਨਾ ਕਰ ਸਕਿਆ। ਇਸ ਬਾਰੇ ਸ਼ਮਸ਼ੇਰ ਸਿੰਘ ਅਸ਼ੋਕ ਜੀ ਲਿਖਦੇ ਹਨ :

"ਚੌਥਾ ਜਤਨ ਸਰਕਾਰ ਨੇ ਅਕਾਲੀਆਂ ਨੂੰ ਸ਼ਿਕਸਤ ਦੇਣ ਲਈ ਇਹ ਕੀਤਾ ਕਿ ਕੁਝ ਨਿਰਮਲੇ, ਨਿਹੰਗ ਤੇ ਨਾਮਧਾਰੀ ਇਕੱਠੇ ਕਰ ਕੇ ਅਕਾਲੀ ਲਹਿਰ ਤੇ ਅਕਾਲੀ ਮੋਰਚਿਆਂ ਦੇ ਵਿਰੁੱਧ ਜਲੂਸ

ਕਢਵਾਇਆ, ਜਿਸ ਵਿਚ ਸਰਕਾਰ ਨੂੰ ਇਸ ਕਰ ਕੇ ਨਾ-ਕਾਮਯਾਬੀ ਹੋਈ ਕਿ ਪੰਥ ਨਾਲ ਪਿਆਰ ਕਰਨ ਕਰਨ ਵਾਲੇ ਅਨੇਕ ਨਿਰਮਲੇ ਤੇ ਨਾਮਧਾਰੀ ਸੱਜਣ ਅਕਾਲੀਆਂ ਦੇ ਨਾਲ ਸ਼ਾਮਲ ਹੋ ਕੇ ਸ਼ਹੀਦੀ ਜੱਥਿਆਂ ਵਿਚ ਜਾਣ ਲਈ ਆਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੂਜੇ ਜੱਥੇ ਦੇ ਮੈਂਬਰਾਂ ਵਿਚੋਂ ਜੋ ਬਿਨਾਂ ਵਾਰੰਟ ਗ੍ਰਿਫਤਾਰ ਹੋਏ ਸਨ, ਪਚਵੰਜਵਾਂ ਮੈਂਬਰ ਸਰਦਾਰ ਧਰਮ ਸਿੰਘ ਨਾਮੀ ਇਕ ਨਾਮਧਾਰੀ ਸੱਜਣ ਸੀ।"

ਸੋਹਨ ਸਿੰਘ ਜੋਸ਼ ਦੀ ਪੁਸਤਕ "ਅਕਾਲੀ ਮੋਰਚਿਆਂ ਦਾ ਇਤਿਹਾਸ" ਅਨੁਸਾਰ ਜੈਤੋਂ ਦੇ ਮੋਰਚੇ ਵਿਚ ਲਗ ਪਗ ਬਾਰਾਂ-ਤੇਰ੍ਹਾਂ ਨਿਰਮਲੇ ਤੇ ਨਾਮਧਾਰੀ ਸੰਤਾਂ ਨੇ ਹਿੱਸਾ ਲਿਆ ਸੀ। ਧਰਮ ਸਿੰਘ ਨਾਮਧਾਰੀ ਦਾ ਨਾਮ ਸਰਕਾਰੀ ਕਾਗਜ਼ਾਂ ਵਿਚ ਆਉਂਦਾ ਹੈ ਜੋ ਜੈਤੋਂ ਜਾਣ ਵਾਲੇ ਅਕਾਲੀਆਂ ਦੇ ਜੱਥੇ ਵਿਚ ਸ਼ਾਮਲ ਹੋਇਆ ਸੀ। ਇਸ ਤੋਂ ਬਿਨਾਂ ਸੰਤ ਬੁੱਢਾ ਸਿੰਘ ਨਾਮਧਾਰੀ ਪਿੰਡ ਛੱਟੀ ਮੱਖੀ ਜ਼ਿਲ੍ਹਾ ਲਾਹੌਰ ਵਾਲੇ ਜੈਤੋਂ ਦੇ ਮੋਰਚੇ ਵਿਚ ਕੈਦ ਹੋਏ ਸਨ। ਸੰਤ ਊਧਮ ਸਿੰਘ ਮਰਗਿੰਦ ਪੁਰ ਵਾਲਿਆਂ ਨੇ ਜੈਤੋਂ ਜਾ ਰਹੇ ਜਥੇ ਨੂੰ ਆਪਣੇ ਪਿੰਡ ਰਾਤ ਰਖਿਆ ਸੀ ਜਦੋਂ ਕਿ ਅਜਿਹਾ ਕਰਨਾ ਸਰਕਾਰ ਵਲੋਂ ਵਿਵਰਜਤ ਸੀ। ਨਾਮਧਾਰੀ ਦਰਬਾਰ ਨੇ ਉਸ ਸਮੇਂ ਜੈਤੋਂ ਦੇ ਮੋਰਚੇ ਵਿਚ ਹਿੱਸਾ ਲੈ ਰਹੇ ਅਕਾਲੀਆਂ ਦੇ ਹੱਕ ਵਿਚ ਮਤਾ ਪਾਸ ਕੀਤਾ ਸੀ ਅਤੇ ਅਕਾਲੀਆਂ ਨੂੰ ਵਧਾਈਆਂ ਦਿਤੀਆਂ ਸਨ, ਜੋ ਇਸ ਪ੍ਰਕਾਰ ਹੈ :

"ਨਾਮਧਾਰੀ ਦਰਬਾਰ ਨੂੰ ਜੈਤੋਂ ਦੀ ਦੁਖਦਾਇਕ ਵਿਥਿਆ ਸੁਣ ਕੇ ਬੜਾ ਦੁਖ ਹੋਇਆ ਹੈ ਅਤੇ ਦਰਬਾਰ ਰਿਆਸਤੀ ਕਾਰਵਾਈ ਨੂੰ ਅਤਿ ਘ੍ਰਿਣਾ ਸਹਿਤ ਦੇਖਦਾ ਹੈ। ਇਹ ਤਾਂ ਸਾਫ਼ ਪ੍ਰਗਟ ਸੀ ਕਿ ਅਕਾਲੀਆਂ ਦਾ ਉਦੇਸ਼ ਕੇਵਲ ਅਖੰਡ ਪਾਠ ਕਰਨ ਵਾਸਤੇ ਜਾਣਾ ਸੀ ਅਤੇ ਰਿਆਸਤ ਦੇ ਕਿਸੇ ਅਜੇਹੇ ਹੁਕਮ ਨੂੰ ਜੋ ਉਨ੍ਹਾਂ ਦੀ ਧਾਰਮਿਕ ਆਜ਼ਾਦੀ ਵਿਚ ਰੁਕਾਵਟ ਪਾਉਂਦਾ ਉਨ੍ਹਾਂ ਨੇ ਸ਼ਾਂਤਮਈ ਤਰ੍ਹਾਂ ਮੰਨਣਾ ਸੀ। ਸਰਕਾਰ ਦਾ ਕਮਿਊਨੀਕੇ ਕਹਿੰਦਾ ਹੈ ਕਿ ਪਹਿਲਾਂ ਅਕਾਲੀਆਂ ਗੋਲੀ ਚਲਾਈ ਅਤੇ ਜ਼ੋਰ ਨਾਲ ਇਸ ਨੂੰ ਜਾਰੀ ਰਖਿਆ। ਜੇ ਇਹ ਸੱਚ ਹੁੰਦਾ ਤਾਂ ਅਕਾਲੀਆਂ ਦੇ ਹਥਿਆਰ ਜ਼ਰੂਰ ਰਿਆਸਤ ਦੇ ਹੱਥ ਆਉਂਦੇ ਪਰ ਗਵਰਮੈਂਟ ਦੇ ਚਾਲਾਨ ਵਿਚ ਅਜੇਹਾ ਕੋਈ ਜ਼ਿਕਰ ਨਹੀਂ ਹੈ। ਨਾ ਹੀ ਰਿਆਸਤ ਦੀ ਫ਼ੌਜ ਵਿਚੋਂ ਕਿਸੇ ਦਾ ਨੁਕਸਾਨ ਹੋਇਆ। ਅਸਲ ਗੱਲ ਇਹ ਹੈ ਕਿ ਰਿਆਸਤੀ ਹਾਕਮਾਂ ਨੇ ਆਪਣੀ ਕਾਰਵਾਈ ਨੂੰ ਹਰ ਤਰ੍ਹਾਂ ਛੁਪਾਉਣ ਦੀ ਕੋਸ਼ਿਸ਼ ਕੀਤੀ ਹੈ। ਅਸੈਂਬਲੀ ਦੇ ਮੈਂਬਰਾਂ ਨੂੰ ਸਟੇਸ਼ਨ ਪਰ ਉਤਰਨ ਨਹੀਂ ਦਿਤਾ ਗਿਆ। ਪ੍ਰਿੰਸੀਪਲ ਗਿਡਵਾਨੀ ਤੇ ਡਾ: ਕਿਚਲੂ ਨੂੰ ਗ੍ਰਿਫਤਾਰ ਕੀਤਾ ਗਿਆ। ਦਵਾਈਆਂ ਤੇ ਡਾਕਟਰਾਂ ਨੂੰ, ਜੋ ਜੱਥੇ ਨਾਲ ਸਨ, ਗ੍ਰਿਫਤਾਰ ਕਰ ਕੇ ਰਿਆਸਤੀ ਹਾਕਮਾਂ ਨੇ ਹੋਰ ਵੀ ਬੇ-ਰਹਿਮੀ ਦਾ ਸਬੂਤ ਦਿਤਾ ਹੈ। ਨਾਮਧਾਰੀ ਦਰਬਾਰ ਦੀ ਸਮਿਤੀ ਵਿਚ ਇਸ ਮਾਮਲੇ ਵਿਚ ਖੁਲ੍ਹੀ ਤਹਿਕੀਕਾਤ ਤੋਂ ਬਿਨਾਂ ਤਸੱਲੀ ਨਹੀਂ ਹੋ ਸਕਦੀ ਅਤੇ ਦਰਬਾਰ ਅਕਾਲੀਆਂ ਦੇ ਸ਼ਹੀਦੀ ਜੱਥੇ ਨੂੰ ਉਸ ਦੀ ਬਹਾਦਰੀ ਲਈ ਵਧਾਈ ਦਿੰਦਾ ਹੈ ਅਤੇ ਅਕਾਲਪੁਰਖ ਪਾਸ ਉਨ੍ਹਾਂ ਦੀਆਂ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਵਾਸਤੇ ਅਰਦਾਸ ਕਰਦਾ ਹੈ।"

ਇਹ ਕੁਝ ਕੁ ਨਾਮਧਾਰੀਆਂ ਦੀ ਅਕਾਲੀ ਮੋਰਚਿਆਂ ਵਿਚ ਸ਼ਮੂਲੀਅਤ ਬਾਰੇ ਵਿਵਰਣ ਹੈ। ਲੋੜ ਹੈ ਕਿ ਕੋਈ ਖੋਜੀ ਵਿਦਵਾਨ ਇਸ ਪਾਸੇ ਧਿਆਨ ਦੇਵੇ ਅਤੇ ਹੋਰ ਵਧੇਰੇ ਖੋਜ ਕਰੇ। ਅਗੇ ਮੈਂ ਕਾਂਗਰਸ ਪਾਰਟੀ ਨਾਲ ਨਾਮਧਾਰੀਆਂ ਦਾ ਮਿਲ ਕੇ ਸੁਤੰਤਰਤਾ ਅੰਦੋਲਨ ਲਈ ਜਦੋਜਹਿਦ ਕਰਨ ਬਾਰੇ ਜ਼ਿਕਰ ਕਰਾਂਗਾ।

## ਨਾਮਧਾਰੀਆਂ ਦੀ ਕਾਂਗਰਸ ਪਾਰਟੀ ਨਾਲ ਮਿਲ ਕੇ ਜਦੋਜਹਿਦ :

ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਨੇ ਜੋ ਨਾ-ਮਿਲਵਰਤਨ ਦਾ ਹਥਿਆਰ ਅੰਗਰੇਜ਼ ਸਰਕਾਰ ਵਿਰੁੱਧ ਵਰਤਿਆ, ਉਸ ਨੂੰ ਨਾਮਧਾਰੀਆਂ ਨੇ ਲਗਭਗ ਪੰਜਾਹ ਸਾਲ ਪਹਿਲਾਂ ਵਰਤੋਂ ਵਿਚ ਲਿਆ ਕੇ ਅੰਗਰੇਜ਼ੀ ਹਕੂਮਤ ਦਾ ਬਾਈਕਾਟ ਕਰ ਕੇ ਅਤੇ ਸੁਦੇਸੀ ਵਸਤਾਂ ਦਾ ਉਪਯੋਗ ਕਰ ਕੇ ਸੁਤੰਤਰਤਾ-ਪ੍ਰਾਪਤੀ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਹੰਭਲੇ ਮਾਰਨੇ ਸ਼ੁਰੂ ਕਰ ਦਿਤੇ ਸਨ। ਜੋ ਆਜ਼ਾਦੀ ਦੀ ਪ੍ਰਾਪਤੀ ਲਈ ਜਦੋਜਹਿਦ ਦਾ ਬੀਜ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਬੀਜਿਆ ਗਿਆ ਸੀ, ਉਸ ਦਾ ਅੰਕੁਰ ਸਤਿਗੁਰੂ ਹਰੀ ਸਿੰਘ ਜੀ ਸਮੇਂ ਫੁਟਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਉਹਨਾਂ ਦੀ ਕਿਰਪਾ ਸਦਕਾ ਬ੍ਰਿਛ ਦਾ ਰੂਪ ਧਾਰ ਗਿਆ ਜਿਸ ਦੀ ਸੰਘਣੀ ਛਾਂ ਅੱਜ ਸਮੁੱਚਾ ਹਿੰਦੋਸਤਾਨ ਮਾਣ ਰਿਹਾ ਹੈ ਭਾਵ ਅੱਜ ਅਸੀਂ ਆਜ਼ਾਦੀ ਮਾਣ ਰਹੇ ਹਾਂ। ਹਿੰਦ ਵਾਸੀਆਂ ਨੂੰ ਨਾਮਧਾਰੀ ਜਗਤ ਦੇ ਧੰਨਵਾਦੀ ਹੋਣਾ ਚਾਹੀਦਾ ਹੈ ਪਰ ਅਜਿਹਾ ਹੈ ਨਹੀਂ। ਸਾਡੇ ਇਤਿਹਾਸਕਾਰਾਂ ਤੇ ਰਾਜਸੀ ਨੇਤਾਵਾਂ ਨੇ ਨਾਮਧਾਰੀਆਂ ਨੂੰ ਭੁਲਾ ਦਿਤਾ ਹੈ।

1914 ਈਸਵੀ ਵਿਚ ਪਹਿਲਾ ਸੰਸਾਰ ਯੁਧ ਆਰੰਭ ਹੋਇਆ। ਅਕਾਲੀਆਂ ਤੇ ਹੋਰ ਪਾਰਟੀਆਂ ਨੇ ਅੰਗਰੇਜ਼ ਸਰਕਾਰ ਦਾ ਸਾਥ ਦਿਤਾ ਅਤੇ ਫ਼ੌਜਾਂ ਲਈ ਸੈਨਿਕਾਂ ਦੀ ਭਰਤੀ ਲਈ ਯਤਨ ਕਰਨੇ ਸ਼ੁਰੂ ਕੀਤੇ। ਸਰਕਾਰ ਨੇ ਨਾਮਧਾਰੀਆਂ ਨੂੰ ਕੁਝ ਰਿਆਇਤਾਂ ਦੇ ਲਾਲਚ ਦੇ ਕੇ ਭਰਮਾਉਣ ਦਾ ਯਤਨ ਕੀਤਾ ਪਰ ਸਰਕਾਰ ਆਪਣੇ ਮੰਤਵ ਵਿਚ ਕਾਮਯਾਬ ਨਾ ਹੋਈ। ਸੰਸਾਰ ਯੁੱਧ ਖ਼ਤਮ ਹੋਇਆ, ਹਿੰਦ ਵਾਸੀ ਸਰਕਾਰ ਤੋਂ ਕੁਝ ਪ੍ਰਾਪਤੀਆਂ ਦੀ ਆਸ ਰਖਦੇ ਸਨ ਪਰ ਉਹਨਾਂ ਨੂੰ ਰੌਲਟ ਐਕਟ ਨਾਮ ਦਾ ਕਾਨੂੰਨ ਮਿਲਿਆ। ਉਸ ਦੇ ਖ਼ਿਲਾਫ਼ ਸ੍ਰੀ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ਼ ਵਿਚ ਦੇਸ਼ ਭਗਤਾਂ ਦਾ ਜਲਸਾ ਹੋਇਆ ਜਿਸ ਵਿਚ ਨਾਮਧਾਰੀ ਵੀ ਸ਼ਾਮਲ ਹੋਏ ਪਰ ਨਿਹੱਥੇ ਦੇਸ਼ ਭਗਤਾਂ ਨੂੰ ਸਰਕਾਰ ਨੇ ਗੋਲੀਆਂ ਨਾਲ ਭੁੰਨ ਦਿਤਾ। ਅਗਲੀ ਵਾਰ ਕਾਂਗਰਸ ਦਾ ਸੈਸ਼ਨ ਅੰਮ੍ਰਿਤਸਰ ਵਿਖੇ ਹੋਇਆ ਜਿਸ ਵਿਚ ਨਾਮਧਾਰੀਆਂ ਵਲੋਂ ਮਹਾਰਾਜ ਗੁਰਦਿਆਲ ਸਿੰਘ ਜੀ, ਪੰਡਤ ਬਸੰਤ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਨਿਧਾਨ ਸਿੰਘ ਆਲਿਮ ਅਤੇ ਮਨਸ਼ਾ ਸਿੰਘ ਕੌਮੀ ਸ਼ਾਮਲ ਹੋਏ ਸਨ।

ਹੁਣ ਨਾਮਧਾਰੀ ਕਾਂਗਰਸ ਦੇ ਹਰ ਸਮਾਗਮ ਵਿਚ ਹਿੱਸਾ ਲੈਣ ਲਗ ਪਏ ਸਨ। ਨਾਮਧਾਰੀਆਂ ਨੇ ਸ੍ਰੀ ਭੈਣੀ ਸਾਹਿਬ ਤੋਂ ਪੁਲੀਸ ਚੌਕੀ ਉਠਵਾਉਣ ਲਈ ਥਾਂ ਥਾਂ ਕਾਨਫ਼ਰੰਸਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਦੂਜੀਆਂ ਪਾਰਟੀਆਂ ਦੇ ਲੀਡਰਾਂ ਨੂੰ ਬੁਲਾ ਕੇ ਸਰਕਾਰ ਦਾ ਪੋਲ ਖੋਲ੍ਹਿਆ ਜਾਂਦਾ ਤੇ ਅੰਗਰੇਜ਼ ਸਰਕਾਰ ਨੂੰ ਤੰਗ ਕਰਨ ਦੀਆਂ ਤਰਕੀਬਾਂ ਸੋਚੀਆਂ ਜਾਂਦੀਆਂ। ਤਕਰੀਰਾਂ ਰਾਹੀਂ ਸਰਕਾਰ ਨੂੰ ਜ਼ਿੱਚ ਕੀਤਾ ਜਾਂਦਾ। ਇਸ ਮੰਤਵ ਲਈ ਨਾਮਧਾਰੀਆਂ ਵਲੋਂ 1921 ਈਸਵੀ ਵਿਚ ਹੁਸ਼ਿਆਰਪੁਰ ਮੇਲਾ ਕੀਤਾ ਗਿਆ। ਉਥੇ ਨਾਮਧਾਰੀਆਂ ਤੋਂ ਬਿਨਾਂ ਮੁਸਲਿਮ ਪਾਰਟੀ ਦੇ ਲੀਡਰ ਅਤੇ ਕਾਂਗਰਸੀ ਨੇਤਾ ਵੀ ਪੁਜੇ। ਅੰਗਰੇਜ਼ੀ ਸਰਕਾਰ ਦੇ ਜ਼ੁਲਮੀ ਕਾਰਿਆਂ ਵਿਰੁੱਧ ਧੂੰਆਂਧਾਰ ਲੈਕਚਰ ਹੋਏ ਤੇ ਸਰਕਾਰ ਦੀ ਨੀਤੀ ਤੋਂ ਸੁਚੇਤ ਕੀਤਾ ਗਿਆ। ਉਸੇ ਸਾਲ ਮਲੇਰ ਕੋਟਲੇ ਦੇ ਸ਼ਹੀਦਾਂ ਨਮਿਤ ਮੇਲਾ ਸਿਆਹੜ ਵਿਚ ਕੀਤਾ। ਉਸ ਮੇਲੇ ਤੇ ਕਾਨਫ਼ਰੰਸ ਦੇ ਆਗੂ ਮਹਾਰਾਜ ਗੁਰਦਿਆਲ ਸਿੰਘ ਜੀ, ਸੰਤ ਮੰਗਲ ਸਿੰਘ, ਪੰਡਤ ਬਸੰਤ ਸਿੰਘ ਤੇ ਨੰਦ ਸਿੰਘ ਨੰਬਰਦਾਰ, ਆਦਿਕ, ਸਨ। ਸਰਕਾਰ ਨੂੰ ਇਸ ਕਾਨਫ਼ਰੰਸ ਤੇ ਨਾਮਧਾਰੀਆਂ ਨੇ ਚਿਤਾਵਨੀ ਦਿਤੀ ਸੀ ਕਿ ਸਰਕਾਰ ਪੁਲੀਸ ਚੌਕੀ ਚੁਕ ਲਵੇ, ਨਹੀਂ ਤਾਂ ਨਾਮਧਾਰੀ ਆਪ ਉਸ ਨੂੰ ਜ਼ਬਰਦਸਤੀ ਉਠਾ ਦੇਣਗੇ। ਦੂਜਾ, ਉਸ ਸਮੇਂ ਨਾਮਧਾਰੀ ਟਾਂਵੇਂ ਟਾਂਵੇਂ ਅਕਾਲੀ ਮੋਰਚਿਆਂ ਵਿਚ ਜਾਣ ਲਗ ਪਏ ਸਨ।

ਹੁਣ ਸਰਕਾਰ ਦੀ 'ਫੁਟ ਪਾਓ ਤੇ ਰਾਜ ਕਰੋ' ਦੀ ਨੀਤੀ ਬਿਲ ਕੁਲ ਫੇਲ੍ਹ ਹੋ ਗਈ ਸੀ। ਲਾਚਾਰ ਹੋ ਕੇ ਸਰਕਾਰ ਨੂੰ ਚੌਕੀ ਉਠਾਉਣੀ ਪਈ।

ਮਹਾਰਾਜ ਗੁਰਦਿਆਲ ਸਿੰਘ ਜੀ ਦੀ ਅਗਵਾਈ ਹੇਠ ਕਾਂਗਰਸ ਨਾਲ ਮਿਲ ਕੇ ਸੰਤ ਮੰਗਲ ਸਿੰਘ ਅਰਸ਼ੀ ਫ਼ਰਿਸ਼ਤਾ, ਸੰਤ ਨਿਧਾਨ ਸਿੰਘ ਆਲਿਮ, ਪੰਡਤ ਬਸੰਤ ਸਿੰਘ, ਸੋਹਣ ਸਿੰਘ ਭਕਨਾ, ਊਧਮ ਸਿੰਘ ਮੱਖੀ, ਮਿਹਰ ਸਿੰਘ ਸਿਆਹੜ, ਅਣਖਾ ਸਿੰਘ ਦਾਤੇਵਾਲ, ਰਤਨ ਸਿੰਘ ਕੂਕਾ ਸੰਧਵਾਂ, ਭਾਈ ਲਾਲ ਸਿੰਘ ਭਾਈਕੋਟ, ਜੰਗ ਸਿੰਘ ਬਿਲਗਾ, ਫੂਲਾ ਸਿੰਘ ਡਫਰਕੇ, ਦੀਵਾਨ ਸਿੰਘ ਖ਼ਾਨਪੁਰ ਬਲਾਰ ਅਤੇ ਮਨਸ਼ਾ ਸਿੰਘ ਕੌਮੀ, ਆਦਿਕ, ਨਾਮਧਾਰੀ ਕੰਮ ਕਰਨ ਲਗੇ।

1925 ਈਸਵੀ ਵਿਚ ਕਾਂਗਰਸ ਵਲੋਂ ਅੰਗਰੇਜ਼ਾਂ ਵਿਰੁੱਧ ਮੋਰਚਾ ਲਾਇਆ ਗਿਆ। ਜਿਸ ਦਾ ਕੇਂਦਰ ਬ੍ਰੈਡਲਾ ਹਾਲ ਲਾਹੌਰ ਸੀ। ਸੰਤ ਮੰਗਲ ਸਿੰਘ ਫਤੂਹੀ ਚੱਕ, ਪੰਡਤ ਮਨਸਾ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਆਦਿਕ, ਨਾਮਧਾਰੀਆਂ ਨੇ ਮੋਰਚੇ ਦੀ ਅਗਵਾਈ ਕੀਤੀ ਅਤੇ ਅਨੇਕ ਗ੍ਰਿਫ਼ਤਾਰੀਆਂ ਦਿਤੀਆਂ। ਕਲਕੱਤੇ, ਕਾਂਗਰਸ ਦੇ ਸੈਸ਼ਨ ਵਿਚ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਆਪ ਸ਼ਾਮਲ ਹੋਏ ਸਨ ਅਤੇ ਨਾਮਧਾਰੀਆਂ ਦੀਆਂ ਦੇਸ਼ ਲਈ ਕੁਰਬਾਨੀਆਂ ਬਾਰੇ ਰਾਜਸੀ ਨੇਤਾਵਾਂ ਨੂੰ ਜਾਣੂ ਕਰਵਾਇਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1927 ਈਸਵੀ ਨੂੰ ਮੁੱਠਡਿਆ ਜ਼ਿਲ੍ਹਾ ਜਲੰਧਰ ਵਿਚ ਮਲੇਰ ਕੋਟਲੇ ਦੇ ਸ਼ਹੀਦਾਂ ਦੀ ਯਾਦ ਵਿਚ ਵਿਸ਼ਾਲ ਸਮਾਗਮ ਕੀਤਾ ਜਿਥੇ ਸਾਰੀਆਂ ਰਾਜਸੀ ਪਾਰਟੀਆਂ ਦੇ ਲੀਡਰ ਹਾਜ਼ਰ ਹੋਏ। ਮਹਾਰਾਜ ਗੁਰਦਿਆਲ ਸਿੰਘ ਜੀ ਨੇ ਨਾਮਧਾਰੀਆਂ ਦੀਆਂ ਕੁਰਬਾਨੀਆਂ ਬਾਰੇ ਵਿਸਥਾਰ ਸਹਿਤ ਆਪਣੇ ਭਾਸ਼ਣ ਵਿਚ ਜ਼ਿਕਰ ਕੀਤਾ। ਹੋਰ ਵੀ ਰਾਜਸੀ ਨੇਤਾ ਅੰਗਰੇਜ਼ੀ ਸਰਕਾਰ ਦੀਆਂ ਕੂੜ ਨੀਤੀਆਂ ਦੇ ਖ਼ਿਲਾਫ਼ ਬੋਲੇ।

1929 ਈਸਵੀ ਵਿਚ ਲਾਹੌਰ ਵਿਚ ਕਾਂਗਰਸ ਦਾ ਬਹੁਤ ਵਿਸ਼ਾਲ ਜਲਸਾ ਹੋਇਆ। ਇਸ ਸਮੇਂ ਜੇ ਨਾਮਧਾਰੀ ਠੀਕ ਸਮੇਂ ਕਾਂਗਰਸ ਪਾਰਟੀ ਦਾ ਸਾਥ ਨਾ ਦੇਂਦੇ ਤਾਂ ਹੋ ਸਕਦਾ ਸੀ ਕਿ ਕਾਂਗਰਸ ਦਾ ਇਹ ਸਮਾਗਮ ਅਸਫਲ ਹੋ ਜਾਂਦਾ ਕਿਉਂਕਿ ਅਕਾਲੀ ਨੇਤਾ, ਬੇਤਾਜ ਬਾਦਸ਼ਾਹ, ਖੜਕ ਸਿੰਘ ਨੇ ਉਸ ਜਲਸੇ ਦਾ ਵਿਰੋਧ ਕੀਤਾ ਸੀ। ਇਸ ਬਾਰੇ ਪਿਆਰਾ ਸਿੰਘ ਪਦਮ ਜੀ ਦੇ ਵਿਚਾਰ ਪੜ੍ਹਨ ਯੋਗ ਹਨ :

"ਇਸ ਸਮੇਂ ਸਿੱਖ ਨੇਤਾਂ ਤਿੰਨ ਭਾਗਾਂ ਵਿਚ ਵੰਡੇ ਗਏ ਸਨ। ਸ: ਮੰਗਲ ਸਿੰਘ (ਨਹਿਰੂ ਰਿਪੋਰਟ) ਦੇ ਹੱਕ ਵਿਚ ਸਨ, ਮਾਸਟਰ ਤਾਰਾ ਸਿੰਘ ਵਿਰੋਧ ਵਿਚ, ਬਾਬਾ ਖੜਕ ਸਿੰਘ ਵਧੇਰੇ ਹੀ ਨਾਰਾਜ਼ ਸਨ ਤੇ ਉਹ ਕਾਂਗਰਸ ਦਾ ਭੀ ਬਾਈਕਾਟ ਕਰਨਾ ਚਾਹੁੰਦੇ ਸਨ। ਮਾਸਟਰ ਜੀ ਦੀ ਰਾਇ ਸੀ ਕਿ ਹਿੰਦ ਭਰ ਦੀ ਰਾਜਸੀ ਜਮਾਤ ਕਾਂਗਰਸ ਨਾਲ ਬਾਈਕਾਟ ਕਰਨਾ ਠੀਕ ਨਹੀਂ, ਨਹਿਰੂ ਰਿਪੋਰਟ ਦਾ ਵਿਰੋਧ ਜ਼ਰੂਰ ਕਰਨਾ ਚਾਹੀਦਾ ਹੈ ਪਰੰਤੂ ਬਾਬਾ ਜੀ ਆਪਣੀ ਥਾਂ ਡਟੇ ਰਹੇ ਤੇ ਕੁਝ ਸਰਕਾਰ-ਪੂਜਾਂ ਦੀ ਚਾਲ ਵਿਚ ਆ ਕੇ ਕਾਂਗਰਸ ਵਿਰੋਧੀ ਹੋ ਗਏ।"

ਉਸ ਔਖੇ ਸਮੇਂ ਨਾਮਧਾਰੀ ਕਾਂਗਰਸ ਦੀ ਸਹਾਇਤਾ ਲਈ ਨਿਤਰੇ। ਸਭ ਨੇ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਪ੍ਰਧਾਨਗੀ ਸਵੀਕਾਰ ਕੀਤੀ। ਨਾਮਧਾਰੀਆਂ ਨੇ ਸਮੁਚੇ ਦਰਸ਼ਕਾਂ ਤੇ ਨੇਤਾਵਾਂ ਲਈ ਲੰਗਰ ਦਾ ਪ੍ਰਬੰਧ ਮਾਤਾ ਜੀਵਨ ਕੌਰ ਜੀ ਦੀ ਨਿਗਰਾਨੀ ਹੇਠ ਕੀਤਾ। ਸੰਤ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਨੇ ਲੰਗਰ ਲਈ ਆਟਾ ਦਿਤਾ ਅਤੇ ਤੰਬੂ ਸਰਦਾਰ ਆਤਮਾ ਸਿੰਘ ਜੀ ਨੇ ਦਿਤੇ। ਨਾਮਧਾਰੀਆਂ ਵਲੋਂ ਸ: ਆਤਮਾ ਸਿੰਘ, ਦਇਆ ਸਿੰਘ, ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਫਤੂਹੀ ਚਕੀਆ,

ਪੰਡਤ ਬਸੰਤ ਸਿੰਘ ਜੀ, ਮਾਸਟਰ ਗੁਰਬਖ਼ਸ਼ ਸਿੰਘ, ਮਨਸਾ ਸਿੰਘ ਕੌਮੀ, ਮਨਸ਼ਾ ਸਿੰਘ ਜੀ ਠਟੇ ਵਾਲੇ, ਨਰੈਣ ਸਿੰਘ ਜੀ, ਭਾਨ ਸਿੰਘ ਜੀ, ਜੰਗ ਸਿੰਘ ਬਿਲਗਾ, ਅਣਖਾ ਸਿੰਘ ਦਾਤੇਵਾਲੀਆ, ਇੰਦਰ ਸਿੰਘ ਚਕਰਵਰਤੀ ਅਤੇ ਮਹਾਰਾਜ ਨਿਹਾਲ ਸਿੰਘ ਜੀ ਨੇ ਭਾਸ਼ਣ ਕੀਤੇ, ਕਾਂਗਰਸ ਪਾਰਟੀ ਨਾਲ ਮੋਢੇ ਨਾਲ ਮੋਢਾ ਜੋੜ ਕੇ ਚਲਣ ਦਾ ਭਰੋਸਾ ਦਿਵਾਇਆ ਤੇ ਸਮਾਗਮ ਨੂੰ ਕਾਮਯਾਬ ਕੀਤਾ। ਉਹਨਾਂ ਦਿਨਾਂ ਵਿਚ ਮਹਾਰਾਜ ਨਿਹਾਲ ਸਿੰਘ ਜੀ, ਆਲਿਮ ਜੀ ਤੇ ਚਕਰਵਰਤੀ ਜੀ ਦੀਆਂ ਕੋਸ਼ਿਸ਼ਾਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਨਜ਼ੂਰੀ ਨਾਲ "ਕੂਕਾ ਕਾਂਗਰਸ ਦਲ" ਹੋਂਦ ਵਿਚ ਆਇਆ।

17 ਫਰਵਰੀ 1939 ਈਸਵੀ ਨੂੰ ਲੁਧਿਆਣਾ ਵਿਖੇ ਸਟੇਟ ਪੀਪਲਜ਼ ਕਾਨਫਰੰਸ ਹੋਈ। ਕਾਨਫਰੰਸ ਦੇ ਜਲੂਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਘੋੜੇ ਦਿਤੇ। ਬਾਅਦ ਵਿਚ ਸਤਿਗੁਰਾਂ ਨੇ ਆਪਣੀ ਕਾਰ ਵਿਚ ਪੰਡਤ ਨਹਿਰੂ ਅਤੇ ਡਾਕਟਰ ਪਟਾਭੀ ਸੀਤਾਰਾਮਯਾ ਨੂੰ ਬਿਠਾਇਆ ਅਤੇ ਅਗਲੇ ਦਿਨ ਸਾਰੇ ਰਾਜਸੀ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਆਉਣ ਲਈ ਬੁਲਾਵਾ ਦਿਤਾ। ਸਤਿਗੁਰਾਂ ਨੇ ਪੰਡਤ ਜੀ ਤੇ ਹੋਰ ਨੇਤਾਵਾਂ ਨੂੰ ਮਲੇਰ ਕੋਟਲਾ ਤੇ ਹੋਰ ਸ਼ਹੀਦੀ ਸਾਕਿਆਂ ਦੀਆਂ ਤਸਵੀਰਾਂ ਦਿਖਾਈਆਂ ਜਿਨ੍ਹਾਂ ਨੂੰ ਵੇਖ ਕੇ ਰਾਜਸੀ ਨੇਤਾਵਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ।

ਸੁਤੰਤਰਤਾ ਅੰਦੋਲਨ ਦੀ ਜਦੋਜਹਿਦ ਵਿਚ ਨਾਮਧਾਰੀ ਸਮਾਚਾਰ ਪੱਤਰਾਂ ਨੇ ਵੀ ਭਰਪੂਰ ਯੋਗਦਾਨ ਪਾਇਆ। ਪੰਥ ਨੇ 26 ਮਈ 1920 ਈਸਵੀ ਨੂੰ ਸਪਤਾਹਿਕ 'ਸਤਿਜੁਗ' ਦਾ ਪਹਿਲਾ ਪਰਚਾ ਨਿਰੰਕਾਰ ਸਿੰਘ ਚੇਤਨ ਦੀ ਸੰਪਾਦਨਾ ਹੇਠ ਲਾਹੌਰ ਤੋਂ ਪ੍ਰਕਾਸ਼ਤ ਕੀਤਾ ਸੀ। ਇਸ ਰਾਹੀਂ ਆਜ਼ਾਦੀ ਦੀ ਪ੍ਰਾਪਤੀ ਲਈ ਪਰਚਾਰ ਕੀਤਾ ਜਾਂਦਾ ਜਿਸ ਕਾਰਨ ਇਸ ਦੀ ਕਈ ਵਾਰ ਜ਼ਮਾਨਤ ਜ਼ਬਤ ਹੋ ਜਾਂਦੀ। ਇਸ ਵਿਚ, ਉਹਨੀਂ ਦਿਨੀਂ ਬੜੇ ਧੜੱਲੇਦਾਰ ਲੇਖ ਪ੍ਰਕਾਸ਼ਤ ਹੋਏ। ਉਦਾਹਰਣ ਵਜੋਂ ਕੁਝ ਹੈਡਿੰਗ ਦਿਤੇ ਜਾ ਰਹੇ ਹਨ, ਜੋ ਲੇਖਾਂ ਦੇ ਰੂਪ ਵਿਚ ਪ੍ਰਕਾਸ਼ਤ ਹੋਏ ਸਨ : ਖਾਲਸਾ ਪੰਥ ਦੇ ਬੁੱਕਲਾਂ ਦੇ ਸੱਪ (30 ਵੈਸਾਖ 1995), ਸਮਾਚਾਰੀ ਵੋਟ (16 ਸਾਵਣ 1998), ਜਾਤ ਦੀ ਕੋਹੜ ਕਿਰਲੀ ਸ਼ਤੀਰਾਂ ਨਾਲ ਜੱਫੇ (7 ਫਗਣ 1987), ਨਾਲੇ ਚੋਰ ਨਾਲੇ ਚਤਰ (23 ਅਸੂ 1993 ਬਿਕਰਮੀ) ਆਦਿਕ। ਅਜੇਹੇ ਲੇਖਾਂ ਕਾਰਨ ਸਤਿਜੁਗ ਅਖ਼ਬਾਰ, ਫ਼ੌਜੀਆਂ ਨੂੰ ਪੜ੍ਹਨ ਦੀ ਮਨਾਹੀ ਸੀ ਅਤੇ ਨਾ ਹੀ ਇਹ ਸਪਤਾਹਿਕ ਫ਼ੌਜਾਂ ਵਿਚ ਜਾਣ ਦਿਤਾ ਜਾਂਦਾ। ਸੋਹਨ ਸਿੰਘ ਜੋਸ਼ ਜੀ ਦੀ ਪੁਸਤਕ "ਅਕਾਲੀ ਮੋਰਚਿਆਂ ਦਾ ਇਤਿਹਾਸ" ਅਨੁਸਾਰ ਹੇਠ ਲਿਖੇ ਅਖ਼ਬਾਰ ਫ਼ੌਜੀਆਂ ਲਈ ਨਾ-ਪੜ੍ਹਨ ਯੋਗ ਕਰਾਰ ਦਿਤੇ ਸਨ :

1. ਪੰਜਾਬ ਦਰਪਨ 2. ਪ੍ਰੀਤਮ ਸਾਹਿਤਕ (ਗ਼ੈਰ-ਰਾਜਸੀ ਅਕਾਲੀ ਪੱਖੀ ਮਾਸਿਕ) 3. ਰਾਮਗੜ੍ਹੀਆ ਗਜ਼ਟ 4. ਸਤਿਜੁਗ 5. ਸ਼ੇਰੇ ਪੰਜਾਬ 6. ਉਪਦੇਸ਼।

ਧੜਲੇਦਾਰ ਲੇਖ ਲਿਖਣ ਕਾਰਨ ਸਤਿਜੁਗ ਅਖ਼ਬਾਰ ਤੇ ਸਖ਼ਤੀਆਂ ਦਾ ਦੌਰ ਸ਼ੁਰੂ ਹੋਇਆ ਜਿਸ ਕਾਰਨ ਫਿਰ "ਕੂਕਾ" ਰੋਜ਼ਾਨਾ ਅਖ਼ਬਾਰ ਸ਼ੁਰੂ ਕੀਤੀ ਗਈ ਪਰ ਇਹ ਡੇਢ ਕੁ ਸਾਲ ਚੱਲੀ, ਇਸ ਤੋਂ ਬਾਅਦ ਇਸਦਾ ਨਾਮ "ਮਸਤਾਨਾ" ਰਖ ਕੇ ਰਾਮ ਹਰੀ ਪ੍ਰੈੱਸ ਤੋਂ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ।

ਸ੍ਰੀ ਭੈਣੀ ਸਾਹਿਬ, ਰੂਪੋਸ਼ ਹੋਏ ਅਨੇਕ ਦੇਸ਼ ਭਗਤਾਂ ਲਈ ਪਨਾਹਗਾਹ ਸੀ। ਕਮਿਊਨਿਸਟ ਪਾਰਟੀ ਦੇ ਨੇਤਾ ਸ. ਤੇਜਾ ਸਿੰਘ ਸਵਤੰਤਰ ਅਤੇ ਸੋਹਨ ਸਿੰਘ ਜੋਸ਼ ਕਾਫ਼ੀ ਸਮਾਂ ਅੰਗਰੇਜ਼ ਰਾਜ ਸਮੇਂ ਰੂਪੋਸ਼ ਰਹੇ, ਉਸ ਸਮੇਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਨਾਹ ਅਤੇ ਸਹਾਇਤਾ ਲੈਂਦੇ ਰਹੇ ਸਨ। ਲੋਕ ਸੰਪਰਕ ਵਿਭਾਗ ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਰਾਜਿੰਦਰ ਲਾਲ ਅੰਗਰੇਜ਼ੀ ਰਾਜ ਸਮੇਂ ਸਰਕਾਰ ਦੇ ਖ਼ਿਲਾਫ਼ ਪਰਚਾਰ ਕਰਨ ਕਾਰਨ ਲੁਕ ਛਿਪ ਕੇ ਰਹਿੰਦੇ ਸਨ। ਉਸ ਸਮੇਂ ਉਹਨਾਂ ਦੇ ਕੁਝ ਸਮਾਂ

ਸਤਿਗੁਰਾਂ ਕੋਲ ਬਤੀਤ ਕੀਤਾ ਸੀ। ਬਾਬਾ ਗੁਰਦਿਤ ਸਿੰਘ ਕਾਮਾਗਾਟਾ-ਮਾਰੂ ਜਹਾਜ਼ ਵਾਲਿਆਂ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਘਨਿਸ਼ਟ ਸਬੰਧ ਸਨ। ਪ੍ਰਸਿਧ ਦੇਸ਼ ਭਗਤ ਤੇ ਨਾਮਵਰ ਸ਼ਹੀਦ ਭਗਤ ਸਿੰਘ ਜਿਨ੍ਹਾਂ ਨੇ ਅੰਗਰੇਜ਼ੀ ਰਾਜ ਸਮੇਂ ਅਸੈਂਬਲੀ ਵਿਚ ਬੰਬ ਸੁਟਿਆ ਸੀ, ਵੀ ਨਾਮਧਾਰੀ ਇਤਿਹਾਸ ਤੋਂ ਪ੍ਰਭਾਵਤ ਹੋਇਆ ਅਤੇ ਦੇਸ਼ ਭਗਤੀ ਦੀ ਪ੍ਰੇਰਨਾ ਉਸ ਨੇ ਨਾਮਧਾਰੀ ਇਤਿਹਾਸ ਤੋਂ ਲਈ ਸੀ। ਨਾਮਧਾਰੀ ਇਤਿਹਾਸ ਸਬੰਧੀ ਉਸ ਨੇ ਦੋ ਬੜੇ ਔਖੇ ਲੇਖ ਲਿਖੇ ਸਨ। ਨੇਤਾ ਸੁਭਾਸ਼ ਚੰਦਰ ਬੋਸ ਨੇ ਵੀ ਨਾਮਧਾਰੀ ਕੁਰਬਾਨੀਆਂ ਤੋਂ ਪ੍ਰੇਰਨਾ ਲਈ ਸੀ। ਆਜ਼ਾਦ ਹਿੰਦ ਫੌਜ ਦਾ ਜੋ ਕੇਂਦਰ ਥਾਈਲੈਂਡ ਦੀ ਰਾਜਧਾਨੀ ਬੈਂਕੋਕ ਵਿਚ ਸੀ, ਉਥੇ ਸੰਤ ਦੂਲਾ ਸਿੰਘ ਜੀ ਨਾਮਧਾਰੀਏ ਦੇ ਸੁਯੋਗ ਸਪੁਤਰ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਨੇ ਸਪਲਾਈ ਸੈਕਟਰੀ ਦੀ ਸੇਵਾ ਸੰਭਾਲੀ ਹੋਈ ਸੀ। ਉਸ ਪਰਵਾਰ ਦੇ ਨੇਤਾ ਜੀ ਨਾਲ ਗੂੜ੍ਹੇ ਸੰਬੰਧ ਸਨ। ਉਸ ਪਰਵਾਰ ਦੇ ਚੌਥੇ ਥਾਂ ਛੋਟੇ ਭਾਈ ਸੇਠ ਤ੍ਰਲੋਕ ਸਿੰਘ ਜੀ, ਨੇਤਾ ਜੀ ਸੁਭਾਸ਼ ਚੰਦਰ ਦੀ ਕਾਰ ਦੀ ਡਰਾਇਵਰੀ ਦੀ ਸੇਵਾ ਕਰਦੇ ਰਹੇ ਸਨ।

ਰਤਨ ਸਿੰਘ ਬੱਬਰ ਵੀ ਪ੍ਰਸਿਧ ਦੇਸ਼ ਭਗਤ ਹੋਇਆ ਹੈ ਜੋ ਅੰਡੇਮਾਨ ਦੀ ਜੇਲ੍ਹ ਤੋਂ ਅੰਗਰੇਜ਼ ਕਰਮਚਾਰੀਆਂ ਦੀ ਅੱਖੀਂ ਘੱਟਾ ਪਾ ਕੇ ਹਿੰਦੋਸਤਾਨ ਆ ਗਿਆ ਸੀ। ਉਹ ਕਲਕੱਤੇ ਪਕੜਿਆ ਗਿਆ ਤੇ ਜਦੋਂ ਉਸ ਨੂੰ ਪੰਜਾਬ ਲਿਆਂਦਾ ਜਾ ਰਿਹਾ ਸੀ ਤਾਂ ਜੀਂਦ ਆ ਕੇ ਉਹ ਫਿਰ ਫ਼ਰਾਰ ਹੋ ਗਿਆ। ਪੰਜਾਬ ਦੀ ਪੁਲੀਸ ਉਸ ਦਾ ਪਿੱਛਾ ਕਰ ਰਹੀ ਸੀ। ਉਸ ਔਖੇ ਸਮੇਂ ਉਹ ਸ੍ਰੀ ਭੈਣੀ ਸਾਹਿਬ ਆਇਆ ਤੇ ਗੁਰੂ ਕੇ ਲੰਗਰ 'ਚੋਂ ਛੇਤੀ ਛੇਤੀ ਪ੍ਰਸ਼ਾਦਾ ਛਕ ਕੇ ਅੱਗੇ ਨਿਕਲ ਗਿਆ। ਬਾਬਾ ਸੋਹਨ ਸਿੰਘ ਭਕਨਾ ਜੀ ਨੂੰ ਦੇਸ਼ ਭਗਤੀ ਦੀ ਚੇਟਕ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਤੋਂ ਲੱਗੀ ਸੀ ਜਿਸ ਬਾਰੇ ਉਹ ਆਪਣੀ ਲਿਖਤ "ਮੇਰੀ ਜੀਵਨ ਕਹਾਣੀ" ਵਿਚ ਜ਼ਿਕਰ ਇਸ ਪ੍ਰਕਾਰ ਕਰਦੇ ਹਨ :

"ਸੱਟ ਲੱਗੇ ਮਨ ਨੇ ਕੋਈ ਆਸਰਾ ਭਾਲਣਾ ਸ਼ੁਰੂ ਕੀਤਾ। ਸਾਡੇ ਗੁਆਂਢ ਪਿੰਡ ਮੁਹਾਵੇ ਇਕ ਮਹਾਂ ਪੁਰਸ਼ 'ਬਾਬਾ ਕੇਸਰ' ਨਾਂ ਦੇ ਰਹਿੰਦੇ ਸਨ — ਹੈ ਸਨ ਤਾਂ ਇਹ ਨਾਮਧਾਰੀ ਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਸ਼ਰਧਾਲੂ ਪਰ ਬੜੇ ਖੁਲ੍ਹ ਖਿਆਲ, ਫਿਰਕੇਬੰਦੀ ਤੇ ਅੰਨ੍ਹੀ ਧਰਮ ਭਗਤੀ ਤੋਂ ਉੱਚੇ, ਛੂਤ ਛਾਤ ਤੋਂ ਰਹਿਤ ਤੇ ਮਨੁੱਖ ਮਾਤਰ ਨੂੰ ਪਿਆਰ ਕਰਨ ਵਾਲੇ ਗੁਰਮੁਖ।...ਇਹਨਾਂ ਤੋਂ ਮੈਨੂੰ ਲੋਕ-ਸੇਵਕ ਬਣਨ ਦੀ ਚੇਟਕ ਲੱਗੀ ਜੋ ਅਗਲਿਆਂ ਸਾਲਾਂ ਵਿਚ ਇਸ਼ਕ ਦੀ ਹੱਦ ਤੱਕ ਪੁੱਜ ਗਈ।"

ਇਸੇ ਤਰ੍ਹਾਂ ਆਜ਼ਾਦ ਹਿੰਦ ਫ਼ੌਜ ਦੇ ਫ਼ੌਜੀ ਜੋ ਕੋਰਟ ਮਾਰਸ਼ਲ ਦੇ ਅਧੀਨ ਦੋਸ਼ੀ ਪਾਏ ਗਏ ਸਨ, ਉਹਨਾਂ ਦੇ ਮੁਕੱਦਮੇ ਦੀ ਸੁਣਵਾਈ, ਲਾਲ ਕਿਲ੍ਹਾ ਦਿੱਲੀ ਵਿਚ ਹੋਈ ਸੀ। ਬਰੀ ਹੋਣ ਵਾਲਿਆਂ ਵਿਚੋਂ ਸਭ ਤੋਂ ਪਹਿਲਾਂ ਕਰਨਲ ਸਹਿਗਲ, ਕੈਪਟਨ ਢਿਲੋਂ, ਲੈ. ਜਨਰਲ ਸ਼ਾਹ ਨਿਵਾਜ਼ ਬਰੀ ਹੋਣ ਵਾਲੇ ਤਿੰਨ ਪੰਜਾਬੀ ਸਨ। ਪੰਜਾਬ ਆਉਣ ਤੇ ਇਹਨਾਂ ਦਾ ਭਾਰੀ ਸਵਾਗਤ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਨੂੰ ਲਾਹੌਰ ਵਿਖੇ ਆਪਣੀ ਕੋਠੀ ਬੁਲਾ ਕੇ ਸਨਮਾਨਿਤ ਕੀਤਾ।

ਦੂਜੀ ਸੰਸਾਰ ਜੰਗ ਦੇ ਦੌਰਾਨ ਇਕ ਵਾਰ ਫਿਰ ਅੰਗਰੇਜ਼ ਸਰਕਾਰ ਨੇ ਨਾਮਧਾਰੀਆਂ ਤੋਂ ਸਹਿਯੋਗ ਦੀ ਮੰਗ ਕੀਤੀ ਅਤੇ ਜਾਗੀਰਾਂ, ਆਦਿਕ, ਦੇ ਲਾਲਚ ਦੇ ਕੇ ਜੰਗ ਵਿਚ ਨਾਮਧਾਰੀਆਂ ਦੀ ਮਦਦ ਲੈਣੀ ਚਾਹੀ ਪਰ ਸਤਿਗੁਰਾਂ ਨੇ ਸਰਕਾਰ ਦੀ ਪੇਸ਼ਕਸ਼ ਠੁਕਰਾ ਦਿਤੀ। 1957 ਈਸਵੀ ਦੇ ਪ੍ਰਯੋਗ ਦੇ ਮੇਲੇ ਹਰੀ ਮੰਦਰ ਵਿਖੇ ਇਸ ਤੱਥ ਬਾਰੇ ਆਪ ਜੀ ਨੇ ਬਚਨ ਕਰਦਿਆਂ ਆਖਿਆ ਸੀ : "ਦੂਜੀ ਲੜਾਈ ਵਿਚ ਲੁਧਿਆਣੇ ਦਾ ਡੀ. ਸੀ. ਮੇਰੇ ਕੋਲ ਆਇਆ ਤੇ ਉਸ ਮੈਨੂੰ ਕਿਹਾ, ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿਚ ਦੋ ਲਫ਼ਜ਼ ਲਿਖ ਦਿਓ ਤਾਂ ਜੋ ਵੀ ਮੰਗੋ ਮੈਂ ਜ਼ਮੀਨਾਂ, ਜਾਗੀਰਾਂ ਤੇ ਮੂੰਹ ਮੰਗੀਆਂ ਮੁਰਾਦਾਂ

ਲੈ ਦਿਆਂਗਾ ।'' ਮੈਂ ਉਸ ਨੂੰ ਉੱਤਰ ਦਿਤਾ — ''ਸਾਡੀ ਤੁਹਾਡੀ ਪੁਰਾਣੀ ਟੱਕਰ ਹੈ, ਤੁਸਾਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸ ਨੂੰ ਆਉਣ ਵਾਲੀ ਨਸਲ ਕਦੇ ਮੁਆਫ਼ ਨਹੀਂ ਕਰੇਗੀ । ਦੂਸਰਾ, ਇਸ ਦੇਸ਼ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿਚ ਜ਼ਾਇਆ ਕਰ ਰਹੇ ਹੋ ਤਾਂ ਤੁਸੀਂ ਸਾਥੋਂ ਕੀ ਉਮੀਦ ਕਰਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ । ਤੁਹਾਡੀਆਂ ਜਾਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ ।''

ਸਤਿਗੁਰੂ ਜੀ ਦੀ ਦੇਸ਼ ਭਗਤੀ ਬਾਰੇ ਸ: ਗੁਰਬਖਸ਼ ਸਿੰਘ ਜੀ ਨੇ ਰਸਾਲਾ 'ਪ੍ਰੀਤ ਲੜੀ' ਦੇ ਸਤੰਬਰ 1959 ਦੇ ਅੰਕ ਵਿਚ ਲਿਖਿਆ ਸੀ : ''ਮਹਾਰਾਜ ਪ੍ਰਤਾਪ ਸਿੰਘ ਦੇਸ ਵੱਡੀ ਸਿਫ਼ਤ ਵਿਚ ਲਗਭਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾ ਸਾਮਰਾਜ ਦਾ ਵਿਰੋਧੀ ਰਖਿਆ । ਕੀ ਸਾਡੇ ਤੇ ਕੀ ਹੋਰ ਦੇਸ਼ਾਂ ਵਿਚ ਧਾਰਮਕ ਸੰਸਥਾਵਾਂ ਆਮ ਕਰਕੇ ਸਰਕਾਰ-ਪੱਖੀ ਹੀ ਹੁੰਦੀਆਂ ਹਨ । ਸਾਡੇ ਦੇਸ਼ ਵਿਚ ਮਿਰਜ਼ਈ ਜਮਾਤ, ਰਾਧਾ ਸਵਾਮੀ, ਦੇਵ ਸਮਾਜ, ਚੀਫ਼ ਖ਼ਾਲਸਾ ਦੀਵਾਨ, ਆਦਿ, ਆਜ਼ਾਦੀ ਦੇ ਸੰਗ੍ਰਾਮ ਤੋਂ ਨਾ ਸਿਰਫ਼ ਅੱਡ ਹੀ ਰਹੇ ਹਨ ਸਗੋਂ ਪਰਦੇਸੀ ਸਰਕਾਰ ਦੀਆਂ ਧਿਰਾਂ ਬਣੇ ਰਹੇ ਹਨ । ਪਰ ਨਾਮਧਾਰੀ ਕੱਟੜ ਧਰਮੀ ਹੁੰਦਿਆਂ ਹੋਇਆਂ ਵੀ ਸਰਕਾਰ ਤੋਂ ਬਾਗੀ ਰਹੇ ਹਨ । ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ, ਹਰ ਕੌਮੀ ਅੰਦੋਲਨ ਵਿਚ ਹਿੱਸਾ ਪਾਇਆ ।''

ਸਤਿਗੁਰਾਂ ਦੀ ਅਪਾਰ ਕਿਰਪਾ ਸਦਕਾ ਅਤੇ ਸੁਤੰਤਰਤਾ ਅੰਦੋਲਨ ਵਿਚ ਜਦੋਜਹਿਦ ਕਾਰਨ 1947 ਈਸਵੀ ਵਿਚ ਦੇਸ਼ ਆਜ਼ਾਦ ਹੋਇਆ ਪਰੰਤੂ ਇਹਨਾਂ ਨੇ ਹੋਰ ਕੌਮਾਂ ਵਾਂਗ ਆਪਣੇ ਲਈ ਕੋਈ ਰਿਆਇਤਾਂ ਜਾਂ ਬਖ਼ਸ਼ਿਸ਼ਾਂ ਨਾ ਮੰਗੀਆਂ, ਸਗੋਂ ਕਾਂਗਰਸ ਦੇ ਨੇਤਾਵਾਂ ਨੂੰ ਕੋਰੇ ਕਾਗ਼ਜ਼ ਤੇ ਦਸਤਖਤ ਕਰ ਕੇ ਦੇ ਦਿਤੇ ਸਨ ਅਤੇ ਕਿਹਾ ਸੀ ਕਿ ਤੁਸੀਂ ਜੋ ਚਾਹੋ ਕਾਗ਼ਜ਼ ਤੇ ਲਿਖ ਲੈਣ । ਪਰੰਤੂ ਨਾਮਧਾਰੀਆਂ ਦੀਆਂ ਕੁਰਬਾਨੀਆਂ ਨੂੰ ਅੱਜ ਦੇ ਲਿਖਾਰੀਆਂ ਤੇ ਇਤਿਹਾਸਕਾਰਾਂ ਨੇ ਭੁਲਾ ਦਿਤਾ ਹੈ । ਸੁਤੰਤਰਤਾ ਅੰਦੋਲਨ ਦੇ ਇਤਿਹਾਸ ਦੀਆਂ ਪੁਸਤਕਾਂ ਵਿਚ ਨਾਮਧਾਰੀਆਂ ਦੀਆਂ ਘਾਲਨਾਵਾਂ ਬਾਰੇ ਨਾਂ-ਮਾਤਰ ਹੀ ਜ਼ਿਕਰ ਆਉਂਦਾ ਹੈ ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਆਜ਼ਾਦੀ

## ਮਾਸਟਰ ਅਜੀਤ ਸਿੰਘ ਚੀਮਾ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਜਦ ਇਸ ਰੰਗੀਲੇ ਪੰਜਾਬ ਦੀ ਵਾਗਡੋਲ ਨਾਅਹਿਲ ਤੇ ਸਿਆਸਤ ਤੋਂ ਨਾਵਾਕਫ਼ ਆਗੂਆਂ ਦੇ ਹੱਥ ਆਈ ਤਾਂ ਪੰਜਾਬੀ ਲੋਕਾਂ ਦੀ ਅਣਖ ਪੈਰਾਂ ਵਿਚ ਕੁਚਲੀ ਗਈ। ਇਨ੍ਹਾਂ ਦੀ ਕਿਸਮਤ ਦਾ ਸਿਤਾਰਾ ਅੰਗਰੇਜ਼ੀ ਰਾਜ ਦੇ ਤੂਫ਼ਾਨੀ ਬੱਦਲਾਂ ਹੇਠ ਛੁਪ ਗਿਆ। ਭਾਰਤ ਦਾ ਆਖ਼ਰੀ ਆਜ਼ਾਦ ਸੂਬਾ ਵੀ ਅੰਗਰੇਜ਼ ਦੇ ਪੰਜੇ ਵਿਚ ਆ ਗਿਆ। ਏਥੋਂ ਦੇ ਰਜਵਾੜੇ, ਜਾਗੀਰਦਾਰ ਤੇ ਤਾਜਰ ਅੰਗਰੇਜ਼ ਨੂੰ ਆਪਣਾ ਮਾਲਕ ਸਮਝ ਕੇ ਇਸ ਦੀ ਇਬਾਦਤ ਵਿਚ ਮਸ਼ਗੂਲ ਹੋ ਗਏ। ਬਾਕੀ ਰਹਿ ਗਏ ਗ਼ਰੀਬ ਤਬਕੇ ਦੇ ਲੋਕ ਜਿਨ੍ਹਾਂ ਕੋਲ ਸਵਾਏ ਜੋਸ਼ ਤੇ ਗ਼ੈਰਤ ਤੋਂ ਹੋਰ ਕੋਈ ਚੀਜ਼ ਨਹੀਂ ਸੀ। ਇਹ ਲੋਕ ਆਪਣੇ ਅਰਮਾਨਾਂ ਨੂੰ ਆਪਣੀ ਛਾਤੀ ਵਿਚ ਨਪੀੜੀ ਅੰਗਰੇਜ਼ ਦੀ ਮਾਰ ਖਾਣ ਲਗ ਪਏ। ਆਖ਼ਰ ਇਸ ਗ਼ਰੀਬ ਜਨਤਾ ਨੂੰ ਕੁਦਰਤ ਨੇ ਆਪਣਾ ਆਗੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਦੇ ਦਿਤਾ। ਆਪ ਨੇ ਅੰਗਰੇਜ਼ ਦੇ ਖ਼ਿਲਾਫ਼ ਲੋਕਾਂ ਨੂੰ ਜਥੇਬੰਦ ਕਰਕੇ ਉਨ੍ਹਾਂ ਵਿਚ ਜਾਗਰਤੀ ਲਿਆਂਦੀ। ਇਹ ਯਤਨ ਅੰਗਰੇਜ਼ ਨੂੰ ਕੁਦਰਤੀ ਤੌਰ ਤੇ ਚੰਗਾ ਨਾ ਲਗਿਆ ਤਾਂ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰ ਦਿਤਾ ਗਿਆ। ਉਸ ਤੋਂ ਪਿਛੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਆਪਣੇ ਸਤਿਗੁਰੂ ਤੇ ਵੱਡੇ ਭਰਾਤਾ ਦੀ ਚਲਾਈ ਲਹਿਰ ਦੀ ਰਹਿਨੁਮਾਈ ਕੀਤੀ। ਅੰਗਰੇਜ਼ ਨੇ ਆਪ ਨੂੰ ਜਾਗੀਰਾਂ ਤੇ ਜ਼ਮੀਨਾਂ ਦੀ ਪੇਸ਼ਕਸ਼ ਕੀਤੀ ਤੇ ਕਿਹਾ 'ਸਾਡੀ ਮੁਖ਼ਾਲਫ਼ਤ ਛੱਡ ਦਿਓ ਤਾਂ ਅਸੀਂ ਹਰ ਸਹੂਲਤ ਆਪ ਨੂੰ ਦੇਣ ਲਈ ਤਿਆਰ ਹਾਂ।' ਪਰ ਆਪ ਨੇ ਅੰਗਰੇਜ਼ ਦੀਆਂ ਪੇਸ਼ਕਸ਼ਾਂ ਨੂੰ ਜੁੱਤੀ ਦੀ ਨੋਕ ਨਾਲ ਠੁਕਰਾ ਦਿਤਾ ਤੇ ਆਪਣੀ ਰਾਹ ਉਤੇ ਔਖੜਾਂ ਤੂਫ਼ਾਨਾਂ ਦੀ ਪਰਵਾਹ ਨਾ ਕਰਦੇ ਹੋਏ ਸਾਬਤ ਕਦਮੀ ਨਾਲ ਆਦਰਸ਼ਕ ਜੋਧਿਆਂ ਦਾ ਕਾਫ਼ਲਾ ਲੈ ਕੇ ਮੰਜ਼ਲ ਵੱਲ ਕਦਮ ਪੁੱਟੀ ਗਏ। ਉਸ ਆਜ਼ਾਦੀ ਦੀ ਮੰਜ਼ਲ ਤੇ ਪਹੁੰਚਣ ਤੋਂ ਪਹਿਲਾਂ ਹੀ ਆਪ ਆਪਣਾ ਸਰੀਰ ਤਿਆਗ ਗਏ। ਇਸ ਤੋਂ ਪਿਛੋਂ ਏਸ ਕਾਫ਼ਲੇ ਨੂੰ ਉਹ ਆਗੂ ਮਿਲਿਆ ਜਿਸ ਨੇ ਆਜ਼ਾਦੀ ਦੀ ਮੰਜ਼ਲ ਤੇ ਬੜੀਆਂ ਔਕੜਾਂ ਪਿਛੋਂ ਪਹੁੰਚਾ ਦਿਤਾ। ਇਹ ਹੈ ਮੇਰਾ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ। ਆਪ 1906 ਈ: ਵਿਚ ਗੱਦੀ ਦੇ ਵਾਰਸ ਬਣੇ। 17 ਸਾਲ ਦੀ ਛੋਟੀ ਜਿਹੀ ਅਵਸਥਾ ਵਾਲੇ ਆਗੂ ਨੂੰ ਕਈ ਔਕੜਾਂ ਪੇਸ਼ ਆਈਆਂ। ਪਹਿਲਾਂ ਸਤਿਗੁਰੂ ਹਰੀ ਸਿੰਘ ਜੀ ਦੇ ਸੁਰਗਵਾਸ ਹੋਣ ਨਾਲ ਪੰਥ ਵਿਚ ਹਫੜਾ ਦਫੜੀ ਪੈ ਗਈ, ਨਵੇਂ

ਗੁਰੂ ਤੇ ਅਕੀਦਾ ਲਿਆਉਣ ਲਈ ਵੀ ਆਖ਼ਰ ਕੁਝ ਸਮਾਂ ਲਗਦਾ ਹੈ। ਪਰ ਇਨ੍ਹਾਂ ਰੂਹਾਨੀ ਤਾਕਤ ਨਾਲ ਸਭ ਨੂੰ ਨਿਵਾ ਲਿਆ।

ਦੂਜਾ ਮਸਲਾ ਗਊ ਰਖਿਆ ਦਾ ਸੀ। ਉਸ ਲਈ ਆਪ ਨੇ ਜੋ ਕੁਝ ਕੀਤਾ, ਉਹ ਵੱਖਰੇ ਲੇਖ ਵਿਚ ਦਸਿਆ ਜਾਵੇਗਾ। ਤੀਸਰਾ ਸੀ ਉਹ ਪਹਿਲਾਂ ਤੋਂ ਤੁਰਿਆ ਆ ਰਿਹਾ ਮਸਲਾ ਦੇਸ਼ ਨੂੰ ਆਜ਼ਾਦ ਕਰਾਉਣ ਦਾ। ਆਪ ਪ੍ਰਾਧੀਨ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇਂਦੇ ਸਨ। ਇਹ ਹੈ ਵੀ ਅਸਲੀਅਤ, ਸੌ ਸਾਲ ਦੀ ਗ਼ੁਲਾਮੀ ਦੇ ਜੀਵਨ ਨਾਲੋਂ ਆਜ਼ਾਦੀ ਦੀ ਇਕ ਘੜੀ ਵੀ ਚੰਗੀ ਹੈ।

ਆਪ ਨੇ ਕਾਂਗਰਸ ਪਾਰਟੀ ਨੂੰ ਆਪਣਾ ਤੇ ਨਾਮਧਾਰੀ ਪੰਥ ਦਾ ਪੂਰਾ ਕੋਪ੍ਰੇਸ਼ਨ (ਮਿਲਵਰਤਨ) ਦਿਤਾ। ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਕਾਂਗਰਸ ਦੇ ਪ੍ਰੋਗ੍ਰਾਮ ਵਿਚ ਸ਼ਾਮਲ ਹੋ ਗਏ। ਕਈ ਵਾਰੀ ਜੇਲ੍ਹਾਂ ਤੇ ਗੋਲੀਆਂ ਦਾ ਸ਼ਿਕਾਰ ਬਣੇ ਪਰ ਇਨ੍ਹਾਂ ਸਿਰ ਲਥੇ ਜਵਾਨਾਂ ਦੇ ਪੈਰਾਂ ਵਿਚ ਜ਼ਰਾ ਜਿੰਨੀ ਲਰਜ਼ਸ਼ ਨਹੀਂ ਆਈ।

## ਲਾਹੌਰ ਸੈਸ਼ਨ ਵਿਚ ਹਿੱਸਾ

1929 ਵਿਚ ਕਾਂਗਰਸ ਨੇ ਆਪਣਾ ਸਾਲਾਨਾ ਸੈਸ਼ਨ ਲਾਹੌਰ ਰਾਵੀ ਦੇ ਕੰਢੇ ਰਖਿਆ। ਇਸ ਸੈਸ਼ਨ ਦਾ ਮੁਕੰਮਲ ਬਾਈਕਾਟ ਅਕਾਲੀ ਦਲ ਨੇ ਕੀਤਾ। ਮਾਸਟਰ ਤਾਰਾ ਸਿੰਘ ਜੀ ਤੇ ਬਾਬਾ ਖੜਕ ਸਿੰਘ ਜੀ ਨੇ ਜਲੂਸ ਵਿਚ ਸ਼ਾਮਲ ਹੋਣ ਵਾਲਿਆਂ ਸਿੰਘਾਂ ਨੂੰ ਕਾਫਰ ਪਤਤ ਤੇ ਬੇਦੀਨੇ ਕਿਹਾ, ਪਰ ਨਾਮਧਾਰੀ ਜਵਾਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਅਗਵਾਈ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਜਦ ਪੰਡਤ ਜਵਾਹਰ ਲਾਲ ਨਹਿਰੂ ਦਾ ਜਲੂਸ ਨਿਕਲਣ ਲੱਗਾ ਤਾਂ ਇਕ ਸੌ ਨਾਮਧਾਰੀ ਘੋੜ ਸਵਾਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਪੈਦਲ ਸਿੰਘਾਂ ਨੇ ਜਲੂਸ ਦੀ ਰੌਣਕ ਨੂੰ ਚੌਣਾ ਕਰ ਦਿਤਾ। ਇਸ ਜ਼ਾਹਰਾ ਕਰਾਮਾਤ ਨੇ ਕਾਂਗਰਸ ਤੇ ਨਾਮਧਾਰੀਆਂ ਨੂੰ ਇਕ ਦੂਜੇ ਦੇ ਬਿਲਕੁਲ ਨਜ਼ਦੀਕ ਲੈ ਆਂਦਾ। ਇਸ ਕਾਨਫਰੰਸ ਵਿਚ ਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ ਜਿਸ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਡਟ ਕੇ ਹਿਮਾਇਤ ਕੀਤੀ ਤੇ ਕਾਂਗਰਸ ਨੂੰ ਪੂਰਨ ਵਿਸ਼ਵਾਸ ਦਿਵਾਇਆ ਕਿ ਅਸੀਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਸਿਰ ਧੜ ਦੀਆਂ ਬਾਜ਼ੀਆਂ ਲਾਉਣ ਤੋਂ ਰਤੀ ਭਰ ਵੀ ਗੁਰੇਜ਼ ਨਹੀਂ ਕਰਾਂਗੇ।

ਸ੍ਰੀ ਰਣਬੀਰ ਐਡੀਟਰ ਮਿਲਾਪ ਨੇ ਆਪ ਬਾਰੇ ਲਿਖਿਆ :

"ਇਸ ਮਹਾਨ ਜਜ਼ਬੇ ਕੋ ਔਰ ਜਦੋਜਹਿਦ ਕੋ ਉਨ ਕੇ ਜਾਨਸ਼ੀਨ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਏਕ ਲਮਹ ਕੇ ਲੀਏ ਭੀ ਕਮਜ਼ੋਰ ਨਹੀਂ ਹੋਨੇ ਦੀਆ। ਮੁਲਕ ਕੀ ਜਦੋ ਜਹਿਦ ਆਜ਼ਾਦੀ ਮੇਂ ਹਰ ਵਕਤ ਦੇਸ਼ ਭਗਤੋਂ ਕੇ ਸਾਥ ਰਹੇ। ਗਾਂਧੀ ਜੀ ਨੇ ਸਿਵਲ ਨਾਫ਼ਰਮਾਨੀ ਕੀ ਤਹਿਰੀਕ ਸ਼ੁਰੂ ਕੀ ਤੋ ਮਹਾਰਾਜ ਪ੍ਰਤਾਪ ਸਿੰਘ ਆਪਣੇ ਲਾਖੋਂ ਨਾਮਧਾਰੀਓਂ ਕੇ ਸਾਥ ਉਠ ਕੇ ਹਮਨਵਾ ਥੇ। ਅਗਰ ਵੁਹ ਚਾਹਤੇ ਤੋ ਅੰਗਰੇਜ਼ ਕੇ ਸਾਥ ਸੌਦਾ ਕਰਕੇ ਕੋਈ ਬੜੀ ਪੋਜ਼ੀਸ਼ਨ ਹਾਸਲ ਕਰ ਸਕਤੇ ਥੇ। ਲੇਕਿਨ ਐਸੀ ਬਾਤ ਉਨੋਂ ਨੇ ਕਭੀ ਸੋਚੀ ਹੀ ਨਹੀਂ ਥੀ।"

## ਨਾਮਧਾਰੀ ਕਾਂਗਰਸ ਵਰਕਰ

ਲਾਹੌਰ ਸੈਸ਼ਨ ਤੋਂ ਪਿਛੋਂ ਕਾਂਗਰਸ ਪਾਰਟੀ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿਤਾ ਗਿਆ ਤੇ ਕਾਂਗਰਸੀ ਨੇਤਾਵਾਂ ਨੂੰ ਜੇਲ੍ਹ ਯਾਤਰਾ ਲਈ ਭੇਜ ਦਿਤਾ। ਮਹਾਰਾਜ ਨਿਹਾਲ ਸਿੰਘ ਜੀ ਕਾਂਗਰਸ ਦੇ

ਡਿਕਟੇਟਰ ਦੀ ਹੈਸੀਅਤ ਵਿਚ ਗ੍ਰਿਫਤਾਰ ਹੋ ਗਏ, ਇਸ ਤੋਂ ਪਿਛੋਂ ਪੰਡਤ ਮਨਸਾ ਸਿੰਘ ਜੀ ਕਾਂਗਰਸ ਡਿਕਟੇਟਰ ਬਣੇ, ਉਨ੍ਹਾਂ ਨੂੰ ਵੀ ਜੇਲ੍ਹ ਕੋਠੜੀ ਵਿਚ ਬੰਦ ਹੋਣਾ ਪਿਆ। ਹੁਣ ਕਾਂਗਰਸ ਦੇ ਦਫਤਰ ਬ੍ਰੇਡਲਾ ਹਾਲ ਲਾਹੌਰ ਵਿਚ ਸੁੰਨ ਸਮਾਨ ਪੈ ਗਈ। ਇਸ ਤੋਂ ਪਿਛੋਂ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਬ੍ਰੇਡਲਾ ਹਾਲ ਡੇਰਾ ਲਾ ਕੇ ਕਾਂਗਰਸ ਦੀ ਮਰ ਰਹੀ ਸਾਖ ਨੂੰ ਹਰਿਆਂ ਕੀਤਾ। ਆਲਿਮ ਜੀ ਨੇ ਕਈ ਜਲਸੇ ਤੇ ਜਲੂਸ ਲਾਹੌਰ ਵਿਚ ਕੱਢੇ ਤੇ ਕਾਂਗਰਸ ਪਾਰਟੀ ਤੇ ਪੰਜਾਬ ਵਿਚ ਮੁੜ ਕੇ ਜਵਾਨੀ ਜਾਨ ਪਈ। ਇਨ੍ਹਾਂ ਤੋਂ ਬਿਨਾਂ ਸੰਤ ਮੰਗਲ ਸਿੰਘ ਜੀ ਫਰਿਸ਼ਤਾ (ਜਿਹੜੇ ਕਈ ਵਾਰ ਜੇਲ੍ਹ ਗਏ ਤੇ ਸਾਰਾ ਜੀਵਨ ਹੀ ਜਿਨ੍ਹਾਂ ਤਹਿਰੀਕਿ ਆਜ਼ਾਦੀ ਤੇ ਪੰਥ ਪ੍ਰਚਾਰ ਦੇ ਲੇਖੇ ਲਾਇਆ), ਸੰਤ ਮੁਨਸ਼ਾ ਸਿੰਘ ਜੀ ਬਧਨਾਲਾ, ਸੰਤ ਅਣਖਾ ਸਿੰਘ ਜੀ ਦਾਤੇਵਾਲ ਤੇ ਸੰਤ ਦੀਵਾਨ ਸਿੰਘ ਜੀ ਦੜਪ ਦਾ ਅਹਿਮ ਪਾਰਟ ਸੀ। ਪਰ ਇਹ ਸਭ ਯਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਣਾਈ ਕੋਈ ਪਲੈਨ ਦੇ ਮਾਤਹਿਤ ਸੀ।

## ਕੂਕਾ ਕਾਂਗਰਸ ਦਲ

ਆਲਿਮ ਜੀ, ਚਕ੍ਰਵਰਤੀ ਜੀ, ਤੇ ਮਹਾਰਾਜ ਨਿਹਾਲ ਸਿੰਘ ਜੀ ਦੀ ਸਿਰ ਤੋੜ ਕੋਸ਼ਸ਼ ਨਾਲ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਨਜ਼ੂਰੀ ਨਾਲ ਕੂਕਾ ਕਾਂਗਰਸ ਦਲ ਵਜੂਦ ਵਿਚ ਆਇਆ। ਇਸ ਦਾ ਮੰਤਵ ਸੀ ਕਾਂਗਰਸ ਦੇ ਅਸੂਲਾਂ ਦਾ ਪਰਚਾਰ ਕਰਨਾ ਤੇ ਆਜ਼ਾਦੀ ਦੇ ਸੰਗਰਾਮ ਵਿਚ ਆਪਣਾ ਸਭ ਕੁਝ ਕੁਰਬਾਨ ਕਰ ਦੇਣਾ। ਇਸ ਦਲ ਦੀ ਕਾਮਯਾਬੀ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਤਾ ਜੀਊਣ ਕੌਰ ਜੀ ਤੇ ਮਾਤਾ ਫਤਹ ਕੌਰ ਜੀ ਨੂੰ ਭੇਜਿਆ। ਆਲਮ ਜੀ ਲਿਖਦੇ ਹਨ ਕਿ ਜਦ ਦੋਨੋਂ ਮਾਤਾ ਜੀ ਦੀ 30-40 ਹਜ਼ਾਰ ਦੇ ਜਲਸੇ ਵਿਚ ਪਛਾਣ ਕਰਾਈ ਗਈ ਤਾਂ ਜਲਸਾ ਤਾੜੀਆਂ ਨਾਲ ਗੂੰਜ ਉਠਿਆ। ਦੋਨੋਂ ਮਾਤਾ ਜੀ ਦਾ ਸਵਦੇਸ਼ੀ ਖੱਦਰ ਦਾ ਬਾਣਾ ਤੇ ਦੇਸ਼ ਦੀ ਆਜ਼ਾਦੀ ਲਈ ਕੀਤੇ ਕਾਰਨਾਮੇ ਲੋਕਾਂ ਸਾਮ੍ਹਣੇ ਆਏ ਤਾਂ ਲੋਕਾਂ ਇਨ੍ਹਾਂ ਦੀ ਜੈ ਜੈ ਕਾਰ ਨਾਅਰੇ ਲਾਏ।

ਇਹ ਕਾਂਗਰਸ ਦੀ ਉਸ ਸਮੇਂ ਸਹਾਇਤਾ ਸੀ ਜਦ 1937 ਵਿਚ ਇਸ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿਤਾ ਗਿਆ ਸੀ।...

## ਦੂਜਾ ਵਿਸ਼ਵ ਯੁਧ

ਦੂਜੇ ਵਿਸ਼ਵ ਯੁਧ ਵਿਚ ਭਰਤੀ ਦੇਣ ਦੀ ਕਾਂਗਰਸ ਨੇ ਬੜੀ ਮੁਖ਼ਾਲਫਤ ਕੀਤੀ, ਪਰ ਇਸ ਦੇ ਉਲਟ ਅਕਾਲੀ ਪਾਰਟੀ ਤੇ ਕੁਝ ਹੋਰ ਪਾਰਟੀਆਂ ਨੇ ਨੰਗੇ ਹੋ ਕੇ ਭਰਤੀ ਦੇ ਹੱਕ ਵਿਚ ਪ੍ਰਾਪੇਗੰਡਾ ਸ਼ੁਰੂ ਕਰ ਦਿਤਾ। ਏਸੇ ਦੌਰਾਨ ਅੰਗਰੇਜ਼ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਡੋਰੇ ਪਾਉਣ ਦਾ ਯਤਨ ਕੀਤਾ। ਪਰ ਉਸ ਮੁਸੱਮਮ ਤੇ ਦ੍ਰਿੜ੍ਹ ਵਿਸ਼ਵਾਸ ਵਾਲੇ ਆਗੂ ਨੇ ਉਸ ਦੀ ਰਤੀ ਭਰ ਵੀ ਪ੍ਰਵਾਹ ਨਾ ਕੀਤੀ ਤੇ ਕਾਂਗਰਸ ਨਾਲ ਮੋਢੇ ਨਾਲ ਮੋਢਾ ਜੋੜ ਕੇ ਕਦਮ ਬ ਕਦਮ ਅੱਗੇ ਵਧੀ ਗਏ।...

## ਚੋਣਾਂ ਵਿਚ ਕਾਂਗਰਸ ਦੀ ਸਹਾਇਤਾ

1937 ਵਿਚ ਜਦ ਕਾਂਗਰਸ ਨੇ ਨਵੀਂ ਬਣਤਰ ਅਨੁਸਾਰ ਹੋਣ ਵਾਲੀਆਂ ਚੋਣਾਂ ਲੜੀਆਂ ਤੇ ਭਾਰਤ ਦੇ ਗਿਆਰਾਂ ਸੂਬਿਆਂ ਵਿਚੋਂ ਸੱਤ ਸੂਬਿਆਂ ਵਿਚ ਕਾਂਗਰਸ ਵਜ਼ਾਰਤਾਂ ਬਣੀਆਂ ਤਾਂ ਉਸ ਵਿਚ ਸ੍ਰੀ ਸਤਿਗੁਰੂ ਜੀ ਤੇ ਹੋਰ ਆਪ ਦੇ ਸਹਾਇਕਾਂ ਤਨ ਮਨ ਲਾ ਕੇ ਪੰਜਾਬ ਵਿਚ ਥਾਂ ਥਾਂ ਜਾ ਕੇ ਕਾਂਗਰਸ ਦੇ ਹੱਕ ਵਿਚ ਪ੍ਰਚਾਰ ਕੀਤਾ। 1937 ਦੇ ਅਲੈਕਸ਼ਨ ਵਿਚ ਤੇ ਆਜ਼ਾਦੀ ਮਿਲਣ ਪਿਛੋਂ 1952 ਤੇ 1957 ਦੀਆਂ

ਚੋਣਾਂ ਵਿਚ ਹੀ ਕਾਂਗਰਸ ਦੀ ਪੂਰੀ ਇਮਦਾਦ ਕਰਦੇ ਰਹੇ। ਟਰਬੀਊਨ ਦਾ ਲਿਖਾਰੀ ਲਿਖਦਾ ਹੈ :

"ਸ਼ੁਰੂ ਤੋਂ ਹੀ ਗੁਰੂ ਪ੍ਰਤਾਪ ਸਿੰਘ ਨੇ ਕਾਂਗਰਸ ਦੀ ਇਮਦਾਦ ਕੀਤੀ ਅਤੇ ਆਲ ਇੰਡੀਆ ਕਾਂਗਰਸ ਦੇ ਬਹੁਤਿਆਂ ਸੈਸ਼ਨਾਂ ਵਿਚ ਸ਼ਾਮਲ ਹੋਏ। ਉਸ ਦੇ ਸੇਵਕ ਭਾਰੀ ਗਿਣਤੀ ਵਿਚ ਕਾਂਗਰਸ ਵਿਚ ਸ਼ਾਮਲ ਹੋ ਗਏ ਅਤੇ ਖੁਲ੍ਹਮਖੁਲ੍ਹਾ ਕੌਮੀ ਤਹਿਰੀਕਾਂ ਦਾ ਸਾਥ ਦਿਤਾ।"

ਵੀਰ ਭਾਰਤ ਦਾ ਐਡੀਟਰ ਮਿਤੀ 12-9-59 ਦੇ ਪਰਚੇ ਵਿਚ "ਗੁਰੂ ਜਗਜੀਤ ਸਿੰਘ ਕੀ ਗੱਦੀ ਨਸ਼ੀਨੀ" ਦੇ ਅਨਵਾਨ ਹੇਠ ਲਿਖਦਾ ਹੈ :

"ਸਤਿਗੁਰੂ ਪ੍ਰਤਾਪ ਸਿੰਘ ਜੀ ਸਰਕਾਰੀ ਜਾਗੀਰੋਂ ਕੀ ਪੇਸ਼ਕਸ਼ ਕੋ ਠੁਕਰਾ ਕਰ ਕਾਂਗਰਸ ਮੇਂ ਸ਼ਾਮਲ ਹੋ ਗਏ ਔਰ ਕੌਮੀ ਤਹਿਰੀਕੋਂ ਮੇਂ ਹਿੱਸਾ ਲੇਤੇ ਰਹੇ।" [ਪ੍ਰੀਤਮ ਜ਼ਿਆਈ

ਇਕ ਹੋਰ ਲਿਖਾਰੀ, ਸ੍ਰੀ ਸੰਤ ਰਾਮ ਅਜਮਾਨੀ, ਲਿਖਦਾ ਹੈ :

"ਉਨ ਕੇ ਬਾਅਦ ਮਹਾਰਾਜ ਪ੍ਰਤਾਪ ਸਿੰਘ ਨੇ ਕਾਂਗਰਸ ਕੇ ਸਾਥ ਮਿਲ ਕਰ ਆਪਣੇ ਦੇਸ਼ ਕੇ ਲੀਏ ਬੇਸ਼ੁਮਾਰ ਕੁਰਬਾਨੀਆਂ ਕੀਂ। ਸੁਆਮੀ ਦਯਾ ਨੰਦ ਕਾ ਆਰੀਆ ਸਮਾਜ ਔਰ ਮਹਾਰਾਜ ਗੁਰੂ ਰਾਮ ਸਿੰਘ ਕੀ ਨਾਮਧਾਰੀ ਤਹਿਰੀਕ ਹੀ ਦੋ ਐਸੀ ਤਹਿਰੀਕੇਂ ਥੀ ਜਿਨ ਸੇ ਅੰਗਰੇਜ਼ ਕਾਂਪਤਾ ਥਾ। ਉਸ ਨੇ ਹਰ ਜਾਇਜ਼ ਨਾਜਾਇਜ਼ ਤਰੀਕੋਂ ਸੇ ਇਨ ਕੋ ਕੁਚਲਨੇ ਕਾ ਯਤਨ ਕੀਆ। ਤਸ਼ਦਦ, ਮੁਕਦਮੇਂ, ਜੇਲ੍ਹ, ਨਜ਼ਰਬੰਦੀਆਂ, ਜਲਾਵਤਨੀਆਂ, ਗੋਲੀਆਂ, ਫਾਂਸੀਆਂ ਇਨ ਜਾਨਬਾਜ਼ੋਂ ਕੋ ਦੇਸ਼ ਭਗਤੀ ਕੇ ਰਾਸਤਾ ਪਰ ਚਲਨੇ ਸੇ ਰੋਕ ਨ ਸਕੀਂ। ਔਰ ਦੇਸ਼ ਭਗਤੋਂ ਕਾ ਯਹ ਕਾਫਲਾ ਆਗੇ ਹੀ ਆਗੇ ਬੜ੍ਹਤਾ ਗਿਆ।

[ਮਿਲਾਪ, 11-9-59

"ਉਨੋਂ ਨੇ ਆਜ਼ਾਦੀ ਤਹਿਰੀਕ ਮੇਂ ਨਾਮਧਾਰੀ ਸਿੰਘੋਂ ਕੋ ਸਰਗਰਮ ਹਿੱਸਾ ਲੇਨੇ ਕੀ ਤਲਕੀਨ ਕੀ।" [ਐਡੀਟਰ ਪ੍ਰਭਾਤ 10-9-59

"1905 ਮੇਂ ਨਾਮਧਾਰੀ ਤਹਿਰੀਕ ਕੀ ਕਿਆਦਤ ਕੀ ਜ਼ਿਮਾਦਾਰੀ ਮਹਾਰਾਜ ਪ੍ਰਤਾਪ ਸਿੰਘ ਨੇ ਆਪਣੇ ਕੰਧੋਂ ਪਰ ਲੀ, ਔਰ ਹਮ ਦੇਖਤੇ ਹੈਂ ਕਿ ਉਨ ਕੀ ਪ੍ਰੇਰਨਾ ਕਾ ਹੀ ਅਸਰ ਥਾ ਕਿ ਤਹਿਰੀਕ ਆਜ਼ਾਦੀ ਮੇਂ ਨਾਮਧਾਰੀ ਸਿੰਘੋਂ ਨੇ ਬੜ੍ਹ ਚੜ੍ਹ ਕਰ ਹਿੱਸਾ ਲੀਆ।" [29-8-59

ਸ੍ਰੀ ਸਤਿਗੁਰੂ ਜੀ ਨੇ ਆਜ਼ਾਦੀ ਦੇ ਸੰਗਰਾਮ ਵਿਚ ਜਿੰਨਾਂ ਹਿੱਸਾ ਲਿਆ ਉਸ ਦੀ ਕਲਮੀ ਤਸਵੀਰ ਖਿੱਚ ਕੇ ਆਪ ਦੇ ਸਪੁਰਦ ਕਰਦਾ ਹਾਂ। ਆਪ ਆਪਣੀ ਸਾਰੀ ਜ਼ਿੰਦਗੀ ਸਾਦਾ ਰਹਿਣੀ ਤੇ ਸਾਦਾ ਬਹਿਣੀ ਵਿਚ ਰਹਿ ਕੇ ਆਜ਼ਾਦੀ ਲਈ ਜੂਝੇ ਤੇ ਗਊ ਗ਼ਰੀਬ ਦੇ ਭਲੇ ਲਈ ਪੂਰੇ ਯਤਨ ਕੀਤੇ। ਹੁਣ ਸਾਡੇ ਪਾਸ ਉਨ੍ਹਾਂ ਦੇ ਰੂਪ ਹਨ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ। ਉਨ੍ਹਾਂ ਵੀ ਆਪਣੇ ਪੂਜਯ ਪਿਤਾ ਦੇ ਪ੍ਰੋਗ੍ਰਾਮ ਨੂੰ ਅਮਲੀ ਜਾਮਾ ਪਹਿਨਾਇਆ ਤੇ ਪਹਿਨਾਂਦੇ ਰਹਿਣਗੇ। ਆਪ ਦੇ ਮੁਤਲਕ ਜੀ. ਐ. ਛਾਬੜਾ ਲਿਖਦਾ ਹੈ :

"**Maharaj Partap Singh and his sons sacrificed all the modern necessaries of life provided by the British Government.**"

**[Advanced History of the Punjab, Page 398**

"ਮਹਾਰਾਜ ਪ੍ਰਤਾਪ ਸਿੰਘ ਜੀ ਅਤੇ ਉਨ੍ਹਾਂ ਦੇ ਸਪੁਤਰਾਂ ਨੇ ਜ਼ਿੰਦਗੀ ਦੀਆਂ ਆਧੁਨਿਕ ਲੋੜਾਂ ਨੂੰ ਠੁਕਰਾ ਦਿਤਾ ਜੋ ਕਿ ਅੰਗਰੇਜ਼ ਹਕੂਮਤ ਵਲੋਂ ਆਪ ਨੂੰ ਮਿਲਣੀਆਂ ਸਨ।"

# ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਭੂ-ਭਗਤੀ ਤੇ ਦੇਸਭਗਤੀ ਦੇ ਸੁਮੇਲ

ਡਾ: ਹਰਿਭਜਨ ਸਿੰਘ

ਹਰ ਮਨੁੱਖ ਕਿਸੇ ਨਾ ਕਿਸੇ ਪਰੰਪਰਾ ਵਿਚ ਜਨਮ ਲੈਂਦਾ ਹੈ। ਉਹ ਭਾਵੇਂ ਸੁਚੇਤ ਤੌਰ ਤੇ ਆਪਣੀ ਪਰੰਪਰਾ ਦਾ ਪਾਲਨ ਕਰੇ ਤੇ ਭਾਵੇਂ ਅਚੇਤ ਤੌਰ ਤੇ ਉਸ ਤੋਂ ਬੇਮੁੱਖ ਰਹੇ, ਪਰੰਪਰਾ ਵਿਚ ਜਨਮ ਲੈਣਾ ਹਰ ਮਨੁੱਖ ਦੀ ਹੋਣੀ ਹੈ। ਜਿਸ ਪਰੰਪਰਾ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਨਮ ਲਿਆ, ਉਸ ਵਿਚ ਉਹਨਾਂ ਨੂੰ ਸਤਿਗੁਰੂ ਵਿਸ਼ੇਸ਼ਣ ਨਾਲ ਜਾਣਿਆ ਅਤੇ ਸਨਮਾਨਿਆ ਜਾਂਦਾ ਹੈ। ਇਹ ਵਿਸ਼ੇਸ਼ਣ ਉਹਨਾਂ ਦੀ ਸ਼ਖਸੀਅਤ ਦਾ ਨਵੇਕਲਾ ਲੱਛਣ ਹੈ, ਇਸੇ ਤੋਂ ਸੰਕੇਤ ਮਿਲਦਾ ਹੈ ਕਿ ਉਹ ਇਸ ਪਰੰਪਰਾ ਦੇ ਜੀਅ ਹੀ ਨਹੀਂ ਸਨ, ਸਗੋਂ ਉਸ ਦੇ ਪ੍ਰਮੁਖ ਆਗੂ ਸਨ। ਉਹਨਾਂ ਦੇ ਬੋਲ ਨੂੰ ਪਰਮ ਸਤਿ ਦਾ ਦਰਜਾ ਪ੍ਰਾਪਤ ਸੀ ਅਤੇ ਉਸ ਦੀ ਪਾਲਨਾ ਪਰੰਪਰਾ ਦੇ ਹਰ ਜੀ ਦਾ ਧਾਰਮਕ ਕਰਤਵ ਸੀ। ਅਜਿਹੀ ਪੁਰਵਕਾਰ ਸ਼ਖ਼ਸੀਅਤ ਉਪਰ ਇਹ ਫ਼ਰਜ਼ ਲਾਗੂ ਹੁੰਦਾ ਹੈ ਕਿ ਉਹ ਨਾ ਕੇਵਲ ਆਪਣੀ ਪਰੰਪਰਾ ਦੇ ਅਨੁਯਾਈਆਂ ਨੂੰ ਪਾਰੰਪਰਕ ਦਾਇਰੇ ਦੇ ਅੰਦਰ ਰੱਖੇ, ਸਗੋਂ ਖ਼ੁਦ ਉਸ ਪਰੰਪਰਾ ਦੇ ਗੁਣਲੱਛਣਾਂ ਦਾ ਆਦਰਸ਼ ਰੂਪ ਬਣ ਜਾਵੇ ਜਿਸ ਦੇ ਨਕਸ਼ੇ ਕਦਮ ਤੇ ਚੱਲਣ ਲਈ ਹਰ ਅਨੁਯਾਈ ਆਪਮੁਹਾਰੇ ਪ੍ਰੇਰਿਆ ਜਾਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੂੰ ਮੈਂ ਨਾਮਧਾਰੀ ਪਰੰਪਰਾ ਨਾਲ ਜੋੜ ਕੇ ਹੀ ਵਿਚਾਰ ਰਿਹਾ ਹਾਂ। ਸੱਚ ਤਾਂ ਇਹ ਹੈ ਕਿ ਇਸ ਪਰੰਪਰਾ ਨਾਲੋਂ ਵਿਜੋਗ ਕੇ ਉਹਨਾਂ ਦੀ ਸ਼ਖ਼ਸੀਅਤ ਨੂੰ ਵਿਚਾਰਿਆ ਹੀ ਨਹੀਂ ਜਾ ਸਕਦਾ। ਆਪਣੀ ਸੰਸਥਾ ਨਾਲ ਅਨਿੱਖੜ ਤੌਰ ਤੇ ਜੁੜੇ ਹੋਣ ਕਰ ਕੇ ਇਨ੍ਹਾਂ ਦਾ ਜ਼ਿਕਰ ਕਰਨ ਲਈ ਮੈਂ ਉਹਨਾਂ ਦੇ ਵਿਅਕਤੀ ਨਾਮ ਨਾਲ ਉਹਨਾਂ ਦਾ ਸੰਸਥਾ ਮੂਲਕ ਵਿਸ਼ੇਸ਼ਣ ਜੋੜਨਾ ਉਚਿਤ ਸਮਝ ਰਿਹਾ ਹਾਂ। ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਦੇ ਬਾਅਦ ਲੰਮੇ ਅਰਸੇ ਤੱਕ 'ਸ੍ਰੀ ਸਤਿਗੁਰੂ' ਅਖਵਾਏ।

ਦ੍ਰਿਸ਼ ਰੂਪ ਵਿਚ ਇਹ ਪਰੰਪਰਾ ਸ੍ਰੀ ਸਤਿਗੁਰੂ ਰਾਮ ਸਿੰਘ ਤੋਂ ਚਲਦੀ ਹੈ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਦੀ ਚੇਤਨਾ ਵਿਚ ਭਾਰਤੀ ਪਰੰਪਰਾ ਦੇ ਪਰਮ ਪੁਰਾਤਨ ਵੇਰਵੇ ਸਮਾਏ ਹੋਏ ਸਨ। ਵੈਦਿਕ

ਪਰੰਪਰਾ ਦਾ ਅਤਿ ਪ੍ਰਮਾਣਿਕ ਵੇਰਵਾ 'ਹਵਨ ਯੱਗ' ਉਹਨਾਂ ਦੀ ਅਧਿਆਤਮ ਸਾਧਨਾ ਦਾ ਅਨਿੱਖੜ ਅੰਗ ਬਣਿਆ ਰਿਹਾ ਜਿਸ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੇ ਆਪਣੇ ਲੰਮੇ ਅਹਿਦ ਵਿਚ ਬਣਾਈ ਰਖਿਆ। ਇਸੇ ਲਈ ਨਾਮਧਾਰੀ ਪਰੰਪਰਾ ਤੋਂ ਬਾਹਰ ਦੇ ਕਈ ਲੋਕਾਂ ਨੂੰ ਉਹ ਪੁਰਾਤਨ ਵੈਦਿਕ ਪਰੰਪਰਾ ਦਾ ਹੀ ਆਧੁਨਿਕ ਰੂਪ ਪ੍ਰਤੀਤ ਹੁੰਦੇ ਰਹੇ। ਸਾਡੇ ਸਮਿਆਂ ਵਿਚ ਵੈਦਿਕ ਪਰੰਪਰਾ ਦੇ ਵਰੋਸਾਏ ਸ੍ਰੀ ਕੇ. ਐਮ. ਮੁਨਸ਼ੀ ਨੇ ਭੈਣੀ ਸਾਹਿਬ ਨੂੰ 'ਵੈਦਿਕ ਆਸ਼ਰਮ' ਅਤੇ 'ਸਦਗੁਰੂ' ਪ੍ਰਤਾਪ ਸਿੰਘ ਜੀ ਨੂੰ ਰਿਗ ਵੈਦਿਕ ਸੰਘਿਤਾ ਵਿਚੋਂ ਪ੍ਰਕਾਸ਼ਮਾਨ ਹੋਈ 'ਅਦਭੁਤ ਸ਼ਖਸੀਅਤ' ਕਿਹਾ। ਘਾਹ ਫੂਸ ਦੀ ਛੱਤ ਵਾਲੇ ਕੱਚੇ ਕੋਠੇ ਵਿਚ ਗੁਰਬਾਣੀ ਦਾ ਸੰਗੀਤ ਉਹਨੂੰ 'ਵੈਦਿਕ ਮੰਤਰਾਂ' ਦੇ ਉਚਾਰ ਵਾਂਗ ਪ੍ਰਤੀਤ ਹੁੰਦਾ ਹੈ ਅਤੇ ਹਵਨ ਅਗਨੀ ਦਾ ਧੂੰਆਂ ਉਹਨੂੰ ਉਸ ਮਨੁੱਖੀ ਆਤਮਾ ਵਰਗਾ ਜਾਪਦਾ ਹੈ ਜੋ 'ਬ੍ਰਹਮ ਨੂੰ ਮਿਲਣ ਲਈ ਆਕਾਸ ਵਲ ਉਠ ਰਹੀ ਹੋਵੇ।' ਸਫੇਦ ਬਸਤਰ ਅਤੇ ਸਫੇਦ ਉਨੀ ਮਾਲਾ ਵੀ ਉਹਨਾਂ ਨੂੰ ਵੈਦਿਕ ਸਵੱਛਤਾ ਦਾ ਹੀ ਇਕ ਵੇਰਵਾ ਜਾਪਦਾ ਹੈ। 'ਉਨ੍ਹੀਵੀਂ ਸਦੀ' ਵਿਚਕਾਰ ਹੋਂਦ ਵਿਚ ਆਏ ਇਸ ਸੰਪਰਦਾਏ ਦੀ ਚੇਤਨਾ ਅਤੇ ਰਹਿਣੀ-ਬਹਿਣੀ ਵਿਚ ਪੁਰਾਤਨ ਭਾਰਤੀ ਸਭਿਆਚਾਰ ਦੇ ਕੁਝ ਵੇਰਵੇ ਪੁਨਰ ਜੀਵਿਤ ਦਿਖਾਈ ਦੇਂਦੇ ਹਨ। ਇਹ ਸੱਚ ਕੇ. ਐਮ. ਮੁਨਸ਼ੀ ਤੋਂ ਛੁਟ ਉਹਨਾਂ ਦੇ ਕਈ ਸਮਕਾਲੀਆਂ ਨੂੰ ਵੀ ਪ੍ਰਤੀਤ ਹੋਇਆ। ਪੁਰਾਤਨ ਭਾਰਤੀਅਤਾ ਦੇ ਇਸ ਵਸਫ਼ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੰਮੇ ਸਮੇਂ ਲਈ ਨਾ ਕੇਵਲ ਜੀਵਤ ਰਖਿਆ ਸਗੋਂ ਗ਼ੈਰ-ਨਾਮਧਾਰੀਆਂ ਪ੍ਰਤੀ ਸੰਚਾਰਿਆ ਵੀ।

ਨਾਮਧਾਰੀ ਸੰਪਰਦਾਇ ਦਾ ਇਕ ਹੋਰ ਵਸਫ਼ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਨਿਰੰਤਰ ਉਜਾਗਰ ਹੋਇਆ ਉਹ ਹੈ ਉਹਨਾਂ ਦਾ ਗਊ-ਰੱਖਿਆ ਲਈ ਵਿਸ਼ੇਸ਼ ਉੱਦਮ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨਕਾਲ ਵਿਚ ਕੁਝ ਧਾਰਮਿਕ-ਸਾਮਾਜਿਕ ਮੁੱਲ ਸਥਾਪਿਤ ਹੋ ਗਏ ਸਨ ਜਿਨ੍ਹਾਂ ਦਾ ਨਿਭਾਉ ਨਾਮਧਾਰੀ ਸੰਪਰਦਾਇ ਵਿਚ ਅੱਜ ਦਿਨ ਤੱਕ ਹੁੰਦਾ ਆ ਰਿਹਾ ਹੈ। ਗਊ-ਰੱਖਿਆ ਵੀ ਅਜਿਹਾ ਹੀ ਧਾਰਮਿਕ-ਸਾਮਾਜਿਕ-ਰਾਜਨੀਤਿਕ ਮੁੱਲ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜ਼ਮਾਨੇ ਵਿਚ ਬੁੱਚੜਾਂ ਦੇ ਕਤਲ ਦੇ ਫਲਸਰੂਪ ਨਾਮਧਾਰੀ ਰਹਿਣੀ-ਬਹਿਣੀ ਦਾ ਇਕ ਨਵੇਕਲਾ ਵੇਰਵਾ, ਦ੍ਰਿੜ੍ਹ ਰੂਪ ਵਿਚ, ਸਥਾਪਿਤ ਹੋ ਗਿਆ। ਸਿੱਖ ਪਹਿਲਾਂ ਵੀ ਗਊ-ਰੱਖਿਅਕ ਸਨ। ਅੰਮ੍ਰਿਤਸਰ ਵਿਚ ਗਊ ਹਲਾਲ ਕਰਨ ਲਈ ਬੁੱਚੜਖ਼ਾਨਿਆਂ ਦੇ ਖੁੱਲ੍ਹਣ ਨਾਲ ਉਹ ਵੀ ਆਪਣੇ ਧਰਮ ਦੀ ਹੇਠੀ ਹੋਂਦੀ ਮਹਿਸੂਸ ਕਰਦੇ ਸਨ। ਪਰ ਗਊ-ਰੱਖਿਆ ਪ੍ਰਤੀ ਜੋ ਵਿਸ਼ੇਸ਼ ਉੱਦਮ ਨਾਮਧਾਰੀਆਂ ਨੇ ਵਿਖਾਇਆ, ਉਹ ਨਵੇਕਲੇ ਬੁਧ-ਬਿਬੇਕ ਵਾਲਾ ਸੀ। ਮਲੇਰ ਕੋਟਲੇ ਵਿਚ 66 ਨਾਮਧਾਰੀਆਂ ਦੀ ਸ਼ਹਾਦੱਤ ਗਊ-ਰੱਖਿਆ ਦੇ ਹੀ ਵਿਸ਼ੇਸ਼ ਉੱਦਮ ਦਾ ਫਲ ਸੀ। ਇਸੇ ਦੇ ਹੀ ਸਿੱਟੇ ਵੱਜੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਹੋਣਾ ਪਿਆ। ਉਸ ਸਮੇਂ ਗਊ-ਰੱਖਿਆ ਦਾ ਉੱਦਮ ਧਰਮ ਅਤੇ ਰਾਜਨੀਤੀ ਦੋਹਾਂ ਨਾਲ ਜੁੜਿਆ ਹੋਇਆਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਇਹ ਉੱਦਮ ਰਾਜਨੀਤਿਕ ਰੰਗਣ ਤੋਂ ਮੁਕੱਤ ਹੋ ਚੁੱਕਾ ਸੀ। ਪਰ ਧਿਆਨ ਯੋਗ ਨੁਕਤਾ ਇਹ ਹੈ ਕਿ ਗਊ-ਰੱਖਿਆ ਨਾਮਧਾਰੀ ਇਤਕਾਦ ਦਾ ਮਹੱਤਵਸ਼ਾਲੀ ਲਕਬ ਬਣ ਚੁੱਕਾ ਸੀ। ਇਤਨਾ ਮਹੱਤਵਸ਼ਾਲੀ ਕਿ ਕੋਈ ਨਾਮਧਾਰੀ ਇਸ ਨੂੰ ਤਿਆਗਣ ਬਾਰੇ ਸੋਚ ਵੀ ਨਹੀਂ ਸਕਦਾ। ਨਾਮਧਾਰੀ ਗਊ-ਰੱਖਿਆ ਨੂੰ ਆਪਣੇ ਇਤਕਾਦ ਵਿਚੋਂ ਇਵੇਂ ਹੀ ਖ਼ਾਰਿਜ ਨਹੀਂ ਕਰ ਸਕਦਾ ਜਿਵੇਂ ਉਹ ਮਲੇਰ ਕੋਟਲੇ ਦੀ ਸ਼ਹਾਦਤ ਨੂੰ ਆਪਣੇ ਇਤਿਹਾਸ ਵਿਚੋਂ ਖ਼ਾਰਿਜ ਨਹੀਂ ਕਰ ਸਕਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਗਊਆਂ ਦੀ ਨਸਲ ਸੁਧਾਰਨ ਦੇ ਕੰਮ ਵਲ ਵਿਸ਼ੇਸ਼ ਧਿਆਨ ਦਿੱਤਾ। ਇਹ ਗਊ-ਰੱਖਿਆ ਦਾ ਵਿਹਾਰਕ ਪੱਖ ਹੈ। ਇਹ ਵੀ ਉਹਨਾਂ ਦਾ ਮਹੱਤਵਸ਼ਾਲੀ

ਯੋਗਦਾਨ ਹੈ। ਪਰ ਉਹਨਾਂ ਦੇ ਗਊ-ਪਿਆਰ ਦਾ ਇਸ ਤੋਂ ਵੀ ਵਧੇਰੇ ਮਹੱਤਵਸ਼ਾਲੀ ਨੁਕਤਾ ਤਾਂ ਇਹ ਹੈ ਕਿ ਉਹ ਹਰ ਤਰ੍ਹਾਂ ਦੇ ਵਖਰੇਵਿਆਂ ਤੋਂ ਪਾਰ ਸੀ। ਮਿਸਾਲ ਦੇ ਤੌਰ ਤੇ ਉਹ ਗਊ-ਰੱਖਿਆ ਨਾਲ ਸੰਬੰਧਿਤ ਉਸ ਸਮਾਗਮ ਵਿਚ ਵੀ ਸ਼ਾਮਿਲ ਹੋਏ ਜਿਨ੍ਹਾਂ ਨੂੰ ਕਰਾਉਣ ਵਾਲਿਆਂ ਨਾਲ ਉਹਨਾਂ ਦੇ ਰਾਜਨੀਤਿਕ ਮਤਭੇਦ ਸਨ। ਇਸੇ ਤਰ੍ਹਾਂ ਦਾ ਸਮਾਗਮ ਇਲਾਹਾਬਾਦ ਵਿਚ ਜਨਸੰਘ ਨੇ ਕਰਵਾਇਆ ਸੀ। ਰਾਜਨੀਤਿਕ ਪੱਧਰ ਉਪਰ ਨਾਮਧਾਰੀ ਕਾਂਗਰਸ ਦੇ ਸਾਥੀ ਸਨ। ਮਹਾਰਾਜ ਬੀਰ ਸਿੰਘ ਦੇ ਕਥਨ ਅਨੁਸਾਰ 'ਕਿਸੇ ਨੇ ਕਿਹਾ ਕਿ ਆਪ ਜਨਸੰਘ ਦੇ ਸਮਾਗਮ ਵਿਚ ਬੈਠੇ ਹੋ, ਪੰਡਿਤ ਜਵਾਹਰ ਲਾਲ ਜੀ ਨਾਰਾਜ਼ ਨਾ ਹੋ ਜਾਣ। ਅੱਗੋਂ ਆਪ ਜੀ ਨੇ ਤੁਰੰਤ ਉੱਤਰ ਦਿੱਤਾ ਕਿ ਕੋਈ ਸੰਸਥਾ ਵੀ ਹੋਵੇ ਜੋ ਗਊ-ਰੱਖਿਆ ਸੰਬੰਧੀ ਪ੍ਰਯਾਸ ਕਰੇ, ਮੈਂ ਉਥੇ ਜ਼ਰੂਰ ਜਾਵਾਂਗਾ, ਚਾਹੇ ਕੁਛ ਵੀ ਹੋਵੇ।'

ਜ਼ਾਹਰ ਹੈ ਕਿ ਗਊ-ਰੱਖਿਆ ਉਹਨਾਂ ਲਈ ਨਾ ਨਿਰੋਲ ਰਾਜਨੀਤੀ ਦਾ ਵਿਸ਼ਾ ਸੀ ਤੇ ਨਾ ਹੀ ਨਿਰੋਲ ਸੰਪਰਦਾਇ-ਭਾਵਨਾ ਦਾ। ਇਹ ਧਰਮ ਦਾ ਉਹ ਅੰਗ ਹੈ ਕਿ ਜੋ ਅਧਿਆਮਿਕਤਾ ਨਾਲ ਇਕਮਿਕ ਹੋ ਕੇ ਹਰ ਤਰ੍ਹਾਂ ਦੇ ਤਫ਼ਰਕਿਆਂ ਤੋਂ ਪਾਰ ਹੋ ਜਾਂਦਾ ਹੈ। ਇਸ ਦ੍ਰਿਸ਼ਟੀ ਤੋਂ ਨਾਮਧਾਰੀ ਸਿੰਘਾਂ ਦੀ ਗਊ-ਰੱਖਿਆ ਭਾਵਨਾ ਬਾਕੀ ਸੰਪਰਦਾਵਾਂ ਤੋਂ ਅਸਲੋਂ ਨਵੇਕਲੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਸ਼ਭਗਤੀ ਵੀ ਹੋਰਨਾਂ ਦੇਸ਼ਭਗਤਾਂ ਤੋਂ ਵੱਖਰੇ ਮੁਹਾਂਦਰੇ ਵਾਲੀ ਹੈ। ਸਤਿਗੁਰੂ ਰਾਮ ਸਿੰਘ ਜੀ ਜਿਸ ਨਾਮਧਾਰੀ ਲਹਿਰ ਦੇ ਮੋਢੀ ਸਨ ਉਸ ਵਿਚ ਧਰਮ ਅਤੇ ਰਾਜਨੀਤੀ ਨੂੰ ਇਕੋ ਜਿੰਨਾ ਦਖ਼ਲ ਸੀ। ਧਰਮ ਅਤੇ ਰਾਜਨੀਤੀ ਦੇ ਵਖਰੇਵੇਂ ਬਾਰੇ ਚਰਚਾ ਬਾਅਦ ਵਿਚ ਆਰੰਭ ਹੋਈ। ਮੈਂ ਪਹਿਲਾਂ ਹਿੰਦੁਸਤਾਨੀ ਹਾਂ ਤੇ ਬਾਅਦ ਵਿਚ ਹਿੰਦੂ, ਸਿੱਖ ਜਾਂ ਮੁਸਲਮਾਨ, ਇਸ ਤਰ੍ਹਾਂ ਦੀ ਵਖਰੇਵਾਂਮੁਖ ਸੋਚ ਦਾ ਪ੍ਰਵੇਸ਼ ਸਤਿਗੁਰੂ ਰਾਮ ਸਿੰਘ ਜੀ ਦੀ ਸੰਜੁਗਤ ਚੇਤਨਾ ਵਿਚ ਨਹੀਂ ਸੀ। ਨਾਮਧਾਰੀ ਹੋਣਾ ਇਕੋ ਵੇਲੇ ਪ੍ਰਭੂ-ਭਗਤ ਅਤੇ ਦੇਸ਼-ਭਗਤ ਹੋਣਾ ਸੀ। ਨਾਮਧਾਰੀ ਲਹਿਰ ਧਾਰਮਿਕ ਲਹਿਰ ਹੈ ਜਿਸ ਨੇ ਭਾਰਤ ਦੇਸ਼ ਦੀਆਂ ਦੇਸੀ ਸਭਿਆਚਾਰਕ ਕਦਰਾਂ-ਕੀਮਤਾਂ ਤੇ ਜ਼ੋਰ ਦਿੱਤਾ ਅਤੇ ਇਸ ਵਿਚ ਦੇਸ਼ਭਗਤੀ ਦੀ ਭਾਵਨਾ ਦਾ ਆਪਮੁਹਾਰੇ ਸ਼ਾਮਿਲ ਹੋ ਜਾਣਾ ਕੁਦਰਤੀ ਹੈ। ਆਪਣੇ ਦੇਸ਼ ਦੀਆਂ ਕਦਰਾਂ-ਕੀਮਤਾਂ ਵਲ ਆਸਥਾਵਾਨ ਧਰਮ ਵਿਚ ਦੇਸ਼ਭਗਤੀ ਦਾ ਪ੍ਰਵੇਸ਼ ਸਹਿਜੇ ਹੀ ਹੋ ਜਾਂਦਾ ਹੈ। ਗੁਰੂ ਨਾਨਕ ਨੇ ਜਿਸ ਗੁਰਮਤਿ-ਭਾਵਨਾ ਦਾ ਮੁਢ ਬੰਨ੍ਹਿਆ ਉਸ ਵਿਚ ਦੇਸੀ ਸਭਿਆਚਾਰ ਉਪਰ ਬਲ ਦੇਣ ਦਾ ਸੰਕੇਤ ਸਪੱਸ਼ਟ ਸਮਾਇਆ ਸੀ। ਇਹ ਅੰਦਰ ਅਤੇ ਬਾਹਰ ਦਾ ਸੰਜੋਗ ਹੈ, ਅਜਿਹੇ ਸੰਜੋਗ ਨਾਲ ਹੀ ਮੁਕੰਮਲ ਸ਼ਖ਼ਸੀਅਤ ਦੀ ਸਿਰਜਣਾ ਸੰਭਵ ਹੈ। ਬਾਣੀ, ਕੀਰਤਨ, ਸਿਮਰਨ, ਹਵਨ, ਆਦਿ, ਅਧਿਆਤਮੱਕ ਤੱਤਾਂ ਉਪਰ ਬਲ ਦੇਣ ਵਾਲੇ ਨਾਮਧਾਰੀ ਸੰਪਰਦਾਇ ਵਿਚ ਸਰਕਾਰੀ ਨੌਕਰੀ, ਸਰਕਾਰੀ ਵਿਦਿਅਕ ਸੰਸਥਾਵਾਂ, ਕਚਹਿਰੀਆਂ ਤੇ ਬਿਦੇਸੀ ਚੀਜ਼ਾਂ-ਵਸਤਾਂ ਦੇ ਤਿਆਗ ਉਪਰ ਵੀ ਬਲ ਸੀ। ਭਾਰਤ ਦੇ ਪ੍ਰਥਮ ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸਾਦ ਦੇ ਕਥਨ ਮੁਤਾਬਿਕ, 'ਗੁਰੂ ਰਾਮ ਸਿੰਘ ਰਾਜਨੀਤਿਕ ਸੁਤੰਤਰਤਾ ਨੂੰ ਧਰਮ ਦਾ ਹੀ ਹਿੱਸਾ ਮੰਨਦੇ ਸਨ।' ਬਾਈਕਾਟ ਨਾਮਿਲਵਰਤਨ ਜਾਂ ਸਤਿਆਗ੍ਰਹਿ ਜਿਸ ਨੂੰ ਗਾਂਧੀ ਜੀ ਨੇ ਬੜੇ ਜੋਸ਼ ਨਾਲ ਰਾਜਨੀਤਿਕ ਹਥਿਆਰਾਂ ਵਾਂਗ ਅਪਣਾਇਆ ਅਤੇ ਵਰਤਿਆ, ਉਹਨਾਂ ਤੋਂ ਪੰਜਾਹ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਧਾਰਮਿਕ ਅਕੀਦਾ ਬਣਾ ਲਿਆ ਸੀ। ਇਸੇ ਧਾਰਮਿਕ-ਰਾਜਨੀਤਿਕ ਸੰਜੁਗਤੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੱਧੀ ਸਦੀ ਤੋਂ ਉਪਰ ਅਰਸੇ ਤੱਕ ਆਪਣੇ ਵਿਅਕਤੀਗਤ ਜੀਵਨ ਵਿਚ ਵਸਾਇਆ ਅਤੇ ਸਰਬੱਤ ਦੇ ਪਾਲਣਜੋਗ ਮੰਨ ਕੇ ਪ੍ਰਚਾਰਿਆ ਅਤੇ ਪ੍ਰਸਾਰਿਆ।

ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਦੇਸ਼-ਭਗਤੀ ਮੁਕੰਮਲ ਤੌਰ ਤੇ ਧਰਮ ਦਾ ਅੰਗ ਸੀ। ਨਾਮਧਾਰੀਆਂ ਹੱਥੀਂ ਬੁਚੜਾਂ ਦਾ ਕਤਲ, ਮਾਲੇਰਕੋਟਲੇ ਵਿਚ ਨਾਮਧਾਰੀਆਂ ਦੀ ਸ਼ਹਾਦਤ, ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ, ਭੈਣੀ ਸਾਹਿਬ ਉਪਰ ਪੁਲਿਸ ਦਾ ਲਗਾਤਾਰ ਪਹਿਰਾ, ਇਹ ਇਹ ਸਭ ਕੁਝ ਕਰਨਹਾਰੇ ਅਤੇ ਜਰਨਹਾਰੇ ਨਿਰੋਲ ਨਾਮਧਾਰੀ ਸਨ। ਇਹਨਾਂ ਨੂੰ ਕਿਸੇ ਪਾਸਿਓਂ ਕੋਈ ਸਮਰਥਨ ਮਿਲਿਆ ਨਜ਼ਰ ਨਹੀਂ ਆਉਂਦਾ। ਇਸ ਲਹਿਰ ਦੇ ਆਗੂ ਅਤੇ ਅਨੁਯਾਈ ਨਾਮਧਾਰੀ ਆਪ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਨਾਮਧਾਰੀ ਦੇਸ ਭਗਤੀ ਦਾ ਸਰੂਪ ਰਤਾ ਕੁ ਬਦਲ ਜਾਂਦਾ ਹੈ। ਉਹ ਦੇਸ ਭਗਤੀ ਦੀ ਮੁਹਰੈਲ ਕਾਂਗਰਸ ਦੇ ਸਹਾਇਕ ਹੋ ਜਾਂਦੇ ਹਨ। ਕਾਂਗਰਸ ਵਿਚ ਧਾਰਮਿਕਤਾ ਲਈ ਕੋਈ ਥਾਂ ਨਹੀਂ। ਇਸ ਦੇ ਕੁਝ ਆਗੂ ਅਸਲੋਂ ਧਰਮ-ਨਿਰਪੇਖ ਸਨ। ਨਾਮਧਾਰੀ ਇਸ ਲਹਿਰ ਦੇ ਸਮਰਥਕ ਸਨ। ਇਸ ਲਹਿਰ ਵਿਚ ਆਗੂ ਦੀ ਭੂਮਿਕਾ ਉਹਨਾਂ ਕਦੇ ਨਹੀਂ ਨਿਭਾਈ, ਨਾ ਹੀ ਕਦੇ ਨਿਭਾਉਣੀ ਚਾਹੀ। ਧਰਮ-ਨਿਰਪੇਖ ਦੇਸ ਭਗਤ ਵੀ ਉਹਨਾਂ ਕਦੇ ਨਹੀਂ ਹੋਣਾ ਚਾਹਿਆ। ਕਾਂਗਰਸ ਲਹਿਰ ਵਿਚ ਉਹਨਾਂ ਦੀ ਸ਼ਮੂਲੀਅਤ ਦਾ ਨਵੇਕਲਾ ਰੰਗ ਹੈ। ਜੇ ਕਾਂਗਰਸ ਦੇ ਦੂਸਰੇ ਮੈਂਬਰ ਇਸ ਵਿਚ ਵਿਅਕਤੀਗਤ ਰੂਪ ਵਿਚ ਸ਼ਾਮਿਲ ਹੋਏ ਤਾਂ ਨਾਮਧਾਰੀ ਇਸ ਵਿਚ ਸਮੂਹਗਤ ਰੂਪ ਵਿਚ ਸਮਰਥਕ ਹੋਏ। ਲਾਹੌਰ ਕਾਂਗਰਸ (1929) ਨੂੰ ਕਾਮਯਾਬ ਬਣਾਉਣ ਵਿਚ ਉਹਨਾਂ ਦਾ ਬੜਾ ਉੱਘਾ ਰੋਲ ਸੀ। ਕੋਈ ਹੋਰ ਸੰਪਰਦਾਇ ਕਾਂਗਰਸ ਲਹਿਰ ਵਿਚ ਸਮੂਹਗਤ ਤੌਰ ਤੇ ਸ਼ਾਮਿਲ ਹੋਈ ਹੋਵੇ, ਇਸ ਦਾ ਕੋਈ ਸੰਕੇਤ ਕਾਂਗਰਸ ਲਹਿਰ ਦੇ ਇਤਿਹਾਸ ਵਿਚ ਨਹੀਂ ਮਿਲਦਾ।

ਸਤਹੀ ਤੌਰ ਤੇ ਤਾਂ ਇਹੋ ਦਿਸਦਾ ਹੈ ਕਿ ਨਾਮਧਾਰੀਆਂ ਨੇ ਕਾਂਗਰਸ ਨੂੰ ਸਮਰਥਨ ਦਿਤਾ, ਪਰ ਆਤਮਿਕ ਤੌਰ ਤੇ ਗੱਲ ਇਸ ਤੋਂ ਉਲਟ ਹੈ। ਬਾਈਕਾਟ, ਨਾਮਿਲਵਰਤਨ, ਸੁਦੇਸ਼ੀ, ਆਦਿ, ਕਾਂਗਰਸੀ ਮੁੱਦੇ ਤਾਂ ਬਹੁਤ ਪਹਿਲਾਂ ਨਾਮਧਾਰੀਆਂ ਦੁਆਰਾ ਅਪਣਾਏ ਜਾ ਚੁੱਕੇ ਸਨ। ਇਤਿਹਾਸਕ ਕਾਲਕ੍ਰਮ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਖ਼ੁਦ ਕਾਂਗਰਸ ਨਾਮਧਾਰੀ ਲਹਿਰ ਵਿਚ ਸ਼ਾਮਿਲ ਹੋਈ ਜਾਪਦੀ ਹੈ। ਜੋ ਕੁਝ ਕਾਂਗਰਸ ਨੇ ਪ੍ਰੋਗਰਾਮ ਵਾਂਗ ਅਪਣਾਇਆ, ਉਹ ਨਾਮਧਾਰੀਆਂ ਦੇ ਧਰਮ ਦਾ ਅੰਗ ਬਣ ਚੁੱਕਾ ਸੀ। ਵਤਨਪ੍ਰਸਤੀ ਅਤੇ ਆਜ਼ਾਦੀ ਉਹਨਾਂ ਦੀ ਮਾਨਸਿਕਤਾ ਵਿਚ ਧੁਰ ਡੂੰਘ ਤੱਕ ਸਮਾਏ ਹੋਏ ਸਨ।

ਮੈਂ ਉਪਰ ਕਹਿ ਚੁੱਕਾ ਹਾਂ ਕਿ ਜੰਗੇ ਆਜ਼ਾਦੀ ਦੀ ਲਹਿਰ ਵਿਚ ਉਹਨਾਂ ਦੀ ਸ਼ਮੂਲੀਅਤ ਨਵੇਕਲੇ ਮੁਹਾਂਦਰੇ ਵਾਲੀ ਸੀ। ਭਾਵੇਂ 1919 ਤੋਂ ਹੀ 'ਕਾਂਗਰਸ' ਅਤੇ 'ਨਾਮਧਾਰੀ' ਸਮਾਨਾਰਥੀ ਬਣ ਚੁੱਕੇ ਸਨ, ਤਾਂ ਵੀ ਉਹਨਾਂ ਦਾ ਨਵੇਕਲਾ ਅੰਦਾਜ਼ ਹਮੇਸ਼ਾਂ ਉਜਾਗਰ ਰਿਹਾ। ਗਊ-ਰੱਖਿਆ ਸੰਬੰਧੀ ਉਹਨਾਂ ਦੀ ਲਗਨ ਕਾਂਗਰਸ ਤੋਂ ਅਲਗ ਹੈ। ਉਹਨਾਂ ਦਾ ਦੇਸ਼ਪਿਆਰ ਵੀ ਨਿਰੋਲ ਕਾਂਗਰਸ ਪ੍ਰਤੀ ਨਿਸ਼ਠਾ ਤੱਕ ਸੀਮਿਤ ਨਹੀਂ ਹੈ। ਕਾਮਰੇਡ ਹਰਿਕਿਸ਼ਨ ਸਿੰਘ ਸੁਰਜੀਤ ਦਾ ਕਥਨ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ "ਬੜੀ ਸਾਫ਼ਗੋਈ ਤੋਂ ਕੰਮ ਲਿਆ ਅਤੇ ਆਖਿਆ ਕਿ ਉਹਨਾਂ ਨੂੰ ਦੇਸ ਦੀ ਆਜ਼ਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਉ ਨਹੀਂ, ਉਹ ਤਾਂ ਸਾਰੇ ਦੇਸਭਗਤਾਂ ਦੇ ਹਿਤੈਸ਼ੀ ਹਨ।" ਮਹਾਤਮਾ ਗਾਂਧੀ ਦੇ ਸ਼ਾਂਤਮਈ ਪ੍ਰੋਗਰਾਮ ਦੇ ਉਹ ਹਾਮੀ ਸਨ, ਪਰ "ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋ ਵੀ ਪਿਛੇ ਨਹੀਂ ਰਹਿੰਦੇ ਸਨ।" ਕਾਮਰੇਡ ਸੁਰਜੀਤ ਨੇ ਸਤਿਗੁਰੂ ਪ੍ਰਤਾਪ ਸਿੰਘ ਦੀ ਅਗਵਾਈ ਹੇਠ ਨਾਮਧਾਰੀਆਂ ਦੀ ਦੇਸ ਭਗਤੀ ਨੂੰ ਦੇਸ-ਏਕਤਾ ਦੀ ਭਾਵਨਾ ਨਾਲ ਸੰਬੰਧਿਤ ਕੀਤਾ ਹੈ।

ਏਕਤਾ ਦੀ ਭਾਵਨਾ ਨੇ ਹੀ ਉਹਨਾਂ ਨੂੰ ਕਦੇ ਫ਼ਿਰਕੂ ਨਾ ਹੋਣ ਦਿਤਾ ਜਿਸ ਦਾ ਬੜਾ ਹੀ ਸਵੱਛ ਪ੍ਰਮਾਣ ਦੇਸ ਵੰਡ ਦੇ ਘਲੂਘਾਰੇ ਸਮੇਂ ਮਿਲਿਆ। ਉਸ ਵੇਲੇ ਦੀ ਫ਼ਿਰਕੂ ਕਤਲੋ ਗ਼ਾਰਤ ਤੋਂ ਉਹ ਪੂਰੀ

ਤਰ੍ਹਾਂ ਅਲਗ-ਥਲਗ ਰਹੇ। ਨਾਮਧਾਰੀ ਵੀਰਾਂ ਵਿਚ ਕਿਸੇ ਬੱਲੇਕਾਰੇ ਵਿਅਕਤੀ ਦਾ ਵੀ ਅਜਿਹਾ ਉਦਾਹਰਣ ਨਹੀਂ ਮਿਲਦਾ ਜਿਸ ਨੇ ਮੁਸਲਮਾਨਾਂ ਦੇ ਕਤਲ ਜਾਂ ਲੁੱਟਮਾਰ ਵਿਚ, ਉਹਨਾਂ ਦੀ ਜਾਇਦਾਦ ਦੀ ਸਾੜਫੂਕ ਵਿਚ ਜਾਂ ਇਸਤਰੀਆਂ ਦੀ ਬੇਹੁਰਮਤੀ ਵਿਚ ਹਿੱਸਾ ਲਿਆ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਅਨੁਯਾਈਆਂ ਨੂੰ ਸਪੱਸ਼ਟ ਅਤੇ ਦ੍ਰਿੜ੍ਹ ਨਿਰਦੇਸ਼ ਦੇ ਕੇ ਇਸ ਪਾਸਿਓਂ ਹੋੜੀ ਰਖਿਆ ਸੀ। ਭਾਰਤ ਜਾਂ ਪਾਕਿਸਤਾਨ ਦਾ ਕੋਈ ਫ਼ਿਰਕਾ ਅਜਿਹਾ ਨਹੀਂ ਜੋ ਇਸ ਤਰ੍ਹਾਂ ਦੇ ਸੰਜਮ ਤਾਂ ਜ਼ਬਤ ਉਪਰ ਮਾਣ ਕਰ ਸਕੇ। ਇਸ ਸੰਬੰਧ ਵਿਚ ਕਾਮਰੇਡ ਸੋਹਨ ਸਿੰਘ ਜੋਸ਼ ਦੇ ਲਫ਼ਜ਼ਾਂ ਦਾ ਉਤਾਰਾ ਪੇਸ਼ ਕਰਨਾ ਯੋਗ ਪ੍ਰਤੀਤ ਹੁੰਦਾ ਹੈ :

> "1946-47 ਦੇ ਹਿੰਦੂ-ਮੁਸਲਿਮ ਫ਼ਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁੱਲ ਸਕਦੇ। ਉਹਨਾਂ ਦਿਨਾਂ ਵਿਚ ਜਾਂ ਮਹਾਰਾਜ ਪ੍ਰਤਾਪ ਸਿੰਘ ਦੀ ਅਗਵਾਈ ਵਿਚ ਕੂਕੇ ਸਨ ਜਾਂ ਕਮਿਊਨਿਸਟ ਜਿਨ੍ਹਾਂ ਨੇ ਆਪਣੇ ਸਿਰਾਂ ਤੇ ਫ਼ਿਰਕੂ ਭੂਤ ਨੂੰ ਕਦੇ ਸਵਾਰ ਨਹੀਂ ਹੋਣ ਦਿਤਾ। ਵੱਡੇ ਵੱਡੇ ਲੀਡਰਾਂ ਦੇ ਸਿਰਾਂ ਤੇ ਵੀ ਫ਼ਿਰਕੂ ਜਿੰਨ ਸਵਾਰ ਹੋ ਗਏ ਅਤੇ ਉਹਨਾਂ ਨੇ ਅੰਨ੍ਹੇ ਵਾਹ ਫ਼ਿਰਕੂ ਫ਼ਸਾਦਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਏਹੋ ਹੀ ਨਹੀਂ "ਸਭੇ ਸਾਂਝੀਵਾਲ ਸਦਾਇਨ" ਦਾ ਨਾਹਰਾ ਲਾਉਣ ਵਾਲੇ ਕਈ ਭੁੱਲੜ ਵੀਰ ਵੀ ਇਸ ਵਹਿਣ ਤੋਂ ਨਾ ਬਚ ਸਕੇ। ਪਰ ਮਹਾਰਾਜ ਜੀ, ਉਹਨਾਂ ਦੇ ਸਿੱਖਾਂ ਅਤੇ ਕਮਿਊਨਿਸਟਾਂ ਨੇ ਆਪਣੇ ਅਸੂਲਾਂ ਨੂੰ ਨਹੀਂ ਛਡਿਆ ਅਤੇ ਉਹ ਦਿਹਨਾਂ ਫ਼ਸਾਦਾਂ ਵਿਚ ਹੋ ਕੇ ਰੋਕਣ ਲਈ ਛਾਤੀਆਂ ਤਾਣ ਕੇ ਖਲੋ ਗਏ। ਮਹਾਰਾਜ ਦੀ ਇਸ ਅਸੂਲਪ੍ਰਸਤੀ ਉਤੇ ਜਿੰਨਾ ਵੀ ਪੰਜਾਬੀ ਮਾਨ ਕਰਨ ਥੋੜ੍ਹਾ ਹੈ।"

ਗ਼ੈਰ-ਫ਼ਿਰਕੂ ਹੋ ਕੇ ਵੀ ਨਾਮਧਾਰੀ ਕਮਿਊਨਿਸਟ ਨਹੀਂ, ਗਊ-ਰੱਖਿਅਕ ਹੋ ਕੇ ਵੀ ਉਹ ਜਨਸੰਘੀ ਨਹੀਂ, ਜੰਗਿ ਆਜ਼ਾਦੀ ਵਿਚ ਕਾਂਗਰਸ ਦਾ ਸਾਥੀ ਹੋ ਕੇ ਕਾਂਗਰਸ ਤੱਕ ਸੀਮਿਤ ਨਹੀਂ, ਅਹਿੰਸਕ ਹੋ ਕੇ ਵੀ ਉਹਨਾਂ ਨੂੰ ਜੰਗਿ ਆਜ਼ਾਦੀ ਦੇ ਦਹਿਸ਼ਤ ਪਸੰਦਾਂ ਤੋਂ ਗੁਰੇਜ਼ ਨਹੀਂ। ਸਭ ਵਿਚ ਸ਼ਾਮਿਲ ਹੋ ਕੇ ਵੀ ਸਭ ਤੋਂ ਅਲਗ — ਇਸ ਸਭ ਕੁਝ ਉਪਰ ਧਿਆਨ ਦੇਂਦਿਆਂ ਧਰਮ ਅਤੇ ਰਾਜਨੀਤੀ ਦੇ ਸੰਬੰਧਾਂ ਨੂੰ ਮੁੜ ਵਿਚਾਰਨ ਦੀ ਲੋੜ ਪ੍ਰਤੀਤ ਹੁੰਦੀ ਹੈ। ਗਊ-ਰੱਖਿਆ ਜਾਂ ਜੰਗਿ ਆਜ਼ਾਦੀ, ਕੌਮੀ ਏਕਤਾ ਜਾਂ ਫ਼ਿਰਕੂਪੁਣੇ ਤੋਂ ਅਲਹਿਦਗੀ, ਨਾਮਧਾਰੀ ਹਰ ਥਾਂ ਆਪਣੇ ਧਰਮ ਦੀ ਪਾਲਣਾ ਕਰ ਰਹੇ ਸਨ। ਰਾਜਨੀਤੀ ਅਤੇ ਧਰਮ ਦਾ ਜੋ ਸੁਮੇਲ ਵੀਹਵੀਂ ਸਦੀ ਦੇ ਨਾਮਧਾਰੀਆਂ ਵਿਚ ਵਿਖਾਈ ਦੇਂਦਾ ਹੈ ਉਹ ਹੋਰਥੇ ਦੁਰਲਭ ਹੈ। ਇਸ ਸੁਮੇਲ ਦੇ ਆਗੂ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ।

# ਪੰਡਤ ਜਵਾਹਰ ਲਾਲ ਨਹਿਰੂ ਦੇ ਨਾਮਧਾਰੀਆਂ ਨਾਲ ਸਬੰਧ

ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਨਾਮਧਾਰੀ ਲਹਿਰ ਉਸ ਸਮੇਂ ਹੋਂਦ ਵਿਚ ਆਈ ਜਦੋਂ ਹਿੰਦੁਸਤਾਨ ਤੇ ਅੰਗਰੇਜ਼ ਪੂਰੀ ਤਰ੍ਹਾਂ ਕਾਬਜ਼ ਹੋ ਚੁੱਕੇ ਸਨ। ਹਿੰਦੁਸਤਾਨੀਆਂ ਦੀ ਆਜ਼ਾਦੀ ਤੇ ਦੇਸ਼ ਭਗਤੀ ਦੀ ਸਪਿਰਟ ਖ਼ਤਮ ਹੋ ਚੁੱਕੀ ਸੀ। 1857 ਈਸਵੀ ਦੇ ਗ਼ਦਰ ਦੀ ਅਸਫਲਤਾ ਨੇ ਹਿੰਦੁਸਤਾਨੀਆਂ ਦਾ ਲੱਕ ਤੋੜ ਦਿੱਤਾ ਸੀ ਪ੍ਰੰਤੂ ਉਸ ਨਿਰਾਸ਼ਾ ਦੇ ਸਮੇਂ ਪੰਜਾਬ ਦੇ ਇਕ ਗੁਮਨਾਮ ਪਿੰਡ ਭੈਣੀ ਅਰਾਈਂ ਤੋਂ ਇਕ ਆਸ ਦੀ ਕਿਰਨ ਜਾਗੀ ਜਿਸ ਦੀ ਰੌਸ਼ਨੀ ਅੱਗੇ ਅੰਗਰੇਜ਼ ਦੀ ਹਕੂਮਤ ਲੜਖੜਾ ਗਈ। ਉਹ ਆਸ ਦੀ ਕਿਰਨ ਸਤਿਗੁਰੂ ਰਾਮ ਸਿੰਘ ਜੀ ਸਨ ਜਿਨ੍ਹਾਂ ਨੇ 1857 ਈਸਵੀ ਵਿਚ "ਸੰਤ ਖ਼ਾਲਸਾ" ਦੀ ਸਾਜਨਾ ਕਰ ਕੇ ਪੰਜਾਬੀਆਂ ਦੀ ਕਾਇਆਂ ਕਲਪ ਕਰ ਦਿੱਤੀ। ਪੰਜਾਬੀਆਂ ਨੂੰ ਜੀਊਣ ਦਾ ਢੰਗ ਸਿਖਾਇਆ ਤੇ ਅੰਗਰੇਜ਼ ਹਕੂਮਤ ਦੀਆਂ ਚਲਾਕੀਆਂ ਤੋਂ ਜਾਣੂ ਕਰਵਾਇਆ।

ਸਤਿਗੁਰੂ ਰਾਮ ਸਿੰਘ ਜੀ ਨੇ ਹਿੰਦੁਸਤਾਨੀਆਂ ਨੂੰ ਅੰਗਰੇਜ਼ ਖ਼ਿਲਾਫ਼ ਲੜਨ ਲਈ ਇਕ ਅਨੋਖਾ ਤੇ ਕਾਰਗਰ ਤਰੀਕਾ ਨਾ-ਮਿਲਵਰਤਨ ਅੰਦੋਲਨ ਦੱਸਿਆ। ਨਾ-ਮਿਲਵਰਤਨ ਨੂੰ ਅਪਣਾਉਂਦਿਆਂ ਹੋਇਆਂ ਨਾਮਧਾਰੀਆਂ ਨੇ ਪੂਰੀ ਤਰ੍ਹਾਂ ਅੰਗਰੇਜ਼ ਸਰਕਾਰ ਦਾ ਬਾਈਕਾਟ ਕੀਤਾ ਤੇ ਸਵਦੇਸ਼ੀ ਵਸਤਾਂ ਨੂੰ ਵਰਤੋਂ ਵਿਚ ਲਿਆਉਣ ਤੇ ਅਮਲ ਕੀਤਾ। ਉਸ ਅੰਦੋਲਨ ਨੂੰ ਬਾਅਦ ਵਿਚ ਕਾਂਗਰਸ ਪਾਰਟੀ ਨੇ ਅੰਗਰੇਜ਼ਾਂ ਵਿਰੁਧ ਅਪਣਾਇਆ। ਮਹਾਤਮਾ ਗਾਂਧੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਨਿਆਂ ਤੇ ਚਲ ਕੇ ਵਿਦੇਸ਼ੀ ਹਕੂਮਤ ਦੇ ਖ਼ਿਲਾਫ਼ ਇਕ ਲੰਬੀ ਆਜ਼ਾਦੀ ਦੀ ਜੰਗ ਲੜੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਅੰਗਰੇਜ਼ ਹਕੂਮਤ ਵਲੋਂ ਭਾਰਤੀਆਂ ਤੇ ਅਕਹਿ ਤੇ ਅਸਹਿ ਕਸ਼ਟ ਤੇ ਤਸ਼ੱਦਦ ਹੁੰਦੇ ਵੇਖ ਕੇ ਅਮੀਰੀ ਠਾਠ ਛੱਡ ਕੇ ਕਾਂਗਰਸ ਪਾਰਟੀ ਵਿਚ ਸ਼ਾਮਲ ਹੋ ਕੇ ਆਜ਼ਾਦੀ ਦੀ ਜੰਗ ਵਿਚ ਹਿੱਸਾ ਲਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਵੀ ਕਾਂਗਰਸ ਪਾਰਟੀ ਨਾਲ ਮਿਲ ਕੇ

ਆਜ਼ਾਦੀ ਦੀ ਲੜਾਈ ਲੜਨ ਲੱਗੇ, ਕਿਉਂਕਿ ਇਹ ਢੰਗ ਸਤਿਗੁਰੂ ਰਾਮ ਸਿੰਘ ਜੀ ਨੇ ਕਈ ਸਾਲ ਪਹਿਲਾਂ ਅਪਣਾਇਆ ਸੀ। ਸਤਿਗੁਰਾਂ ਦੀ ਮਿਹਰ ਨਾਲ ਅਨੇਕ ਨਾਮਧਾਰੀ ਦੇਸ਼ ਭਗਤ ਪੈਦਾ ਹੋਏ।

ਪੰਡਤ ਜਵਾਹਰ ਲਾਲ ਨਹਿਰੂ ਜੀ ਨਾਮਧਾਰੀਆਂ ਦੀ ਦੇਸ਼ ਭਗਤੀ ਤੇ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਤ ਹੋਏ। ਇਤਿਹਾਸ ਅਨੁਸਾਰ ਪੰਡਤ ਨਹਿਰੂ ਜੀ ਦੇ ਨਾਮਧਾਰੀਆਂ ਨਾਲ ਸੰਬੰਧ 1929 ਈ: ਵਿਚ ਕਾਇਮ ਹੋਏ। 1929 ਈਸਵੀ ਵਿਚ ਲਾਹੌਰ ਵਿਖੇ ਕਾਂਗਰਸ ਪਾਰਟੀ ਦਾ ਸਾਲਾਨਾ ਇਜਲਾਸ ਸੀ। ਇਸ ਸੈਸ਼ਨ ਦੇ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਜੀ ਮੁਕੱਰਰ ਹੋਏ। ਅੰਗਰੇਜ਼ ਹਕੂਮਤ ਇਸ ਸੈਸ਼ਨ ਨੂੰ ਫੇਲ ਕਰਨਾ ਤੇ ਲੀਡਰਾਂ ਵਿਚ ਫੁਟ ਪਾਉਣਾ ਚਾਹੁੰਦੀ ਸੀ।

ਠੀਕ ਸੈਸ਼ਨ ਤੋਂ ਕੁਝ ਦਿਨ ਪਹਿਲਾਂ ਅਕਾਲੀ ਲੀਡਰਾਂ ਵਿਚ ਫੁਟ ਪੈ ਗਈ। ਅਕਾਲੀ ਆਗੂ ਮਾਸਟਰ ਤਾਰਾ ਸਿੰਘ, ਸਰਦੂਲ ਸਿੰਘ ਕਵੀਸ਼ਰ, ਸਰਮੁਖ ਸਿੰਘ ਝਬਾਲ ਤੇ ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਜਹਾਜ਼ ਵਾਲੇ ਕਾਂਗਰਸ ਨਾਲ ਮਿਲ ਕੇ ਆਜ਼ਾਦੀ ਦੀ ਲੜਾਈ ਲੜਨੀ ਸੋਚਦੇ ਸਨ, ਪ੍ਰੰਤੂ ਬਾਬਾ ਖੜਕ ਸਿੰਘ ਕਾਂਗਰਸ ਦੇ ਖ਼ਿਲਾਫ਼ ਹੋ ਗਏ ਤੇ ਉਨ੍ਹਾਂ ਨੇ ਕਾਂਗਰਸ ਨਾਲ ਕੰਮ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਕਾਂਗਰਸੀਆਂ ਦੇ ਸੈਸ਼ਨ ਸਮੇਂ ਨਿਕਲਣ ਵਾਲੇ ਜਲੂਸ ਦੇ ਵਿਰੋਧ ਵਿਚ ਅਕਾਲੀਆਂ ਦਾ ਜਲੂਸ ਕੱਢਣ ਦੀ ਵਿਉਂਤਬੰਦੀ ਕੀਤੀ।

ਬਾਬਾ ਖੜਕ ਸਿੰਘ ਦਾ ਵਤੀਰਾ ਵੇਖ ਕੇ ਕਾਂਗਰਸ ਪਾਰਟੀ ਘਬਰਾ ਉੱਠੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ ਕਾਂਗਰਸ ਸੈਸ਼ਨ ਦੀ ਅਸਫਲਤਾ ਦਿਖਾਈ ਦੇਣ ਲੱਗੀ। ਬਾਬਾ ਖੜਕ ਸਿੰਘ ਨੇ ਅਕਾਲੀਆਂ ਦਾ ਵੱਖਰਾ ਜਲੂਸ ਕੱਢਿਆ ਤੇ ਮਿੰਟੋ ਪਾਰਕ ਵਿਚ ਕਾਂਗਰਸ ਦੇ ਖ਼ਿਲਾਫ਼ ਬੋਲਿਆ ਤੇ ਉਸ ਨੇ ਐਲਾਨ ਕੀਤਾ ਕਿ ਜੋ ਅਕਾਲੀ ਕਾਂਗਰਸ ਦੇ ਸੈਸ਼ਨ ਵਿਚ ਹਿੱਸਾ ਲਵੇਗਾ ਉਹ ਗੁਰੂ ਕਾ ਸਿੱਖ ਨਹੀਂ ਹੈ। ਕਾਂਗਰਸ ਪਾਰਟੀ ਘਬਰਾ ਗਈ ਪ੍ਰੰਤੂ ਉਸ ਔਖੀ ਘੜੀ ਵਿਚ ਕਾਂਗਰਸ ਦਾ ਸਾਥ ਨਾਮਧਾਰੀਆਂ ਨੇ ਦਿੱਤਾ।...

ਉਸ ਸਮਾਗਮ ਵਿਚ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਪ੍ਰਧਾਨਗੀ ਸਭ ਨੇ ਪਰਵਾਨ ਕੀਤੀ ਸਰਬ ਸੰਮਤੀ ਨਾਲ ਮਤੇ ਪਾਸ ਹੋਏ। ਉਸ ਸਮਾਗਮ ਸਮੇਂ ਪੂਰਨ ਸਵਰਾਜ ਪ੍ਰਾਪਤ ਕਰਨ ਦਾ ਮਤਾ ਪਾਸ ਕੀਤਾ ਗਿਆ ਸੀ।...

17 ਫਰਵਰੀ 1930 ਈਸਵੀ ਨੂੰ ਲੁਧਿਆਣਾ ਵਿਖੇ ਸਟੇਟ ਪੀਪਲਜ਼ ਕਾਨਫ਼ਰੰਸ ਹੋਈ। ਉਸ ਕਾਨਫ਼ਰੰਸ ਦੇ ਜਲੂਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਘੋੜੇ ਪੰਡਤ ਜਵਾਹਰ ਲਾਲ ਜੀ ਨੂੰ ਸਵਾਰੀ ਲਈ ਦਿੱਤੇ ਅਤੇ ਬਾਅਦ ਵਿਚ ਸਤਿਗੁਰਾਂ ਨੇ ਆਪਣੀ ਕਾਰ ਵਿਚ ਪੰਡਤ ਨਹਿਰੂ ਜੀ ਅਤੇ ਡਾਕਟਰ ਪਟਾਭੀ ਸੀਤਾਰਮਈਆ ਨੂੰ ਆਪਣੇ ਨਾਲ ਬਿਠਾ ਕੇ ਉਹਨਾਂ ਦਾ ਮਾਣ ਵਧਾਇਆ। ਕਾਨਫ਼ਰੰਸ ਤੋਂ ਅਗਲੇ ਦਿਨ ਪੰਡਤ ਨਹਿਰੂ ਜੀ ਹੋਰ ਰਾਜਸੀ ਨੇਤਾਵਾਂ ਸਮੇਤ ਸ੍ਰੀ ਭੈਣੀ ਸਾਹਿਬ ਆਏ।

ਸ੍ਰੀ ਭੈਣੀ ਸਾਹਿਬ ਵਿਖੇ ਪੰਡਤ ਜੀ ਦਾ ਝੰਡੀਆਂ ਨਾਲ ਸਵਾਗਤ ਕੀਤਾ ਗਿਆ ਅਤੇ ਫਿਰ ਪ੍ਰਮੁਖ ਪ੍ਰਵੇਸ਼ ਦੁਆਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਤ ਜੀ ਨੂੰ ਉਨ ਦੀ ਚਿੱਟੀ ਮਾਲਾ ਬਖਸ਼ ਕੇ ਮਾਣ ਵਧਾਇਆ। ਸਤਿਗੁਰਾਂ ਨੇ ਪੰਡਤ ਜੀ ਅਤੇ ਹੋਰ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਬਾਰੇ ਇਤਿਹਾਸਕ ਸਥਾਨ ਦਿਖਾਏ ਅਤੇ ਫਿਰ ਮਲੇਰ ਕੋਟਲੇ ਤੇ ਹੋਰ ਸ਼ਹੀਦੀ ਸਾਕਿਆਂ ਦੀਆਂ ਤਸਵੀਰਾਂ ਵਿਖਾਈਆਂ ਜਿਹਨਾਂ ਨੂੰ ਵੇਖ ਕੇ ਪੰਡਤ ਜੀ ਦੀਆਂ ਅੱਖਾਂ ਵਿਚ ਅੱਥਰੂ ਆ ਗਏ।

ਸਵਾਗਤੀ ਰਸਮ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਰਾਜਸੀ ਜਲਸਾ ਹੋਇਆ ਜਿਸ ਵਿਚ ਸਵਾਗਤੀ

ਮਾਣ ਪੱਤਰ ਸੰਤ ਨਿਧਾਨ ਸਿੰਘ ਆਲਿਮ ਜੀ ਨੇ ਪੜ੍ਹਿਆ। ਉਹਨਾਂ ਤੋਂ ਬਾਅਦ ਪੰਡਤ ਜਵਾਹਰ ਲਾਲ ਜੀ, ਡਾਕਟਰ ਪਟਾਭੀ ਸੀਤਾਰਮਈਆ, ਡਾਕਟਰ ਸੈਫੁਦੀਨ ਕਿਚਲੂ, ਮਾਸਟਰ ਤਾਰਾ ਸਿੰਘ, ਸ: ਕਿਸ਼ਨ ਸਿੰਘ ਜੀ ਐਮ. ਐਲ. ਏ., ਮਾਸਟਰ ਕਾਬਲ ਸਿੰਘ, ਮੌਲਾਨਾ ਹਬੀਬੁਲ ਰਹਿਮਾਨ ਜੀ, ਪੰਡਤ ਮੁਨੀ ਲਾਲ ਕਾਲੀਆ, ਸੋਹਣ ਸਿੰਘ ਜੋਸ਼ ਅਤੇ ਸ: ਕਰਮ ਸਿੰਘ ਧੂਤ, ਸ੍ਰੀਮਤੀ ਮਿਸ ਅਗਾਥਾ ਹੇਰੀਸਨ, ਆਦਿਕ, ਨੇਤਾਵਾਂ ਨੇ ਨਾਮਧਾਰੀਆਂ ਦੀ ਦੇਸ਼ ਭਗਤੀ ਦੀ ਸਰਾਹਨਾ ਕੀਤੀ। ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਕਿਹਾ :

ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ ਅਤੇ ਦੇਸ਼ ਲਈ ਕੁਰਬਾਨੀ ਦੀ ਲਹਿਰ ਚਲਾ ਕੇ ਦੇਸ਼ ਭਗਤਾਂ ਨੂੰ ਜੋ ਰਾਹ ਦਿਖਲਾਇਆ ਹੈ, ਜੇ ਸਾਰਾ ਦੇਸ਼ ਉਸ ਨੂੰ ਸਮਝ ਲਵੇ ਤਾਂ ਥੋੜ੍ਹੇ ਦਿਨਾਂ ਵਿਚ ਹੀ ਆਪਣੀ ਗਿਣਤੀ ਆਜ਼ਾਦ ਦੇਸ਼ਾਂ ਵਿਚ ਕਰਾ ਸਕਦਾ ਹੈ। ਗ਼ੁਲਾਮ ਤਾਂ ਇਸ ਨੂੰ ਕੋਈ ਰੱਖ ਨਹੀਂ ਸਕਦਾ। ਉਸ ਲਹਿਰ ਨੂੰ ਚੰਗੀ ਤਰ੍ਹਾਂ ਸਮਝਣ ਦਾ ਫਲ ਇਹੀ ਹੈ ਕਿ ਹਰ ਇਕ ਹਿੰਦੁਸਤਾਨੀ ਦੇਸ਼ ਦੀ ਸਾਂਝੀ ਜੱਥੇਬੰਦੀ ਕਾਂਗਰਸ ਵਿਚ ਸ਼ਾਮਲ ਹੋ ਜਾਵੇ ਤੇ ਆਪਣੀ ਸੇਵਾ ਉਸ ਦੇ ਸਪੁਰਦ ਕਰ ਕੇ ਜੱਥੇਬੰਦੀ ਦੀ ਤਾਕਤ ਵਧਾਵੇ। ਸੱਤਰ ਸਾਲ ਪਹਿਲੇ ਦੇਸ਼ ਦੀ ਆਜ਼ਾਦੀ ਲਈ ਸ਼ਾਂਤਮਈ ਅੰਦੋਲਨ ਜਿਤਨਾ ਪ੍ਰਭਾਵਸ਼ਾਲੀ ਸੀ, ਅੱਜ ਭੀ ਉਤਨਾ ਹੀ ਨਵਾਂ ਤੇ ਬਲਵਾਨ ਹੈ।"

ਇਸ ਪ੍ਰਕਾਰ ਨਾਮਧਾਰੀਆਂ ਨੇ ਕਾਂਗਰਸ ਪਾਰਟੀ ਨਾਲ ਰਲ ਕੇ ਦੇਸ਼ ਦੀ ਆਜ਼ਾਦੀ ਲਈ ਜੰਗ ਲੜੀ ਤੇ ਅਨੇਕ ਵਾਰ ਜੇਲ੍ਹ ਯਾਤਰਾ ਕੀਤੀ ਤੇ ਅਨੇਕ ਤਰ੍ਹਾਂ ਦੇ ਕਸ਼ਟ ਸਹਾਰੇ। 1945 ਈਸਵੀ ਵਿਚ ਦੂਜੀ ਸੰਸਾਰ ਜੰਗ ਖਤਮ ਹੋ ਗਈ ਤੇ ਉਸ ਸਮੇਂ ਤਕ ਹਿੰਦੁਸਤਾਨ ਵਿਚ ਜਾਗ੍ਰਤੀ ਆ ਚੁੱਕੀ ਸੀ ਪਰ ਇਸ ਦੇ ਨਾਲ ਹੀ ਅੰਗਰੇਜ਼ ਦੀ ਨੀਤੀ 'ਫੁਟ ਪਾਓ ਤੇ ਰਾਜ ਕਰੋ' ਵੀ ਹਿੰਦੁਸਤਾਨੀਆਂ ਵਿਚ ਕਾਮਯਾਬ ਹੋ ਗਈ ਸੀ। ਰਾਜਸੀ ਲੀਡਰ ਤਿੰਨ ਗਰੁਪਾਂ ਵਿਚ ਵੰਡੇ ਗਏ ਸਨ, ਮੁਸਲਮ ਲੀਗੀ ਅਲਗ ਦੇਸ਼ ਬਣਾਉਣਾ ਚਾਹੁੰਦੇ ਸਨ, ਇਸੇ ਤਰ੍ਹਾਂ ਸਿੱਖ ਨੇਤਾ ਵੱਖਰੀ ਸਿੱਖ ਸਟੇਟ ਦੀ ਮੰਗ ਕਰਦੇ ਸਨ ਪਰ ਕਾਂਗਰਸੀ ਉਸ ਅੰਗਰੇਜ਼ ਚਾਲ ਦੇ ਖ਼ਿਲਾਫ਼ ਸਨ। ਅੰਗਰੇਜ਼ ਕਿਸੇ ਨਾ ਕਿਸੇ ਤਰ੍ਹਾਂ ਹੋਰ ਜ਼ਿਆਦਾ ਸਮਾਂ ਹਿੰਦੁਸਤਾਨ ਨੂੰ ਆਪਣੇ ਅਧੀਨ ਰੱਖਣਾ ਚਾਹੁੰਦੇ ਸਨ ਤੇ ਇਸ ਮੰਤਵ ਲਈ ਲਾਰਡ ਵੇਵਲ ਨੂੰ ਭਾਰਤ ਭੇਜਿਆ ਗਿਆ।

ਇਸ ਮੰਤਵ ਲਈ ਲਾਰਡ ਵੇਵਲ ਨੇ ਸ਼ਿਮਲਾ ਵਿਖੇ ਰਾਜਸੀ ਨੇਤਾਵਾਂ ਦੀ ਇਕ ਮੀਟਿੰਗ ਬੁਲਾਈ ਜਿਸ ਵਿਚ ਕਾਂਗਰਸ ਵਲੋਂ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਮੌਲਾਨਾ ਅਬਦੁਲ ਕਲਾਮ ਆਜ਼ਾਦ, ਆਚਾਰੀਆ ਕ੍ਰਿਪਲਾਨੀ, ਗੋਬਿੰਦ ਵਲਭ ਪੰਤ ਸ਼ਾਮਲ ਹੋਏ। ਮੁਸਲਮਾਨਾਂ ਵਲੋਂ ਜਿਨਾਹ, ਲਿਆਕਤ ਅਲੀ, ਗਜ਼ਨਫਰਅਲੀ, ਅਬਦੁਲ ਕਿਉਮ ਸ਼ਾਮਲ ਹੋਏ। ਸਿੱਖਾਂ ਵਲੋਂ ਮਾ: ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਜੀ ਸ਼ਿਮਲੇ ਪਹੁੰਚੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਹਜ਼ੂਰੀ ਜੱਥੇ ਸਮੇਤ ਸ਼ਿਮਲੇ ਭਗਤ ਜਸਵੰਤ ਸਿੰਘ ਦੇ ਘਰ ਜਾ ਬਿਰਾਜੇ। ਨੇੜੇ ਹੀ ਮਹਾਤਮਾ ਗਾਂਧੀ ਜੀ ਦਾ ਟਿਕਾਣਾ ਸੀ।

ਇਸ ਟਿਕਾਣੇ ਤੋਂ ਵਾਪਸ ਆਉਂਦੇ ਪੰਡਤ ਜਵਾਹਰ ਲਾਲ ਅਤੇ ਮੌਲਾਨਾ ਅਬਦੁਲ ਕਲਾਮ ਆਜ਼ਾਦ ਸਮਰਹਿਲ ਦੇ ਡਾਕਖਾਨੇ ਜਿੱਥੇ ਸ੍ਰੀ ਸਤਿਗੁਰੂ ਜੀ ਠਹਿਰੇ ਹੋਏ ਸਨ ਪਾਸ ਦੀ ਲੰਘ ਰਹੇ ਸਨ, ਬਾਰਸ਼ ਸ਼ੁਰੂ ਹੋ ਗਈ, ਵੇਖ ਕੇ ਸਤਿਗੁਰੂ ਜੀ ਨੇ ਪੰਡਤ ਜੀ ਅਤੇ ਮੌਲਾਨਾ ਆਜ਼ਾਦ ਨੂੰ ਅੰਦਰ ਬੁਲਾ ਲਿਆ।

ਸਤਿਗੁਰੂ ਜੀ ਬਚਨ ਕਰਦਿਆਂ ਪੰਡਤ ਜੀ ਨੂੰ ਕਿਹਾ, ਦੇਸ਼ ਸਾਡਾ ਆਜ਼ਾਦ ਹੋ ਰਿਹਾ ਹੈ! ਸਤਿਗੁਰੂ

ਰਾਮ ਸਿੰਘ ਜੀ ਦਾ ਚਿਤਵਿਆ ਸੁਪਨਾ ਸਾਕਾਰ ਹੋ ਰਿਹਾ ਹੈ। ਵਿਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ ਪਰ ਤੁਹਾਡੇ ਨਾਲ ਕੋਈ ਸੌਦਾ ਨਹੀਂ ਕਰਦੇ। ਸਤਿਗੁਰੂ ਜੀ ਨੇ ਫਿਰ ਕਿਹਾ, ਮੈਂ ਕੋਰੇ ਕਾਗਜ਼ ਤੇ ਦਸਤਖਤ ਕਰਦਾ ਹਾਂ ਅਤੇ ਐਲਾਨ ਕਰਦਾ ਹਾਂ ਕਿ ਅਸੀਂ ਸਦਾ ਕਾਂਗਰਸ ਨਾਲ ਰਹੇ ਹਾਂ ਅਤੇ ਇਵੇਂ ਹੀ ਰਹਾਂਗੇ, ਤੇ ਫਿਰ ਕੋਰੇ ਕਾਗਜ਼ ਤੇ ਦਸਤਖਤ ਕਰ ਦਿੱਤੇ ਤੇ ਕਿਹਾ ਤੁਸੀਂ ਜੋ ਚਾਹੋ, ਕਾਗਜ਼ ਤੇ ਲਿਖ ਲੈਣਾ। ਸਤਿਗੁਰਾਂ ਦੇ ਬਚਨ ਸੁਣ ਕੇ ਪੰਡਤ ਨਹਿਰੂ ਜੀ ਬਹੁਤ ਖ਼ੁਸ਼ ਹੋਏ ਤੇ ਉਹਨਾਂ ਦਾ ਸਤਿਗੁਰਾਂ ਅੱਗੇ ਸ਼ਰਧਾ ਨਾਲ ਸੀਸ ਝੁਕ ਗਿਆ।...

# ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੰਗੀਤ

ਪ੍ਰੀਤਮ ਸਿੰਘ ਕਵੀ

## ਸੰਗੀਤ ਦੀ ਵਿਆਪਕਤਾ

ਸੰਗੀਤ ਦਾ ਵਿਚਾਰ ਮਨ ਵਿਚ ਆਉਂਦਿਆਂ ਹੀ ਇਹ ਨਾਸਮਾਨ, ਰੇਤ ਕਿਣਕੇ ਦੇ ਕਰੋੜਵੇਂ ਹਿੱਸੇ ਦੀ ਬਰਾਬਰੀ ਵੀ ਨਾ ਕਰਨ ਵਾਲਾ ਜੀਵ ਅਨੰਤ ਬ੍ਰਹਿਮੰਡ ਵਿਚ ਜਿਵੇਂ ਗੁਮ ਜਾਂਦਾ ਹੈ। ਸਾਰੀ ਸ੍ਰਿਸ਼ਟੀ ਹੀ ਤਾਂ ਇਕ ਅਨਹਦ ਅਤੇ ਅਨਹਤ ਸੰਗੀਤ ਹੈ। ਸੰਸਾਰਕ ਝਮੇਲਿਆਂ ਵਿਚੋਂ ਜ਼ਰਾ ਇਕਾਂਤ ਲੈ ਅੰਤਹਕਰਨ ਦੀ ਧੁਰ ਗਹਿਰਾਈਆਂ ਨਾਲ ਏਕਾਕਾਰ ਹੋਇਆਂ ਅਸੀਂ ਉਸ ਈਸ਼ਵਰੀ ਮਹਾਂ ਸੰਗੀਤ ਦੀਆਂ ਸੁਰਾਂ ਨੂੰ ਸਰਵਣ ਕਰ ਸਕਾਂਗੇ ਜਿਸ ਦੀ ਲੈਅ ਤਾਰ ਵਿਚ ਸਾਡਾ ਨਸ਼ਵਰ ਸਰੀਰ ਸਵਾਸ-ਪਰ ਸਵਾਸ ਦਾ ਆਵਾਗਮਨ ਲੈਂਦਾ, ਸੂਖਮ ਤੋਂ ਸੂਖਮ ਤੰਤੂਆਂ ਨੂੰ ਹਰਕਤ ਵਿਚ ਰੱਖਦਾ ਹੈ। ਭਲਾ ਸਾਡੇ ਲਹੂ-ਕਣ ਦੀ ਧਰਕਣ ਬੇ-ਆਵਾਜ਼ ਹੋਵੇਗੀ ? ਅਤੇ ਕੀ ਉਹ ਇਕ ਲੈਅ, ਇਕ ਰਿਦਮ ਵਿਚ ਨਹੀਂ ? ਬਾਰੀਕ ਤੋਂ ਬਾਰੀਕ ਨਸਾਂ ਵੀ ਆਪਣੀ ਹੋਂਦ ਜੈਸੀ ਹਲਚਲ ਵਿਚ ਹਨ, ਉਹਨਾਂ ਨੂੰ ਅਸੀਂ ਬਾਹਰੀ ਸ੍ਰਵਣ-ਸ਼ਕਤੀ ਨਾਲ ਕਦੋਂ ਸੁਣ ਸਕਦੇ ਹਾਂ ? ਸਾਡਾ ਮਨ ਮਸਤਕ ਜੁ ਸਾਨੂੰ ਇਕ ਨਸ-ਪੁੰਜ ਵਾਂਗ ਬੇਹਰਕਤ ਜਾਪਦਾ ਹੈ, ਜੇ ਕੁਝ ਵੀ ਨਾ ਕਰਦਾ ਹੋਵੇ ਤਾਂ ਅਸੀਂ ਨਿਕੜੇ ਜੀਵ ਕਿਵੇਂ ਅਸਮਾਨੀ ਘੋੜੇ ਭਜਾ ਸਕੀਏ ?

ਗਿਆਨ ਨੇ, ਸਾਡੀ ਸਮਝ ਵਿਚ ਜੋ ਕੁਛ ਸਮਾ ਸਕਦਾ ਹੈ ਉਸਦਾ ਸੰਖੇਪ ਤੋਂ ਸੰਖੇਪ ਵਿਸ਼ਲੇਸ਼ਣ ਕਰ ਕੇ ਸੰਸਾਰ ਦੇ ਮਹਾ ਆਕਾਰ ਦੀ ਵਿਆਖਿਆ ਕੀਤੀ ਹੈ, ਪਰ, ਵਿਗਿਆਨ ਨੇ ਤਾਂ ਸਾਡੀ ਅ-ਮੰਨ ਬੁੱਧੀ ਨੂੰ ਇਸ ਮਹਾਨਾਂ ਮਹਾਨ ਸ਼ਕਤੀ ਦੇ ਸਨਮੁਖ ਹੀ ਲਿਆ ਖੜਾ ਕੀਤਾ ਹੈ ਜਿਥੇ ਜਾ ਕੇ ਸਾਨੂੰ ਬਾਰੀਕ ਬਿੰਦੂ ਜਿੰਨਾ ਵੀ ਗੁਮਾਨ ਨਹੀਂ ਰਹਿ ਜਾਂਦਾ। ਸੂਰਜ, ਚੰਨ, ਸਿਤਾਰੇ, ਗ੍ਰਹਿ, ਉਪਗ੍ਰਹਿ ਅਤੇ 'ਧਰਤੀ ਹੋਰ ਪਰੇ ਹੋਰ ਹੋਰ' ਨੂੰ 'ਆਕਾਸਾ ਆਕਾਸ ਲੱਖ, ਪਾਤਾਲਾ ਪਾਤਾਲ' ਤਕ ਲਿਜਾ ਕੇ ਮਹਾਂ ਬਲਵਾਨ ਮਨੁੱਖ ਨੂੰ ਵੀ ਉਹਦੀ ਤੁੱਛਤਾ ਦਾ ਆਭਾਸ ਕਰਵਾ ਦਿੱਤਾ ਹੈ। ਇਕ ਪਾਸੇ ਪਰਸੋਂ ਦੀਆਂ ਅਪਹੁੰਚ ਮੰਜ਼ਲਾਂ ਸਾਡੇ ਪੈਰਾਂ ਹੇਠ ਹਨ, ਦੂਜੇ ਪਾਸੇ ਸਰਵਸ਼ਕਤੀ-ਮਾਨਤਾ ਸਾਡੇ ਹੱਥੋਂ ਨਿਕਲ ਅੱਗੇ ਤੋਂ ਅੱਗੇ ਜਾ ਰਹੀ ਹੈ।

ਇਹੋ ਮਹਾ ਸੰਗੀਤ ਹੈ। ਜੋ ਮਨੁੱਖ ਇਸ ਨੂੰ ਅਨੁਭਵ ਕਰ ਲੈਂਦਾ ਹੈ ਗੁਰੂ ਗੋਬਿੰਦ ਸਿੰਘ ਜੀ ਵਾਂਗ ਮਸਤ ਹੋ ਜਾਂਦਾ ਹੈ ਅਤੇ ਕੂਕ ਉਠਦਾ ਹੈ : ਤੂੰ ਹੀ, ਤੂੰ ਹੀ, ਤੂੰ ਹੀ, ਤੂੰ ਹੀ...ਦਸਮੇਸ਼ ਜੀ ਦਾ ਪੜ-ਪਿਤਾਮਾ ਵੀ ਤੇਰਾਂ ਤੇਰਾਂ ਕਰਦਿਆਂ 'ਤੇਰਾ' ਵਿਚ ਗੁਆਚ ਗਿਆ ਸੀ। ਇਹਨਾਂ ਤੋਂ ਵੀ ਸਹੰਸਰਾਂ ਸਦੀਆਂ ਪਹਿਲਾਂ ਵੇਦਾਂ ਦੇ ਰਿਸ਼ੀ "ਨੇਤੀ ਨੇਤੀ" ਕਰਦਿਆਂ ਉਸੇ ਅਨੰਤ ਸੰਗੀਤ ਵਿਚ ਸਮਾ ਗਏ ਸਨ।

ਅਸੀਂ ਨਿਰੰਤਰ ਉਸ ਸੰਗੀਤ ਦੀ ਸੁਰਤਾਲ ਵਿਚ ਬੱਝੇ, ਜਾਣੇ ਅਣ-ਜਾਣੇ ਦੈਵੀ ਤਾਨਪੂਰੇ ਦੇ ਸ਼ੜਜ (ਸਾ) ਵਿਚ ਸਮਾਂਦੇ ਚਲੇ ਜਾਂਦੇ ਹਾਂ। ਸਾਡੇ ਵਿਚੋਂ ਉਹ ਮਹਾਭਾਗ ਹਨ ਜਿਹੜੇ ਇਸ ਅਗਮ, ਅਗਾਧ, ਅਨੰਤ ਸੰਗੀਤ ਦੀ, ਕਿਸੇ ਤਰ੍ਹਾਂ, ਥੋੜ੍ਹੀ ਜਿਹੀ ਵੀ ਪਛਾਣ ਪਾ ਲੈਂਦੇ ਹਨ।

## ਸੰਗੀਤ ਦੀ ਉਤਪਤੀ

ਸ਼ਾਸਤਰਕਾਰ ਕਹਿੰਦੇ ਹਨ ਪ੍ਰਲੈਕਾਰੀ ਸ਼ਕਤੀ, ਸਮੁਚੇ ਵਿਸ਼ਵ ਨੂੰ ਲੈ ਕਰਨ ਅਰਥਾਤ ਸਮਾਪਤ ਕਰਨ ਵਾਲੇ ਭਗਵਾਨ ਸ਼ਿਵ ਦੇ ਡਮਰੂ ਦੀ ਖਣਕ ਵਿਚੋਂ ਸੰਗੀਤ ਦੇ ਮਹਾ ਸੱਵਰ ਸ਼ੜਜ-ਸਾ-ਦੀ ਉਤਪਤੀ ਹੋਈ। ਇਸੇ ਭੂਮੀ ਸਾ (ਸ਼ੜਜ) ਤੋਂ ਪ੍ਰਕਾਰਾਂਤਰ ਨਾਲ ਰੇ (ਰਿਸ਼ਭ), ਗਾ (ਗੰਧਾਰ) ਮਾ (ਮੱਧਮ) ਪਾ (ਪੰਚਮ) ਧਾ (ਧਵੈਤ) ਅਤੇ ਨੀ (ਨਿਸ਼ਾਧ) ਪੈਦਾ ਹੋਏ। ਇਹਨਾਂ ਸੁਰਾਂ ਕੋਮਲ ਤੀਵਰ ਦੇ ਭੇਦ ਪਰਗਟ ਹੋਏ ਅਤੇ ਹੋਰ ਬਾਰੀਕੀਆਂ ਨੂੰ ਸ਼੍ਰੁਤੀਆਂ ਨੇ ਸਮੇਟਿਆ! ਕਿੰਨੀ ਅਚਰਜਤਾ ਹੈ, [ਵਿਨਾਸ਼ ਦਾ ਦੇਵਤਾ ਜ਼ਿੰਦਗੀ ਦੇ ਸੁਰ ਸਿਰਜ ਰਿਹਾ ¯ ਹੈ। ਉਹਦਾ ਡਮਰੂ ਅਤੇ ਉਹ ਆਪ ਗਾਇਨ, ਵਾਦਨ ਅਤੇ [ਨ੍ਰਿਤ ਦਾ ਰੱਚਿਅਤਾ ਹੈ। ਬਸ ਇਹ ਸਾਰੀ ਸ਼ੜਜ, ਭਾਵ ਸੰਗੀਤ ਦੇ ਪਹਿਲੇ ਸੁਰ 'ਸਾ' ਦੀ ਹੀ ਕਰਾਮਾਤ ਹੈ!

ਜਿਵੇਂ ਗਣਤਕਾਰ ਕੇਵਲ ਨੌਂ ਹਿੰਦਸਿਆਂ ਤੋਂ ਹੀ, ਅਰਬਾਂ, ਖਰਬਾਂ, ਨੀਲਾਂ, ਪਦਮਾਂ ਬਣਾ ਧਰਤੀਓਂ ਚੰਦ-ਸੂਰਜ, ਗ੍ਰਹਿਆਂ-ਉਪਗ੍ਰਹਿਆਂ ਅਤੇ ਆਕਾਸ਼ ਗੰਗਾਵਾਂ ਦੇ ਫਾਸਲੇ ਮਾਪ ਲੈਂਦੇ ਹਨ ਤਿਵੇਂ ਹੀ ਸੰਗੀਤ ਦੀਆਂ ਪ੍ਰਮੁੱਖ ਸੱਤ ਸੁਰਾਂ ਨੇ ਸਹੰਸਰਾਂ ਰਾਗਾਂ ਦੀ ਸਿਰਜਣਾ ਕਰ ਕੇ ਸ੍ਰਵਣ ਇੰਦਰੇ ਨੂੰ ਹੀ ਨਹੀਂ, ਸਗੋਂ ਮਾਨਵੀ ਹਿਰਦੇ ਦੀਆਂ ਅਤਲ ਡੂੰਘਾਈਆਂ ਤਕ ਆਨੰਦ ਪੁਚਾਣ ਦੇ ਮਾਰਗ ਪ੍ਰਸ਼ਸਤ ਕਰ ਦਿੱਤੇ ਹਨ। ਅਤੇ ਸੰਸਾਰ ਨੂੰ ਇਕ ਐਸਾ ਅਨਾਸਮਾਨ ਅਮੁਲ ਖ਼ਜ਼ਾਨਾ ਪ੍ਰਦਾਨ ਕਰ ਦਿੱਤਾ ਹੈ ਕਿ 'ਤੋਟ ਨ ਆਵੈ ਵਧਦੋ ਜਾਈ' ਵਾਲੀ ਗੱਲ ਬਣ ਗਈ ਹੈ।

ਚੌਥੇ ਸਤਿਗੁਰੂ ਰਾਮਦਾਸ ਜੀ ਦਾ ਕਥਨ ਹੈ : 'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀਂ ਹੋਰ।' ਇੰਜ ਹੀ, ਜੋ ਕੁਛ ਵੀ ਆਵਾਜ਼ ਰਾਹੀਂ ਵਿਅਕਤ ਕੀਤਾ ਜਾ ਸਕਦਾ ਹੈ, ਉਹ ਸੰਗੀਤ ਦੀ ਸਪਤਕ (ਸੱਤ ਸੁਰਾਂ) ਤੋਂ ਬਾਹਰਾ ਨਹੀਂ ਹੋ ਸਕਦਾ।

ਪੌਰਾਣਿਕ ਰਿਸ਼ੀਆਂ ਦੀ ਸੰਗੀਤ ਪ੍ਰਤੀ ਸ਼ਾਸਤਰੀ ਵਿਆਖਿਆ ਵਿਚ ਨਾ ਜਾਂਦਿਆਂ, ਸਾਡੇ ਸਮਝਣ ਵਾਲੀ ਮੋਟੀ ਜਿਹੀ ਗੱਲ ਇਹ ਹੈ ਕਿ ਕਿਸੇ ਮਧੁਰ ਕੰਠ ਚੋਂ ਨਿਕਲੀ ਹੋਈ ਕੋਮਲ ਆਵਾਜ਼ ਸਾਡੇ ਕੰਨਾਂ ਥਾਣੀ ਅੰਦਰ ਜਾਂਦੀ, ਸਾਡੇ ਮਸਤਕ ਅਤੇ ਹਿਰਦੇ ਨੂੰ ਇਕ ਸੁਆਦ ਜਿਹੇ ਵਿਚ ਅੰਦੋਲਿਤ ਕਰ ਜਾਂਦੀ ਹੈ, ਅਪਾਰ ਅਤੇ ਅਕਹਿ ਆਨੰਦ ਬਖ਼ਸ਼ਦੀ ਹੈ। ਜੇ ਸਾਨੂੰ ਉਹਦੇ ਸ਼ਬਦਾਂ ਅਤੇ ਭਾਵਾਂ ਦੀ ਵੀ ਸਮਝ ਪੈ ਜਾਇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਬਣ ਜਾਂਦੀ ਹੈ, ਪਰ ਜੇ ਕੇਵਲ ਮਿੱਠੀ ਮਿੱਠੀ ਸੁਰ ਹੀ ਨਵਿੱਝਿਆਂ ਹੋ ਕੇ ਸੁਣ ਲਈਏ ਤਾਂ ਵੀ ਮਸਤੀ ਦਾ ਆਲਮ ਤਾਰੀ ਹੋ ਸਕਦਾ ਹੈ।

ਵੇਦਾਂ ਦੇ ਰਿਸ਼ੀ ਵੀ ਰਿਚਾਂ ਗਾਉਂਦੇ ਸਨ। ਸਾਡੇ ਦੇਸ਼ ਦੀ ਕੁਲ ਪਰੰਪਰਾ ਨੇ ਹਜ਼ਾਰਾਂ ਸਾਲਾਂ ਦੇ

ਬੀਤਣ ਬਾਦ ਵੀ ਉਸੇ ਖ਼ੂਬਸੂਰਤੀ ਨਾਲ ਉਨ੍ਹਾਂ ਸੁਰਾਂ ਨੂੰ ਸੰਜੋਇਆ ਹੋਇਆ ਹੈ ਜਿਹੜੀਆਂ ਮੁਨੀ ਮੁਨੀਸ਼ਵਰਾਂ, ਤਪੀ ਤਪੀਸ਼ਵਰਾਂ ਨੂੰ ਪਰਮ ਆਨੰਦ ਨਾਲ ਜੋੜ ਦਿੰਦੀਆਂ ਸਨ, ਪਰਮ ਬ੍ਰਹਮ ਨਾਲ ਏਕਾਕਾਰ ਕਰ ਦਿੰਦੀਆਂ ਸਨ ।

## ਸਿੱਖ ਜਗਤ ਵਿਚ ਸੰਗੀਤ

ਇਸ ਰਾਜ਼ ਨੂੰ ਸਿੱਖ ਜਗਤ ਦੇ ਪਰਮ ਪ੍ਰਣੇਤਾ ਗੁਰੂ ਨਾਨਕ ਦੇਵ ਕਿਵੇਂ ਜਾਣ ਗਏ ? ਇਹਦਾ ਉੱਤਰ ਆਦਿ ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਹੈ : ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ । ਅਤੇ ਜੇ ਬਾਬੇ ਨੂੰ ਵੇਈਂ ਨਦੀ ਵਿਚ ਟੁੱਭੀ ਮਾਰ ਕੇ ਕਰਨ ਕਾਰਨ ਕਰਤਾਰ ਦੇ ਦਰਬਾਰ ਵਿਚ ਪਹੁੰਚਿਆ ਵੀ ਮੰਨ ਲਈਏ ਤਾਂ ਵੀ ਬਾਬਾ—ਸਾਡਾ ਪਰਮ ਗੁਰੂ, ਪ੍ਰਥਮ ਗੁਰੂ ਇਕ ਚੀਜ਼ ਜ਼ਰੂਰ ਲੈ ਆਇਆ—ਕਰ ਤਾਰ ।

ਸਤਿ ਕਰਤਾਰ ਨਾਲ ਜੁੜਨ ਲਈ ਉਹਨੂੰ ਭਾਵੇਂ ਕਿਸੇ ਹੋਰ ਵਸੀਲੇ ਦੀ ਲੋੜ ਨਹੀਂ ਸੀ, ਪਰ ਅਸਾਂ ਅਨੁਗਾਮੀਆਂ ਵਾਸਤੇ ਉਸਨੇ ਲੱਭ ਲਿਆ ਇਕ ਅਨਾਥ ਅਤੇ ਯਤੀਮ ਮਿਰਾਸੀ ਮਰਦਾਨਾ । ਮਰਦਾਨਾ ਦੋ ਗੱਲਾਂ ਦਾ ਲਖਾਇਕ ਹੈ, ਪ੍ਰਥਮ ਸੰਗੀਤ ਦਾ, ਦੂਜੇ ਗ਼ਰੀਬੀ ਗਦਾ ਹਮਾਰੀ (ਸੋਰਠਿ ਮ: 5) ਦਾ । ਚੇਤੇ ਰਹੇ, ਇਹ ਪਦਾਰਥਕ ਗ਼ਰੀਬੀ ਨਹੀਂ, ਮਨ ਦੀ ਗ਼ਰੀਬੀ ਅਰਥਾਤ ਨੰਮਰਤਾ ਹੈ । ਇਹ ਦੋਵੇਂ ਗੁਰੂ ਨਾਨਕ ਦੇਵ ਜੀ ਦੇ ਮਹਾ ਅਸਤਰ ਸਨ । ਜਦੋਂ ਵੀ ਨਿਰੰਕਾਰ ਨਾਲ ਨਿਰ-ਆਕਾਰ ਹੋਣਾ ਹੁੰਦਾ ਮਰਦਾਨੇ ਦੀ ਰਬਾਬ ਵਿਸਮਾਦੀ ਮੰਡਲ ਰਚ ਦਿੰਦੀ । ਸਤਿਗੁਰੂ ਉਹਦੀ ਤਾਰ ਦੇ ਸਵੈਰ ਤੇ ਸਵਾਰ ਹੋ ਅਲੰਘ ਲੰਘ ਜਾਂਦੇ, ਅਛੂਹ ਛੂਹ ਲੈਂਦੇ । ਆਪਣੇ ਜਗਿਆਸੂਆਂ ਨੂੰ ਸਤਿਗੁਰਾਂ ਇਹ ਰਮਜ਼ ਸਮਝਾਈ ਹੈ ਕਿ ਰੱਬ ਦੀ ਬਹੁਮੁੱਲੀ ਜਾਂ ਕਹੋ ਉਹਦੀ ਰੁਚੀ ਦੀ ਖ਼ੁਰਾਕ ਸੰਗੀਤ ਹੈ, ਰਾਗ ਹੈ । ਰੱਬ ਖਾਂਦਾ ਰਾਗ ਨਿਆਮਤਾਂ ।

## ਅ-ਨਾਸਮਾਨ ਸੰਗੀਤ

ਜਿਵੇਂ ਕਿ ਅਸੀਂ ਜਾਣ ਆਏ ਹਾਂ, ਸੰਸਾਰ ਤੇ ਸੰਗੀਤ ਬਿਨਾ ਕੋਈ ਆਵਾਜ਼ ਨਹੀਂ ਅਤੇ ਦੁਨੀਆਂ ਦਾ ਪ੍ਰਤਖ ਅ-ਪ੍ਰਤਖ ਨਜ਼ਾਮ ਇਕ ਲੈਅ ਵਿਚ ਹੈ, ਇਕ ਰਿਦਮ ਵਿਚ ਹੈ । ਇਹ ਲੈਣ ਅਤੇ ਇਹ ਸੰਗੀਤ ਕਦੇ ਸਮਾਪਤ ਨਹੀਂ ਹੋਣਗੇ । ਅਸੀਂ ਮਰਨਸ਼ੀਲ ਜੀਵ ਹੀ ਸੁਰਾਂ ਦੇ ਸਹਾਰੇ ਅਕਾਲ ਪੁਰਖ ਵਿਚ ਆਵਾਗਮਨ ਰਖਾਂਗੇ । ਉਂਜ, ਸ੍ਰਿਸ਼ਟੀ ਤੇ ਆਇਆ ਮਨੁੱਖ ਵੀ ਸਰਵ ਸ਼ਕਤੀ ਮਾਨਤਾ ਦਾ ਇਕ ਜਵੱਲੰਤ ਪ੍ਰਮਾਣ ਹੈ । ਅੱਜ ਮਾਨਵ ਸਿਰਜੀ ਸਮੱਗਰੀ ਨੂੰ ਧਰਤੀ ਦੇ ਗੋਲੇ ਤੋਂ ਇਕ ਪਾਸੇ ਕਰ ਦੇਈਏ ਤਾਂ "ਅੰਤਰ ਸੁੰਨੰ, ਬਾਹਰ ਸੁੰਨੰ, ਤ੍ਰਿਭਵ ਸੁਨਮਸੁੰਨੰ" ਹੋ ਜਾਏਗਾ ।

ਜੁੱਗਾਂ ਤੋਂ ਤੁਰੇ ਆਉਂਦੇ ਮਨੁੱਖ ਨੇ ਸਵੈਇਅਮ ਸਿਰਜੇ ਗਿਆਨ ਵਿਗਿਆਨ, ਦੀ ਥਾਤੀ, ਪਿੱਛੋਂ ਆਉਣ ਵਾਲਿਆਂ ਲਈ ਬਣਾਈ ਅਤੇ ਸੰਜੋਈ, ਅਤੇ ਅੱਜ ਦੇ ਜੁਗ ਤਕ ਉਸ ਦੀ ਇਹੋ ਪ੍ਰਾਪਤੀ ਅਲਾਦੀਨ ਦੇ ਚਿਰਾਗ਼ ਵਾਂਗ ਸਮੱਸਿਆਵਾਂ ਦੇ ਅਨੇਕਾਂ ਜਿੰਨ ਪੈਦਾ ਕਰੀ ਖਲੀ ਹੈ । ਅਸੀਂ ਗੱਲ ਵਿਨਾਸ਼ਕ ਸ਼ਕਤੀਆਂ ਦੀ ਨਹੀਂ ਕਰਦੇ, ਅਸੀਂ ਕਰਦੇ ਹਾਂ ਜੀਵਨ ਦਾਤੇ ਸੰਗੀਤ ਦੀ, ਖ਼ੂਬਸੂਰਤੀ ਅਤੇ ਵਿਸਮਾਦ ਦੀ ਦੁਨੀਆਂ ਵਿਚ ਲੈ ਜਾਣ ਵਾਲੇ ਸੁਰ ਗਿਆਨ ਦੀ, ਉਹਦੇ ਅੱਜ ਤਕ ਦੇ ਰਚੇ ਅਨੇਕ-ਨੇਕ ਸੁਰ ਲੈਅ ਦੇ ਆਧਾਰ ਸਾਜ਼ਾਂ ਦੀ, ਅਜਿਹੇ ਉਪਕਰਣਾਂ ਦੀ ਜਿਨ੍ਹਾਂ ਦੇ ਸਹਾਰੇ ਅਨੰਦ ਸੁਰ ਸਿਰਜੇ ਜਾ ਸਕਦੇ

ਹਨ । ਅੱਜ ਸੰਸਾਰ ਦੀ ਸੁਹਜ ਸਮਰਿਧ ਕਲਾਵਾਂ ਵਿਚ ਸੰਗੀਤ ਦੇ ਮਹੱਤ੍ਵਪੂਰਨ ਸਥਾਨ ਨੂੰ ਕੌਣ ਨਕਾਰ ਸਕਦਾ ਹੈ ?

ਜ਼ਿੰਦਗੀ ਨੇ ਸਦਾ ਹੀ ਮਿਰਤੂ ਤੇ ਫ਼ਤਹ ਪਾਈ ਹੈ । ਮਨੁੱਖ ਦਾ ਜ਼ਿੰਦਗੀ ਵਿਚ ਅਟੱਲ ਵਿਸ਼ਵਾਸ ਹੀ ਹੈ ਕਿ ਮਹਾ ਵਿਨਾਸ਼ਕਾਰੀ ਜੰਗਾਂ ਜੁਧਾਂ ਤੋਂ ਪਿੱਛੋਂ ਵੀ, ਸਦਾ ਹੀ ਜੀਵਨ ਦੇ ਪੁਸ਼ਪ ਹਰ ਜਗ੍ਹਾ ਖਿੜੇ ਹਨ ਅਤੇ ਵਿਵਧ ਰੰਗਾਂ ਦਾ ਨਿਖਾਰ ਲੈ ਕੇ ਪਹਿਲਾਂ ਤੋਂ ਵੀ ਦੁਨੀਆਂ ਨੂੰ ਵਧੇਰੇ ਮਹਿਕਵੀਂ ਅਤੇ ਸੁੰਦਰ ਮਨਮੋਹਣੀ ਬਣਾਇਆ ਹੈ । ਜਿੱਥੇ ਫੁੱਲ ਹਨ, ਉਥੇ ਖੇੜਾ ਹੈ, ਉਥੇ ਸੰਗੀਤ ਹੈ, ਜ਼ਿੰਦਗੀ ਹੈ ।

ਯੁਗ ਸ੍ਰਿਸ਼ਟਾ, ਯੁਗ ਦ੍ਰਿਸ਼ਟਾ, ਵਿਚਾਰਕ, ਵਿਧਾਨਕ, ਮਨੀਸ਼ੀ, ਪ੍ਰਬੁਧ ਲੋਕਾਂ ਦੁਆਰਾ ਹੀ ਇਹ ਮਾਨਵੀ ਨਚਾਮ ਅੱਜ ਤਕ ਵਿਗਸਦਾ ਚਲਾ ਆਇਆ ਹੈ । ਜ਼ਿੰਦਗੀ ਆਪਣਾ ਕੰਮ ਕਰੀ ਜਾਂਦੀ ਹੈ । ਦਾਰਸ਼ਨਿਕ ਇਹਦੀ ਵਿਆਖਿਆ ਕਰਦੇ ਰਹਿੰਦੇ ਹਨ ਅਤੇ ਵਿਧਾਨਕਾਰ ਇਹਦਾ ਮਾਰਗ ਨਿਸਚਿਤ ਕਰਦੇ ਰਹਿੰਦੇ ਹਨ । ਭਲਾ ਜੁਗਾਂ ਤੋਂ ਚਲੇ ਆਉਂਦੇ ਸੰਗੀਤ ਨੂੰ ਵਿਧਾਨਕਾਰ ਕਿਵੇਂ ਨਾ ਮਿਲਦੇ ? ਉਹਨਾਂ ਨੇ ਇਹਦੀ ਸ਼ਾਸਤ੍ਰੀਅਤਾ ਨਿਸਚਿਤ ਕਰ ਦਿੱਤੀ । ਇਸ ਨੂੰ ਕਿੰਨੇ ਪਰਕਾਰਾਂ ਨਾਲ ਗੰਵਿਆਂ ਜਾ ਸਕਦਾ ਹੈ । ਕਿਹੜੀ ਕਿਹੜੀ ਕਲਾ ਇਸ ਵਿਚ ਹੋਰ ਸਮੋਅ ਸਕਦੀ ਹੈ ।

ਅਤੇ ਅੱਜ ਸੰਗੀਤ ਤੋਂ ਮੁਰਾਦ ਹੈ ਸੰਗਤ, ਇਕੱਠ — ਗਾਇਨ, ਵਾਦਨ ਅਤੇ ਨ੍ਰਿਤ । ਸੰਗੀਤ ਭਲੀ ਪਰਕਾਰ ਗੰਵਿਆਂ ਜਾਣ ਵਾਲਾ ਗੀਤ ਵੀ ਹੈ । ਪਰ ਸੰਗੀਤ ਸੰਬੰਧ ਦੂੰਹ ਚੀਜ਼ਾਂ ਦਾ ਸੰਜੋਗ ਹੀ ਆਨੰਦ ਸਿਰਜਕ ਹੁੰਦਾ ਹੈ ਜਿਵੇਂ ਗਾਉਣ ਨਾਲ ਵਜਾਉਣ, ਨ੍ਰਿਤ ਨਾਲ ਵਜਾਉਣ । ਪ੍ਰੰਤੂ ਤ੍ਰੈਵਾਂ ਦਾ ਸੰਜੋਗ ਤਾਂ ਦੁਨੀਆਂ ਭੁਲਾ ਦੇਣ ਵਾਲਾ ਹੁੰਦਾ ਹੈ । ਇਕ ਸੂਖਮ ਕਲਾ ਇਸ ਨਾਲ ਹੋਰ ਵੀ ਸੰਬੰਧਤ ਹੈ ਅਤੇ ਉਹ ਹੈ ਕਾਵਿ । ਸ਼ਬਦਾਂ ਦੇ ਚੋਲੇ ਬਿਨਾਂ ਸੰਗੀਤ ਸਾਨੂੰ ਕਿਸੇ ਵਿਸ਼ੇਸ਼ ਸੇਧ ਵਲ ਆਕਰਸ਼ਤ ਨਹੀਂ ਕਰ ਸਕਦਾ । ਸ਼ਬਦਾਂ ਦੀ ਆਪਣੀ ਦੁਨੀਆਂ ਹੈ । ਇਹ ਸਾਨੂੰ ਪ੍ਰਭੂ ਨਾਲ ਜੋੜ ਵੀ ਦਿੰਦੇ ਹਨ ਅਤੇ ਵਿਛੋੜ ਵੀ । ਸ਼ਬਦਾਂ ਨੂੰ ਸਾਡੇ ਹਿਰਦੇ ਦੇ ਧੁਰ ਤਕ ਲੈ ਜਾਣ ਵਾਲਾ ਸ੍ਰੇਸ਼ਟ ਵਾਹਣ ਸੁਰ ਹੀ ਹੈ, ਸੰਗੀਤ ਹੀ ਹੈ, ਅਮਰ ਸੰਗੀਤ ।

## ਸੰਗੀਤ ਕਿੰਨੀ ਪਰਕਾਰ ਦਾ

ਗੱਲ ਮੁਕਾਉਣ ਦੀ ਖ਼ਾਤਰ, ਏਥੇ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਗੁਰਬਾਣੀ ਦੇ ਸ਼ਬਦ, ਭਜਨ, ਬਿਸ਼ਨਪਦੇ, ਰੱਬੀ ਉਸਤਤ ਦੇ ਗੀਤ ਜਦੋਂ ਸੁਰਾਂ ਤੇ ਸਵਾਰੀ ਕਰਾ ਸਾਨੂੰ ਆਪਣੇ ਨਾਲ ਉਡਾ ਖੜਦੇ ਹਨ ਤਾਂ ਅਸੀਂ ਸਰਬ ਵਿਆਪਕ ਮਹਾ ਸ਼ਕਤੀ ਵਿਚ ਆਪਣੇ ਆਪ ਨੂੰ ਗੁਆਚਿਆ ਪਾਉਂਦੇ ਹਾਂ । ਪਰ ਜੇ ਇਨ੍ਹਾਂ ਤੋਂ ਇਲਾਵਾ ਲੋਕ ਧੁਨਾਂ, ਲੋਕ ਗੀਤਾਂ ਅਤੇ ਸੰਸਾਰੀ ਪ੍ਰੇਮ ਪਿਆਰ ਦੇ ਕਿੱਸਿਆਂ ਵਿਚ ਹੀ ਸੰਗੀਤ ਨੂੰ ਡੋਬ ਲਈਏ ਤਾਂ ਦੁਨਿਆਵੀ ਆਨੰਦ ਦੀਆਂ ਪੀਂਘਾਂ ਤਾਂ ਝੂਟੀਦੀਆਂ ਹਨ ਪਰ ਪਰਮ ਸੁਖ ਦੀ ਪ੍ਰਾਪਤੀ ਕੋਹਾਂ ਦੂਰ ਚਲੀ ਜਾਂਦੀ ਹੈ । ਅਸ਼ਲੀਲਤਾ ਭਰੇ ਟੱਪੇ, ਦੂਹੜੇ ਅਤੇ ਬੋਲੀਆਂ ਤਾਂ ਸਗੋਂ ਉਥਲੇ, ਚੰਚਲ ਅਤੇ ਝੂਠੀ ਮੌਜ ਮਸਤੀ ਵਿਚ ਥੋੜ੍ਹਾ ਚਿਰ ਆਪਾ ਭੁਲਾਈ ਰੱਖਦੇ ਹਨ, ਅੰਤ ਇਹਨਾਂ ਦਾ ਸਮਾਜਿਕ ਪਰੇਸ਼ਾਨੀਆਂ ਹੀ ਪੈਦਾ ਕਰਦਾ ਹੈ ।

ਸਵੱਰ ਤਾਂ ਸ਼ਕਤੀਮਾਨਤਾ ਹੈ, ਇਸ ਨਾਲ ਜੋ ਚਾਹੋ ਰਚ ਧਰੋ ।

ਏਸੇ ਵਾਸਤੇ ਸ਼ਾਸਤਰਕਾਰਾਂ ਨੇ ਸੰਗੀਤ ਦੇ ਪਰਕਾਰ ਨਿਖੇੜਨ ਲਈ ਮੋਟੇ ਰੂਪ ਵਿਚ ਦੋ ਨਾਮ ਦੇ

ਦਿੱਤੇ ਹਨ 'ਮਾਰਗੀ' ਅਤੇ 'ਦੇਸੀ'। ਮਾਰਗੀ ਅਰਥਾਤ ਸ਼ਾਸਤਰੀ ਤਰੀਕੇ ਨਾਲ ਗਾਉਣਾ ਜਿਸ ਦੀਆਂ ਰੀਤਾਂ ਬੰਦਸ਼ਾਂ ਜੁਗਾਂ ਤੋਂ ਚਲੀਆਂ ਆ ਰਹੀਆਂ ਹਨ। 'ਦੇਸੀ' ਜਿਸ ਦੁਆਰਾ ਆਮ ਆਦਮੀ ਆਪਣੇ ਮਨ ਦੇ ਆਨੰਦ ਜਾਂ ਵਿਥਿਆ ਨੂੰ ਸਿੱਧੇ ਸਾਦੇ ਤਰੀਕੇ ਨਾਲ ਗਉਂ ਕੇ ਪਰਗਟ ਕਰ ਸਕਦਾ ਹੈ।

## ਗੁਰੂ ਘਰ ਵਿਚ ਸੰਗੀਤ

ਅਸੀਂ ਆਪਣੀ ਵਾਰਤਾ ਵਿਚ ਸ਼ਾਸਤਰੀ ਗਾਇਨ ਅਤੇ ਗੁਰਬਾਣੀ ਆਧਾਰਤ ਸੰਗੀਤ ਦੀ ਹੀ ਚਰਚਾ ਕਰਾਂਗੇ।

ਇਹ ਲੰਮੀ ਚੌੜੀ ਵਿਆਖਿਆ ਸੰਗੀਤ ਨਾਲ ਆਪ ਜੀ ਦੀ ਜਾਣਕਾਰੀ ਲਈ ਸੀ। ਅਸੀਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੰਗੀਤ ਨਾਲ ਸੰਬੰਧ ਦੱਸਣ ਲਈ ਗੁਰੂ ਪਰੰਪਰਾ ਨੂੰ ਮੁੱਖ ਰੱਖਣਾ ਹੈ। ਸਿੱਖ ਜਗਤ ਦੇ ਪਰਵਰਤਕ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਭਾਵੇਂ ਕਿਸੇ ਵਿਸ਼ੇਸ਼ ਮਜ਼ਹਬ ਦੀ ਨੀਂਹ ਨਹੀਂ ਸੀ ਰੱਖੀ ਪਰ ਉਨ੍ਹਾਂ ਦੇ ਦ੍ਰਿੜ੍ਹਾਏ ਮਤ ਨੂੰ ਜਿਸ ਜਿਸ ਵੀ ਸਵੀਕਾਰ ਕੀਤਾ ਉਹ ਸਹਿਜੇ ਸਹਿਜੇ ਇਕ ਲੜੀ ਵਿਚ ਪਰੁਚਦਾ ਗਿਆ। ਅੰਤ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਜਾ-ਨਸ਼ੀਨ ਸਥਾਪਤ ਕਰਨਾ ਪਿਆ — ਭਾਈ ਲਹਿਣਾ। ਸਤਿਗੁਰਾਂ ਦਾ ਬਖ਼ਸ਼ਿਆ ਨਾਮ ਅੰਗਦ।

ਸਤਿਗੁਰੂ ਜੀ ਨਾਨਕ ਦੇਵ ਆਪ ਕਿੰਨਾ ਕੁ ਗਾਉਂਦੇ ਸਨ ਇਹ ਤਾਂ ਸਪੱਸ਼ਟ ਨਹੀਂ ਪਰ ਮਰਦਾਨੇ ਦੀ ਰਬਾਬ ਟੁਣਕਾਰ ਰਾਹੀਂ ਪਰਮ ਪਿਤਾ ਦੀ ਪੂਰਣ ਬ੍ਰਹਮ ਨਾਲ ਲੀਨਤਾ ਦੱਸਦੀ ਹੈ ਕਿ ਆਪ ਜੀ ਮਹਾਨ ਸੰਗੀਤ ਪ੍ਰੇਮੀ ਸਨ, ਅਰਥਾਤ ਰਾਗੀ ਸਨ। ਆਪ ਜੀ ਨੇ ਹੀ ਸਿੱਖ ਜਗਤ ਨੂੰ ਰਾਗ ਨਾਲ — ਸੰਗੀਤ ਨਾਲ — ਸਿੱਧੇ ਤੌਰ ਤੇ ਜੋੜਿਆ। ਉਂਜ, ਇਸ ਗੱਲੋਂ ਸਿੱਖ ਇਤਿਹਾਸ ਅਸਲੋਂ ਚੁੱਪ ਸਾਧੀ ਬੈਠਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਕਿਸੇ ਤੋਂ ਸੰਗੀਤ ਸਿੱਖਿਆ ਪ੍ਰਾਪਤ ਕੀਤੀ। ਫੇਰ ਵੀ ਜਦ ਕਦੇ ਸਤਿਗੁਰੂ ਮਰਦਾਨੇ ਨੂੰ ਰਬਾਬ ਵਜਾਣ ਲਈ ਆਦੇਸ਼ ਕਰਦੇ, ਸ਼ਬਦ ਪ੍ਰਸਤੁਤੀ ਰਾਗ ਦੁਆਰਾ ਹੀ ਹੁੰਦੀ।

ਰਾਗ ਅਥਵਾ ਸੰਗੀਤ ਬਾਰੇ ਏਨੀ ਕੁ ਗੱਲ ਹੋਰ ਕਰ ਲਈਏ ਕਿ ਸ਼ਾਸਤਰੀ ਸੰਗੀਤ ਤੋਂ ਬਾਹਰਾ ਕੁਛ ਵੀ ਨਹੀਂ। ਜਿੱਥੇ ਸੁਰ ਅਤੇ ਲੈਅ ਹੈ ਉਥੇ ਸੰਗੀਤ ਹੀ ਹੈ। ਸ਼ਾਸਤਰੀ ਸੰਗੀਤ ਤੋਂ ਅਜੋਕਾ ਭਾਵ ਉਹ ਗਾਇਨ ਢੰਗ ਹੈ, ਜੁ ਨੇਮ ਬੱਧ ਰਾਗਾਂ ਵਿਚ ਧਰੁਵਪਦ, ਖ਼ਿਆਲ, ਠੁਮਰੀ, ਆਦਿ, ਨੂੰ ਆਲਾਪ ਤੋਂ ਆਰੰਭ ਕਰ, ਮੰਦ, ਵਿਲੰਬਤ, ਦ੍ਰੁਤ ਅਤੇ ਦ੍ਰੁਤ-ਤਰ ਲੈਆਂ ਦੁਆਰਾ ਇਕ ਵਿਸ਼ੇਸ਼ ਪਰਿਪਾਟੀ ਨਾਲ ਉਚਾਰਿਆ ਜਾਵੇ। ਇਸ ਵਿਚ "ਸਰਗਮਾਂ," "ਤਾਨਾਂ ਆਦਿ ਦੀ ਪ੍ਰਯੁਕਤੀ, ਇਸ ਪੱਧਤੀ ਨੂੰ ਹੋਰ ਵੀ ਉਤਕ੍ਰਿਸ਼ਟ ਕਰਦੀ ਹੈ।

ਦੇਸੀ ਅਥਵਾ ਆਮ ਗਾਇਕੀ ਵਿਚ ਸਭ ਕੁਛ ਆ ਜਾਂਦਾ ਹੈ ਜਿਸ ਨਾਲ ਜੀਵਨ ਆਨੰਦ ਉਠਾਂਦਾ ਹੈ।

ਈਸ਼ਵਰ ਪ੍ਰੇਮੀ, ਭਗਤੀ ਮੁੱਖੀ ਸਾਧੂ-ਸੰਤ, ਪੀਰ-ਫ਼ਕੀਰ, ਆਦਿ, ਆਪਣੀਆਂ ਰਚਨਾਵਾਂ ਨੂੰ ਪਹਿਲਾਂ ਤਾਂ ਛੰਦ-ਬੱਧ ਕਰਦੇ, ਫਿਰ ਰਾਗ-ਬੱਧ। ਅਜਿਹੀਆਂ ਅੰਦਰੋਂ ਉਪਜੀਆਂ ਕਾਵਿ ਪੰਗਤੀਆਂ ਸਹਿਜੇ ਹੀ ਮਨ ਨੂੰ ਚੰਚਲਤਾ ਤੋਂ ਲਾਂਭ ਕਰ ਪਰਮ ਬ੍ਰਹਮ ਨਾਲ ਜੋੜਨ ਵਾਲੀਆਂ ਹੋ ਨਿਬੜਦੀਆਂ। ਇਨ੍ਹਾਂ ਨੂੰ ਸੰਗੀਤ ਸੋਨੇ ਵਿਚ ਸੁਗੰਧੀ ਵਾਲੀ ਉਤਮਤਾ ਪ੍ਰਦਾਨ ਕਰਦਾ।

ਆਦਿ ਗ੍ਰੰਥ ਸਾਹਿਬ ਜੀ ਵਿਚ ਸਤਿਗੁਰੂਆਂ ਅਤੇ ਭਗਤਾਂ ਦੁਆਰਾ ਪ੍ਰਸਥਾਪਿਤ 65 ਰਾਗਾਂ ਤੋਂ

ਬਿਨਾਂ ਸੰਗੀਤ ਦੀ ਅਨੰਤਤਾ ਦਾ ਇਹ ਉਦਾਹਰਣ ਵੀ ਯੁਕਤੀ ਸੰਗਤ ਹੋਵੇਗਾ ਕਿ ਇਕ ਵਾਰ ਮੀਆਂ ਤਾਨਸੈਨ ਸ਼ਹਿਨਸ਼ਾਹ ਅਕਬਰ ਨਾਲ ਸਰੀਂ ਵੱਗਦੀ ਜਮਨਾ ਵਿਚ ਨੌਕਾ ਸਵਾਰ ਸਨ ਕਿ ਅਕਬਰ ਨੇ ਸ਼ਾਹੀ ਗਾਇਕ ਤਾਨਸੈਨ ਦੀ ਬੇਸ਼ੁਮਾਰ ਸੰਗੀਤ ਨਿਧੀ ਦੀ ਪ੍ਰਸੰਸਾ ਕਰਦਿਆਂ ਆਖਿਆ : ਤੂੰ ਤਾਂ ਸਾਰੇ ਹੀ ਸੰਗੀਤ ਜਗਤ ਦਾ ਗਿਆਤਾ ਹੈਂ। ਤਾਨਸੈਨ ਨੇ ਨੰਗੀ ਤਲਵਾਰ ਨੂੰ ਜਮਨਾ ਜਲ ਵਿਚ ਡੋਬ ਡਿੱਗਦੇ ਕਤਰਿਆਂ ਵਲ ਅਕਬਰ ਦਾ ਧਿਆਨ ਕਰਵਾ ਉੱਤਰ ਦਿੱਤਾ : ਬਾਦਸ਼ਾਹ ਸਲਾਮਤ, ਸੰਗੀਤ ਦੀ ਇਸ ਭਰਪੂਰ ਵਹਿੰਦੀ ਸਰਿਤਾ ਵਿਚੋਂ ਮੈਂ ਤਾਂ ਇਹਨਾਂ ਬੂੰਦਾਂ ਜਿੰਨਾ ਹੀ ਜਾਣਕਾਰ ਹਾਂ।

ਇਸ ਲਈ ਗੱਲ ਜਦੋਂ ਸੰਗੀਤ ਦੀ ਤੁਰਦੀ ਹੈ, ਈਸ਼ਵਰੀ ਅਨੰਤਤਾ ਦਾ ਜਾਣਕਾਰਾਂ ਨੂੰ ਤਦੋਂ ਹੀ ਅਹਿਸਾਸ ਹੋ ਜਾਂਦਾ ਹੈ, ਜਿਸ ਦੀ ਉਸਤਤੀ ਵਿਚ ਸੰਗੀਤ ਗਾਉਣਾ ਹੈ ਉਹ ਵੀ "ਅਗਮ ਅਗਾਧ ਅਨੰਤ ਅੰਤ ਜਿਸ ਕੋਈ ਨ ਜਾਣੈ" ਅਤੇ ਜਿਸ ਮਾਧਿਅਮ ਦੁਆਰਾ ਉਸ ਨੂੰ ਸਲਾਹੁਣਾ ਹੈ ਉਹਦਾ ਵੀ ਅੰਤ ਪਾਰਾਵਾਰ ਕੋਈ ਨ !

ਸਤਿਗੁਰੂ ਨਾਨਕ ਦੇਵ ਜੀ ਨੇ ਏਸੇ ਲਈ ਰੱਬ ਦੀ ਗੱਲ ਰਾਗ ਵਿਚ ਆਖੀ।

ਸਤਿਗੁਰੂਆਂ ਦੀ ਲੰਮੀ ਸ਼੍ਰਿੰਖਲਾ ਗੁਰੂ ਨਾਨਕ ਦੇਵ ਜੀ ਤੋਂ ਸੰਗੀਤ ਨਿਧੀ ਲੈ ਕੇ ਤੁਰੀ। ਪਰੰਤੂ ਸਾਰੇ ਗੁਰੂ ਗਾਇਕ ਨਹੀਂ ਰਹੇ। ਉਹਨਾਂ ਦੁਆਰਾ ਦੋ ਵੇਲੇ ਦੇ ਕੀਰਤਨ-ਦੀਵਾਨਾਂ ਰਾਹੀਂ ਇਹ ਬਾਤੀ ਅੱਗੇ ਤੋਂ ਅੱਗੇ ਚਲਦੀ ਰਹੀ, ਜਿਹੜੀ ਸਹਿਜੇ ਸਹਿਜੇ ਪਰੰਪਰਾ ਦੇ ਰੂਪ ਵਿਚ ਪਰਣਿਤ ਹੋ ਗਈ।

ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਇਕੋ ਹੀ ਐਸੇ ਸਨ ਜਿਨ੍ਹਾਂ "ਸਰੰਦਾ" ਨਾਮੀ ਸਾਜ ਆਪ ਰਚ-ਬਣਾ, ਹੱਥ ਵਿਚ ਲੈ ਜਦੋਂ ਗਜ ਖਿੱਚ ਕੇ ਗੌਵਿਆਂ : ਧੰਨ ਸਿਰੰਦਾ ਸੱਚਾ ਪਾਤਿਸਾਹੁ ਜਿਨ ਜਗੁ ਧੰਧੜੈ ਲਾਇਆ (ਮ: 1) ਤਾਂ ਉਸ ਵੇਲੇ ਦੀ ਸੰਗਤ ਪਰਮ ਵਿਸਮਾਦ ਵਿਚ ਚਲੀ ਗਈ।

ਇਹ ਵੀ ਗੁਰੂ ਅਰਜਨ ਦੇਵ ਜੀ ਦੇ ਗਾਇਨ ਦੀ ਕਰਾਮਾਤ ਸੀ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਸ੍ਰੀ ਮੋਹਨ ਨੇ, ਹੋਰ ਹਰੇਕ ਗੁਰੂ ਘਰ ਵਿਚ ਜ਼ਿੰਮੇਵਾਰ ਵਿਅਕਤੀ ਨੂੰ, ਗੁਰਬਾਣੀ ਦੀਆਂ ਸੈਂਚੀਆਂ ਦੇਣ ਤੋਂ ਇਨਕਾਰ ਕਰ ਦਿੱਤਾ, ਉਦੋਂ ਪੰਜਵੇਂ ਪਾਤਸ਼ਾਹ ਤਾਨਪੂਰਾ ਲੈ, ਨੰਗੇ ਚਰਨੀਂ ਗੋਇੰਦਵਾਲ ਪਧਾਰੇ ਅਤੇ ਬਾਬਾ ਮੋਹਨ ਦੇ ਚੁਬਾਰੇ ਹੇਠ ਬੈਠੇ ਸ਼ਬਦ, "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ" ਸਤੁਤੀ ਗਾ ਕੇ ਉਨ੍ਹਾਂ ਨੂੰ ਰੀਝਾਇਆ ਅਤੇ ਆਦਿ ਬਾਣੀ ਦੇ ਸੰਕਲਨ ਸੰਪਾਦਨ ਵਾਸਤੇ ਦੁਰਲਭ ਬਾਣੀ ਪੂਰਵ ਸਤਿਗੁਰੂ ਘਰੋਂ ਲੈ ਆਂਦੀ।

ਆਮ ਕਰ ਕੇ ਮੁਸਲਮਾਨ ਮਿਰਾਸੀ, ਜਿਨ੍ਹਾਂ ਨੂੰ ਗੁਰਸਿੱਖੀ ਵਿਚ 'ਰਬਾਬੀ' ਸੰਗਿਆ ਦਿੱਤੀ ਗਈ (ਰਬਾਬ ਵਜਾਣ ਕਰ ਕੇ ਅਤੇ ਸਿੱਖ ਪਰੰਪਰਾ ਦੇ ਪ੍ਰਥਮ ਵਾਦਕ ਭਾਈ ਮਰਦਾਨੇ ਦੀ ਯਾਦ ਕਾਇਮ ਰੱਖਣ ਵਜੋਂ)। ਇਹ ਰਬਾਬੀ ਗੁਰੂ ਕੇ ਦਰਬਾਰ ਵਿਚ ਦੋ ਵੇਲੇ, ਸਵੇਰੇ ਅਤੇ ਸ਼ਾਮ, ਕੀਰਤਨ ਕਰਦੇ।

ਜਦੋਂ ਕਦੇ ਮਾਇਆ ਮੁੱਖੀ ਹੋ, ਘੁਮੰਡ ਵਿਚ ਆ, ਰਬਾਬੀ ਜਨ ਗਾਉਣੋਂ ਆਨਾਕਾਨੀ ਜਾਂ ਇਨਕਾਰ ਕਰਦੇ ਉਦੋਂ ਲੋੜ ਪ੍ਰਤੀਤ ਹੁੰਦੀ ਸਿੱਖ ਗਾਇਕਾਂ ਦੀ, ਸਿੱਖ ਕੀਰਤਨਕਾਰਾਂ ਦੀ। ਸੱਤੇ, ਬਲਵੰਡ, ਆਦਿ, ਡੂੰਮਾਂ ਨੇ ਵਿਸ਼ੇਸ਼ ਰੁਸੇਵਾਂ ਜਿਤਾ ਕੇ ਗੁਰੂ ਘਰ ਵਿਚ ਸਿੱਖ ਰਾਗੀਆਂ ਲਈ ਥਾਂ ਬਣਾ ਦਿੱਤਾ ਅਤੇ ਸਤਿਗੁਰੂਆਂ ਨੂੰ ਵੀ ਸਿੱਧਾ ਸੰਗੀਤ ਨਾਲ ਜੋੜ ਦਿੱਤਾ।

ਗੁਰਸਿੱਖ ਪਰੰਪਰਾ ਵਿਚ ਭਾਵੇਂ ਸੰਗੀਤ ਦੀ ਕਿੰਨੀ ਵੀ ਮਹੱਤਤਾ ਰਹੀ, ਆਪ ਵਜਾਉਣ ਜਾਂ ਗਾਉਣ ਵਾਲੇ ਪੰਜਵੇਂ ਸਤਿਗੁਰੂ, ਗੁਰੂ ਅਰਜਨ ਹੀ ਹੋਏ।

ਸਥਾਪਤੀ ਦਾ ਜੁਗ ਵੀ ਚੌਥੇ ਗੁਰੂ ਰਾਮਦਾਸ ਜੀ ਅਤੇ ਪੰਜਵੇਂ ਸਤਿਗੁਰਾਂ ਤੋਂ ਸ਼ੁਰੂ ਹੁੰਦਾ ਹੈ ਜਦੋਂ

ਸ਼ਹਿਰ ਅੰਮ੍ਰਿਤਸਰ ਦਾ ਵਸੇਬਾ, ਹਰਿਮੰਦਰ ਸਾਹਿਬ ਅਤੇ ਸਰੋਵਰ ਦੀ ਸਥਾਪਨਾ ਹੋ ਗਈ। ਛੇਵੇਂ ਸਤਿਗੁਰਾਂ ਸਿੱਖ ਇਤਿਹਾਸ ਨੂੰ ਨਵਾਂ ਮੋੜ ਦਿੱਤਾ। ਉਹਨਾਂ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਪਿਤਾ ਸਤਿਗੁਰੂ ਦਾ ਬਲੀਦਾਨ ਉਹਨਾਂ ਨੂੰ ਭਗਤੀ ਦੇ ਨਾਲ-ਨਾਲ ਸ਼ਕਤੀ ਵਲ ਪ੍ਰੇਰ ਲੈ ਗਿਆ। ਉਂਜ, ਇਸ ਦੌਰ ਦੀ ਇਹਨਾਂ ਦੇ ਨਾਲ ਹੀ ਸਮਾਪਤੀ ਹੋ ਗਈ। ਭਗਤੀ ਮਾਰਗ ਦਾ ਆਧਾਰ ਸਭ ਕੁਛ ਪ੍ਰਭੂ ਆਸਰੇ ਹੋਣ ਕਾਰਨ ਤਿੰਨ ਸਤਿਗੁਰੂ ਫਿਰ ਪਹਿਲੀਆਂ ਲੀਹਾਂ ਤੇ ਸਥਿਰ ਹੋ ਗਏ, ਪ੍ਰੰਤੂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਮੁੜ ਸ਼ਕਤੀ ਦੀ ਪ੍ਰਮੁੱਖਤਾ ਲਈ ਪਾਸਾ ਪਰਤਣ ਵਾਸਤੇ ਦਸਵੇਂ ਸਤਿਗੁਰਾਂ ਨੂੰ ਲੈ ਆਂਦਾ।

ਕੌਣ ਨਹੀਂ ਜਾਣਦਾ ਕਿ ਗੁਰੂ ਨਾਨਕ ਦਾ ਪੰਥ ਈਸ਼ਵਰ ਆਰਾਧਨਾ ਅਤੇ ਪ੍ਰਾਰਥਨਾ ਤਕ ਹੀ ਸੀਮਿਤ ਸੀ। ਇਸ ਪਰੰਪਰਾ ਦੇ ਵਾਰਿਸ ਬਣੇ ਰਹਿਣ ਲਈ ਦੋ ਵੇਲੇ ਦੇ ਭਜਨ-ਕੀਰਤਨ, ਜਾਪ-ਤਾਪ ਚਲਦਿਆਂ ਹੀ ਸਿੱਖ ਸਮਾਜ ਨੂੰ ਨਾਲ ਲਿਆ ਜਾ ਸਕਦਾ ਸੀ। ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਚਰਿਤਰ ਵਿਚ ਇਨਕਲਾਬੀ ਤਬਦੀਲੀਆਂ ਲਿਆ ਸਕੇ! ਭਗਤੀ ਮੁੱਖੀ ਵਿਅਕਤੀ ਅਤੇ ਪਰੰਪਰਾ ਜੁਝਾਰੂ ਸ਼ਕਲ ਅਖ਼ਤਿਆਰ ਕਰ ਗਏ! ਤਾਂ ਵੀ, ਦਸਵੇਂ ਪਾਤਸ਼ਾਹ ਜੰਗਾਂ-ਜੁੱਧਾਂ ਦੇ ਭਰਪੂਰ ਵਾਤਾਵਰਣ ਵਿਚ ਵੀ ਆਸਾ ਦੀ ਵਾਰ ਦਾ, ਸਵੇਰ ਸਮੇਂ ਦਾ, ਕੀਰਤਨ ਨਾ ਖੁੰਝਣ ਦਿੰਦੇ।

ਸ੍ਰੀ ਦਸਮੇਸ਼ ਜੀ ਦੇ ਨੰਦੇੜ (ਮਹਾਰਾਸ਼ਟਰ) ਵਿਖੇ ਰਚੇ ਚਲਾਣੇ ਦੇ ਨਾਟਕ ਪਿੱਛੋਂ ਸਮੁੱਚਾ ਸਿੱਖ ਸਮਾਜ ਆਪਹੁਦਰੇਪਨ ਦਾ ਸ਼ਿਕਾਰ ਹੋ ਗਿਆ। ਭਾਵੇਂ ਸਰਹੱਦੀ ਪੰਜਾਬ ਵਿਚ ਸਿੱਖੀ ਆਸਥਾ ਨੂੰ ਸੁਦ੍ਰਿੜ ਰੱਖਣ ਵਾਲੇ ਤੱਤ ਮੌਜੂਦ ਸਨ ਪਰ ਗੁਰੂ ਰਾਮ ਸਿੰਘ ਜੀ ਨੇ ਆਪਣੇ ਸਮੇਂ ਹੀ ਪੂਰਬੀ ਅਤੇ ਪੱਛਮੀ ਪੰਜਾਬ ਵਿਚ ਮੁੜ ਤੋਂ ਗੁਰਸਿੱਖੀ ਦੀ ਮਾਣ ਮਰਿਆਦਾ ਸਥਾਪਤ ਕੀਤੀ। ਇਸ ਮਰਿਆਦਾ ਵਿਚ, ਗੁਰੂ ਸਨਮੁੱਖ ਦੋ ਵੇਲੇ ਦੇ ਕੀਰਤਨ ਦੀਵਾਨ ਸੱਜਦੇ। ਸੰਗਤ ਦਾ ਏਨਾ ਸਮਾਂ ਸਤਿਗੁਰੂ ਜੀ ਦੇ ਦੀਦਾਰੇ ਸਾਹਵੇਂ ਕਰਦਿਆਂ ਭਜਨ ਸਿਮਰਨ ਵਿਚ ਬਤੀਤ ਹੋਣ ਲੱਗਾ। ਅਤੇ ਗੁਆਚੀ ਪ੍ਰਥਾ ਮੁੜ ਤੋਂ ਰਾਇਜ ਹੋ ਗਈ ਜਿਸ ਨੇ ਅੱਗੇ ਚਲ ਕੇ ਬਹੁਤ ਵਿਕਾਸ ਕੀਤਾ।

## ਗੁਰੂ ਰਾਮ ਸਿੰਘ ਜੀ ਤੇ ਪਿੱਛੋਂ ਦਾ ਸਮਾਂ

ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਦੌਰਿਆਂ ਅਤੇ ਉਸ ਵਿਚ ਦੋ ਵੇਲੇ ਦੇ ਸੰਗੀਤ ਗੁਧੇ ਕੀਰਤਨ ਦੀਵਾਨਾਂ ਨੇ ਆਮ ਜਨਤਾ ਨੂੰ ਬਹੁਤ ਪ੍ਰਭਾਵਤ ਕੀਤਾ। ਪਤਿਤ ਹੋ ਚੁੱਕੀ ਸਿੱਖੀ ਵਿਚੋਂ, ਲੱਖਾਂ ਲੋਕ ਨਵੇਂ ਉਤਸ਼ਾਹ ਉਮਾਹ ਨਾਲ ਸਿੰਘ ਸਜੇ। ਗੁਰੂ ਕੀ ਹਜ਼ੂਰੀ ਵਿਖੇ ਹੁੰਦੇ ਕੀਰਤਨ ਵਿਚ ਗਾਇਕ ਪੁਰਾਤਨ-ਸਨਾਤਨ ਬੰਦਸ਼ਾਂ ਅਤੇ ਰੀਤਾਂ ਉੱਤੇ ਆਧਾਰਤ ਹੀ ਸ਼ਬਦ ਗਾਉਂਦੇ। ਰਾਗ ਦੀ ਸ਼ੁਧੀ ਅਤੇ ਲੈਅ ਤਾਲ ਦਾ ਧਿਆਨ ਰੱਖਿਆ ਜਾਂਦਾ ਹੈ। ਇਸ ਵੇਲੇ ਦੇ ਕੀਰਤਨਕਾਰ, ਜਿਨ੍ਹਾਂ ਦਾ ਨਾਮ ਇਤਿਹਾਸ ਦੇ ਪੁਰਾਣੇ ਪੱਤਰੇ ਘੋਖਿਆਂ, ਦੋ ਹੀ ਲੱਭੇ ਹਨ, ਭਾਈ ਗੁਰਦਿੱਤ ਸਿੰਘ ਅਤੇ ਭਾਈ ਲਾਭ ਸਿੰਘ। ਰਾਗੀ ਤਾਂ ਹੋਰ ਵੀ ਹੋਣਗੇ ਪਰ ਉਨ੍ਹਾਂ ਦੇ ਨਾਮ ਸੰਭਾਲੇ ਨਹੀਂ ਜਾ ਸਕੇ।

ਸਤਿਗੁਰੂ ਰਾਮ ਸਿੰਘ ਜੀ ਤਾਂ ਦੇਸ਼ ਸੁਤੰਤਰ ਕਰਵਾਣ ਦਾ ਮਨੋਰਥ ਰੱਖਦਿਆਂ, ਬਰਤਾਨਵੀ ਸਾਮਰਾਜ ਦੁਆਰਾ 18 ਜਨਵਰੀ 1872 ਨੂੰ ਜਲਾਵਤਨ ਕਰ ਦਿੱਤੇ ਗਏ। ਨਾਮਧਾਰੀਆਂ ਤੇ ਸਖ਼ਤੀਆਂ ਦਾ ਦੌਰ ਚੱਲਿਆ ਅਤੇ ਇਸ ਦਾ ਸਿੱਟਾ 1872 ਤੋਂ ਸਿਦਕੀਆਂ, ਸਿਰੜੀਆਂ ਨੂੰ ਯਾਤਨਾਵਾਂ ਅਤੇ

ਤਸੀਹਿਆਂ ਦੀ ਲੰਮੀ ਹਨ੍ਹੇਰੀ ਗਲੀ ਵਿਚੋਂ ਲੰਘਣਾ ਪਿਆ। ਪਰ ਸਤਿਗੁਰੂ ਹਰੀ ਸਿੰਘ ਜੀ ਦੇ ਕਰਮਠ, ਸੁਚੇਤ ਅਤੇ ਸੁਦ੍ਰਿੜ੍ਹ ਜਤਨਾਂ ਨੇ ਟੁੱਟੀ ਮੇਲ ਲਈ। ਫੇਰ ਨਾਮਧਾਰੀ ਸਮਾਜ ਆਪਣੀ ਪਰੰਪਰਾ ਦੀ ਤੰਦ ਪਕੜਨ ਵਿਚ ਸਫਲ ਹੋ ਗਿਆ।

ਸਤਿਗੁਰੂ ਹਰੀ ਸਿੰਘ ਜੀ ਭਾਵੇਂ ਦੋ ਵੇਲੇ ਦੇ ਕੀਰਤਨ ਦੀਵਾਨਾਂ ਦੀ ਨਿਰੰਤਰਤਾ ਕਾਇਮ ਰੱਖ ਸਕੇ ਪਰ ਇਹ ਨਹੀਂ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਗੀਤ ਦੀ ਧਰੋਹਰ ਵਿਰਸੇ ਵਿਚ ਪ੍ਰਾਪਤ ਕੀਤੀ। ਵਿਰਸੇ ਵਿਚ ਮਿਲਿਆ ਦੋ ਵੇਲੇ ਗੁਰਬਾਣੀ ਸੁਣਨਾ।

## ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੰਗੀਤ

ਸਤਿਗੁਰੂ ਪ੍ਰਤਾਪ ਸਿੰਘ ਜੀ ਅਲਪ ਬਾਲ ਕਾਲ ਵਿਚ ਹੀ, ਉਨ੍ਹਾਂ ਦੇ ਮਾਤਾ, ਪਰਮ ਸਤਿਕਾਰ ਯੋਗ ਮਾਤਾ ਜੀਉਣ ਕੌਰ ਜੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਅਤੇ ਕੁਛ ਬਾਣੀਆਂ ਕੰਠ ਕਰਵਾ, ਉਨ੍ਹਾਂ ਦਾ ਪਾਠ ਕਰਵਾਂਦੇ। ਪਿਤਾ ਸਤਿਗੁਰੂ ਹਰੀ ਸਿੰਘ ਜੀ 75 ਸਾਲ ਦੇ ਹੋਣਗੇ ਜਦੋਂ ਉਨ੍ਹਾਂ ਦੇ ਪਰਤਾਪੀ ਪੁੱਤਰ ਜੀ ਇਸ਼ਨਾਨ ਸਾਧ, ਇਹਨਾਂ ਦੇ ਪਿੱਛੇ ਆ ਬੈਠ, ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਅਤੇ ਸ਼ਾਮ ਨੂੰ ਦੀਵਾਨ ਵਿਚ ਸ਼ਬਦ ਕੀਰਤਨ ਦੀਆਂ ਚੌਕੀਆਂ ਦਾ ਆਨੰਦ ਮਾਣਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਮੁੱਢ ਤੋਂ ਹੀ ਬੜੇ ਜ਼ਹੀਨ, ਪ੍ਰਬੁਧ ਅਤੇ ਵਧੀਆ ਯਾਦਦਾਸ਼ਤ ਦੇ ਧਨੀ ਸਨ। ਅਨ-ਹੋਣੀਆਂ ਕਰ ਗੁਜ਼ਰਨ ਵਾਲੀ ਸ਼ਕਤੀ ਉਨ੍ਹਾਂ ਨੂੰ ਆਪਣੇ ਤਾਇਆ-ਸਤਿਗੁਰੂ ਜੀ ਤੋਂ ਪ੍ਰਾਪਤ ਸੀ। ਸੁੰਦਰ ਸਰੂਪ, ਭਰਵਾਂ ਸਰੀਰ, ਦੂਰ ਤਕ ਟੋਹ ਲਾਉਣ ਵਾਲੇ ਨੇਤਰ ਅਤੇ ਅਸਮਾਨੀ ਉਚਾਈਆਂ ਤਕ ਰਸਾਈ ਰੱਖਦਾ ਪ੍ਰਖਰ ਮਸਤਕ। ਇਹ ਸਾਰੀ ਸਮੱਗਰੀ ਐਸੀ ਸੀ ਜੁ ਸੰਗੀਤ ਵਰਗੇ ਮਹਾ ਅੰਮ੍ਰਿਤ ਤੋਂ ਆਪ ਜੀ ਨੂੰ ਅਣਭਿੱਜ ਨਹੀਂ ਸੀ ਰਹਿਣ ਦੇ ਸਕਦੀ। ਜਿਉਂ ਜਿਉਂ ਆਯੂ ਦੇ ਵਰ੍ਹੇ ਉਪਰਲੇ ਅੰਕਾਂ ਵਲ ਵਧੇ, ਸ੍ਰੀ ਸਤਿਗੁਰੂ ਜੀ ਦੀ ਸੰਗੀਤ ਪ੍ਰਤੀ ਲਗਨ ਵੀ ਪ੍ਰਗਾਢ ਹੁੰਦੀ ਚਲੀ ਗਈ।

ਰਾਗੀਆਂ ਰਬਾਬੀਆਂ ਤੋਂ ਦੋ ਵਾਰ ਸੁਣਿਆਂ ਸ਼ਬਦ ਹੀ ਉਨ੍ਹਾਂ ਦੀ ਪਕੜ ਲਈ ਕਾਫ਼ੀ ਸੀ। ਸੋਲ੍ਹਵੇਂ ਸਾਲ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰਗੱਦੀ ਪ੍ਰਾਪਤ ਹੋਈ ਅਤੇ ਨਾਲ ਹੀ ਮਿਲ ਗਈਆਂ ਸਮਾਜ-ਸੰਭਾਲ ਦੀਆਂ ਕਠਿਨ ਜ਼ਿੰਮੇਵਾਰੀਆਂ। ਅਜੇ ਸ੍ਰੀ ਭੈਣੀ ਸਾਹਿਬ ਵਿਚ ਵਿਦੇਸ਼ੀ ਸ਼ਾਸਕਾਂ — ਅੰਗਰੇਜ਼ਾਂ — ਵਲੋਂ ਕਾਇਮ ਪੁਲਿਸ ਚੌਕੀ ਮੌਜੂਦ ਸੀ। ਰਾਜਨੀਤਕ ਤੌਰ ਤੇ ਭਾਰਤ ਦੇਸ਼ ਗ਼ੁਲਾਮ ਸੀ ਅਤੇ 1857 ਦੀ ਗਦਰ ਦੀ ਜਵਾਲਾ ਦੇ ਸ਼ੁਅਲਿਆਂ ਵਿਚੋਂ ਉਭਰੀ ਕੂਕਾ ਤਹਿਰੀਕ ਅਤੇ ਇਸ ਦੇ ਪ੍ਰਣੇਤਾ ਗੁਰੂ ਰਾਮ ਸਿੰਘ ਜੀ ਦੀ ਮੁੜ ਦੇਸ਼-ਵਾਪਸੀ ਦੀਆਂ ਉਮੀਦਾਂ ਵੀ ਨਾਮਧਾਰੀਆਂ ਵਿਚ ਲਹਿਰਦੀਆਂ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਲਾਸਾਨੀ ਪ੍ਰਤਿਭਾ ਦੇ ਸੁਆਮੀ ਸਨ। ਉਨ੍ਹਾਂ ਦੀ ਸ਼ਖ਼ਸੀਅਤ ਹੀ ਐਸੀ ਚੌਰਦਾਰ ਸੀ ਕਿ ਜਿਥੇ ਜਾ ਬਹਿੰਦੇ ਸਥਾਨ ਸ਼ੋਭਾਵਾਨ ਹੋ ਜਾਂਦਾ, ਜਿਥੋਂ ਉਠ ਆਉਂਦੇ ਭਰੀ ਸਭਾ ਖ਼ਾਲੀ ਖ਼ਾਲੀ ਲਗਦੀ। ਚੰਗੀਆਂ ਖ਼ੁਰਾਕਾਂ, ਵਧੀਆ ਆਚਰਣ ਅਤੇ ਵਿਵਧ ਵਰਜ਼ਸ਼ਾਂ ਦੁਆਰਾ ਸਾਧਿਆ ਸਰੀਰ ਇਕ ਐਸੀ ਖ਼ੂਬਸੂਰਤੀ ਸੀ ਜਿਸ ਤੋਂ ਅੱਖਾਂ ਨਹੀਂ ਸਨ ਉਠਦੀਆਂ। ਪਰ ਉਹ ਗੁਣ ਗ੍ਰਾਹਕ ਅਤੇ ਗੁਣ ਨਿਧਾਨ ਵੀ ਸਨ, ਜਿਧਰ ਨੂੰ ਧਿਆਨ ਕੀਤਾ, ਉਹੋ ਗੁਣ ਆ ਪ੍ਰਗਟ ਹੋਇਆ। ਚੰਗੇ ਵਕਤਾ, ਵਧੀਆ ਵੈਦ, ਅਛੇ ਮਹੀਪਾਲ-ਗੋਪਾਲ, ਉਸਦਾ ਦੌੜਾਕ, ਸ਼ਾਹ ਸਵਾਰ, ਕੁਸ਼ਲ ਪ੍ਰਬੰਧਕ, ਮੁਮਤਾਜ਼ ਆਗੂ, ਪਰਮ ਭਗਤ, ਮਹਾ ਪ੍ਰੇਮੀ, ਸ਼ਾਹੀ ਸਰੋਤੇ, ਬਾਰੀਕ ਬੁਧ ਜਾਣਕਾਰ, ਠੇਠ ਕਿਸਾਨ, ਉਨ੍ਹਾਂ ਦੀਆਂ ਕਿੰਨੀਆਂ

ਕੂ ਸਿਫਤਾਂ ਗਿਣੀਏ। ਗੱਲ ਕੀ ਉਨ੍ਹਾਂ ਦੀ ਜਗਿਆਸਾ ਉਨ੍ਹਾਂ ਨੂੰ ਕਿਸੇ ਵੀ ਖੇਤਰ ਦੇ ਸਿਖਰ ਤਕ ਲੈ ਜਾਂਦੀ। ਭਲਾ ਸੰਗੀਤ, ਜੁ ਉਹਨਾਂ ਦੇ ਰੂਹ ਦੀ ਖ਼ੁਰਾਕ ਸੀ, ਉਹਨਾਂ ਦੀ ਪਕੜੋਂ ਦੂਰ ਕਿਵੇਂ ਰਹਿ ਸਕਦਾ!

ਸਵੇਰੇ, ਅੰਮ੍ਰਿਤ ਵੇਲੇ ਤੋਂ ਢਾਈ ਤਿੰਨ ਘੰਟੇ ਦਾ ਆਸਾ ਦੀ ਵਾਰ ਦਾ ਕੀਰਤਨ, ਜਿਸ ਵਿਚ ਦੁਪਹਿਰ ਤਕ ਦੇ ਸਾਰੇ ਹੀ ਰਾਗ ਰਾਗੀਆਂ ਰਬਾਬੀਆਂ ਵਲੋਂ ਗੰਵੇਂ ਜਾਂਦੇ ਜਿਵੇਂ, ਆਸਾ, ਬਿਲਾਵਲ, ਭੈਰਉ, ਲਲਿਤ, ਭੈਰਵੀ, ਟੋਡੀ, ਜੋਗੀਆ ਅਤੇ ਇਨ੍ਹਾਂ ਦੇ ਪਰਕਾਰ — ਇਹ ਇਕ ਤਰ੍ਹਾਂ ਦਾ ਅਭਿਆਸ ਕਾਲ ਹੀ ਹੁੰਦਾ। ਸ਼ਾਮ ਦਾ ਦੀਵਾਨ ਜਿਹੜਾ ਸੂਰਜ ਅਸਤ ਤੋਂ ਦੋ ਘੰਟੇ ਪਹਿਲਾਂ ਤੋਂ ਜਾਰੀ ਹੁੰਦਾ, ਦੋ ਘੰਟੇ ਤਕ ਰਹਿੰਦਾ ਹੀ ਰਹਿੰਦਾ, ਇਸ ਵਿਚ ਸ਼ਾਮ ਦੇ ਸਾਰੇ ਰਾਗ ਗੰਵੇਂ ਜਾ ਸਕਦੇ, ਜਿਵੇਂ ਸਾਰੰਗ, ਤਿਲੰਗ, ਮਲ੍ਹਾਰ, ਬਸੰਤ, ਕਲਿਆਣ, ਜੈਜਾਵੰਤੀ ਮਧੁਵੰਤੀ, ਸੋਰਠ, ਦੇਸ, ਸੂਹਣੀ, ਪਹਾੜੀ, ਭੀਮ ਪਲਾਸੀ, ਭੂਪਾਲੀ, ਬਿਹਾਗ ਅਤੇ ਇਨ੍ਹਾਂ ਦੇ ਪਰਕਾਰ।

## ਸਾ ਰੇ ਗਾ ਮਾ ਪਾ ਧਾ ਨੀ ਸਾ

1928-1929 ਈ: ਦੇ ਵਿਚਾਲੇ ਜਿਹੇ, ਮੈਂ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ, ਨਾਮਧਾਰੀ ਕੇਂਦਰ ਦੇ ਦਰਸ਼ਨ ਕੀਤੇ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਦੂਹਾਂ ਸਾਹਿਬਜ਼ਾਦਿਆਂ ਦੀ ਸੰਸਾਰ ਯਾਤਰਾ ਦੀ ਤਿਆਰੀ ਹਿਤ "ਨਾਮਧਾਰੀ ਮਹਾ ਵਿਦਿਆਲਾ" ਸਥਾਪਤ ਹੋ ਚੁਕਾ ਸੀ। ਸੰਗੀਤ ਨੂੰ ਤਦ ਤੋਂ ਹੀ ਪ੍ਰਮੁੱਖਤਾ ਹਾਸਲ ਸੀ। ਮੇਰੇ ਕੰਨੀਂ ਬੱਚਿਆਂ ਦੇ ਮਧੁਰ ਕੰਠਾਂ ਦੁਆਰਾ ਗਾਈਆਂ ਜਾਂਦੀਆਂ ਸਰਗਮਾਂ ਦੀ ਧੁਨੀ ਪਈ ਤਾਂ ਮੈਨੂੰ ਅਦਭੁਤ ਅਨੰਦ ਦੀ ਅਨੁਭੂਤੀ ਹੋਈ। ਸਾ ਸਾ, ਰੇ ਰੇ, ਗਾ ਗਾ, ਮਾ ਮਾ, ਭਾਵੇਂ ਮੈਨੂੰ ਇਹਨਾਂ ਬੋਲਾਂ ਦੇ ਅਰਥ ਨਹੀਂ ਸਨ ਆਉਂਦੇ ਪਰ ਇਹਨਾਂ ਦੀ ਇਕਸੁਰਤਾ ਅਤੇ ਲੈਅ-ਬੱਧਤਾ ਨੇ ਆਨੰਦ ਵਿਭੋਰ ਕਰ ਦਿੱਤਾ। ਸ਼ਾਸਤਰੀ ਸੰਗੀਤ ਨਾਲ ਮੇਰੀ ਇਹ ਪਹਿਲੀ ਪਛਾਣ ਸੀ। ਅਤੇ ਫਿਰ, ਛੇਤੀ ਹੀ ਮੈਨੂੰ ਵੀ ਉਸਤਾਦ ਹਰਨਾਮ ਸਿੰਘ ਜੀ ਚਵਿੰਡਾ ਵਾਲਿਆਂ ਦਾ ਸ਼ਾਗਿਰਦ ਬੈਠਣ ਦਾ ਮਾਣ ਹਾਸਲ ਹੋ ਗਿਆ।

## ਸਤਿਗੁਰੂ ਜੀ ਦਾ ਉਸਤਾਦ

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਤਾਂ ਸੰਗੀਤ ਸਿੱਖਿਆ ਭਾਈ ਸਾਹਿਬ ਸੰਤ ਮਸਤਾਨ ਸਿੰਘ ਜੀ ਪਟਿਆਲੇ ਵਾਲਿਆਂ ਤੋਂ ਪ੍ਰਾਪਤ ਕੀਤੀ। ਇਹ ਉਹਨੀਂ ਦਿਨੀਂ ਮਹਾਰਾਜਾ ਪਟਿਆਲਾ ਦੇ ਨਿਜੀ ਸੰਗੀਤਕਾਰ ਸਨ। ਉਨ੍ਹਾਂ ਦਾ ਦਿਲਰੁਬਾ, ਜੁ ਤਾਊਸ (ਮੋਰ) ਦੀ ਸ਼ਕਲ ਦਾ ਹੁੰਦਾ, ਵਜਾਣਾ ਏਡਾ ਅੰਤਰ ਖਿੱਚਾਂ ਪਾਉਣ ਵਾਲਾ ਸੀ ਅਤੇ ਏਨਾ ਸੂਖਮ ਤੋਂ ਸੂਖਮ ਹੁੰਦਾ ਚਮਤਮੇ, ਮੁਰਕੀਆਂ, ਗਮਕਾਂ ਪੈਦਾ ਕਰਦਾ ਕਿ ਸਰੋਤੇ ਮੂੰਹੋਂ ਦੇ ਮੂੰਹੋਂ ਰਹਿ ਜਾਂਦੇ। ਇਕ ਵਾਰ ਤਾਂ ਸਤਿਗੁਰੂ ਜੀ ਆਪਣੇ ਉਸਤਾਦ ਦੀ ਕਲਾਕਾਰੀ ਤੋਂ ਏਨੇ ਮੁਤਾਸਰ ਹੋਏ ਕਿ ਕਹਿ ਕੇ ਦਿਲਰੁਬਾ ਵਜਾਣਾ ਬੰਦ ਕਰਵਾਇਆ, ਹੋਰ ਸੁਣਨ ਅਤੇ ਸਹਿਨ ਕਰਨ ਦੀ ਸ਼ਕਤੀ ਨਹੀਂ ਸੀ ਰਹੀ।

ਸਤਿਗੁਰੂ ਜੀ ਨੇ ਜਦੋਂ ਕਿਤੇ ਚਾਰ ਦਿਨ ਭੈਣੀ ਸਾਹਿਬ ਵਿਖੇ ਨਵਿੱਲਿਆਂ ਹੋ ਕੇ ਬੈਠਣਾ ਹੁੰਦਾ ਭਾਈ ਸਾਹਿਬ ਨੂੰ ਪਟਿਆਲਿਓਂ ਬੁਲਵਾ ਲਿਆ ਜਾਂਦਾ। ਖ਼ਾਸ ਖ਼ਾਸ ਥਾਵਾਂ ਤੇ ਜਾ, ਖ਼ਾਸ ਖ਼ਾਸ ਗੁਣੀਆਂ

ਨੂੰ ਅਤੇ ਉੱਚੇ ਮਜ਼ਾਕ ਵਾਲੇ ਪੁਰਸ਼ਾਂ ਨੂੰ ਭਾਈ ਮਸਤਾਨ ਸਿੰਘ ਜੀ ਦਾ ਦਿਲਰੁਬਾ ਸੁਣਵਾਇਆ ਜਾਂਦਾ। ਏਸੇ ਤਰ੍ਹਾਂ ਇਕ ਵਾਰ ਖ਼ਤ ਲਿਖ ਕੇ ਭਾਈ ਸਾਹਿਬ ਨੂੰ ਸ਼ਿਮਲੇ ਬੁਲਾਇਆ ਗਿਆ। ਸ਼ਿਮਲੇ ਪਹੁੰਚ ਉਸਤਾਦ ਜੀ ਦੱਸੇ ਹੋਏ ਟਿਕਾਣੇ ਦਾ ਪਤਾ ਭੁੱਲ ਗਏ ਤਾਂ ਦੋਵੇਂ ਸ਼ਾਗਿਰਦ ਸਤਿਗੁਰੂ ਜੀ ਨੇ ਅੱਗਲਵਾਂਢੀ ਹੋ ਉਨ੍ਹਾਂ ਦਾ ਮਾਰਗ ਪ੍ਰਸ਼ਸਤ ਕੀਤਾ। ਭਾਈ ਜੀ ਸਤਿਗੁਰੂ ਜੀ ਦੇ ਉਸਤਾਦ ਤਾਂ ਸਨ ਪਰ ਉਹ ਕਦੇ ਵੀ ਆਪਣੇ ਗੁਰਸਿੱਖੀ ਦੇ ਰਿਸ਼ਤੇ ਨੂੰ ਨਹੀਂ ਸਨ ਭੁਲਦੇ। ਅੱਜ ਤਾਂ 'ਭੂਲੇ ਕਉ ਗੁਰਿ ਮਾਰਗਿ ਪਾਇਆ' ਅਮਲੀ ਤੌਰ ਤੇ ਵਾਪਰ ਗਿਆ ਸੀ। ਸਤਿਗੁਰੂ ਜੀ ਆਪਣੇ ਸਿੱਖ ਦੀਆਂ, ਉਸਤਾਦ ਦੀਆਂ, ਕਦੇ ਵੀ ਪੈਦਾ ਹੋਈਆਂ ਆਰਥਕ ਮੁਸ਼ਕਲਾਂ ਵਿਚ ਪੂਰੀ ਸੁਹਿਰਦਤਾ ਨਾਲ ਸਹਾਈ ਹੁੰਦੇ।

ਮਸਤਾਨ ਸਿੰਘ ਜੀ ਪਿੰਡ ਰਾਜਾ ਜ਼ਿਲਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਨਾਮਧਾਰੀ ਸਿੰਘਾਂ ਦੇ ਖ਼ਾਨਦਾਨ ਵਿਚੋਂ ਸਨ। ਤਾਊਸ ਵਜਾਣ ਦਾ ਰਿਆਜ਼ ਭਾਈ ਸਾਹਿਬ ਨੇ ਏਨੀ ਇਕਾਗਰਤਾ ਨਾਲ ਕੀਤਾ ਕਿ ਗੁਣ ਭੰਡਾਰ ਦੇਵੀ ਸਰਸਵਤੀ ਉਂਗਲਾਂ ਦੇ ਪੋਟਿਆਂ ਵਿਚ ਆ ਬੈਠੀ। ਕਿਹਾ ਜਾਂਦਾ ਹੈ ਤਾਰ ਦੀ ਇਹ ਮਿੱਠਤ, ਏਦੂੰ ਪਹਿਲਾਂ, ਇਹਨਾਂ ਦੇ ਉਸਤਾਦ ਭਾਈ ਗੱਜਾ ਸਿੰਘ ਜੀ ਦੇ ਦਿਲਰੁਬਾ ਵਿਚ ਸੀ, ਜਿਸ ਨੇ ਮਹਾਰਾਜਾ ਪਟਿਆਲਾ ਦੇ ਸ਼ੌਕ ਦੀ ਪੂਰਤੀ ਹਿਤ ਕਲਕੱਤੇ ਦੀ ਰੁੱਸੀ ਹੋਈ ਇਕ ਗਾਇਕਾ ਗੌਹਰਜਾਨ ਨੂੰ ਇਹ ਤੰਤ੍ਰ ਸਾਜ਼ ਵਜਾ ਕੇ ਮੋਹ ਲਿਆ ਸੀ। ਗੌਹਰਜਾਨ ਇਸ ਗੁਣੀ ਕਲਾਕਾਰ ਅੱਗੇ ਪਾਣੀ ਵਾਂਗ ਤਰਲ ਹੋਈ ਫਿਰਦੀ ਸੀ।

## ਸੰਗੀਤ ਸਿਖਦੇ ਬੱਚਿਆਂ ਲਈ ਉਸਤਾਦ

ਆਪਣੇ ਬੱਚਿਆਂ ਨੂੰ ਇਸ ਦੈਵੀ ਅਤੇ ਸ਼ਾਹੀ ਵਿੱਦਿਆ ਦੀ ਪ੍ਰਾਪਤੀ ਕਰਵਾਣ ਹਿਤ ਪਹਿਲੇ ਉਸਤਾਦ ਭਾਈ ਹਰਨਾਮ ਸਿੰਘ ਜੀ ਚਵਿੰਡਾ ਨਿਸਚਿਤ ਕੀਤੇ। ਜਦੋਂ ਬੱਚਿਆਂ ਦੀ ਜ਼ਿਹਨੀ ਮਿੱਟੀ ਹੋਰ ਬਾਰੀਕੀਆਂ ਲਈ ਤਿਆਰ ਹੋ ਗਈ ਤਾਂ ਤਲਵੰਡੀ ਘਰਾਣੇ ਦੇ ਕਲਾਵੰਤ ਗਾਇਕ ਉਸਤਾਦ ਊਧੋ ਖ਼ਾਂ ਸਾਹਿਬ ਅਤੇ ਇਨ੍ਹਾਂ ਦੇ ਸਪੁੱਤਰ ਉਸਤਾਦ ਰਹੀਮ ਬਖ਼ਸ਼ ਪਿੰਡ ਰਾਮਪੁਰ (ਕਟਾਣੀ) ਇਸ ਸੰਗੀਤ ਸਕੂਲ ਵਿਚ ਸਿੱਖਿਆ ਲਈ ਨਿਸਚਿਤ ਕਰ ਦਿੱਤੇ ਗਏ। ਸਾਹਿਬਜ਼ਾਦਿਆਂ — ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ — ਦੇ 16-18 ਦੇ ਕਰੀਬ ਸਹਿਭਾਗੀਆਂ ਨੂੰ ਇਹ ਦੁਰਲਭ ਅਤੇ ਅਮੋਲ ਸਿੱਖਿਆ ਬਿਨਾ ਕਿਸੇ ਖਰਚ ਖੇਚਲ ਤੋਂ ਮਿਲ ਰਹੀ ਸੀ।

ਸਤਿਗੁਰੂ ਜੀ ਨੇ ਸੰਗੀਤ ਦੀ ਸ਼ਾਸਤ੍ਰੀਅਤਾ ਅਤੇ ਕੀਰਤਨਕਾਰੀ ਦੀਆਂ ਸਨਾਤਨੀ ਰੀਤਾਂ ਨੂੰ ਵੱਖ ਵੱਖ ਵੀ ਰਖਿਆ ਅਤੇ ਇਕ ਦੂਜੀ ਵਿਚ ਸੰਜੋਇਆ ਵੀ। ਪੰਜਵੇਂ ਸਤਿਗੁਰੂ ਜੀ ਦੇ ਸਮੇਂ ਤੋਂ ਹੀ ਸੀਨੇ-ਬ-ਸੀਨੇ ਚਲੀਆਂ ਆਉਂਦੀਆਂ ਸ਼ਬਦ ਰੀਤਾਂ ਨੂੰ ਸੰਭਾਲਿਆ ਅਤੇ ਰਾਗਾਂ ਦੇ ਸ਼ੁਧ ਸਰੂਪਾਂ ਵਿਚ ਸਥਾਪਤ ਧਰੁਵਪਦਾਂ ਨੂੰ ਵੀ ਗੁਰਬਾਣੀ ਸ਼ਬਦਾਂ ਦੇ ਬਸਤਰ ਦੇ ਕੇ ਸੰਜੋਇਆ। ਇਹ ਕਾਰਜ ਭਾਈ ਹਰਨਾਮ ਸਿੰਘ ਜੀ ਖ਼ੂਬ ਕਰਦੇ। ਸਨਾਤਨੀ ਕੀਰਤਨ ਦੀਆਂ ਬੰਦਸ਼ਾਂ ਨੂੰ ਆਪਣੇ ਖਜ਼ਾਨੇ ਦੀ ਭਰਪੂਰਤਾ ਹਿਤ, ਭਾਈ ਤਾਬਾ ਅੰਮ੍ਰਿਤਸਰੀ ਦੀਆਂ ਸੇਵਾਵਾਂ ਹਾਸਲ ਕੀਤੀਆਂ। ਹੋਰ ਤਾਂ ਹੋਰ, ਪੰਜਾਬੀ ਅੰਗ ਦੇ ਤਬਲੇ ਦੇ ਬੋਲਾਂ ਦੀ ਸੁਰੱਖਿਆ ਲਈ ਆਪਣੇ ਛੋਟੇ ਸਪੁੱਤਰ ਮਹਾਰਾਜ ਬੀਰ ਸਿੰਘ ਜੀ ਨੂੰ ਭਾਈ ਸਾਹਿਬ ਨਸੀਰ ਅੰਮ੍ਰਿਤਸਰੀ ਦੇ ਸ਼ਾਗਿਰਦ ਵੀ ਬੈਠਾਇਆ।

ਭਾਈ ਤਾਬਾ ਅਤੇ ਭਾਈ ਨਸੀਰ, 1947 ਦੀ ਦੇਸ਼ ਵੰਡ ਤੋਂ ਪਹਿਲਾਂ, ਹਰ ਮਹੀਨੇ, ਕੁਛ ਦਿਨਾਂ ਲਈ ਅੰਮ੍ਰਿਤਸਰੋਂ ਭੈਣੀ ਸਾਹਿਬ ਆਉਂਦੇ ਅਤੇ ਸ਼ਾਹੀ ਸ਼ਾਗਿਰਦਾਂ ਨੂੰ ਪੂਰੇ ਦਿਲ ਨਾਲ ਸਿਖਾਉਂਦੇ।

ਉਹਨਾਂ ਨੂੰ ਮਾਲੂਮ ਸੀ ਕਿ ਇਹ ਅਮੁਲ ਨਿੱਧੀ ਗੁਰੂ ਘਰ ਵਿਚ ਹੀ ਸੰਭਾਲੀ ਰਹਿ ਸਕਦੀ ਹੈ।

ਸ੍ਰੀ ਸਤਿਗੁਰੂ ਜੀ ਜਦੋਂ ਵੀ ਦੇਸ਼ ਰਟਨ ਤੋਂ ਵਿਹਲੇ ਹੋ ਘਰ ਪਰਤਦੇ, ਸੰਗੀਤ ਸਿਖਦੇ ਬੱਚਿਆਂ ਦੇ ਗਰੁਪਾਂ ਨੂੰ ਪੂਰਾ ਸਮਾਂ ਅਤੇ ਧਿਆਨ ਦੇ ਕੇ ਸੁਣਦੇ ਅਤੇ ਪਿਛਲੇ ਸਮੇਂ ਵਿਚ ਸਿੱਖੀਆਂ ਬੰਦਸ਼ਾਂ ਤੋਂ ਆਪ ਜਾਇਜ਼ਾ ਲੈਂਦੇ।

## ਸੰਗੀਤ ਦੁਆਰਾ ਸਵੈ ਤੋਂ ਪਰ ਤਕ ਦੀ ਯਾਤਰਾ

ਸਤਿਗੁਰੂ ਪਰਤਾਪ ਸਿੰਘ ਜੀ ਜਿਸ ਗੱਦੀ ਤੇ ਵਿਰਾਜਮਾਨ ਸਨ ਉਹਦਾ ਪ੍ਰਮੁੱਖ ਮਨੋਰਥ ਸੀ ਵਿਅਕਤੀ ਦਾ ਵਿਸ਼ਵਾਤਮਾ ਨਾਲ ਏਕਾਕਾਰ ਕਰਵਾਣਾ ਅਤੇ ਸੰਗੀਤ ਹੀ ਉਹ ਮਾਧਿਅਮ ਹੈ ਜਿਹੜਾ ਰੱਬੀ ਦਰਬਾਰ ਤਕ ਸਹਿਜ ਸੁਖਾਲੀ ਪਹੁੰਚ ਰੱਖਦਾ ਹੈ। ਗੁਰੂ ਘਰ ਦਰਵੇਸ਼ੀ ਦਾ ਕੇਂਦਰ ਹੈ — ਕੇਵਲ ਦਰਵੇਸ਼ੀ ਹੀ ਨਹੀਂ ਸ਼ਹਿਨ-ਸ਼ਾਹੀਅਤ ਦਾ ਵੀ ਏਥੇ ਝਲਕਾਰਾ ਮਿਲਦਾ ਹੈ। ਸੰਗੀਤ ਇਹਨਾਂ ਦੋਹਾਂ ਮੁਤਜ਼ਾਦ ਸ਼ੋਅਬਿਆਂ ਵਿਚ ਰਸਾਈ ਰੱਖਦਾ ਹੈ। ਕਲਾ ਕਦੋਂ ਪਰਗਟ ਹੁੰਦੀ ਹੈ ? ਜਦੋਂ ਮਨੁੱਖ ਸੰਸਾਰ ਨਾਲੋਂ ਟੁਟ ਕੇ ਆਪਣੇ ਆਪ ਦੀ ਪਛਾਣ ਲਈ ਤੜ੍ਹੇ। ਕਲਾ ਦੀ ਯਾਤਰਾ ਸਵਦਿਨਾਮ ਤੋਂ ਤੁਰ ਕੇ ਸਮੂਹ ਤਕ ਜਾਂਦੀ ਹੈ ਅਤੇ ਇਸ ਤੋਂ ਅੱਗੇ ਜਿਵੇਂ ਧਰਤੀ ਦੀ ਪਰਿਧੀ ਖ਼ਤਮ ਹੋ ਜਾਂਦੀ ਹੈ। ਫਿਰ ਕਲਾ ਯਾਤਰੀ ਨਿਰੰਕਾਰ ਨਿਰਾਕਾਰ ਵੱਲ ਵਧਦਾ ਹੈ। ਫ਼ੱਕਰ ਲੋਕ ਸੰਗੀਤ ਦੁਆਰਾ ਅਕਾਲ ਪੁਰਖ ਦੇ ਚਰਨਾਂ ਵਿਚ ਇਕਾਗਰ ਹੁੰਦੇ ਹਨ ਜਦੋਂ ਕਿ ਰਾਜੇ-ਮਹਾਰਾਜੇ, ਸ਼ਾਹ-ਬਾਦਸ਼ਾਹ ਸੰਗੀਤ ਦੇ ਸੁਹਜ ਸੁਆਦ ਤੋਂ ਮੁਤਾਸਰ ਹੋ ਕੇ ਸੰਸਾਰ ਖੱਚਤ ਰੂਹ ਨੂੰ ਰੂਫ਼ ਸਕੂਨ ਦੇ ਪਾਂਦੇ ਹਨ। ਕਲਾ ਅਰਾਧਨਾ ਅਤੇ ਕਲਾ ਸਿਰਜਨ ਵੀ ਓਦੋਂ ਹੀ ਹੋ ਪਾਂਦਾ ਹੈ ਜਦੋਂ ਵਿਅਕਤੀ ਅੰਦਰਲੇ ਹੁਸਨ ਨੂੰ ਪ੍ਰਗਟਾਣ ਲਈ ਬਾਹਰਮੁਖੀ ਜਤਨ ਕਰਦਾ ਹੈ। ਕਲਾ ਪਾਰਖੀ ਵੀ ਉਹੋ ਬਣ ਸਕਦੇ ਹਨ ਜੋ ਅੰਦਰਲੀ ਪਛਾਣ ਰੱਖਦੇ ਹੋਣ।

## ਤ੍ਰਿਪਤੀ ਲਈ ਸੰਗੀਤ ਵਿਧਾ

ਸਤਿਗੁਰੂ ਪਰਤਾਪ ਸਿੰਘ ਜੀ ਦਰਵੇਸ਼ਾਨਾ ਤੌਰ ਤੇ ਸੰਗੀਤ ਨਾਲ ਜੁੜੇਹੋਏ ਸਨ। ਉਨ੍ਹਾਂ ਦੇ ਮਨ ਦੀ ਪਿਆਸ ਦੀ ਤ੍ਰਿਪਤੀ ਲਈ ਸੰਗੀਤ ਦੀ ਧਰੂਵਪਦ ਅਤੇ ਧਮਾਰ ਦੀ ਵਿਧੀ ਹੀ ਪਰਵਾਨਤ ਸੀ। ਧਰੂਵਪਦ ਮੰਦ ਵਿਲੰਬਤ ਲੈਅ ਵਿਚ ਗਾਉਣ ਦੀ ਸ਼ੈਲੀ ਦਾ ਨਾਮ ਹੈ। ਚਹੁੰ ਤੁਕਾਂ ਦਾ ਕੋਈ ਪਦਾ, ਸ਼ਬਦ ਜਾਂ ਰਚਨਾ ਸਥਾਈ, ਅੰਤਰਾ, ਸੰਚਾਰੀ, ਆਭੋਗ ਦੁਆਰਾ ਪਰਵਾਨ ਚੜ੍ਹਦਾ ਹੈ। ਪਰ ਕਿਤੇ ਕਿਤੇ ਸਥਾਈ ਅਤੇ ਅੰਤਰੇ ਨਾਲ ਵੀ ਬੁੱਤਾ ਸਾਰ ਲਿਆ ਜਾਂਦਾ ਹੈ। ਚੇਤੇ ਰਹੇ ਰਾਗ ਦੇ ਸੁਰਾਂ ਦੇ ਸ਼ੁਧ ਸਰੂਪ ਨੂੰ ਹੀ ਏਥੇ ਮਾਸਟਰੀ ਦਾ ਦਰਜਾ ਦਿੱਤਾ ਜਾਂਦਾ ਹੈ। ਸਤਿਗੁਰੂ ਜੀ ਭਗਤੀ ਮੁੱਖ ਵਿਅਕਤੀ ਹੋਣ ਕਾਰਨ ਸੁਰਾਂ ਦੀ ਸ਼ੁਧਤਾ, ਮਧੁਰਤਾ ਅਤੇ ਸ਼ਬਦ ਸਪੱਸ਼ਟਤਾ ਤਾਂ ਮੰਗਦੇ ਹੀ ਸਨ ਪਰ ਇਸ ਵਿਚ ਤੇਜ਼ੀ, ਤਾਨਬਾਜ਼ੀ ਜਾਂ ਮੁਰਕੀਆਂ, ਆਦਿ, ਰਾਗ ਅੰਗਾਂ ਨੂੰ ਤਰਜੀਹ ਨਹੀਂ ਸਨ ਦਿੰਦੇ।

ਸਾਡੇ ਸੰਗੀਤ ਸਿੱਖਿਆ ਦੇ ਦਿਨਾਂ ਵਿਚ ਹੀ ਸਤਿਗੁਰੂ ਜੀ ਨੇ ਆਪਣੇ ਇਕ ਪਿਆਰੇ ਮਿਸਤਰੀ ਨੂੰ ਐਸਾ ਸੁਝਾਉ ਦਿੱਤਾ ਜਿਸ ਨਾਲ ਲੈਅ ਅੱਧੀ ਮਾਤਰਾ ਤਕ ਵੀ ਏਧਰ ਓਧਰ ਨਾ ਹੋ ਸਕੇ। ਯੰਤਰ ਬਣ ਕੇ ਆ ਗਿਆ। ਇਹ ਗ੍ਰਾਮੋਫੋਨ ਮਸ਼ੀਨ ਦੁਆਰਾ ਸਿਰਜਿਆ ਯੰਤਰ ਸੀ ਜਿਸ ਦੇ ਉੱਤੇ ਖੜ੍ਹੇ ਰੁਖ਼ ਰਿਕਾਰਡ ਵਾਂਗੂੰ ਤਾਲ ਦੀ ਪਲੇਟ ਲਗਾ ਦਿੱਤੀ ਜਾਂਦੀ ਸੀ। ਇਸ ਵਿਚ 7, 10, 12, 14, 16 ਆਦਿ

ਮਾਤਰਾਂ ਦੇ ਤਾਲੀ ਨਿਸ਼ਾਨ ਲੱਗੇ ਅੰਕ ਮੌਜੂਦ ਸਨ। ਮਸ਼ੀਨ ਦੀ 'ਟੰਨ', ਤਿੰਨ ਤਾਲ ਵਾਸਤੇ, ਇਕ ਮਾਤਰ ਤੇ ਸਮ ਦੀ, ਪੰਜਵੀਂ ਤੇ ਦੂਜੀ ਤਾਲੀ ਦੀ, ਨੌਵੀਂ ਮਾਤਰ ਤੇ ਖਾਲੀ ਦੀ 'ਟੱਕ' ਅਤੇ ਫੇਰ ਤੇਰ੍ਹਵੀਂ ਮਾਤਰ ਤੇ 'ਟੰਨ' ਖੜਕ ਸਮ ਦਾ ਨਿਰਦੇਸ਼ ਦੇ ਜਾਂਦੀ। ਇਹ ਐਸਾ ਅ-ਪ੍ਰਭਾਵਤ ਯੰਤਰ ਸੀ ਜਿਹੜਾ ਸਾਡੇ ਕਿਸੇ ਪਰਕਾਰ ਦੇ ਸੁਆਦ ਬੇਸੁਆਦੀ ਤੋਂ ਬੇਨਿਆਜ਼ ਸੀ। ਇਸ ਵਿਚ ਇਕ ਸੈਕਿੰਡ ਦਾ ਵੀ ਫ਼ਰਕ ਨਹੀਂ ਸੀ ਪੈਂਦਾ, ਇਸਨੇ ਆਪਣੀ ਬੱਧੀ ਲੈਅ ਤੇ ਹੀ ਤਾਲੀ ਲਗਾਣੀ ਸੀ।

ਅਸੀਂ ਸੰਗੀਤ ਵਿਦਿਆਰਥੀ ਤਾਂ ਕੁਛ ਚਿਰ ਦੇ ਲੈਅ ਅਭਿਆਸ ਦੁਆਰਾ ਇਸ ਨਾਲ ਸਹੀ ਤਰ੍ਹਾਂ ਪੂਰੇ ਉਤਰਣ ਲੱਗ ਪਏ ਪਰ ਕਦੇ ਕਦੇ ਵੱਡੇ ਕਲਾਕਾਰਾਂ ਦਾ ਸਹਿਜੇ ਹੀ ਨਿਰਾਦਰ ਹੋ ਜਾਣਾ। ਸਤਿਗੁਰਾਂ ਰੋਕਣਾ ਕਿ ਮਸ਼ੀਨ ਨੇ ਨਾ ਤੁਹਾਡੇ ਪਿੱਛੇ ਤੁਰਨਾ ਹੈ ਨਾ ਲਿਹਾਜ਼ ਕਰਨਾ ਹੈ ਪਰੰਤੂ ਉਸਤਾਦਾਂ ਨੂੰ ਆਪਣੀ ਲੈਅਕਾਰੀ ਉਤੇ ਮਾਣ ਹੋਣਾ। ਸਾਨੂੰ ਬੱਚਿਆਂ ਨੂੰ ਕੱਛਾਂ ਅਤੇ ਕਨੱਖੀਆਂ ਥਾਣੀ ਹਾਸੀ ਦਾ ਅਵਸਰ ਮਿਲ ਜਾਣਾ।

## ਸਵਾਲ, ਜਿਦ੍ਹਾ ਜਵਾਬ ਨਹੀਂ

ਸੱਚੇ ਪਾਤਸ਼ਾਹ ਜੀ ਦੀ ਸੰਗੀਤ ਪ੍ਰਤੀ ਜਗਿਆਸਾ ਦੀ ਇਹ ਪਰਾਕਾਸ਼ਠਾ ਸੀ ਕਿ ਜਿਸਨੂੰ ਵੀ ਸ਼ਾਸਤਰੀ ਸੰਗੀਤ ਦਾ ਗਿਆਨ ਹੁੰਦਾ, ਉਸੇ ਪਾਸ ਇਕ ਪ੍ਰਸ਼ਨ ਖੜਾ ਕਰ ਦੇਣਾ ਅਤੇ ਸਾਡੇ ਇਸ ਲੇਖ ਦੇ ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਉਸਦਾ ਉੱਤਰ ਸਾਧਾਰਨ ਕਲਾਕਾਰ ਨੇ ਤਾਂ ਕੀ ਦੇਣਾ ਸੀ, ਉਸ ਸਮੇਂ ਦੇ ਸਰੋਵਤਮ ਕਲਾਕਾਰ ਵੀ ਨਹੀਂ ਦੇ ਸਕੇ। ਅਜੇ ਵੀ ਇਹ ਪ੍ਰਸ਼ਨ ਅਨ-ਉੱਤਰਿਤ ਹੈ ਜਦੋਂ ਕਿ ਸੰਗੀਤ ਦੀਆਂ ਅਨੇਕਾਂ ਚੋਟੀਆਂ ਤੇ ਗੰਭੀਰ ਪ੍ਰਕਿਰਤੀ ਦੇ ਵਿਦਵਾਨ ਖਲੋਤੇ ਹੋਏ ਹਨ। ਸਵਾਲ ਬੜਾ ਸਿੱਧਾ ਅਤੇ ਹਰੇਕ ਦੇ ਸਮਝ ਆਉਣ ਵਾਲਾ ਹੈ। ਸਵਾਲ ਹੈ : ਜਿਵੇਂ ਅਸੀਂ ਕਿਸੇ ਵੀ ਤੁਰੇ ਜਾਂਦੇ ਮਾਨਵ ਸਰੂਪ ਨੂੰ ਇਸਤਰੀ ਪੁਰਸ਼ ਵਿਚ ਨਿਖੇੜਾ ਕਰ ਸਕਦੇ ਹਾਂ। ਸਾਨੂੰ ਕਿਸੇ ਦੇ ਧਰਮ, ਜਾਤੀ, ਦੇਸ਼, ਪ੍ਰਦੇਸ਼ ਦਾ ਨਾ ਪਤਾ ਹੁੰਦਿਆਂ ਵੀ, ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਨਾਰੀ ਹੈ ਜਾਂ ਨਰ ਹੈ ਤਿਵੇਂ ਹੀ ਸੰਗੀਤ ਵਿਚ ਕੋਈ ਸੁਰ ਤਾਂ ਐਸਾ ਹੋਵੇਗਾ ਹੀ, ਜੇ ਸੁਰ ਨਹੀਂ ਤਾਂ ਕੋਈ ਹੋਰ ਸਪੱਸ਼ਟ ਲੱਛਣ ਹੋਵੇਗਾ ਜਿਸ ਤੋਂ ਅਸੀਂ ਗਾਈ ਜਾ ਰਹੀ ਬੰਦਸ਼ ਅਥਵਾ ਰਾਗ ਤੋਂ ਇਹ ਸਮਝ ਸਕੀਏ ਕਿ ਇਹ ਰਾਗ ਹੈ ਜਾਂ ਰਾਗਣੀ।

ਸ਼ਾਸਤਰੀ ਸੰਗੀਤ ਵਿਚ ਕੁਛ ਗਾਉਣ ਵਾਲੇ ਰਾਗਾਂ ਅਤੇ ਕੁਛ ਨੂੰ ਰਾਗਣੀਆਂ ਦੇ ਨਾਮ ਦਿੱਤੇ ਗਏ ਹਨ।

ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਵਿਚ 'ਰਾਗ' ਨਾਮ ਹੇਠ ਇਹ ਵਿਆਖਿਆ ਦਿੱਤੀ ਗਈ ਹੈ : 11. ਸੰਗੀਤ ਵਿਦਿਆ ਅਨੁਸਾਰ ਸੁਰ ਪ੍ਰਬੰਧ, ਜਿਸਦੇ ਸੁਣਨ ਤੋਂ ਮਨ ਵਿਚ ਰਾਗ (ਪ੍ਰੇਮ) ਉਪਜੇ। ਰਾਗ ਦਾ ਮੂਲ ਸ਼ੜਜ, ਰਿਸ਼ਭ, ਗਾਂਧਾਰ, ਮੱਧਿਅਮ, ਪੰਚਮ, ਧੈਵਤ ਅਤੇ ਨਿਸ਼ਾਦ ਇਹ ਸੱਤ ਸੁਰ ਹਨ।

'ਰਾਗਿਣੀ' ਵਿਆਖਿਆ ਇੰਜ ਕੀਤੀ ਹੈ : ਸੰਗਿਆ–ਰਾਗ ਦੀ ਇਸਤ੍ਰੀ। ਇਸਤ੍ਰੀ ਲਿੰਗ ਵਾਚਕ ਰਾਗ। ਸੰਗੀਤ ਵਿੱਦਿਆ ਵਾਲਿਆਂ ਨੇ ਸੁਰਾਂ ਦੇ ਮੇਲ ਅਨੁਸਾਰ ਕਲਪਨਾ ਕਰ ਕੇ ਰਾਗਾਂ ਦੀਆਂ ਇਸਤ੍ਰੀਆਂ ਅਤੇ ਪੁੱਤਰ ਥਾਪ ਲਏ ਹਨ।

ਬਨਾਰਸ ਦੇ ਗਿਆਨ ਮੰਡਲ ਲਿਮਿਟਿਡ ਦੁਆਰਾ ਰੱਚਿਤ 'ਬ੍ਰਿਹਤ ਹਿੰਦੀ ਕੋਸ਼' ਵਿਚ 'ਰਾਗ' ਸ਼ਬਦ ਦੇ ਹੋਰ ਅਰਥ ਕਰਦਿਆਂ ਇਹ ਲਿਖਿਆ ਹੈ, "ਵਿਸ਼ਸ਼ਟ ਤਾਲ-ਲੈਅ-ਯੁਕਤ ਧਵਨੀ (ਧੁਨੀ)। (ਸੁਰ ਭੇਦ ਨਾਲ ਰਾਗ ਦੇ ਤਿੰਨ ਪਰਕਾਰ ਹੁੰਦੇ ਹਨ, ਸੰਪੂਰਨ-ਸੱਤਾਂ ਸੁਰਾਂ ਵਾਲਾ। ਖਾੜਵ-ਛੇ ਸੁਰਾਂ

ਵਾਲਾ) 'ਰਾਗਿਨੀ' ਸ਼ਬਦ ਇੰਜ ਪੇਸ਼ ਕੀਤਾ ਹੈ : ਇਸਤ੍ਰੀ (ਸੰ:) ਰਾਗ ਕੀ ਪਤਨੀ (ਕੁਲ ਛੱਤੀਸ ਰਾਗਿਨੀਆਂ ਮੰਨੀਆਂ ਜਾਂਦੀਆਂ ਹਨ — ਸੰਗੀਤ)'।

ਇਹ ਸਵਾਲੀਆ ਚਿੰਨ੍ਹ ਸਾਰੇ ਸੰਗੀਤ ਵਿਦਵਾਨਾਂ ਨੂੰ ਸਨੱਮਰ ਸੋਚ-ਬੁਲਾਵਾ ਹੈ।

## ਮਸਤਾਂ ਭਰੇ ਦੀਵਾਨ

ਮੈਨੂੰ ਯਾਦ ਆਏ ਹਨ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮਿਆਂ ਦੇ ਤੇ ਸਾਡੀ ਕਿਸ਼ੋਰ ਅਵਸਥਾ ਵੇਲੇ ਦੇ ਦੀਵਾਨ। ਜਦੋਂ ਕਿਤੇ ਭੈਣੀ ਸਾਹਿਬ ਵਿਖੇ ਹੋਲੇ ਜਾਂ ਵਿਸ਼ੇਸ਼ ਮੇਲਿਆਂ ਦੇ ਦੀਵਾਨ ਸਜਣੇ ਹੁੰਦੇ ਤਾਂ ਨਿਸਚਿਤ ਸਥਾਨ ਤੇ 40-50 ਫੁੱਟ ਡਾਇਆ ਮੀਟਰ ਦਾ ਘੇਰਾ ਨਿਸ਼ਾਨਿਆਂ ਜਾਂਦਾ। ਸ. ਦਇਆ ਸਿੰਘ ਕੱਕੜ, ਲਾਹੌਰ ਵਾਲੇ ਇਹ ਲੀਕ ਕੇਂਦਰ ਵਿਚ ਕਿੱਲੀ ਗੱਡ ਉਸ ਨਾਲ ਰੱਸੀ ਬੰਨ੍ਹ ਦੋ ਚੱਕਰ ਬਣਾਂਦੇ। ਪਹਿਲਾ ਅੰਦਰ ਵਾਰ ਦੂਜਾ ਬਾਹਰ, ਵਿਚਕਾਰ ਫਾਸਲਾ 3 ਤੋਂ 4 ਫੁੱਟ ਦਾ। ਇਹਨਾਂ ਲੀਕਾਂ ਵਿਚ ਖੜੇ-ਰੁਖ਼ ਟੋਈਆਂ ਕਰ ਕੇ ਇੱਟਾਂ ਗੱਡੀਆਂ ਜਾਂਦੀਆਂ ਜਿਸ ਵਿਚ ਲਾਂਘੇ ਲਈ ਰਾਹ ਹੁੰਦੇ। ਪੂਰਬ ਮੁੱਖੀ ਸਤਿਗੁਰੂ ਜੀ ਦਾ ਆਸਣ ਹੁੰਦਾ, ਸਤਿਗੁਰੂ ਮੁੱਖੀ ਰਾਗੀ ਜਨ ਬੈਠਦੇ। ਸੱਜੇ ਹੱਥ ਬੀਬੀਆਂ ਬੈਠਦੀਆਂ, ਖੱਬੇ ਪਾਸੇ ਪੁਰਸ਼। ਨਾਮਧਾਰੀਆਂ ਅੰਦਰ ਉਹਨੀਂ ਦਿਨੀਂ ਵਧੇਰੇ ਭਜਨ ਬੰਦਗੀ ਕਾਰਨ ਮਸਤੀ ਦੀਆਂ ਲਹਿਰਾਂ ਉਠਦੀਆਂ ਰਹਿੰਦੀਆਂ ਸਨ। ਹੋਲੇ ਜਾਂ ਮੇਲਿਆਂ ਦੇ ਦੀਵਾਨਾਂ ਵਿਚ, ਵਿਚਲੇ ਚੱਕਰ ਦੇ ਅੰਦਰ, ਰਾਗੀਆਂ ਦੀ ਸ਼ਬਦਾਂ ਦੀ ਹੇਕ ਨਾਲ 20-30 ਮਸਤਾਨੇ ਤਾਂ ਸੁਧ ਬੁਧ ਖੋਈ "ਨਾਚੁ ਰੇ ਮਨ ਗੁਰ ਕੈ ਆਗੈ। ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ," (ਗੂਜਰੀ ਮਹਲਾ 3) ਦੀਆਂ ਤੁਕਾਂ ਨੂੰ ਰੂਪਮਾਨ ਕਰਦੇ। ਭਾਈ ਕਾਲੂ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਦੇ ਦੀਵਾਨਾਂ ਵਿਚ ਕੌਣ ਸੀ ਜੁ ਮਸਤੀ ਦੇ ਘੁੱਟ ਨਹੀਂ ਸੀ ਪੀਂਦਾ। ਇਕ ਵਾਰ ਕਿਸੇ ਮਸਤਾਨੇ ਦੀ ਕੂਕ 'ਵਾਹਵਾ !" ਸਾਰੇ ਸਰੋਤਿਆਂ ਦੇ ਹਿਰਦਿਆਂ ਵਿਚ ਇਕ ਲਹਿਰ ਛੇੜ ਜਾਂਦੀ ਸੀ।

ਮਸਤੀ ਦਾ ਜ਼ਿਕਰ ਛਿੜਿਆਂ ਇਕ ਘਟਨਾ ਹੋਰ ਯਾਦ ਆ ਗਈ ਹੈ। ਕਿਸੇ ਮੰਦਰ ਵਿਚ ਕ੍ਰਿਸ਼ਣ ਜਨਮ ਅਸ਼ਟਮੀ ਸਮੇਂ ਪਰਮ ਵਿਦਵਾਨ ਸੰਤ ਨਿਧਾਨ ਸਿੰਘ ਜੀ ਆਲਿਮ ਦਾ ਕੀਰਤਨ ਸੀ। ਉਹ ਆਪ ਤਾਂ ਮਸਤੀ ਦੇ ਰੰਗ ਵਿਚ ਸਰਸ਼ਾਰ ਸਨ ਹੀ, ਢਾਈ ਹਜ਼ਾਰ ਦੇ ਕਰੀਬ ਸਰੋਤਿਆਂ ਨੂੰ ਵੀ ਮਸਤ ਬਣਾ, ਨੱਚਣ ਲਾ ਦਿੱਤਾ। ਇਸ ਵਿਚ ਸੁਰ ਹੋਏ ਸੰਗੀਤ ਦਾ ਵੀ ਸੁਆਦ ਸੀ ਅਤੇ ਸਤਿਗੁਰਾਂ ਦੀ ਮਹਾਨ ਕਿਰਪਾ ਵੀ ਸੀ ਜਿਸ ਕਾਰਨ ਨਾਮਧਾਰੀਆਂ ਨੂੰ ਭਗਤੀ ਅਤੇ ਮਸਤੀ ਦੇ ਜਲਵੇ ਪ੍ਰਾਪਤ ਹੁੰਦੇ ਸਨ।

ਗੋਲ ਦਾਇਰੇ ਦੀਵਾਨਾਂ ਸਮੇਂ ਕਦੇ ਕਦੇ ਰਾਗੀਆਂ ਰਬਾਬੀਆਂ ਦੇ ਤਿੰਨ ਤਿੰਨ ਜੁਟ ਵੀ ਬੈਠ ਜਾਣੇ। ਕੀਰਤਨ ਕਦੇ ਇਕ ਦੀ ਅਗਵਾਈ ਵਿਚ ਸਮੁੱਚਿਆਂ ਕਰਨਾ, ਕਦੇ ਵੱਖ ਵੱਖ ਚੌਕੀਆਂ ਦੁਆਰਾ ਹੋ ਜਾਣਾ। ਇਉਂ ਲੱਗਿਆ ਕਰਦਾ ਜਿਵੇਂ ਸੰਗਤ ਰੂਪ ਵਿਚ ਜੁੜੇ ਸਰੋਤੇ ਤਨ ਮਨ ਨਾਲ ਇਸ ਅੰਮ੍ਰਿਤ ਰਸ ਨੂੰ ਡੀਕ ਰਹੇ ਹੁੰਦੇ! ਸਤਿਗੁਰੂ ਪ੍ਰਤਾਪ ਸਿੰਘ ਜੀ ਆਪੂ ਪ੍ਰਯੰਤ ਮਸਤੀ ਨਾਲ ਸੰਬੰਧਤ ਰਹੇ ਹਨ। ਕਿਸੇ ਨਾ ਕਿਸੇ ਦਿਨ ਦੀਵਾਨ ਵਿਚ ਕੀਰਤਨ ਦਾ ਐਸਾ ਰਸ ਬੱਝਣਾ ਕਿ ਵਕਤ ਦੀਆਂ ਪਾਬੰਦੀਆਂ ਨੇੜੇ ਨਾ ਫਟਕ ਸਕਣੀਆਂ। ਇੰਜ ਹੀ ਆਸਾ ਦੀ ਵਾਰ ਦਾ ਕੀਰਤਨ ਜੁ ਆਮ ਕਰ ਕੇ ਸੂਰਜ ਉਦੇ ਨਾਲ ਹੀ ਸਮਾਪਤ ਹੋ ਜਾਂਦਾ ਹੈ, ਇਸ ਨੇ ਘੰਟਾ ਡੇਢ ਘੰਟਾ ਬਾਅਦ ਤਕ ਵੀ ਜਾਰੀ ਰਹਿਣਾ। ਸੰਗੀਤ ਨਾਲ ਜੁੜੇ ਸਤਿਗੁਰੂ ਦੁਨੀਆਂ ਵਲੋਂ ਉੱਕਾ ਵਿਰੱਕਤ ਹੋ ਜਾਂਦੇ।

## ਯਾਦਗਾਰੀ ਰਾਗੀ ਰਬਾਬੀ

ਜਿਨ੍ਹਾਂ ਰਾਗੀ ਰਬਾਬੀਆਂ ਦੇ ਨਾਮ ਮੈਂ ਏਥੇ ਸੰਭਾਲਣ ਲੱਗਾ ਹਾਂ ਇਹਨਾਂ 'ਚੋਂ ਬਹੁਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਹੀ ਚਲੇ ਆਉਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜਵਾਨੀ ਦੇ ਸਮੇਂ ਦੇ ਰਾਗੀਆਂ ਰਬਾਬੀਆਂ ਦਾ ਨਿਖੇੜਾ ਨਹੀਂ ਹੋ ਸਕਣਾ। ਤਾਂ ਵੀ ਨਾਵਾਂ ਦੀ ਤਰਤੀਬ ਸਮੇਂ ਦੀ ਅਨੁਸਾਰਤਾ ਨੂੰ ਮੁੱਖ ਰੱਖ ਕੇ ਦਿੱਤੀ ਗਈ ਹੈ : ਭਾਈ ਦਿੱਤੂ ਅਤੇ ਭਾਈ ਫਕੀਰੀਆ ਪਿੰਡ ਧੁਲੇਤਾ ਜ਼ਿਲ੍ਹਾ ਜਲੰਧਰ, ਭਾਈ ਕਾਲੂ ਅਤੇ ਭਾਈ ਤਾਬਾ, ਭਾਈ ਸੁੰਦਰ, ਭਾਈ ਸੰਦਲ ਅਤੇ ਭਾਈ ਸੋਹਣਾ ਪਿੰਡ ਕੋਟਲੀ ਰਾਮਦਾਸ, ਜ਼ਿਲ੍ਹਾ ਸਿਆਲਕੋਟ, ਭਾਈ ਫੱਤੂ ਅਤੇ ਭਾਈ ਮੱਤੂ ਪਿੰਡ ਬੋਲਾ ਤੋਲਾ ਜ਼ਿਲ੍ਹਾ ਸਿਆਲਕੋਟ, ਭਾਈ ਜੈ ਸਿੰਘ ਪਿੰਡ ਮੌਲੀ ਜ਼ਿਲ੍ਹਾ ਜਲੰਧਰ, ਭਾਈ ਗੁਰਮੁਖ ਸਿੰਘ, ਭਾਈ ਸਰਮੁਖ ਸਿੰਘ ਪਿੰਡ ਮੁਹਾਵਾ ਜ਼ਿਲ੍ਹਾ ਅੰਮ੍ਰਿਤਸਰ।

ਭਾਈ ਲਾਭ ਸਿੰਘ ਸਤਿਗੁਰੂ ਹਰੀ ਸਿੰਘ ਜੀ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਅੱਧੀ ਸਦੀ ਦਾ ਢਾਡੀ, ਜੁ ਰਬਾਬ ਦੀ ਟੰਕਾਰ ਨਾਲ ਗੁਰੂ ਹਰਿਗੋਬਿੰਦ ਜੀ ਅਤੇ ਕਲਗੀਧਰ ਪਾਤਸ਼ਾਹ ਦੇ ਸਮੇਂ ਦੇ ਜੰਗਾਂ ਜੁੱਧਾਂ ਦਾ ਐਸਾ ਸਜੀਵ ਵਰਣਨ ਕਰਦਾ ਜਿਵੇਂ ਪ੍ਰਤੱਖ ਦਰਸ਼ੀ ਹੋਵੇ ! ਉਹ ਨਾਲ ਨਾਲ ਵਾਰਾਂ ਦੀਆਂ ਪੌੜੀਆਂ ਵੀ ਸੁਰ ਵਿਚ ਗਾ ਸੁਣਾਂਦਾ।

ਉੱਪਰ ਸਭ ਨਾਮ ਰਬਾਬੀਆਂ ਦੇ ਸਨ। ਪਰਮ ਪਰਤਾਪੀ ਸਤਿਗੁਰੂ ਜੀ ਦੇ ਸਮੇਂ ਦੇ ਰਾਗੀ ਸਨ : ਸੰਤ ਲਾਲ ਸਿੰਘ ਜੀ ਪਿੰਡ ਬੂਰੇ ਗਿੱਲ, ਜ਼ਿਲ੍ਹਾ ਅੰਮ੍ਰਿਤਸਰ, ਭਾਈ ਹਰਨਾਮ ਸਿੰਘ ਜੀ ਪਿੰਡ ਚਵਿੰਡਾ ਜ਼ਿਲ੍ਹਾ ਅੰਮ੍ਰਿਤਸਰ, ਸੰਤ ਨਿਧਾਨ ਸਿੰਘ ਜੀ ਆਲਿਮ, ਪਿੰਡ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਵਾਸੀ ਬਾਬੇ ਦੀ ਝੁਗੀ, ਗੁਜਰਾਂਵਾਲਾ ਭਾਈ ਗਣੇਸ਼ਾ ਸਿੰਘ, ਭਾਈ ਬਸੰਤ ਸਿੰਘ, ਭਾਈ ਹਰਨਾਮ ਸਿੰਘ (ਬੀਬੀ ਨੰਦਾਂ ਸਪੁੱਤਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਪੁੱਤਰ), ਭਾਈ ਗੁਰਬਖ਼ਸ਼ ਸਿੰਘ, ਭਾਈ ਨਿਰਮਲ ਸਿੰਘ ਲੁਧਿਆਣਾ (ਬੀਬੀ ਨੰਦਾਂ ਦੇ ਪੋਤਰੇ)। ਪਹਿਲੇ ਚਾਰ ਨਾਮ ਜੱਟ ਰਾਗੀਆਂ ਦੇ ਹਨ।

ਅੰਤਲੇ ਸਾਲਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ ਜਿਨ੍ਹਾਂ ਹੋਰ ਦੋ ਜੱਟ ਭਰਾਵਾਂ ਨੂੰ ਸਮਾਂ ਮਿਲਿਆ ਉਹਨਾਂ ਦੇ ਨਾਮ ਹਨ : ਸੰਤ ਦਰਸ਼ਨ ਸਿੰਘ ਅਤੇ ਸੰਤ ਖਜ਼ਾਨ ਸਿੰਘ ਪਿੰਡ ਚੀਚਾ ਭਕਨਾ, ਜ਼ਿਲ੍ਹਾ ਅੰਮ੍ਰਿਤਸਰ। ਇਹ ਦੋਵੇਂ ਹੋਣਹਾਰ ਕਿਸ਼ੋਰ ਸਤਿਗੁਰੂ ਜੀ ਨੂੰ ਐਸੇ ਜਚੇ ਕਿ ਫਿਰ ਕਿਸੇ ਹੋਰ ਰਾਗੀ ਦੀ ਲੋੜ ਨਾ ਰਹੀ। ਪਹਿਲਾ ਬਹੁਤ ਮਿੱਠਾ ਅਤੇ ਸ਼ਬਦ ਸ਼ੁਧੀ ਦਾ ਖ਼ਿਆਲ ਰੱਖ ਕੇ ਗਾਉਂਦਾ ਸੀ, ਦੂਜਾ ਇੰਨਾ ਨਿੱਖਰਵਾਂ ਅਤੇ ਨਿੱਖੜਵਾਂ ਤਬਲਾ ਵਜਾਉਂਦਾ ਕਿ ਸ਼ਰੋਤੇ ਅਸ਼ ਅਸ਼ ਕਰ ਉੱਠਦੇ। ਖਜ਼ਾਨ ਸਿੰਘ ਦੀ ਇਹ ਵੀ ਖ਼ੂਬੀ ਸੀ ਕਿ ਭਰਪੂਰ ਤਬਲਾ ਵਜਾਉਂਦਿਆ ਉਹ ਭਰਵੇਂ ਸਾਥ ਵਾਲਾ ਗਉਂ ਵੀ ਲੈਂਦਾ ਸੀ। ਇਹੋ ਕੀਰਤਨ ਜੋੜੀ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਿਰਸੇ ਵਿਚ ਮਿਲੀ। ਮੌਜੂਦਾ ਦੌਰ ਵਿਚ ਸੰਤ ਦਰਸ਼ਨ ਸਿੰਘ ਰਾਗੀ ਤਾਂ ਨਹੀਂ ਰਹੇ ਪਰ ਉਹਨਾਂ ਦਾ ਸਪੁੱਤਰ ਸੰਤ ਹਰਬੰਸ ਸਿੰਘ ਘੁੱਲਾ ਅਤਿਅੰਤ ਲੋਚ ਪੂਰਣ ਗਲੇ ਦਾ ਮਾਲਿਕ ਹੈ। ਇਹ ਸ਼ਾਸਤਰੀ ਗਾਇਕੀ ਨੂੰ ਸ਼ਬਦਾਂ ਨਾਲ ਸੰਜੋਅ ਕੇ ਗਾਉਂਦਾ ਅਤੇ ਵਧ ਤੋਂ ਵਧ ਸ਼ਬਦ ਸ਼ੁੱਧੀ ਦਾ ਖ਼ਿਆਲ ਰੱਖਦਾ ਹੈ ਜਦੋਂ ਕਿ ਉਹਦੇ ਚਾਚਾ ਜੀ ਸੰਤ ਖ਼ਜ਼ਾਨ ਸਿੰਘ ਆਯੂ ਦੇ 70ਵੇਂ ਸਾਲ਼ ਵਿਚ ਵੀ ਪੂਰੇ ਦਮਖ਼ਮ ਨਾਲ ਗਾ–ਵਜਾ ਕੇ ਕੀਰਤਨ ਵਿਚ ਸਾਥ ਦਿੰਦੇ ਹਨ।

## ਨੌਂ ਪਰਕਾਰ ਦਾ ਕਾਨ੍ਹੜਾ

ਮੇਰਾ ਵਿਸ਼ਵਾਸ ਹੈ ਕਿ ਸਤਿਗੁਰੂ ਜਨਮਜਾਤ ਹੀ ਇਕਾਗਰਚਿਤੱਤਾ ਦੇ ਸੁਆਮੀ ਹੁੰਦੇ ਹਨ। ਇਨ੍ਹਾਂ ਦੀ ਇਕਾਗਰਤਾ ਹੀ ਅਨੇਕਾਂ ਚਮਤਕਾਰ ਕਰ ਦਿੰਦੀ ਹੈ। ਇਸ ਇਕਾਗਰਤਾ ਵਿਚੋਂ ਹੀ ਆਉਂਦੀ ਹੈ ਇਹਨਾਂ ਦੀ ਸਰਬਸ਼ਕਤੀਮਾਨਤਾ। ਗੱਲ ਨਿੱਕੀ ਜਿਹੀ ਹੈ ਪਰ ਅਰਥ ਵੱਡੇ ਰੱਖਦੀ ਹੈ।

ਸਿਆਲਕੋਟ ਦੇ ਇਕ ਪਿੰਡ ਬੱਦੋ ਮੱਲੀ ਵਿਖੇ ਰਾਤ ਦੀ ਚੌਂਕੀ ਸਮੇਂ ਭਾਈ ਨਿਹਾਲ ਰਬਾਬੀ ਨੇ ਸੂਖਮ ਜਿਹੀ ਝਿੜ ਮਾਰੀ : ਦੀਨ ਦਿਆਲ, ਮੈਂ ਚਾਰ ਪਰਕਾਰ ਦਾ ਕਾਨ੍ਹੜਾ ਗਾ ਜਾਣਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਗਸੇ, ਮੁਸਕਰਾਏ : ਭਾਈ ਨਿਹਾਲ, ਤੁਸੀਂ ਤਾਂ ਗਾਉਣ-ਵਜਾਉਣ ਦਾ ਕਾਰੋਬਾਰ ਕਰਦੇ ਹੋ, ਤੁਸੀਂ ਸਿਰਫ਼ ਚਹੁੰ ਤਰ੍ਹਾਂ ਦੇ ਕਾਨ੍ਹੜੇ ਦੇ ਹੀ ਜਾਣਕਾਰ ਹੋ; ਮੈਨੂੰ ਕੀ ਕਹੋਗੇ ਜੋ ਗਾਇਕ ਵੀ ਨਹੀਂ ਤੁਹਾਡੇ ਵਾਂਗ ਪਰ 9 ਪਰਕਾਰ ਦਾ ਕਾਨ੍ਹੜਾ ਗਾ ਕੇ ਸੁਣਾ ਸਕਦਾ ਹਾਂ।

ਇਹ ਕਰਾਮਾਤ ਧਿਆਨ ਦੀ ਹੈ। ਅਸੀਂ ਅਨੇਕਾਂ ਗੱਲਾਂ ਰੋਜ਼ ਬੇਧਿਆਨੀ ਵਿਚ ਕਰਦੇ ਹਾਂ, ਅਨੇਕਾਂ ਥਾਵਾਂ ਬੇਧਿਆਨੀ ਨਾਲ ਵੇਖਦੇ ਹਾਂ, ਪਰ ਮਹਾਂ ਪੁਰਖ ਕੋਈ ਵੀ ਗੱਲ ਬੇਧਿਆਨੀ ਵਿਚ ਨਹੀਂ ਕਰਦੇ।

## ਸੰਗੀਤ ਦੀ ਪਨੀਰੀ

ਉਸ ਵੇਲੇ ਦੇ ਸੰਗੀਤ ਸਕੂਲ ਦੇ ਰਾਗ ਸਿਖਦੇ ਬੱਚੇ, ਅਰਥਾਤ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੱਥੀਂ ਲਾਈ ਪਨੀਰੀ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਸ: ਰਾਜਿੰਦਰ ਸਿੰਘ ਪੰਡਿਤ, ਸੁਖਦੇਵ ਭੂਪਿੰਦਰ ਸਿੰਘ (ਦੋਵੇਂ ਪਿੰਡ ਗੱਦਾਂ ਡੋਬ ਜ਼ਿ: ਫ਼ੀਰੋਜ਼ਪੁਰ (ਹੁਣ ਫਰੀਦਕੋਟ) ਦੇ, ਵਰਤਮਾਨ ਸਤਿਗੁਰੂ ਜੀ ਦੇ ਮਾਪਿਆਂ ਦੇ ਪੁੱਤ ਭਰਾ); ਭਾਈ ਤਾਰਾ ਸਿੰਘ ਸਪੁੱਤਰ ਭਾਈ ਸੁੰਦਰ ਸਿੰਘ ਪੁਜਾਰੀ ਤਰਨ ਤਾਰਨ; ਸ: ਕੁੰਦਨ ਸਿੰਘ ਨਕਈ ਸਪੁੱਤਰ ਸੰਤ ਧਾਰਾ ਸਿੰਘ (ਪਿੰਡ ਸਹਾਰੀ, ਜ਼ਿ: ਲਾਹੌਰ) ਹੁਣ ਕਰੀਵਾਲਾ ਜ਼ਿ: ਸਰਸਾ (ਹਰਿਆਣਾ) ਸ੍ਰੀ ਤਰਲੋਕ ਸਿੰਘ, ਸ੍ਰੀ ਦਲੀਪ ਸਿੰਘ ਧ੍ਰ ਸਪੁੱਤਰ ਸੰਤ ਗੁਰਬਖ਼ਸ਼ ਸਿੰਘ (ਪਿੰਡ ਕੋਟਲੀ, ਜ਼ਿਲ੍ਹਾ ਗੁਜਰਾਂ ਵਾਲਾ) ਹੁਣ ਮੰਡੀ ਸੁਕੇਤ (ਹਿਮਾਚਲ); " ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਸਪੁੱਤਰ ਸੰਤ ਭਗਤ ਸਿੰਘ ਪਿੰਟ ਕੋਟਲੀ, ਹੁਣ ਵਸੇਥਾ ਸਰਸਾ; ਸ੍ਰੀ ਬਲਵੰਤ ਸਿੰਘ ਸਪੁੱਤਰ ਸ: ਸੰਤਾ ਸਿੰਘ ਪਿੰਡ ਬੀੜ (ਨਾਭਾ); ਪ੍ਰੀਤਮ ਸਿੰਘ ਕਵੀ ਪਿੰਡ ਡਫਰਕੇ, ਜ਼ਿ: ਲਾਹੌਰ ਹੁਣ ਦਿੱਲੀ।

ਉਪ੍ਰੋਕਤ ਸਾਰੇ ਜੁੱਟ ਵਿਚੋਂ ਸੰਗੀਤ ਨਾਲ ਸੰਬੰਧਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਰਾਜਿੰਦਰ ਸਿੰਘ ਪੰਡਿਤ ਅਤੇ ਸਵਰਗਵਾਸੀ 'ਚੰਦਰਹਾਂਸ' ਹੀ ਰਹਿ ਸਕੇ। ਇਸ ਗੱਲ ਦਾ ਗਿਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਇਕ ਟੇਪ ਭਾਸ਼ਣ ਵਿਚ ਵੀ ਕੀਤਾ ਹੈ ਕਿ ਉਹਨੀਂ ਦਿਨੀਂ 18,000/— ਸੰਗੀਤ ਦੀ ਮੱਦ ਤੇ ਹੀ ਖਰਚ ਕੀਤਾ, ਪਰ ਸਿੱਖਣ ਵਾਲਿਆਂ ਨੇ ਸੰਗੀਤ ਵਲੋਂ ਪਰੋਖੇ ਹੋਣ ਵਿਚ ਢਿੱਲ ਨਹੀਂ ਕੀਤੀ।

## ਕਲਾਕਾਰਾਂ ਦੀ ਕਦਰ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਦੀ ਚਰਚਾ ਸਮਾਜਕ ਸੰਸਥਾਵਾਂ 'ਚੋਂ ਨਿਕਲ ਵਡੇਰੇ ਖੇਤਰ ਵਿਚ ਜਾ, ਘੋੜ ਦੌੜ ਦੇ ਸ਼ੌਕੀਨਾਂ ਵਿਚ ਆਮ ਰਹਿੰਦੀ ਕਿਉਂਕਿ ਸਤਿਗੁਰੂ ਜੀ ਆਪਣੀ ਸੂਝ ਸਿਆਣਪ

ਨਾਲ ਸਾਧਾਰਣ ਘੋੜਿਆਂ ਨੂੰ ਸਿਖਾ-ਸਿਧਾ ਉਹ ਰੇਸਾਂ ਜਿਤਵਾ ਦਿੰਦੇ ਜਿਨ੍ਹਾਂ ਵਿਚ ਸ਼ਾਹੀ ਅਸਤਬਲਾਂ ਨੇ ਭਾਗ ਲਿਆ ਹੁੰਦਾ। ਪਰ, ਸੰਗੀਤਕਾਰਾਂ ਦਾ ਉਪਰਲਾ ਮੰਡਲ ਵੀ ਸ੍ਰੀ ਸਤਿਗੁਰੂ ਜੀ ਦੀ ਉਦਾਰਤਾ, ਸੰਗੀਤ ਗਿਆਨ ਅਤੇ ਪ੍ਰਤਿਭਾ ਤੋਂ ਮੁਤਾਸਰ ਰਹਿੰਦਾ।

ਉਹਨੀਂ ਦਿਨੀਂ ਗੁਰੂ ਘਰ ਵਿਚ ਅੱਜ ਵਾਂਗ ਪੈਸੇ ਦੀ ਅਪਰੰਪਾਰਤਾ ਨਹੀਂ ਸੀ, ਤਾਂ ਵੀ, ਸੱਚੇ ਪਾਤਸ਼ਾਹ ਕਲਾ ਪਿਆਸੀ ਆਤਮਾ ਦੀ ਤ੍ਰਿਪਤੀ ਲਈ, ਆਮ ਕਰ ਕੇ ਸੰਗੀਤ ਦੇ ਪ੍ਰਗਾਢ ਪੰਡਿਤਾਂ ਅਤੇ ਤੰਤੂ ਸਾਜ਼ਾਂ ਦੇ ਮਾਹਰ ਵਜੰਤਰੀਆਂ ਪਾਸ, ਵਿਸ਼ੇਸ਼ ਸਮਾਂ ਕੱਢ ਕੇ ਪਹੁੰਚਦੇ, ਇਕ-ਚਿਤ ਹੋ ਸੰਗੀਤ ਸੁਣਦੇ ਅਤੇ ਆਉਂਦੇ ਹੋਏ ਅ-ਸੋਚੀਆਂ ਰਕਮਾਂ ਬਖ਼ਸ਼ ਦਿੰਦੇ। ਦਿਲਰੁਬਾ ਦੇ ਧਨੀ ਭਾਈ ਸਾਹਿਬ ਗੱਜਾ ਸਿੰਘ ਜੀ ਪਟਿਆਲੇ ਵਾਲਿਆਂ ਦਾ ਹੀਏ ਹੁਲਸਾਊ ਵਜਾਉਣਾ ਕਦੇ ਕਦੇ ਜਾ ਸੁਣਦੇ। ਗੱਜਾ ਸਿੰਘ ਜੀ ਦੀ ਖ਼ੁਸ਼ਬੂ ਵਾਲਾ ਉਹਨਾਂ ਦਾ ਸ਼ਾਗਿਰਦ ਭਾਈ ਮਸਤਾਨ ਸਿੰਘ ਤਾਂ ਸ੍ਰੀ ਸਤਿਗੁਰੂ ਜੀ ਦਾ ਉਸਤਾਦ ਹੀ ਸੀ। ਜਦੋਂ ਸਮਾਂ ਮਿਲਦਾ ਉਸ ਤੋਂ ਆਨੰਦ ਲੁੱਟ ਲੈਂਦੇ। ਪੰ: ਵਿਸ਼ਣੂ ਦਿਗੰਬਰ, ਪੰ: ਓਅੰਕਾਰ ਨਾਥ ਠਾਕੁਰ, ਸ੍ਰੀ ਕ੍ਰਿਸ਼ਨਾ ਰਾਓ ਪੰਡਿਤ, ਬੜੇ-ਛੋਟੇ ਉਸਤਾਦ ਗ਼ੁਲਾਮ ਅਲੀ ਖਾਂ ਵੀ ਆਪ ਜੀ ਦੇ ਪਸੰਦੀਦਾ ਕਲਾਕਾਰਾਂ ਵਿਚੋਂ ਸਨ। ਹੋਰ ਕਿੰਨਿਆਂ ਕੁ ਤੇ ਆਪ ਜੀ ਕਿਰਪਾ ਕਰਦੇ ਸਾਨੂੰ ਅਜੇ ਪਤਾ ਨਹੀਂ ਲੱਗ ਸਕਿਆ। ਇਕੋ ਗੱਲ ਨਿਸਚੇ ਆਤਮਕ ਕਹੀ ਜਾ ਸਕਦੀ ਹੈ ਕਿ ਆਪ ਜੀ ਦੀ ਅਤ੍ਰਿਪਤ ਸੰਗੀਤ ਜਗਿਆਸਾ ਅੰਤਮ ਵਰ੍ਹਿਆਂ ਤਕ ਵੀ ਜਿਉਂ ਕੀ ਤਿਉਂ ਬਣੀ ਰਹੀ।

## ਵਿਰਲਾ ਕੋ ਦਰਵੇਸ਼

ਤੰਤੂ ਸਾਜ਼ਾਂ ਦਾ ਇਕ ਕਾਰੀਗਰ, ਜਿਦ੍ਹੇ ਹੱਥਾਂ ਦੇ ਬਣੇ ਦਿਲਰੁਬਾ ਭਾਈ ਗੱਜਾ ਸਿੰਘ — ਮਸਤਾਨ ਸਿੰਘ ਹੁਰਾਂ ਦੇ ਮਨ ਦੀਆਂ ਤਰੰਗਾਂ ਅਤੇ ਮਸਤੀ ਨੂੰ ਤਾਲ ਦੁਆਰਾ ਨਿਰੂਪਤ ਹੋ ਸਰੋਤਿਆਂ ਨੂੰ 'ਮਾਰ ਮੁਕਾਣ' ਤਕ ਜਾਂਦੇ, ਉਹ ਮਹਾਂ ਦਸਤਕਾਰ ਮੌਲਵੀ ਫ਼ਜ਼ਲ ਮੁਹੰਮਦ ਪਟਿਆਲੇ ਵਿਚ ਦੁਕਾਨ ਕਰਦਾ ਸੀ। ਇਹ ਇਕ ਤਰ੍ਹਾਂ ਦਾ ਸੂਫ਼ੀ ਫ਼ਕੀਰ ਸੀ।. ਏਧਰ ਸਤਿਗੁਰੂ ਜੀ ਵੀ ਤਾਂ ਸੂਫ਼ੀਆਂ ਦੇ ਸਿਰਮੌਰ ਸਨ, ਪਟਿਆਲੇ ਗਿਆਂ ਮੌਲਵੀ ਫ਼ਜ਼ਲ ਮੁਹੰਮਦ ਨੂੰ ਦਰਸ਼ਨ ਦੇਣਾ ਨਾ ਭੁਲਦੇ। ਮੌਲਵੀ ਸਾਹਿਬ ਆਪ ਵਧੀਆ ਵਜੰਤਰੀ ਤਾਂ ਸਨ ਹੀ ਸੰਗੀਤ ਦੀਆਂ ਘਰੋਗੀ ਮਜਲਿਸਾਂ ਦੇ ਮੁਖਰਿਤ ਗਾਇਕ ਵੀ ਸਨ। ਉਨ੍ਹਾਂ ਦੇ ਬੋਲ ਯਾਦ ਆਏ ਹਨ :

"ਹੈ ਸਨਾ ਬਸ਼ਰ ਕੇ ਲੀਏ
ਤੋ ਹੈ ਬਸ਼ਰ ਸਨ ਕੇ ਲੀਏ।"

ਇਹਨਾਂ ਮਹਿਫ਼ਲਾਂ ਦਾ ਰੰਗ ਸੂਫ਼ੀਆਨਾ ਅਤੇ ਸ਼ਰੋਤੇ ਇਣੇ ਗਿਣੇ। ਮੌਲਵੀ ਫ਼ਜ਼ਲ ਮੁਹੰਮਦ ਨੇ ਕਦੇ ਕਦੇ ਵਜਦ ਵਿਚ ਆਏ ਆਖਣਾ : ਹਜ਼ਰਰ, ਆਪ ਜੀ ਸਾਡੇ ਪੀਰ ਹੋ। ਇਕ ਵਾਰ ਵਸਾਲ ਪਾ ਲਈਦਾ ਹੈ ਤਾਂ ਅਗਲੀ ਮੁਲਾਕਾਤ ਤਕ ਮਸਤੀ ਦਾ ਆਲਮ ਤਾਰੀ ਰਹਿੰਦਾ ਹੈ। ਜਦ ਤਕ ਇਸ ਖ਼ਾਕੀ ਜਿਸਮ ਵਿਚ ਰੂਹ ਟਿਕੀ ਹੋਈ ਹੈ ਆਪ ਨੇ ਨੂਰੀ ਦਰਸ਼ਨਾਂ ਦਾ ਝਲਕਾਰਾ ਬਖ਼ਸ਼ ਨਿਵਾਜਦੇ ਰਹਿਣਾ।

ਵੰਡਾਰੇ ਸਮੇਂ ਪਾਕਿਸਤਾਨ ਜਾਣ ਤੋਂ ਪਹਿਲਾਂ ਕੁਛ ਸਾਲ ਮੌਲਵੀ ਸਾਹਿਬ ਸ੍ਰੀ ਭੈਣੀ ਸਾਹਿਬ ਵੀ ਰਹੇ।

ਅੱਲਾ ਤੋਂ ਵਰੋਸਾਏ ਇਸ ਫ਼ਜ਼ਲ ਮੁਹੰਮਦ ਨੂੰ ਪਾਕਿਸਤਾਨ ਗਿਆਂ, ਜ਼ਿੰਦਗੀ ਦੀਆਂ ਆਖ਼ਰੀ ਘੜੀਆਂ ਤਕ ਸਤਿਗੁਰੂ ਜਗਜੀਤ ਸਿੰਘ ਜੀ ਨੇ ਭੀ ਨੂਰਾਨੀ ਦਰਸ਼ਨਾਂ ਨਾਲ ਨਿਵਾਜਿਆ ਅਤੇ ਉਸ ਨੂੰ ਹਰ ਤਰ੍ਹਾਂ ਰਾਹਤ ਪੁਚਾਈ ਹੈ।

## ਨਿੱਕਾ ਜਿਹਾ ਸਲਾਮਤ ਵੱਡਾ ਸਾਰਾ ਉਸਤਾਦ

ਪਾਕਿਸਤਾਨ ਦੇ ਪ੍ਰਸਿੱਧ ਸ਼ਾਸਤਰੀ ਸੰਗੀਤ ਗਾਇਕ ਉਸਤਾਦ ਸਲਾਮਤ-ਨਜ਼ਾਕਤ ਦੇ ਅਸਲੋਂ ਮੁਢਲੇ ਦਿਨ ਯਾਦ ਆਏ ਹਨ। ਸਾਮ ਚੁਰਾਸੀ ਜ਼ਿ: ਹੁਸ਼ਿਆਰਪੁਰ ਦੇ ਇਹਨਾਂ ਬੱਚਿਆਂ ਦਾ ਪਿਤਾ, ਇਕ ਦਿਨ ਇਸ ਜੋੜੀ ਨੂੰ ਗੁਰੂ ਚਰਨਾਂ ਵਿਚ ਲੈ ਆਇਆ। ਉਸ ਨੂੰ ਕਿਤੋਂ ਮਾਲੂਮ ਹੋ ਗਿਆ ਸੀ ਕਿ ਹਫਤਾ ਭਰ ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਦਰਸ਼ਨ ਦੇਣਗੇ।

ਗੋਲ ਮੰਦਰ (ਸਤਿਗੁਰਾਂ ਦਾ ਅੰਤਮ ਨਿਵਾਸ) ਕੋਲ, ਇਕ ਦਿਨ, ਸਵੇਰ ਅਤੇ ਸ਼ਾਮ ਦੀਆਂ ਬੈਠਕਾਂ ਹੋਈਆਂ। ਪਿਤਾ ਹਰਮੋਨੀਅਮ ਦੀਆਂ ਸੁਰਾਂ ਛੇੜਨ ਵਾਲਾ, ਗਾਇਕ ਬੱਚਾ ਸਲਾਮਤ ਕੇਵਲ 11 ਸਾਲ ਦਾ, ਨਜ਼ਾਕਤ 15-16 ਸਾਲ ਦਾ, ਇਹਦੀ ਆਵਾਜ਼ ਘੰਡੀ ਵਿਚ ਆਈ ਹੋਣੀ। ਪਰ ਸਲਾਮਤ ਨੇ ਭੈਰਵੀ, ਭੈਰਉਂ ਅਤੇ ਇਕ ਦੋ ਹੋਰ ਰਾਗ ਏਨੀ ਉੱਤਮਤਾ ਨਾਲ ਗੰਵੇਂ ਕਿ ਸਾਰੇ ਵਾਤਾਵਰਣ ਵਿਚ ਸਲਾਮਤ ਦੀ ਸੁਰ ਦਾ ਜਾਦੂ ਸੀ, ਹੋਰ ਕੁਛ ਦਿੱਸਦਾ ਹੀ ਨਹੀਂ ਸੀ। ਬੱਚਾ 'ਹੱਥਾਂ ਦੇ ਇਸ਼ਾਰਿਆਂ' ਨੂੰ ਸੁਰਾਂ ਅਨੁਸਾਰ ਅੱਗੇ ਪਿੱਛੇ ਕਰਦਾ ਜਿਵੇਂ ਸਰੋਤਿਆਂ ਨੂੰ ਵੀ ਉਂਗਲਾਂ ਤੇ ਨਚਾ ਰਿਹਾ ਸੀ। ਰਾਤ ਦੀ ਸਭਾ ਵਿਚ ਮਾਲਕੋਂਸ, ਪਹਾੜੀ, ਕਲਿਆਣ, ਆਦਿ, ਦਾ ਗਾਇਨ ਹੋਇਆ। 'ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ' ਵਾਲੀ ਗੱਲ ਸੀ। ਮੈਂ ਆਤਮ ਵਿਭੋਰ ਹੋਏ ਨੇ ਸਲਾਮਤ ਦੀ ਪ੍ਰਸੰਸਾ ਵਜੋਂ ਸਤਿਗੁਰੂ ਜੀ ਨੂੰ ਆਖਿਆ : ਦੀਨ ਦਿਆਲ, ਐਉਂ ਲੱਗਦਾ ਹੈ ਜਿਵੇਂ ਸਲਾਮਤ ਦੇ ਮਾਪੇ ਕਿਤੇ ਬਹੁਤੇ ਹੀ ਸੰਗੀਤਮਈ ਹੋ ਮਿਲੇ ਨੇ, ਇਹ ਤਾਂ ਜੰਮ ਹੀ ਸੰਗੀਤ ਪਿਆ ਹੈ।

## ਰਾਗ ਰਾਗਣੀਆਂ ਦੇ ਪਤੀ

ਏਥੇ ਇਹ ਦੱਸਣਾ ਵੀ ਕੁ-ਥਾਂ ਨਹੀਂ ਹੋਵੇਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੂੰਹ ਤਿੰਨਾਂ ਰਾਗਾਂ ਨਾਲ ਤਾਂ ਏਨਾ ਅੰਤਰੀਵ ਤੌਰ ਤੇ ਜੁੜੇ ਹੋਏ ਸਨ ਕਿ ਇਹ ਸੰਬੰਧ ਪੂਰਬ ਸੰਜੋਗੀ ਲੱਗਦੇ ਸਨ। ਸੋਰਠ, ਦੇਸ, ਪੀਲੂ, ਸੋਹਣੀ ਅਤੇ ਪਹਾੜੀ ਦੀਆਂ ਸੁਰਾਂ ਛਿੜਦਿਆਂ ਹੀ ਸੱਚੇ ਪਾਤਸ਼ਾਹ ਜਿਵੇਂ ਖਿੜ-ਖਿੜ ਜਾਂਦੇ। ਸੰਗੀਤ ਕਲਾਕਾਰਾਂ ਪਾਸੋਂ, ਕਈ ਵਾਰ, ਕਹਿ-ਕਹਿ ਸੁਣਦੇ ਅਤੇ ਆਮ ਗਾਇਕ ਨੂੰ ਚੱਕਰ ਵਿਚ ਵੀ ਪਾ ਜਾਂਦੇ ਜਦੋਂ ਸੋਰਠ ਅਤੇ ਦੇਸ਼ ਵਿਚਲੇ ਸੂਖਮ ਨਿਖੇੜੇ ਦੀ ਗੱਲ ਕਰਦੇ। ਪਾਠਕ ਅੰਦਾਜ਼ਾ ਕਰ ਸਕਦੇ ਹਨ ਜੇ ਦੂੰਹ ਰਾਗਾਂ ਨੂੰ ਇਕੋ ਤਰ੍ਹਾਂ ਦੀਆਂ ਕੋਮਲ ਤੀਵਰ ਸੁਰਾਂ ਲੱਗਦੀਆਂ ਹੋਣ ਤਾਂ ਵਿਸ਼ਸ਼ਟ ਬੁਧੀ ਗਵਈਏ ਬਿਨਾਂ ਕੌਣ ਵਿਭਾਜਨ ਰੇਖਾ ਨੂੰ ਬਣਾਈ ਰੱਖ ਸਕਦਾ ਹੈ। ਏਥੇ ਰਾਗਾਂ ਦੇ ਵਾਦੀ ਸੰਵਾਦੀ ਸੁਰ ਅਤੇ ਉਤਰ-ਅੰਗੀ ਪੂਰਵ-ਅੰਗੀ ਗਾਇਨ ਨਾਲ ਹੀ ਰਾਗ ਦੀ ਸ਼ੁਧਤਾ ਦਰਸਾਈ ਜਾ ਸਕਦੀ ਹੈ।

ਸਤਿਗੁਰੂ ਜੀ ਦੇ ਪਿਆਰ ਵਿਚ ਰਹਿੰਦਿਆਂ ਮੈਂ ਕਦੇ ਕਦੇ ਅਵੇੜੀ ਗੱਲ ਵੀ ਕਰ ਜਾਂਦਾ ਸਾਂ। ਇਕ ਸ਼ਾਮੀਂ ਦੀਨ ਦਿਆਲ ਜਦੋਂ ਸੋਰਠ ਰਾਗ ਵਿਚ ਮਸਤ ਹੋ ਗਏ ਹਟੇ ਤਾਂ ਮੈਂ ਸਹਿਜ-ਭਾ ਕਹਿ ਦਿੱਤਾ : ਇੰਜ ਲੱਗਦਾ ਹੈ ਗ਼ਰੀਬ ਨਿਵਾਜ ਜਿਵੇਂ ਆਪ ਜੀ ਇਨ੍ਹਾਂ ਦੋ ਤਿੰਨ ਰਾਗਣੀਆਂ ਨਾਲ ਤਾਂ

ਵਿਆਹੇ ਹੀ ਹੁੰਦੇ ਓ ! ਸਤਿਗੁਰੂ ਜੀ ਪ੍ਰਸੰਨ ਹੋਏ । ਬਚਨ ਕੀਤਾ : ਹਾਂ ਭਾਈ, ਜੇ ਮੇਰੀ ਪਤਨੀ ਨਹੀਂ ਤਾਂ ਦਿਲ ਤਾਂ ਮੈਂ ਵੀ ਕਿਤੇ ਲਾਣਾ-ਪਰਚਾਣਾ ਹੈ ਨਾ ।

ਮੈਨੂੰ ਮੇਰੇ ਵਰਗਾ ਜਵਾਬ — ਸਤਿਗੁਰੂ ਜੀ ਦੀ ਹਾਜ਼ਰ ਜਵਾਬੀ ਦੀਆਂ ਕੀ ਰੀਸਾਂ !

## ਸੁਹਿਰਦ ਸਰੋਤਾ

ਇਕ ਧਰਮ ਦੇ ਰਾਹਨੁਮਾ ਹੁੰਦਿਆਂ ਅੰਨ-ਧਰਮੀਆਂ ਵਲ ਪਹੁੰਚ, ਸਤਿਗੁਰੂ ਜੀ ਦੀ, ਕਦੇ ਕੱਟੜ ਨਹੀਂ ਹੋਈ । ਸੰਗੀਤ ਤਾਂ ਵੈਸੇ ਵੀ ਕੱਟੜਤਾ ਨੂੰ ਪਰਵਾਨ ਨਹੀਂ ਕਰਦਾ । ਕਿਨ੍ਹਾਂ ਰਾਗਾਂ ਨੂੰ ਹਿੰਦੂ, ਮੁਸਲਿਮ, ਸਿੱਖ ਜਾਂ ਈਸਾਈ ਕਹੋਗੇ — ਕਿਨ੍ਹਾਂ ਸੁਰਾਂ ਨੂੰ ਅਛੂਤ ਕਹਿ ਤਿਆਗ ਦਿਓਗੇ । ਸਤਿਗੁਰੂ ਤਾਂ ਭਲਾ ਹੁੰਦੇ ਹੀ ਸਭ ਦੇ ਹਨ : ਸਤਿਗੁਰ ਸਭਨਾ ਦਾ ਭਲਾ ਮਨਾਇਦਾ...

ਸੱਚੇ ਪਾਤਸ਼ਾਹ ਇਕ ਵਾਰ ਸੰਗੀਤ-ਭੁੱਖ ਮਿਟਾਣ ਖ਼ਾਤਰ ਦਿੱਲੀ ਇਕ ਦਿਲਰੁਬਾ ਵਾਦਕ ਕੋਲ ਗਏ । ਉਹ ਇਕ ਦਰਵੇਸ਼ ਪਰ ਬਾਦਸ਼ਾਹ ਕਦਰਦਾਨ ਦੇ ਆਇਆਂ ਸਾਜ਼ ਸੁਰ ਕਰ ਵਜਾਣ ਲੱਗਾ ਤਾਂ ਉਹਨੂੰ ਪ੍ਰਤੀਤ ਹੋਇਆ ਕਿ ਗੱਲ ਬਣ ਨਹੀਂ ਰਹੀ । ਸ਼ਰਾਬ ਦਾ ਆਦੀ ਸੀ । ਗੁਸਤਾਖ਼ੀ ਦੀ ਖਿਮਾ ਮੰਗਦਿਆਂ ਉਸ ਘੁੱਟ ਮੂੰਹ ਨੂੰ ਲਾਈ ਤਾਂ ਦੋ ਮਿੰਟ ਬਾਅਦ ਇਲਾਹੀ ਰੰਗ ਨਾਲ ਇਕਸੁਰ ਹੋ ਵਜਾਣ ਲੱਗਾ । ਦੋ ਘੰਟੇ ਸਮਾਂ ਕਿਵੇਂ ਬਤੀਤ ਹੋ ਗਿਆ, ਨਾ ਸੇਵਕਾਂ ਨੂੰ ਸੁਧ ਸੀ ਨਾ ਸੁਆਮੀ ਨੂੰ ਚੇਤਾ ਸੀ ।

ਮਰਿਆਦਾ-ਜੁੜੇ ਵਿਅਕਤੀਆਂ ਇਸ ਉਦਾਰਤਾ ਦਾ ਕਾਰਣ ਪੁੱਛਿਆ ਤਾਂ ਜਵਾਬ ਬੜਾ ਸਟੀਕ ਸੀ : ਉਹ ਸਾਡੀ ਮਰਿਆਦਾ ਵਾਲਾ ਨਹੀਂ । ਨਿੱਤ ਦਾ ਪਿਅੱਕੜ ਹੈ । ਅਸਾਂ ਉਸ ਤੋਂ ਪੀਣਾ ਨਹੀਂ ਲਿਆ, ਸਗੋਂ, ਉਹਦੀ ਇਸ ਕਮਜ਼ੋਰੀ ਤੇ ਤਰਸ ਆਇਆ ਹੈ ਕਿ ਰਾਗ ਵਿਚ ਰਹਿੰਦਿਆਂ ਉਹਨੂੰ ਰਾਗ ਦਾ ਨਸ਼ਾ ਨਹੀਂ । ਝੂਠੇ ਨਸ਼ੇ ਦੀ ਪਉੜੀ ਚੜ੍ਹ ਕੇ ਹੀ ਉਹ ਰਾਗ ਦੇ ਨਸ਼ੇ ਤਕ ਪਹੁੰਚ ਸਕਿਆ ਹੈ । ਅਸੀਂ ਤਾਂ ਗੁਣ-ਗਰਾਹੀ ਹਾਂ : ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ । ਗੁਣ ਕਾ ਗਾਹਕ ਨਾਨਕਾ ਵਿਰਲਾ ਕੋਈ ਹੋਇ ।

## ਗੁਰਬਾਣੀ ਸੰਗੀਤ ਦੀ ਗੱਲ

ਹੁਣ ਆਈਏ ਗੁਰਬਾਣੀ ਸੰਗੀਤ ਵਲ, ਅਰਥਾਤ ਸ਼ਬਦ-ਕੀਰਤਨ ਦੇ ਸੰਗੀਤ ਵਲ । ਗੁਰਬਾਣੀ ਸੰਗੀਤ ਵਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਸ਼ੇਸ਼ ਪ੍ਰਤੀਬੱਧਤਾ ਸੀ । ਆਪ ਜੀ ਸਮੇਂ ਦੇ ਸਤਿਗੁਰੂ ਸਨ । ਖ਼ਤਮ ਹੋ ਚੁੱਕੀ ਗੁਰਸਿੱਖੀ ਦੀ ਚਾਲ ਟਕਸਾਲ ਨੂੰ ਮੁੜ ਤੋਂ ਬਹਾਲ ਕੀਤਾ ਜਾ ਚੁੱਕਾ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਦੇ ਤੀਸਰੇ ਵਾਰਸ ਸਨ । ਆਪ ਜੀ ਦੇ ਸਨਮੁੱਖ ਵਿਧਾਨ ਦੀ ਪੁਸਤਕ ਮੌਜੂਦ ਸੀ — 1430 ਪੰਨੇ ਦਾ ਆਦਿ ਸ੍ਰੀ ਗ੍ਰੰਥ ਸਾਹਿਬ । ਆਪ ਜੀ ਨੇ ਬਾਲ ਵਰੇਸ ਅਰਥਾਤ ਜੀਵਨ ਦੇ ਸੱਤਵੇਂ ਵਰ੍ਹੇ ਵਿਚ ਹੀ ਸੰਥਾ ਨਾਲ ਪਾਠ ਕਰ ਕੇ ਇਸ ਦੇ ਸਾਰ ਤੱਤ ਨੂੰ ਅੰਗੀਕਾਰ ਕਰ ਲਿਆ ਸੀ । ਸੋਲ੍ਹਵੇਂ ਸਾਲ ਵਿਚ ਗੁਰਗੱਦੀ ਸੁਭਾਇਮਾਨ ਹੋਣ ਤੋਂ, ਸਿੱਖ ਸਤਿਗੁਰੂਆਂ ਦੇ ਅਮਲੀ ਜੀਵਨ ਦੀ ਕਠਿਨਕਾਰ ਆਪ ਜੀ ਦੇ ਸਾਹਵੇਂ ਸੀ : ਗੁਰਸਿੱਖੀ ਦੀ ਸੰਭਾਲ ਪ੍ਰਤੀਪਾਲ ਦੇ ਨਾਲ ਨਾਲ ਆਪਣਾ ਆਦਰਸ਼ ਜੀਵਨ ਵਿਸ਼ਾਲ ਸਿੱਖੀ ਦੇ ਸਨਮੁੱਖ ਜੀਉਣਾ । ਏਥੇ, "ਗਗਾ ਗੋਬਿੰਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ । ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ।" ਮੰਨ ਕੇ ਭਜਨ ਸਿਮਰਨ ਕਰਨਾ

ਅਤੇ ਕਰਵਾਣਾ ਸੀ। ਨਾਲ ਹੀ "ਸਗਲ ਧਰਮ ਮਹਿ ਗ੍ਰਿਹਸਤ ਪ੍ਰਧਾਨ" ਦੀਆਂ ਸੰਸਾਰਕ ਜ਼ਿੰਮੇਵਾਰੀਆਂ ਨੂੰ ਕੁਸ਼ਲਤਾ ਪੂਰਵਕ ਨਜਿੱਠਣਾ ਸੀ। ਚਾਰ ਵਾਰ ਤਾਂ ਨਾਮਧਾਰੀਆਂ ਤੋਂ ਆਪ ਜੀ ਨੇ ਆਦਿ ਗ੍ਰੰਥ ਜੀ ਦੇ ਸਵਾ ਸਵਾ ਲੱਖ ਪਾਠ ਕਰਵਾਏ। ਇੱਕੜ-ਦੁੱਕੜ ਪਾਠਾਂ ਦੀ ਸੰਖਿਆ ਵੀ ਲੱਖਾਂ ਤੀਕ ਪਹੁੰਚ ਗਈ।

ਏਨੇ ਪਾਠਾਂ ਸਮੇਂ ਇਹ ਗੱਲ ਕਿਵੇਂ ਭੂਲ ਜਾਂਦੀ ਕਿ 'ਜਪੁਜੀ' ਤੋਂ ਅੱਗੇ ਗੱਲ ਰਾਗਾਂ ਨਾਲ ਹੀ ਤੁਰਦੀ ਹੈ: 'ਸੋਦਰੁ' ਰਾਗੁ ਆਸਾ ਮਹਲਾ 1, ਚੌਥੇ ਸਤਿਗੁਰਾਂ ਦੀ ਬਾਣੀ, 'ਸੋ ਪੁਰਖੁ' ਵੀ ਆਸਾ ਰਾਗ ਵਿਚ, ਅੱਗੇ 'ਸੋਹਿਲਾ' ਰਾਗ ਗਉੜੀ ਦੀਪ ਕੀ ਵਿਚ ਪਹਿਲੇ ਸਤਿਗੁਰਾਂ ਦੀ ਬਾਣੀ ਆ ਗਈ। ਨਿਤਨੇਮ ਦੀਆਂ ਬਾਣੀਆਂ ਤੋਂ ਅੱਗੇ ਵੱਖਰੇ ਸਿਰਲੇਖ ਨਾਲ 'ਰਾਗੁ ਸਿਰੀ ਰਾਗੁ ਮਹਲਾ ਪਹਿਲਾ ਘਰੁ 1, ਤੋਂ ਹੀ 'ਮੋਤੀ ਤ ਮੰਦਰ ਊਸਰਹਿ' ਤੁਰਦਾ ਹੈ, ਤਾਂ ਕੋਈ ਸਤਿਗੁਰੂ ਆਪਣੀ ਇਸ ਧਰੋਹਰ ਤੋਂ ਬੇਪਛਾਣ ਕਿਵੇਂ ਰਹਿ ਸਕਦਾ ਹੈ।

20-22 ਸਾਲ ਦੀ ਆਯੂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਗਦਾਰੀ ਵਲ ਗੰਭੀਰ ਤੌਰ ਤੇ ਰੁਚਿਤ ਹੋ ਗਏ। ਆਉਂਦੇ ਦੋ ਚਾਰ ਸਾਲਾਂ ਵਿਚ ਨਿਤ ਗੈਵੇਂ ਜਾਣ ਵਾਲੇ ਰਾਗਾਂ ਦੀ ਪਹਿਚਾਣ ਆਪ ਜੀ ਨੂੰ ਹੋ ਗਈ। ਫੇਰ, ਰਾਗੀਆਂ ਰਬਾਬੀਆਂ ਨਾਲ ਕਿਉਂ ਕਿੰਤੂ ਵੀ ਹੋਣ ਲੱਗ ਪਈ।

## ਸ਼ਬਦ ਸ਼ੁਧੀ ਨੂੰ ਪ੍ਰਮੁਖਤਾ

ਅੱਜ ਡੇਢ ਕਰੋੜ ਤਕ ਦੀ ਗਿਣਤੀ ਦਾ ਸਿੱਖ ਗੁਰਬਾਣੀ ਸ਼ਬਦਾਂ ਦੇ ਸ਼ੁਧ ਉਚਾਰਣ ਵਲ ਬਹੁਤ ਘੱਟ ਧਿਆਨ ਦਿੰਦਾ ਹੈ। ਜਦੋਂ ਵੀ ਕਦੇ ਗੁਰਦੁਆਰਿਆਂ ਵਿਖੇ ਵਿਆਹਾਂ ਸ਼ਾਦੀਆਂ ਸਮੇਂ ਆਉਣ ਜਾਣ ਹੁੰਦਾ ਹੈ ਤਾਂ ਸ਼ਬਦ-ਪਾਠ ਦੀ ਅਸ਼ੁਧਤਾ ਬੜੀ ਰੜਕਦੀ ਹੈ। ਪਾਠੀ ਜਨ ਬੇਕਿਰਕੀ ਨਾਲ ਲੱਗ ਮਾਤਰਾ ਰਹਿਤ ਪਾਠ ਕਰ ਕੇ ਸਰੋਤਿਆਂ ਨੂੰ ਸੰਤੁਸ਼ਟੀ ਬਖ਼ਸ਼ਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿਖੇ ਨਾਮਧਾਰੀ ਮਹਾ-ਵਿਦਿਆਲਾ ਸਥਾਪਤ (1928 ਈ:) ਕਰ ਕੇ, ਉਸ ਦੇ ਵਿਦਿਆਰਥੀਆਂ ਨੂੰ ਸ਼ੁਧ ਪਾਠ ਅਰਥਾਤ ਲੱਗ ਮਾਤਰ ਦੇ ਪੂਰੇ ਉਚਾਰਨ ਦੁਆਰਾ ਪਾਠ ਵਿਧੀ ਸਿਖਲਾਈ। ਹੁਣ ਸੁਆਲ ਪੈਦਾ ਹੋ ਗਿਆ ਕਿ ਰਾਗਾਂ ਦੀ ਸੁਰ ਸ਼ੁਧਤਾ ਦਾ ਖਿਆਲ ਰੱਖਦਿਆਂ ਕੀਰਤਨ ਸਮੇਂ ਗੁਰਬਾਣੀ ਦੇ ਸ਼ਬਦ ਸਲੋਕਾਂ ਦਾ ਉਚਾਰਣ ਵੀ ਸਾਫ਼ ਸਪੱਸ਼ਟ ਅਤੇ ਸਹੀ ਹੋਵੇ!

ਭੈਣੀ ਸਾਹਿਬ ਨਾਮਧਾਰੀ ਮਹਾਵਿਦਿਆਲਾ ਦੇ ਸੰਗੀਤ ਵਿਦਿਆਰਥੀਆਂ ਨੂੰ ਤਿੰਨ ਸ਼ੁਧੀਆਂ ਦਾ ਇਕੋ ਵੇਲੇ ਧਿਆਨ ਰੱਖਣਾ ਪੈਂਦਾ। ਪਹਿਲੇ ਰਾਗ ਸ਼ੁਧੀ, ਦੂਜੇ ਸ਼ਬਦ ਸ਼ੁਧੀ ਅਤੇ ਤੀਜੇ ਲੈਅ ਤਾਲ ਦੀ ਸ਼ੁਧੀ। ਅਰਥਾਤ ਜਿਸ ਲੈਅ ਤੋਂ ਸਥਾਈ ਸ਼ੁਰੂ ਕੀਤੀ ਸੀ, ਆਭੋਗ ਤੋਂ ਉਤਰ ਕੇ ਮੁੜ ਸਥਾਈ ਪਹਿਲੇ ਵਾਲੀ ਲੈਅ ਵਿਚ ਹੋਵੇ। ਮਿਸਤਰੀ ਗੰਡਾ ਸਿੰਘ ਗੁਜਰਾਂਵਾਲੇ ਵਲੋਂ ਤਿਆਰ ਕੀਤੀ ਗਈ ਮਸ਼ੀਨ ਨੇ ਸਾਨੂੰ ਇਸ ਲੈਅ ਸ਼ੁਧਤਾ, ਅਰਥਾਤ ਲੈਅ ਇਕਸਾਰਤਾ ਵਿਚ ਵੀ ਪਾਰੰਗਤ ਕਰ ਦਿੱਤਾ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁਕਿਆ ਹੈ, ਸ੍ਰੀ ਸਤਿਗੁਰੂ ਜੀ ਜਦੋਂ ਵੀ ਭੈਣੀ ਸਾਹਿਬ ਦਰਸ਼ਨ ਦਿੰਦੇ, ਇਕ ਵੇਲੇ ਦਾ ਕੀਰਤਨ ਜਾਂ ਉਹਦਾ ਆਰੰਭ ਸੰਗੀਤ ਸਿਖਦੇ ਬੱਚਿਆਂ ਵਲੋਂ ਹੁੰਦਾ। ਸ੍ਰੀ ਸਤਿਗੁਰੂ ਜੀ ਨੂੰ ਅਤੇ ਸਾਨੂੰ ਵੀ ਆਮ ਰਾਗੀਆਂ ਦੁਆਰਾ ਉਚਾਰੇ ਜਾਂਦੇ ਅਸ਼ੁਧ ਸ਼ਬਦ ਬੜੇ ਰੜਕਦੇ। ਹੁਣ ਤਕ ਇਕ ਗੱਲ ਤਾਂ ਹੋ ਹੀ ਗਈ ਹੈ ਕਿ ਕੀਰਤਨ ਦੀ ਲੈਅ ਤਾਲ ਦੀ ਪੂਰਤੀ ਹਿਤ ਵਰਤੇ ਜਾਂਦੇ ਅਣਉਪਯੋਗੀ ਸ਼ਬਦ ਅਲੋਪ ਹੋ ਗਏ ਹਨ।

ਜਿਵੇਂ ਕਿ ਕੁੜਮਾਈ ਕਰਨੀ, ਸ਼ਗਨ ਦੇਣਾ, ਕੁੜਮਾਈ ਵੇਲੇ ਭਾਈਚਾਰੇ ਨੂੰ ਰੋਟੀ ਕਰਨੀ। ਵਿਆਹ ਵੇਲੇ ਗਹਿਣੇ ਬਣਾਉਣੇ, ਵਰੀ ਸਿਲਮੇਂ ਸਿਤਾਰੇ ਵਾਲੀ ਬਣਾਉਣੀ, ਦਾਜ ਬਣਾਉਣਾ, ਆਤਿਸ਼ਬਾਜ਼ੀ ਚਲਣੀ, ਵਾਜੇ ਵਜਣੇ, ਹਲਵਾਈ ਬਿਠਾਉਣਾ, ਬਰਾਦਰੀ ਦੀ ਰੋਟੀ ਕਰਨੀ ਤੇ ਮਿਠਾਈ ਵੰਡਣੀ, ਜੰਞ ਚੜ੍ਹਨੀ ਆਦਿ। ਕਿੰਨੇ ਕਿੰਨੇ ਦਿਨ ਹੀ ਵਿਆਹਾਂ ਦਾ ਰੌਣਕ-ਮੇਲਾ ਰਹਿਣਾ। ਸਭ ਖ਼ਰਚ ਹੀ ਖ਼ਰਚ ਸੀ।

ਇਹ ਰਸਮਾਂ ਲੋਕਾਂ ਨੂੰ ਵੇਖਾ ਵੇਖੀ ਮਜਬੂਰਨ ਨੱਕ ਰੱਖਣ ਵਾਸਤੇ ਕਰਨੀਆਂ ਪੈਂਦੀਆਂ ਸਨ। ਅਮੀਰ ਆਦਮੀ ਤਾਂ ਖੁੱਲ੍ਹੇ ਡੁੱਲ੍ਹੇ ਬਿਨਾਂ ਤਕਲੀਫ਼ ਕਰ ਲੈਂਦੇ ਸਨ ਪਰ ਗ਼ਰੀਬ ਕੀ ਕਰਨ। ਉਹਨਾਂ ਨੂੰ ਅਮੀਰਾਂ ਦੀ ਨਕਲ ਕਰਨੀ ਪੈਂਦੀ ਸੀ। ਉਹ ਇਹਨਾਂ ਰਸਮਾਂ ਨੂੰ ਪੂਰਿਆਂ ਕਰਨ ਲਈ ਕਰਜ਼ ਚੁਕਦੇ ਸਨ ਤੇ ਆਪਣਾ ਕਾਰਜ ਸਿਰੇ ਚਾੜ੍ਹਦੇ ਸਨ। ਕਰਜ਼ਾ ਸੂਦ ਸਮੇਤ ਲਾਹੁਣਾ ਹੁੰਦਾ ਸੀ। ਮਿਹਨਤ ਮਜ਼ਦੂਰੀ ਸੀ ਬਹੁਤ ਥੋੜ੍ਹੀ — ਬਹੁਤ ਹੀ ਥੋੜ੍ਹੀ, ਉਹਦੇ ਨਾਲ ਕਰਜ਼ਿਆਂ ਦੇ ਭਾਰ ਤੋਂ ਮੁਕਤ ਹੋਣਾ ਮੁਸ਼ਕਲ ਹੁੰਦਾ ਸੀ। ਫੇਰ ਇਹ ਗ੍ਰਿਹਸਤ ਹੈ, ਇਕ ਬੱਚੇ ਦਾ ਕਾਰਜ ਕੀਤਾ, ਕਰਜ਼ਾ ਲੱਥਾ ਨਹੀਂ, ਦੂਜਾ ਕਰਨਾ ਪੈ ਗਿਆ, ਤੇ ਏਦਾਂ ਹੀ ਤੀਜਾ ਚੌਥਾ ਤੇ ਅਗਾਂਹ ਚਲਦੇ ਗਏ। ਸੋ ਕਰਜ਼ੇ ਨਹੀਂ ਸਨ ਉਤਰਦੇ। ਹੱਥ ਸੌਖਾ ਸੁਖਾਲਾ ਹੁੰਦਾ ਹੀ ਨਹੀਂ ਸੀ। ਇਹ ਮਾਮਲਾ ਇਥੋਂ ਤਕ ਵੀ ਪਹੁੰਚ ਜਾਂਦਾ ਸੀ ਕਿ ਬੰਦੇ ਦੀ ਜ਼ਿੰਦਗੀ ਦਾ ਅੰਤ ਹੋ ਜਾਂਦਾ ਸੀ ਪਰ ਕਰਜ਼ੇ ਨਹੀਂ ਸਨ ਲਹਿੰਦੇ। ਉਹ ਕਰਜ਼ੇ ਉਹਨਾਂ ਦੇ ਪੁੱਤਰਾਂ ਨੂੰ ਲਾਹੁਣੇ ਪੈਂਦੇ ਸਨ। ਮੇਰੇ ਸਾਹਮਣੇ ਕਈ ਮਿਸਾਲਾਂ ਹਨ ਕਿ ਪੁੱਤਰਾਂ ਨੇ ਧੁੱਪੇ ਸੜ ਸੜ, ਕਦੀ ਕਿਸੇ ਸ਼ਹਿਰ ਤੇ ਕਦੀ ਕਿਸੇ ਸ਼ਹਿਰ ਮਿਹਨਤ ਮਜ਼ਦੂਰੀ ਕਰ ਕਰ ਪਹਿਲਾਂ ਆਪਣੇ ਪਿਤਾ ਦੇ ਚੁੱਕੇ ਕਰਜ਼ੇ ਲਾਹੇ ਤੇ ਫੇਰ ਕਿਧਰੇ ਆਪਣੇ ਕਾਰਜ ਸ਼ੁਰੂ ਕੀਤੇ। ਸੋ ਏਦਾਂ ਲੋਕ ਕਰਜ਼ਿਆਂ ਦੇ ਭਾਰ ਥੱਲੇ ਦੱਬੇ ਮਾਰ ਖਾਂਦੇ ਰਹਿੰਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਇਲਾਕੇ ਵਿਚ ਦੌਰੇ ਕਰਦੇ ਹੁੰਦੇ ਸਨ। ਉਹਨਾਂ ਨੇ ਸਿੱਖਾਂ ਦੀ ਏਸ ਹਾਲਤ ਨੂੰ ਜਾਣਿਆ ਤੇ ਪੰਥ ਤੇ ਬੜਾ ਤਰਸ ਆਇਆ ਤੇ ਇਹ ਵਿਚਾਰ ਸੁਦ੍ਰਿੜ੍ਹ ਕੀਤਾ ਕਿ ਸਿੱਖਾਂ ਨੂੰ ਏਸ ਕਰਜ਼ੇ ਦੀ ਲਾਹਨਤ ਤੋਂ ਮੁਕਤ ਕਰਨਾ ਚਾਹੀਦਾ ਹੈ। ਕਿਉਂਕਿ ਇਹ ਕਰਜ਼ੇ ਵਿਆਹਾਂ ਤੇ ਹੀ ਚੁੱਕੇ ਜਾਂਦੇ ਸਨ ਇਸ ਲਈ ਉਹਨਾਂ ਨੇ ਬਹੁਤ ਸੋਚ ਵਿਚਾਰ ਕਰਨ ਤੋਂ ਬਾਅਦ ਇਹਨਾਂ ਵਿਚਾਰਾਂ ਦੇ ਪਰਚਾਰਨ ਦਾ ਹੁਕਮ ਕੀਤਾ — ਗਹਿਣੇ ਕਿਸੇ ਵੇਲੇ ਵੀ ਕੋਈ ਨਾ ਪਾਓ, ਵਿਆਹ ਵੇਲੇ ਗਹਿਣੇ ਨਹੀਂ ਬਣਾਓ, ਸਿਲਮੇਂ ਸਿਤਾਰੇ ਵਾਲੇ ਕੱਪੜੇ ਨਹੀਂ ਬਣਾਓ, ਵਿਆਹਾਂ ਤੇ ਬੈਂਡ ਬਾਜੇ ਨਾ ਵਜਾਓ, ਤੇ ਆਤਿਸ਼ਬਾਜ਼ੀ ਵੀ ਨਾ ਕਰੋ। ਰੋਟੀ ਨਾ ਕਰੋ। ਚਾਹੇ ਕੁੜੀ ਦਾ ਵਿਆਹ ਹੋਵੇ ਚਾਹੇ ਮੁੰਡੇ ਦਾ, ਚੌਲਾਂ ਦੀ ਵੀ ਮਨਾਹੀ ਕਰ ਦਿੱਤੀ।

ਇਕ ਵਾਰ ਤਾਂ ਸਿੱਖਾਂ ਨੂੰ ਹੈਰਾਨੀ ਹੋਈ ਕਿ ਕੀ ਕਰਨ ਤੇ ਕੀ ਨਾ ਕਰਨ ਪਰ ਜਲਦੀ ਹੀ ਸਿੱਖਾਂ ਏਸ ਹੁਕਮ ਨੂੰ ਮੰਨ ਲਿਆ। ਏਥੋਂ ਤਕ ਕਿ ਜਥੇਦਾਰ, ਸੂਬੇ ਤੇ ਹੋਰ ਵੱਡੇ ਵੱਡੇ ਸਾਧ ਸੰਤ ਵੀ ਏਸ ਪਾਸੇ ਧਿਆਨ ਦੇਣ ਲੱਗੇ। ਇਸ ਨਾਲ ਸਿੱਖਾਂ ਨੂੰ ਕਾਫ਼ੀ ਰਾਹਤ ਮਿਲੀ ਤੇ ਕਾਫ਼ੀ ਸੁਧਾਰ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ 'ਨਾ-ਮਿਲਵਰਤਨ' ਦੀ ਲਹਿਰ ਦੇ ਅਧੀਨ ਇਹ ਧਾਰਾ ਵੀ ਚਲ ਰਹੀ ਸੀ ਕਿ ਆਪਣੇ ਝਗੜੇ ਕਚਹਿਰੀਆਂ ਵਿਚ ਲੈ ਕੇ ਨਾ ਜਾਓ। ਇਹਨਾਂ ਦੇ ਫ਼ੈਸਲੇ ਆਪਣੀਆਂ ਪੰਚਾਇਤਾਂ ਵਿਚ ਹੀ ਕਰੋ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਹਮਣੇ ਬਹੁਤ ਮੁਕੱਦਮੇ ਪੇਸ਼ ਹੁੰਦੇ ਸਨ, ਜਿਨ੍ਹਾਂ ਵਿਚ ਇਹ ਮੁਕੱਦਮੇ ਵੀ ਹੁੰਦੇ ਸਨ ਕਿ ਮੇਰਾ ਲੜਕਾ ਸਾਲ, ਦੋ, ਤਰੈ ਮੰਗਿਆ

ਰਿਹਾ ਹੈ ਤੇ ਬਾਅਦ ਵਿਚ ਲੜਕੀ ਵਾਲਿਆਂ ਨੇ ਜੁਆਬ ਦੇ ਦਿੱਤਾ ਹੈ। ਇਹਨਾਂ ਟੁੱਟੇ ਰਿਸ਼ਤਿਆਂ ਦੀ ਗਿਣਤੀ ਵੀ ਕਾਫ਼ੀ ਹੁੰਦੀ ਸੀ। ਹਜ਼ੂਰ ਨੂੰ ਇਹ ਗੱਲ ਵੀ ਬੁਰੀ ਲੱਗੀ ਤਾਂ ਹੁਕਮ ਕੀਤਾ ਕਿ ਕੁੜਮਾਈ, ਮੰਗਣੀ ਬੰਦ ਕਰ ਦਿਓ। ਕੋਈ ਮੰਗਣੀ ਨਾ ਕਰੋ। ਸਿੱਧਾ ਵਿਆਹ ਦੀ ਤਾਰੀਕ ਮਿਥੋ, ਉਹ ਵੀ ਥੋੜ੍ਹੇ ਦਿਨਾਂ ਦੀ ਹੀ ਤੇ ਵਿਆਹ ਕਰ ਦਿਓ। ਸੋ ਏਸ ਤਰ੍ਹਾਂ ਕੁੜਮਾਈ ਤੇ ਮੰਗਣੀ ਵੀ ਬੰਦ ਹੋਈ ਤੇ ਉਸ ਦੇ ਖ਼ਰਚਿਆਂ ਤੋਂ ਵੀ ਮੁਕਤੀ ਮਿਲੀ। ਲੋਕੀਂ ਤਾਂ ਭਾਵੇਂ ਅੱਜ ਵੀ ਵੱਡੇ ਵੱਡੇ ਸ਼ੁਮਣੀ ਰਿਸ਼ਤੇ ਕਰ ਕਰ ਮੁੱਕਰ ਜਾਂਦੇ ਹਨ, ਪਰ ਇਹ ਜ਼ਰੂਰ ਏ ਕਿ ਸਤਿਗੁਰੂ ਜੀ ਦੇ ਏਸ ਹੁਕਮ ਨਾਲ ਕਾਫ਼ੀ ਸੁਧਾਰ ਹੋਇਆ।

ਸਿੱਖ ਸਿੱਖ ਹੀ ਹੁੰਦੇ ਹਨ ਤੇ ਗੁਰੂ ਗੁਰੂ ਹੀ ਹੁੰਦੇ ਹਨ। ਸਿੱਖ ਆਪਣੇ ਤਰੀਕੇ ਨਾਲ ਤੁਰਦੇ ਹਨ ਤੇ ਕੋਈ ਨਾ ਕੋਈ ਰਾਹ ਕੱਢ ਲੈਂਦੇ ਹਨ ਤੇ ਗੁਰੂ ਆਪਣੇ ਤਰੀਕੇ ਨਾਲ ਸੁਧਾਰ ਕਰਦਾ ਹੈ। ਜਦੋਂ ਗਹਿਣੇ, ਕੱਪੜੇ, ਮਿਠਾਈ, ਆਤਿਸ਼ਬਾਜ਼ੀ ਬੰਦ ਹੋ ਗਈ ਤਾਂ ਵਿਆਹ ਸਾਦੇ ਹੋ ਗਏ। ਕੇਵਲ ਦਾਲ ਪਰਸ਼ਾਦਾ ਤੇ ਕੜਾਹ ਪ੍ਰਸ਼ਾਦ ਹੀ ਬਣਨ ਲੱਗਾ। ਪਰ ਇਹਦੇ ਵਿਚ ਵੀ ਸਿੱਖਾਂ ਨੇ ਖੁੱਲ੍ਹਾਂ ਲੈਣੀਆਂ ਸ਼ੁਰੂ ਕਰ ਦਿੱਤੀਆਂ। ਜੱਥਿਆਂ ਨੂੰ ਬੁਲਾਉਣਾ। ਅਨੰਦ ਕਰਨ ਲਈ ਵਲਾਣਾ ਜੱਥੇਦਾਰ ਲੈ ਕੇ ਆਓ। ਜੰਞ ਬਹੁਤ ਗਿਣਤੀ ਵਿਚ ਲੈ ਕੇ ਜਾਣਾ। ਕਈ ਕਈ ਦਿਨ ਮੇਲਾ ਲੱਗਾ ਰਹਿਣਾ। ਜਿਸ ਕਰ ਕੇ ਦਾਲ ਪਰਸ਼ਾਦੇ ਤੇ ਹੀ ਬਹੁਤ ਖਰਚ ਹੋ ਜਾਣਾ।

ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਪਾਸੇ ਵਲ ਧਿਆਨ ਰੱਖਦੇ ਸਨ। ਜਿੱਥੇ ਆਪਣੇ ਸੁਧਾਰਵਾਦੀ ਹੁਕਮਾਂ ਦੇ ਸੰਗਤ ਵਿਚ ਮੰਨੇ ਜਾਣ ਦਾ ਖ਼ਿਆਲ ਸੀ, ਉੱਥੇ ਉਹਨਾਂ ਦੇ ਖ਼ਰਚਿਆਂ, ਕਰਮਾਂ ਤੇ ਕਿਰਦਾਰਾਂ ਵਲ ਵੀ ਧਿਆਨ ਸੀ। ਸੋ ਸਤਿਗੁਰਾਂ ਨੇ ਹੋਰ ਕਦਮ ਚੁੱਕਿਆ ਤੇ ਐਲਾਨ ਕਰ ਦਿੱਤਾ ਕਿ ਹੁਣ ਅਨੰਦ ਘਰੇ ਨਹੀਂ ਹੋਇਆ ਕਰਨਗੇ। ਨਾ ਜੰਞਾਂ ਚੜ੍ਹਨਗੀਆਂ ਤੇ ਨਾ ਮਿਲਣੀਆਂ ਹੋਣਗੀਆਂ। ਵਿਆਹ ਮੇਲਿਆਂ ਵਿਚ ਹੋਇਆ ਕਰਨਗੇ। ਸਾਰੀ ਸਾਧ ਸੰਗਤ ਹੀ ਆਪੇ ਜਾਂਞੀ ਤੇ ਆਪੇ ਮਾਂਞੀ ਹੋਇਆ ਕਰੇਗੀ। ਸੋ ਏਦਾਂ ਵਿਆਹ ਮੇਲਿਆਂ ਵਿਚ ਹੋਣੇ ਸ਼ੁਰੂ ਹੋ ਗਏ। ਨਾ ਜੰਞਾਂ ਰਹੀਆਂ, ਨਾ ਢੁਕਾਅ ਤੇ ਨਾ ਮਿਲਣੀਆਂ ਰਹੀਆਂ। ਏਸ ਤਰ੍ਹਾਂ ਓਦੋਂ ਤੋਂ ਲੈ ਕੇ ਅੱਜ ਤਕ ਵਿਆਹ ਮੇਲਿਆਂ ਵਿਚ ਹੁੰਦੇ ਚਲੇ ਆ ਰਹੇ ਹਨ।

ਸਤਿਗੁਰੂ 'ਸਭਨਾ ਦਾ ਭਲਾ ਮਨਾਵਿੰਦਾ' ਹੈ ਉਸ ਤਾਂ ਜਤਨ ਹੀ ਕਰਨੇ ਹੁੰਦੇ ਹਨ, ਮੰਨਣਾ ਤਾਂ ਸੰਗਤਾਂ ਦਾ ਕੰਮ ਹੈ। ਸਮੁੱਚੇ ਤੌਰ ਤੇ ਸੰਗਤ ਵਲ ਨਜ਼ਰ ਮਾਰ ਕੇ ਵੇਖਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਗ਼ਰੀਬ ਲੋਕਾਂ ਨੂੰ ਇਹਨਾਂ ਸੁਧਾਰਾਂ ਨਾਲ ਬਹੁਤ ਫ਼ਾਇਦਾ ਪਹੁੰਚਿਆ ਹੈ ਜੋ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੋਕ-ਹਿਤੂ ਮਨ ਦੀ ਦੇਣ ਹੈ।

ਇਹ ਸੁਧਾਰ ਕੋਈ ਛੋਟੇ ਜਿਹੇ ਸੁਧਾਰ ਨਹੀਂ। ਮੇਰੀ ਨਜ਼ਰ ਵਿਚ ਉਹਨਾਂ ਦਾ ਇਹ ਕਾਰਨਾਮਾ ਮਹਾਨ ਹੈ। ਏਸ ਕਰ ਕੇ ਮੈਂ ਉਹਨਾਂ ਨੂੰ ਲੋਕ-ਹਿਤੂ ਤੇ ਮਹਾਨ ਸੁਧਾਰਕ ਸਤਿਗੁਰੂ ਕਹਿ ਕੇ ਸਤਿਕਾਰਦਾ ਹਾਂ। ਸਾਨੂੰ ਸਦਾ ਹੀ ਉਹਨਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਤੇ ਉਹਨਾਂ ਦੇ ਦਰਸਾਏ ਮਾਰਗ ਤੇ ਤੁਰੀ ਚਲਣਾ ਚਾਹੀਦਾ ਹੈ।

# ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਿੱਖ ਸਮਾਜ ਸੁਧਾਰ

ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਹਰ ਮਜ਼ਹਬੀ ਆਗੂ ਅਰਥਾਤ ਗੁਰੂ ਅਧਿਆਤਮਿਕ ਉਪਦੇਸ਼ ਦਾਤਾ ਤੋਂ ਇਲਾਵਾ ਸਮਾਜ ਸੁਧਾਰਕ ਵੀ ਹੁੰਦਾ ਹੈ। ਉਹ ਸਮਾਜ ਨੂੰ ਕੁਰੀਤੀਆਂ ਦੀ ਦਲਦਲ ਵਿਚੋਂ ਕੱਢਦਾ ਹੈ। ਉਸ ਦੇ ਅਤੀਤ ਤੇ ਵਰਤਮਾਨ ਨੂੰ ਸਾਹਮਣੇ ਰੱਖ ਕੇ ਆਪਣੀ ਕੌਮ ਦੇ ਭਵਿੱਖ ਬਾਰੇ ਸੋਚਦਾ ਹੈ। ਉਸ ਦੇ ਉਪਦੇਸ਼ ਕਈ ਵਾਰ ਸਮਾਜ ਦੇ ਠੇਕੇਦਾਰਾਂ ਨੂੰ ਮਾੜੇ ਦਿਖਾਈ ਦੇਂਦੇ ਹਨ ਤੇ ਉਹ ਉਸ ਦਾ ਵਿਰੋਧ ਵੀ ਕਰਦੇ ਹਨ। ਉਸ ਦੇ ਖ਼ਿਲਾਫ਼ ਜਹਾਦ ਦਾ ਨਾਅਰਾ ਵੀ ਬੁਲੰਦ ਕਰਦੇ ਹਨ, ਉਸ ਨੂੰ ਜ਼ਹਿਰ ਪੀਣ ਨੂੰ ਦੇਂਦੇ ਹਨ, ਸੂਲੀ ਚਾੜ੍ਹਦੇ ਹਨ, ਉਸ ਨੂੰ ਸੰਗਸਾਰ ਕਰਦੇ ਹਨ, ਉਸ ਨੂੰ ਉਬਲਦੇ ਪਾਣੀ ਦੀਆਂ ਦੇਗਾਂ ਵਿਚ ਉਬਾਲਦੇ, ਤੱਤੀਆਂ ਤਵੀਆਂ ਤੇ ਬਿਠਾ ਕੇ ਸਰੀਰ ਤੇ ਸੜਦੀ ਰੇਤ ਵੀ ਪਾਉਂਦੇ ਹਨ ਜਾਂ ਫਿਰ ਸ਼ਰੇ ਬਾਜ਼ਾਰ ਸੀਸ ਕਲਮ ਕੀਤਾ ਜਾਂਦਾ ਹੈ, ਪ੍ਰੰਤੂ ਉਹ ਸੱਚੇ ਰਹਿਬਰ, ਕੌਮ ਦੀ ਬੇੜੀ ਦੇ ਮਲਾਹ ਇਹ ਸਭ ਕੁਝ ਠੰਡੇ ਦਿਲ, ਸ਼ਾਂਤ ਚਿਤ ਤੇ ਫਿਰ ਪ੍ਰਭੂ ਦਾ ਭਾਣਾ ਮੰਨਦੇ ਹੋਇਆਂ, ਤੇਰਾ ਕੀਆ ਮੀਠਾ ਲਾਗੈ, ਅਲਾਪਦੇ ਹੋਏ ਸੱਚੇ ਮਾਰਗ ਤੇ ਅਗਾਂਹ ਹੀ ਵਧਦੇ ਜਾਂਦੇ ਹਨ।

ਉਹਨਾਂ ਰਹਿਬਰਾਂ ਦੀ ਕਤਾਰ ਵਿਚ ਨਾਮਧਾਰੀ ਪੰਥ ਅਨੁਸਾਰ ਗੁਰੂ ਨਾਨਕ ਦੇਵ ਦੀ ਬਾਰ੍ਹਵੀਂ ਜੋਤ ਗੁਰੂ ਰਾਮ ਸਿੰਘ ਜੀ ਸਨ ਜਿਹਨਾਂ ਦੀ ਸ਼ਖ਼ਸੀਅਤ ਅਤੇ ਫ਼ਿਲਾਸਫ਼ੀ ਨੂੰ ਸਮੇਂ ਦੀ ਹਕੂਮਤ ਧਰਮ ਦੇ ਠੇਕੇਦਾਰਾਂ ਤੇ ਸਮਾਜ ਦੇ ਚੌਧਰੀਆਂ ਨੇ ਨੇਸਤੋ ਨਾਬੂਦ ਕਰਨਾ ਚਾਹਿਆ ਪਰ ਉਹ ਸਚ ਦੇ ਪਹਿਰੇਦਾਰ ਹੋ ਨਿਬੜੇ। ਜਦ ਆਪ ਜੀ ਨੇ 1857 ਈਸਵੀ ਦੇ ਵਿਸਾਖੀ ਦੇ ਦਿਹਾੜੇ ਸੰਤ ਖਾਲਸਾ ਦੀ ਸਾਜਨਾ ਕੀਤੀ, ਸਮਾਜ ਅਧੋਗਤੀ ਦੀ ਖੱਡ ਵਿਚ ਡਿੱਗਿਆ ਹੋਇਆ ਸੀ ਗਊ ਗ਼ਰੀਬ ਦੀ ਕੋਈ ਪੁਛ ਪ੍ਰਤੀਤ ਨਹੀਂ ਸੀ, ਸਮਾਜ ਵਿਚ ਬਾਲ ਵਿਆਹ, ਕੁੜੀ ਵੇਚਣੀ, ਸਤੀ ਪ੍ਰਥਾ ਅਤੇ ਜੰਮਦਿਆਂ ਕੁੜੀ ਮਾਰਨ, ਦੀਆਂ ਕੋਝੀਆਂ, ਕੁਰੀਤੀਆਂ ਪੈਦਾ ਹੋ ਚੁੱਕੀਆਂ ਸਨ। ਇਥੇ ਹੀ ਬਸ ਨਹੀਂ, ਸਿੱਖ ਸਰਦਾਰ ਤੇ ਹੋਰ ਜਨਤਾ ਵੇਸਵਾ ਨਾਚ, ਮੁਜਰੇ ਦੇਖਣ ਦੀ ਸ਼ੌਕੀਨ ਅਤੇ ਸ਼ਰਾਬ, ਮਾਸ, ਚੋਰੀ ਤੇ ਯਾਰੀ ਦੀ ਆਦੀ ਹੋ ਗਈ ਸੀ। ਜਿਹਨਾਂ ਕੁਰੀਤੀਆਂ ਤੋਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਨੂੰ ਰਾਹਤ ਦਿੱਤੀ ਸੀ, ਉਸ ਦਲਦਲ ਵਿਚ ਸਿੱਖ ਸਮਾਜ ਮੁੜ ਜਾ ਫਸਿਆ ਸੀ।

ਗੁਰੂ ਰਾਮ ਸਿੰਘ ਜੀ ਨੇ ਪੰਜਾਬੀਆਂ ਵਿਚ ਜਾਗ੍ਰਤੀ ਲਿਆਉਣ ਲਈ ਵੱਖ ਵੱਖ ਇਲਾਕਿਆਂ ਦੇ ਦੌਰੇ ਕੀਤੇ ਤੇ ਉਹਨਾਂ ਨੂੰ ਲਾਮਬੰਦ ਕੀਤਾ। ਉਹਨਾਂ ਨੂੰ ਭਰਾਤਰੀ ਭਾਵ ਦਾ ਸਬਕ ਸਿਖਾਇਆ ਤੇ ਲੋਕਾਈ ਨੂੰ ਹਕੂਮਤ ਦੀ "ਫੁਟ ਪਾਓ ਤੇ ਰਾਜ ਕਰੋ" ਦੀ ਨੀਤੀ ਤੋਂ ਸੁਚੇਤ ਕੀਤਾ। ਉਹਨਾਂ ਨੇ ਨਾਮਧਾਰੀਆਂ ਨੂੰ ਬਾਲ ਵਿਆਹ ਤੇ ਕੁੜੀ ਮਾਰਨ, ਅਤੇ ਵੱਟਾ ਕਰਨ ਵਿਰੁਧ ਸਖ਼ਤ ਤਾੜਨਾ ਕੀਤੀ। ਇਥੇ ਹੀ ਬੱਸ ਨਹੀਂ, ਆਪ ਜੀ ਨੇ ਸਮੁਚੇ ਪੰਜਾਬ ਵਿਚ ਗੁਰਮਤ ਦਾ ਪ੍ਰਚਾਰ ਕਰ ਕੇ ਸਤਿਜੁਗ ਵਰਤਾ ਦਿੱਤਾ। ਉਹਨਾਂ ਨੇ ਸਿੱਖਾਂ ਵਿਚ ਗੁਰਮਤਿ ਅਨੁਸਾਰ ਅਨੰਦ ਕਾਰਜ ਦੀ ਰੀਤ ਵੀ ਚਾਲੂ ਕੀਤੀ ਅਤੇ ਇਸ ਦਾ ਸ਼ੁਭ ਆਰੰਭ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਤੋਂ ਸੰਨ 1863 ਨੂੰ ਕੀਤਾ।...

ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਨਾਮਧਾਰੀਆਂ ਦਾ ਸਮਾਜਿਕ ਪੱਧਰ ਉੱਚਾ ਕਰਨ ਲਈ ਜ਼ਰੂਰੀ ਹੈ ਕਿ ਉਹਨਾਂ ਨੂੰ ਨੈਤਿਕ ਤੇ ਆਚਰਣਿਕ ਪੱਖ ਤੋਂ ਸੁਦ੍ਰਿੜ੍ਹ ਕੀਤਾ ਜਾਵੇ, ਕਿਉਂਕਿ ਇਤਿਹਾਸ ਗਵਾਹ ਹੈ ਕਿ ਸਿੱਖ ਮਿਸਲ ਕਾਲ ਤੋਂ ਪਹਿਲਾਂ ਜਦੋਂ ਤਕ ਆਚਰਣਕ ਪੱਖ ਤੋਂ ਬਲਵਾਨ ਰਿਹਾ, ਉਸ ਸਮੇਂ ਸਿੱਖਾਂ ਦੀ ਬਹਾਦਰੀ ਤੇ ਆਚਰਣ ਦੀ ਸਿਫ਼ਤ ਸਲਾਹ ਕਾਜ਼ੀ ਨੂਰ ਮੁਹੰਮਦ ਵਰਗੇ ਕੱਟੜ ਮੁਸਲਮਾਨ ਆਪਣੀਆਂ ਲਿਖਤਾਂ ਵਿਚ ਕਰਦੇ ਰਹੇ, ਪ੍ਰੰਤੂ ਜਦੋਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਪਿੱਛੋਂ ਆਮ ਸਿੱਖ ਦਾ ਆਚਰਣਕ ਪੱਖ ਕਮਜ਼ੋਰ ਹੋਇਆ ਤਾਂ ਸਿੱਖ ਰਾਜਸੀ ਤਾਕਤ ਤੋਂ ਹੱਥ ਧੋ ਬੈਠੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਸ ਬਾਰੇ ਪੂਰਾ ਪੂਰਾ ਗਿਆਨ ਸੀ।

ਉਹਨਾਂ ਨੇ ਨਾਮਧਾਰੀਆਂ ਦੀ ਧਾਰਮਿਕ ਰਹਿਣੀ ਬਹਿਣੀ ·ਉੱਚੀ ਭਾਵ ਪਾਕ ਕਰਨ ਲਈ ਜ਼ੋਰ ਦਿੱਤਾ। ਨਾਮਧਾਰੀਆਂ ਵਿਚ ਸੁਚ ਸੰਧ ਨੂੰ ਵਿਆਪਕ ਰੂਪ ਵਿਚ ਲਾਗੂ ਕੀਤਾ। ਜੋ ਸਿੱਖ ਸੁਚ ਸੰਧ ਦੇ ਪਾਬੰਦ ਸਨ, ਉਹਨਾਂ ਨੂੰ ਗੁਰੂ ਦਰਬਾਰ ਵਿਚ ਵਧੇਰਾ ਆਦਰ ਸਤਿਕਾਰ ਮਿਲਣ ਲੱਗਾ, ਜਿਸ ਤੋਂ ਪ੍ਰੇਰਿਤ ਹੋ ਕੇ ਅਨੇਕ ਪ੍ਰਾਣੀ ਨਾਮਧਾਰੀ ਸਿੱਖ ਸਜਣ ਲੱਗੇ ਤੇ ਨਾਮ ਬਾਣੀ ਦਾ ਅਭਿਆਸ ਕਰਨ ਲੱਗੇ। ਹਰ ਨਾਮਧਾਰੀ ਸਿੱਖ ਲਈ ਅੰਮ੍ਰਿਤ ਵੇਲੇ ਉੱਠ ਕੇ ਸਣਕੇਸੀਂ ਰੋਜ਼ਾਨਾ ਇਸ਼ਨਾਨ ਕਰਨਾ ਲਾਜ਼ਮੀ ਕੀਤਾ, ਤੇ ਇਕ ਘੰਟਾ ਨਾਮ ਜਪਣਾ ਜ਼ਰੂਰੀ ਕਰ ਦਿੱਤਾ। ਚਾਹੇ ਇਹ ਮਰਯਾਦਾ ਸਾਰੇ ਗੁਰੂ ਸਾਹਿਬਾਂ ਨੇ ਹੀ ਸਿੱਖ ਪੰਥ ਵਿਚ ਲਾਗੂ ਕੀਤੀ ਸੀ ਪਰ ਕੁਝ ਸਮੇਂ ਦੇ ਪ੍ਰਭਾਵ ਕਾਰਨ ਆਮ ਸਿੱਖ ਅਵੇਸਲੇ ਹੋ ਚੁੱਕੇ ਸਨ।

ਨਾਮਧਾਰੀਆਂ ਦੀ ਧਾਰਮਿਕ ਰਹਿਤ ਬਹਿਤ ਵਿਚ ਸੁਧਾਰ ਹੋ ਜਾਣ ਕਾਰਨ ਉਹ ਆਚਰਣਕ ਪੱਖ ਤੋਂ ਬਲਵਾਨ ਹੋ ਗਏ। ਉਹ ਸਤਿਗੁਰੂ ਅਕਾਲ ਪੁਰਖ ਨੂੰ ਹਰ ਸਮੇਂ ਆਪਣੇ ਅੰਗ ਸੰਗ ਸਮਝਣ ਲੱਗੇ। ਉਹਨਾਂ ਦੀ ਸੰਤ ਬਿਰਤੀ ਨੇ ਸਿੱਖ ਸਮਾਜ ਨੂੰ ਅਨੋਖੀ ਸੇਧ ਬਖ਼ਸ਼ੀ। ਉਹ ਜ਼ਾਲਮ ਨੂੰ ਨਹੀਂ ਸਗੋਂ ਜ਼ੁਲਮ ਨੂੰ ਨਫ਼ਰਤ ਕਰਨ ਲੱਗੇ। ਉਹਨਾਂ ਦੀ ਦੇਖਾ ਦੇਖੀ ਅਨੇਕ ਸਿੰਘ ਸਭਾ ਦੇ ਖ਼ਿਆਲਾਂ ਵਾਲੇ ਸਿੱਖ ਵੀ ਨਾਮਧਾਰੀ ਸਿੱਖ ਸਜ ਗਏ ਤੇ ਆਜ਼ਾਦੀ ਦੀ ਲਹਿਰ ਵਿਚ ਯੋਗਦਾਨ ਪਾਉਣ ਲੱਗੇ।

ਚਾਹੇ ਅਨੰਦ ਕਾਰਜ ਦੀ ਗੁਰਮਤ ਪ੍ਰੰਪਰਾ ਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕਰ ਦਿੱਤੀ ਸੀ ਪ੍ਰੰਤੂ ਫਿਰ ਵੀ ਆਮ ਨਾਮਧਾਰੀ ਸਿੱਖ ਆਮ ਲੋਕਾਂ ਵਾਂਗ ਰਿਸ਼ਤੇਦਾਰੀਆਂ ਕਾਇਮ ਕਰ ਲੈਂਦੇ ਤੇ ਅਨਮਤੀਆਂ ਦੀ ਰੀਤ ਅਪਣਾਉਣ ਲੱਗ ਜਾਂਦੇ ਜਦ ਕਿ ਉਹਨਾਂ ਬਹੁਤੇ ਅਨਮਤੀਆਂ ਵਿਚੋਂ ਸਾਰੇ ਆਦਮੀ ਚੋਰੀ ਯਾਰੀ ਕਰਨ ਵਾਲੇ ਜਾਂ ਫਿਰ ਸ਼ਰਾਬ ਤੇ ਮਾਸ ਦਾ ਸੇਵਨ ਕਰਨ ਵਾਲੇ ਹੁੰਦੇ। ਜਦੋਂ ਨਾਮਧਾਰੀ ਕਈ ਵਾਰ ਭੁਲੇਖੇ ਵਿਚ ਆ ਕੇ ਆਪਣੀਆਂ ਧੀਆਂ ਦੇ ਸਾਕ ਅਨਮਤੀਆਂ ਨਾਲ ਕਰ ਦੇਂਦੇ ਤਾਂ ਉਹਨਾਂ ਨੂੰ ਫਿਰ ਦਾਜ ਦੀ ਕੋਝੀ ਰਸਮ ਵੀ ਭੁਗਤਾਉਣੀ ਪੈਂਦੀ। ਇਸ ਤੋਂ ਬਿਨਾਂ ਹੋਰ ਵੀ ਵਿਆਹਾਂ ਦੀਆਂ ਕਈ

ਖ਼ਰਚੀਲੀਆਂ ਰਸਮਾਂ ਨੂੰ ਭੁਗਤਾਉਣਾ ਪੈਂਦਾ। ਇੰਨਾ ਕੁਝ ਕਰਨ ਦੇ ਬਾਵਜੂਦ ਵੀ ਕਈ ਵਾਰ ਲੜਕੀ ਸਹੁਰੇ ਘਰ ਨਹੀਂ ਸੀ ਵਸ ਸਕਦੀ ਤੇ ਨਾਮਧਾਰੀ ਸਿੱਖ ਵਾਸਤੇ ਬੜੀ ਪਰੇਸ਼ਾਨੀ ਦਾ ਜੀਵਨ ਬਣ ਜਾਂਦਾ ਸੀ।

ਉਸ ਭਿਆਨਕ ਸਮਾਜਕ ਕੋਹੜ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਲੀ ਭਾਂਤ ਅਨੁਭਵ ਕੀਤਾ ਕਿ ਜੇ ਇਹ ਸਮਾਜਕ ਕੁਰੀਤੀ ਦੂਰ ਨਾ ਕੀਤੀ ਗਈ ਤਾਂ ਨਾਮਧਾਰੀ ਇਸ ਦੇ ਭਾਰ ਹੇਠ ਹੋਰ ਦੱਬ ਜਾਣਗੇ। ਉਹਨਾਂ ਨੇ ਸਮੁਚੀ ਨਾਮਧਾਰੀ ਲੋਕਾਈ ਨੂੰ ਹੁਕਮ ਕੀਤਾ ਕਿ ਕੋਈ ਵੀ ਨਾਮਧਾਰੀ ਆਪਣੀ ਧੀ ਦਾ ਸਾਕ ਅਨਮਤੀ ਨੂੰ ਨਾ ਦੇਵੇ ਅਤੇ ਜਿਸ ਨੂੰ ਸਾਕ ਦਿੱਤਾ ਜਾਵੇ, ਉਹ ਨਾਮਧਾਰੀ ਰਹਿਤ ਬਹਿਤ ਵਿਚ ਪਰਪੱਕ ਹੋਵੇ। ਇਸ ਤੋਂ ਬਿਨਾਂ ਆਪ ਜੀ ਨੇ ਇਸ ਹੁਕਮ ਵਿਚ ਪਰਪੱਕਤਾ ਲਿਆਉਣ ਲਈ ਕਿਹਾ ਕਿ ਸਭ ਅਨੰਦ ਕਾਰਜ ਹੋਲੇ ਮਹੱਲੇ ਅਤੇ ਜਪ ਪ੍ਰਯੋਗ, ਆਦਿਕ, ਸਮਾਗਮਾਂ ਦੇ ਅਵਸਰ ਤੇ ਹੀ ਕੀਤੇ ਜਾਇਆ ਕਰਨਗੇ।

ਸਭ ਮੁੰਡਿਆਂ ਤੇ ਕੁੜੀਆਂ ਦੇ ਅਨੰਦ ਮੇਲਿਆਂ ਦੇ ਸਮੇਂ ਪੜ੍ਹਾਏ ਜਾਣ ਲੱਗੇ। ਜਦੋਂ ਅਨੰਦ ਪੜ੍ਹਾ ਦਿੱਤਾ ਜਾਂਦਾ ਉਸ ਸਮੇਂ ਕੁੜੀ ਨੂੰ 15 ਦਿਨਾਂ ਵਾਸਤੇ ਓਥੋਂ ਹੀ ਸਹੁਰੇ ਘਰ ਤੋਰ ਦਿੱਤਾ ਜਾਂਦਾ ਤੇ ਕੋਈ ਦਾਜ ਦਹੇਜ ਨਾ ਦਿੱਤਾ ਜਾਂਦਾ ਤੇ ਨਾ ਹੀ ਕੋਈ ਹੋਰ ਸਮਾਜਿਕ ਫ਼ਜ਼ੂਲ ਰਸਮ ਰਿਵਾਜ ਕੀਤਾ ਜਾਂਦਾ। ਸਿਰਫ਼ ਪ੍ਰਸ਼ਾਦ ਕਰਵਾਉਣ ਲਈ ਸਵਾ ਰੁਪਿਆ ਅਰਦਾਸ ਕਰਵਾਇਆ ਜਾਂਦਾ ਸੀ।

ਸਤਿਗੁਰੂ ਰਾਮ ਸਿੰਘ ਜੀ ਦੀ ਕਾਇਮ ਕੀਤੀ ਗੁਰਮਤ ਮਰਯਾਦਾ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਤਰੀ ਨੂੰ ਪੁਰਸ਼ ਬਰਾਬਰ ਦਰਜਾ ਦੇਣ ਵਿਚ ਵਿਸ਼ਾਲ ਹਿਰਦੇ ਅਤੇ ਹਿੰਮਤ ਤੋਂ ਕੰਮ ਲਿਆ। ਚਾਹੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਸਿੱਖ ਇਤਿਹਾਸ ਵਿਚ ਔਰਤ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਧਾਰਮਿਕ ਪੱਖ ਤੋਂ ਪੁਰਸ਼ ਦੇ ਬਰਾਬਰ ਦਰਜਾ ਦੇ ਦਿੱਤਾ ਸੀ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਪੁਰਸ਼ਾਂ ਨੂੰ ਹੀ ਅੰਮ੍ਰਿਤ ਦੀ ਦਾਤ ਬਖ਼ਸ਼ੀ ਸੀ, ਇਸਤਰੀ ਨੂੰ ਨਹੀਂ। ਪ੍ਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਨੂੰ ਹੋਰ ਵਿਆਪਕ ਰੂਪ ਵਿਚ ਲਾਗੂ ਕੀਤਾ।

ਜਦੋਂ ਵੀ ਕੋਈ ਅਨੰਦ ਕਾਰਜ ਕਿਸੇ ਲੜਕੇ ਲੜਕੀ ਦਾ ਹੋਣਾ ਹੁੰਦਾ ਸੀ, ਸਤਿਗੁਰਾਂ ਦਾ ਤਾਗੀਦੀ ਹੁਕਮ ਹੁੰਦਾ ਸੀ ਕਿ ਲੜਕਾ ਤੇ ਲੜਕੀ ਦੋਹਾਂ ਦੇ ਘਰ ਸ੍ਰੀ ਆਦਿ ਗਰੰਥ ਸਾਹਿਬ ਦੇ ਸਾਧਾਰਨ ਪਾਠ ਕਰਵਾਏ ਜਾਣ ਅਤੇ ਕਿੰਨਾ ਚੰਗਾ ਹੋਵੇ ਜੇ ਲੜਕਾ ਤੇ ਲੜਕੀ ਸਾਧਾਰਨ ਪਾਠ ਆਪ ਕਰਨ ਤੇ ਉਨ੍ਹਾਂ ਪਾਠਾਂ ਦੇ ਭੋਗ ਅਨੰਦ ਕਾਰਜ ਹੋਣ ਸਮੇਂ ਪਾਏ ਜਾਣ। ਇਸ ਪ੍ਰਕਾਰ ਨੌਜਵਾਨ ਪੀੜ੍ਹੀ ਦੀ ਬਿਰਤੀ ਸੁਭਾਵਿਕ ਹੀ ਧਾਰਮਿਕ ਖ਼ਿਆਲਾਂ ਦੀ ਹੋ ਜਾਂਦੀ, ਜੋ ਵੱਡੇ ਹੋ ਕੇ ਈਮਾਨਦਾਰੀ ਨਾਲ ਦੇਸ਼ ਸੇਵਾ ਕਰਦੇ।

ਉਪ੍ਰੋਕਤ ਸਮਾਜਕ ਸੁਧਾਰਾਂ ਤੋਂ ਬਿਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਤਰੀ ਨੂੰ ਪੁਰਸ਼ ਬਰਾਬਰ ਦਰਜਾ ਦੇਣ ਲਈ ਇਸਤਰੀਆਂ ਨੂੰ ਜਪ ਪ੍ਰਯੋਗ ਕਰਨ ਦੀ ਆਗਿਆ ਵੀ ਦੇ ਦਿੱਤੀ। ਸਭ ਤੋਂ ਪਹਿਲਾਂ ਮਾਤਾ ਭੁਪਿੰਦਰ ਕੌਰ ਜੀ ਨੇ ਪੂਰੀ ਸੁਚ ਸੋਧ ਰਖਵਾ ਕੇ ਹੋਰ ਬੀਬੀਆਂ ਸਮੇਤ ਜਪ ਪ੍ਰਯੋਗ ਕਰਨਾ ਆਰੰਭ ਕੀਤਾ। ਉਸ ਸਮੇਂ ਤੋਂ ਲੈ ਕੇ ਅੱਜ ਤਕ ਬੀਬੀਆਂ ਪੂਰਨ ਤੌਰ ਤੇ ਜਪ ਪ੍ਰਯੋਗ ਕਰਦੀਆਂ ਚਲੀਆਂ ਆ ਰਹੀਆਂ ਹਨ ਅਤੇ ਨਾਮ ਦਾ ਸਿਮਰਨ ਕਰ ਕੇ ਜਨਮ ਸਫਲਾ ਕਰਦੀਆਂ ਹਨ। ਇਸ ਤੋਂ ਬਿਨਾਂ ਹੋਰ ਵੀ ਅਨੇਕਾਂ ਆਪ ਜੀ ਨੇ ਸਮਾਜਕ ਸੁਧਾਰ ਕੀਤੇ। ਪੰਜਾਬੀਆਂ ਦਾ ਨੈਤਿਕ ਤੇ ਆਚਾਰਣਕ ਪੱਖ ਉੱਚਾ ਕੀਤਾ। ਆਪ ਜੀ ਨੇ ਪੰਜਾਬੀਆਂ ਨੂੰ ਸ਼ਾਂਤ ਚਿਤ ਰਹਿਣ, ਨਾਮ ਦਾ ਸਿਮਰਨ ਕਰਨ ਤੇ ਦੇਸ਼ ਦੀ ਉਸਾਰੀ ਵਿਚ ਹਿੱਸਾ ਪਾਉਣ ਦਾ ਉਪਦੇਸ਼ ਦਿੱਤਾ। ਆਪ ਜੀ ਦੇ ਉਪਦੇਸ਼ ਆਉਂਣ ਵਾਲੇ ਸਮੇਂ ਵਿਚ ਈਸ਼ਵਰ ਭਗਤੀ, ਵਤਨ ਪ੍ਰਸਤੀ, ਤੇ ਸਰਬਤ ਦੇ ਭਲੇ ਦੀ ਰਾਹਨੁਮਾਈ ਕਰਦੇ ਰਹਿਣਗੇ।

# ਗੁਰਮੁਖ ਜਨਮ ਸਕਾਰਥਾ

ਸ. ਸ. ਅਮੋਲ

ਸੰਤ ਇੰਦਰ ਸਿੰਘ ਚੱਕਰਵਰਤੀ ਉਹ ਵਿਅਕਤੀ ਸਨ ਜਿਨ੍ਹਾਂ ਦੇ ਨਾਂ ਤੋਂ ਨਾ ਕੇਵਲ ਸਾਰਾ ਨਾਮਧਾਰੀ ਜਗਤ ਹੀ ਜਾਣੂੰ ਤੇ ਸਤਿਕਾਰ ਕਰਨ ਵਾਲਾ ਸੀ ਸਗੋਂ ਪੰਜਾਬ, ਭਾਰਤ ਤੇ ਥਾਈਲੈਂਡ ਵਿਚ ਵੀ ਉਹ ਬਹੁਤ ਪ੍ਰਸਿੱਧ ਤੇ ਹਰਮਨ ਪਿਆਰੇ ਸਨ। ਹਿੰਦੀ ਤੇ ਪੰਜਾਬੀ ਲੇਖਕਾਂ ਤੇ ਵਿਦਵਾਨਾਂ ਵਿਚ ਉਹ ਸ਼ਕਤੀਸ਼ਾਲੀ ਵਿਦਵਾਨ ਅਤੇ ਗਿਆਨਵਾਨ ਲੇਖਕ, ਕਵੀ ਤੇ ਭਾਸ਼ਨਕਾਰ ਵੀ ਮੰਨੇ ਹੋਏ ਸਨ। ਇਹਨਾਂ ਸਤਰਾਂ ਦਾ ਲੇਖਕ ਉਸ ਦਿਨ ਨੂੰ ਸੁਭਾਗਾ ਗਿਣਦਾ ਹੈ ਜਿਸ ਦਿਹਾੜੇ ਅਚੇਤ ਹੀ ਅਤੇ ਪਹਿਲਾਂ ਹੋਈ ਕਿਸੇ ਮੁਲਾਕਾਤ ਜਾਂ ਜਾਣ-ਪਹਿਚਾਣ ਤੋਂ ਬਿਨਾਂ ਹੀ ਸੰਤ ਜੀ ਦੇ ਤ੍ਰੈ-ਮਾਸਕ 'ਲਿਖਾਰੀ' ਦੇ ਦਫ਼ਤਰ ਵਿਚ ਹੀ ਉਨ੍ਹਾਂ ਦੇ ਪਹਿਲੇ ਦਰਸ਼ਨ ਦਾ ਅਵਸਰ ਹੋਇਆ। ਪੰਜ ਮਿੰਟ ਦੇ ਸਮੇਂ ਵਿਚ ਹੀ ਉਹ ਮੇਰੇ ਗੂੜ੍ਹੇ ਤੇ ਪੱਕੇ ਮਿੱਤਰ ਬਣ ਗਏ। ਉਨ੍ਹਾਂ ਤੋਂ ਹੀ ਪਤਾ ਲੱਗਾ ਕਿ "ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਜੀ ਪੰਜਾਬੀ ਦੀ ਉੱਨਤੀ ਲਈ ਪੂਰੀ ਤਰ੍ਹਾਂ ਯਤਨਸ਼ੀਲ ਹਨ ਤੇ ਪੰਜਾਬੀ ਲੇਖਕਾਂ, ਕਵੀਆਂ ਆਦਿ ਦਾ ਬੜਾ ਸਤਿਕਾਰ ਕਰਦੇ ਹਨ ਅਤੇ ਹਰ ਤਰ੍ਹਾਂ ਉਤਸ਼ਾਹ ਦੇਂਦੇ ਹਨ।

ਸੁਭਾਵਕ ਸੀ ਅਜਿਹੀ ਮਹਾਨ ਆਤਮਾ ਦੇ ਚਰਨ ਛੋਹਣ ਨੂੰ ਚਿਤ ਕਰ ਆਵੇ। ਮੇਰੇ ਮੂੰਹੋਂ ਅਣਗੌਲਿਆਂ ਹੀ ਨਿਕਲ ਗਿਆ, "ਕਦੇ ਸਮਾਂ ਮਿਲਿਆ ਤਾਂ ਜ਼ਰੂਰ ਦੀਦਾਰ ਕਰਾਂਗਾ।"

ਅਤੇ ਸ਼ਬਦੇ ਹੀ ਲਾਲਾ ਧਨੀ ਰਾਮ ਚਾਤ੍ਰਿਕ (ਪ੍ਰਸਿੱਧ ਪੰਜਾਬੀ ਕਵੀ) ਤੇ ਹੋਰ ਦੋ ਲੇਖਕਾਂ ਸਮੇਤ ਅਸੀਂ ਚੱਕਰਵਰਤੀ ਜੀ ਦੇ ਕੀਤੇ ਪ੍ਰਬੰਧ ਨੂੰ ਸਲਾਹੁੰਦੇ ਅੰਮ੍ਰਿਤਸਰ ਦੇ ਚਾਰ ਵਸਨੀਕ ਤੇ ਚਾਰੇ ਕਲਮਾਂ ਵਾਲੇ ਲੁਧਿਆਣੇ ਜੰਕਸ਼ਨ ਤੋਂ ਇਕ ਕਾਰ ਵਿਚ ਭੈਣੀ ਸਾਹਿਬ ਵਲ ਜਾ ਰਹੇ ਸਾਂ। ਓਦੋਂ ਕਾਰਾਂ ਅੱਜ ਵਾਂਗ ਆਮ ਨਹੀਂ ਸਨ ਤੇ ਪਿੰਡਾਂ ਵਿਚ ਤਾਂ ਅਜੇ ਮੋਟਰਕਾਰ ਅਜੂਬਾ ਹੀ ਸੀ। ਰਾਹ ਵਿਚ ਮੇਰਾ ਮਨ ਇਹੋ ਸੋਚ ਰਿਹਾ ਸੀ, ਹੋਲਾ ਮਹੱਲਾ ਹੈ ਤਾਂ ਭੀ ਰੇਲ ਤੇ ਸੜਕ ਤੋਂ ਪਸਿਤੇ ਇਸ ਪਿੰਡ ਵਿਚ ਸੌ ਦੋ ਸੌ ਤੋਂ ਵਧ ਕੀ ਰੌਣਕ ਹੋਵੇਗੀ। ਨਾਲੇ ਨਾਮਧਾਰੀਆਂ ਦੀ ਆਪਣੀ ਪੰਥਕ ਸੰਗਤ ਭੀ ਤਾਂ ਬਹੁਤ ਥੋੜ੍ਹੀ ਹੈ।

ਸੱਚ ਇਹ ਹੈ ਕਿ ਉਥੇ ਪੁਜਦਿਆਂ ਹੀ ਮੇਰੀ ਕਲਪਨਾ ਵਿਚ ਬਣਿਆ ਚਿੱਤਰ ਭੰਗ ਹੋ ਗਿਆ। ਉਨ੍ਹਾਂ ਦਿਨਾਂ ਤਕ ਮੇਰੇ ਦੇਖੇ ਕਿਸੇ ਮੇਲੇ (ਅੰਮ੍ਰਿਤਸਰ ਦੀ ਦੀਵਾਲੀ ਤੋਂ ਬਿਨਾਂ) ਨਾਲੋਂ ਵਧੇਰੇ ਨਾਮਧਾਰੀ ਸੰਤਾਂ ਜਿਨ੍ਹਾਂ ਸਭ ਦੀਆਂ ਦਸਤਾਰਾਂ ਦੀਆਂ ਨੁੱਕਰਾਂ (ਮੱਥੇ ਤੇ ਪਿੱਛੇ ਦੀ ਥਾਂ) ਦੋਹਾਂ ਕੰਨਾਂ ਕੋਲ ਸਨ, ਇੰਨੀ ਆਵਾ-ਜਾਈ ਸੀ ਕਿ ਸਾਨੂੰ ਚੱਕਰਵਰਤੀ ਜੀ ਦੀ ਸਹਾਇਤਾ ਨਾਲ ਹੀ ਰਾਹ ਮਿਲਿਆ ਕਿ ਅਸੀਂ

ਉਸ ਚੁਬਾਰੇ ਦੀ ਬੈਠਕ ਤੱਕ ਪੁੱਜੀਏ ਜਿੱਥੇ ਸਾਡੇ ਲਈ ਮੰਜੇ ਆਦਿ ਅੱਗੋਂ ਹੀ ਤਿਆਰ ਸਨ। ਇਸ ਸਭ ਯਾਤਰਾ ਦਾ ਵੇਰਵਾ ਤੇ ਪ੍ਰਭਾਵ ਮੈਂ ਓਦੋਂ ਹੀ ਲਿਖੇ ਸਨ ਜੋ ਭੈਣੀ ਸਾਹਿਬ ਤੋਂ ਛਪਦੇ "ਸੱਚਖੰਡ" ਵਿਚ ਪ੍ਰਕਾਸ਼ਤ ਹੋਏ ਸਨ। ਫਿਰ "ਵਰਿਆਮ" ਮਾਸਕ ਪੱਤਰ (ਜਲੰਧਰ) ਦੇ ਸੁਯੋਗ ਸੰਪਾਦਕ ਨੇ ਕਿਰਪਾ ਕੀਤੀ ਸੀ।

ਉਹ ਵਰਨਣ ਮੁੜ ਕਰਨ ਤੋਂ ਛੁੱਟੀ ਮੰਗਦਾ ਕੇਵਲ ਉਸ ਤੋਂ ਪਿੱਛੋਂ ਪ੍ਰਾਪਤ ਹੋਏ ਨਾਮਧਾਰੀ ਪੰਥ ਦੇ ਸਤਿਗੁਰੂ ਬਾਬਾ ਪ੍ਰਤਾਪ ਸਿੰਘ ਜੀ ਤੇ ਫੇਰ ਬਾਬਾ ਜਗਜੀਤ ਸਿੰਘ ਤੋਂ ਉਪਲਬਧ ਹੋਏ, 'ਪ੍ਰਸ਼ਾਦਿ' (ਕਿਰਪਾ) ਨੂੰ ਹੀ ਪਾਠਕਾਂ ਨਾਲ ਵੰਡ ਛਕਣ ਦੇ ਯਤਨ ਵਿਚ ਹਾਂ। ਪਹਿਲੇ ਦਰਸ਼ਨ-ਪ੍ਰਸ਼ਾਦਿ ਤੋਂ ਪ੍ਰਸੰਨਤਾ ਤੇ ਉਪਜੀ ਪ੍ਰਸ਼ੰਸਾ ਤੋਂ ਘਰ ਕਰ ਗਏ ਪ੍ਰਭਾਵ ਹੁਣ ਤਕ ਮੁੜ ਯਾਦ ਹੀ ਨਹੀਂ, ਸਗੋਂ ਫਿਰ ਮਾਨਸਿਕ ਚਿਤ੍ਰਪਟ ਉੱਤੇ ਉੱਘੜ ਪੈਂਦੇ ਹੀ ਨਹੀਂ, ਲਿਸ਼ਕ ਪੈਂਦੇ ਹਨ ਤੇ ਅੱਗੇ ਤੁਰਨ ਦੇ ਰਾਹ ਵਿਚ ਬਾਹਾਂ ਪਸਾਰੀ ਖਲੋਤੇ ਦ੍ਰਿਸ਼ਟੀ ਆਉਂਦੇ ਹਨ। ਸੱਚ ਹੈ, ਪਹਿਲੇ ਪ੍ਰਭਾਵ ਸਦੀਵੀ ਹੁੰਦੇ ਹਨ।

ਸ੍ਰੀ ਚੱਕਰਵਰਤੀ ਜੀ ਦੇ ਲਿਖੇ ਦੋ ਵਿਅੰਗਾਤਮਕ ਤੇ ਹਾਸਰਸ ਇਕਾਂਗੀ 'ਰਾਸ਼ਟਰ ਭਾਸ਼ਾ' ਤੇ 'ਅੜਬੰਗੀ' ਰੰਗ ਮੰਚ ਉੱਤੇ ਸਾਕਾਰ ਕਰਨ ਦਾ ਵੀ ਅਵਸਰ ਬਣ ਗਿਆ ਅਤੇ ਫੇਰ ਉਨ੍ਹਾਂ ਦੀ ਰਚਿਤ ਕਾਵਿ ਪੁਸਤਕ 'ਮਾਲਵੇਂਦੂ' ਮਹਾਂ ਕਾਵਿ ਵਾਚਣ ਦਾ ਭੀ ਚੌਅ ਢੁਕਿਆ। ਇਹ ਸਭ ਕੁਝ ਉਪਰੋਕਤ ਪਹਿਲੇ ਪ੍ਰਭਾਵਾਂ ਦੇ ਚਿੱਤਰ ਨੂੰ ਹੋਰ ਹੋਰ ਸਜਾਉਣ ਤੇ ਚਮਕਾਉਣ ਵਿਚ ਸਹਾਈ ਹੋਇਆ।

ਅਕਤੂਬਰ ਸੰਨ 1954 ਤੋਂ ਮੈਂ ਜਲੰਧਰ ਸਾਂ। ਲਾਇਲਪੁਰ ਖਾਲਸਾ ਕਾਲਜ ਦੇ ਸਾਹਮਣੇ ਹੀ ਲਾਡੋ ਵਾਲੀ ਰੋਡ ਉੱਤੇ ਵੱਸਦੇ ਪ੍ਰੀਤ ਨਗਰ ਵਿਚ ਮੈਂ ਨਵੀਂ ਬਣੀ ਕੋਠੀ ਵਿਚ ਕਿਰਾਏਦਾਰ ਸਾਂ। ਕਾਲਜ ਦੇ ਮੈਡੀਕਲ ਅਫ਼ਸਰ ਡਾਕਟਰ ਸ਼ਮਸ਼ੇਰ ਬਹਾਦਰ ਸਿੰਘ ਸਨ ਜੋ ਟ੍ਰੀ ਰਾਜਾ ਹਸਪਤਾਲ ਵਿਚ ਭੀ ਬਹੁਤ ਸਾਰਾ ਵਕਤ ਡਿਊਟੀ ਦੇਂਦੇ ਸਨ। ਉਹ ਬਹੁਤ ਮਿਲਵਰਤਣੀਏ, ਹਸਮੁਖ, ਸਿਆਣੇ ਤੇ ਪੰਜਾਬੀ ਸਾਹਿਤ ਦੇ ਪਾਠਕ ਤੇ ਪ੍ਰਸ਼ੰਸਕ ਸਨ। ਚਪੜਾਸੀਆਂ ਤੇ ਸਫਾਈ ਕਰਨ ਵਾਲਿਆਂ ਦੇ ਘਰ ਜਾ ਕੇ ਮੁਫ਼ਤ ਇਲਾਜ ਕਰ ਆਉਂਦੇ ਸਨ। ਮੇਰੀ ਉਨ੍ਹਾਂ ਦੀ ਮਿੱਤ੍ਰਤਾ ਦਾ ਮੁਢ ਕਸ਼ਮੀਰ ਵਿਚ ਸੰਨ 1937 ਵਿਚ ਬੱਝਾ ਸੀ। ਮੇਰੀ ਵੱਡੀ ਲੜਕੀ ਸੰਨ 1945-46 ਤੋਂ ਜੋੜਾਂ ਦੀਆਂ ਦਰਦਾਂ ਦੀ ਰੋਗਣ ਸੀ। ਮੈਂ ਕਾਲਜ ਸਟਾਫ ਵਿਚੋਂ ਸਾਂ। ਇਸ ਲਈ ਬੱਚੀ ਉਨ੍ਹਾਂ ਦੇ ਇਲਾਜ ਹੇਠ ਸੀ।

ਇਕ ਦਿਨ ਕੋਠੀ ਦੀ ਡਿਉਢੀ ਵਿਚ ਸੁਭਾਵਕ ਖਲੋਤਿਆਂ ਮੈਂ ਜੋ ਡਿੱਠਾ, ਉਸ ਉੱਤੇ ਕਾਫੀ ਪਲ ਭਰੋਸਾ ਨਹੀਂ ਸੀ ਆ ਰਿਹਾ। ਸਾਹਮਣੇ ਸਤਿਕਾਰ ਯੋਗ (ਸਤਿਗੁਰੂ) ਬਾਬਾ ਪ੍ਰਤਾਪ ਸਿੰਘ ਜੀ ਪੈਦਲ ਆ ਰਹੇ ਸਨ ਅਤੇ ਚਾਰ ਸਾਥੀਆਂ ਵਿਚੋਂ ਇਕ ਦੇ ਹੱਥ ਵਿਚ ਸਾਧਾਰਨ ਜਿਹੀ ਚੌਰੀ ਭੀ ਸੀ। ਸੋਚਿਆ, ਕਿਸੇ ਖ਼ਾਸ ਨਾਮਧਾਰੀ ਪ੍ਰੇਮੀ ਦੇ ਘਰ ਕੋਈ ਵਿਸ਼ੇਸ਼ ਇਕੱਠ ਹੋਵੇਗਾ ਤੇ ਉਸ ਦੇ ਘਰ ਜਾ ਰਹੇ ਹੋਣਗੇ। ਮਨ ਆਇਆ, ਮਨਾ ਅੱਗੇ ਵਧ ਕੇ ਖਾਲੀ ਹੱਥੀਂ ਹੀ ਸਹੀ, ਨੇੜੇ ਹੋ ਕੇ ਦਰਸ਼ਨ ਕਰ ਲੈ। ਡਿਉਢੀ ਤੋਂ ਉਤਰ ਕੇ ਕੋਠੀ ਦੇ ਸਾਹਮਣੇ ਫਾਟਕ ਤਕ ਪੁੱਜਣ ਤੋਂ ਪਹਿਲਾਂ ਹੀ ਉਹ ਫਾਟਕ ਕੋਲ ਆ ਰੁਕੇ ਤੇ ਮੈਨੂੰ ਗਲਵੱਕੜੀ ਵਿਚ ਇੰਨੀ ਫੁਰਤੀ ਨਾਲ ਲੈ ਲਿਆ ਕਿ ਸੱਚ ਹੀ ਮੇਰੀ ਸੁਧ ਬੁਧ ਵਿੱਸਰ ਗਈ ਤੇ ਉਹ ਮੈਨੂੰ ਨਾਲ ਲਈ ਮੇਰੀ ਡਿਉਢੀ ਵਿਚ ਆ ਪੁੱਜੇ। ਉਹਨਾਂ ਇੰਨਾ ਹੀ ਕਿਹਾ, ਦੇਖੋ ਬਾਹਰ ਹੀ ਬਹਿੰਦੇ ਹਾਂ। ਦੋ ਕੁਰਸੀਆਂ ਉਥੇ ਪਈਆਂ ਸਨ, ਉਥੇ ਬਹਿੰਦਿਆਂ ਹੀ ਉਨ੍ਹਾਂ ਫੁਰਮਾਇਆ, "ਜਿਹੜੀ ਬੱਚੀ ਬੀਮਾਰ ਹੈ, ਉਹ ਕਿੱਥੇ ਹੈ?"

"ਹਾਂ ਜੀ, ਘਰ ਹੀ ਹੈ। ਉਹ ਤਾਂ ਤੁਰ ਫਿਰ ਨਹੀਂ ਸਕਦੀ। ਪਹਿਲਾਂ ਹੁਕਮ ਕਰੋ ਕੀ ਛਕੋਗੇ — ਦੁੱਧ ਕਿ ਚਾਹ, ਲੱਸੀ ਦਾ ਤਾਂ ਵੇਲਾ ਨਹੀਂ।"

ਇਚਰ ਨੂੰ ਸੇਵਾਦਾਰ ਕੁਰਸੀਆਂ ਹੋਰ ਲੈ ਆਇਆ ਸੀ। ਮੈਂ ਨਾਲ ਆਏ ਸੰਤਾਂ ਨੂੰ ਭੀ ਬੈਠਣ ਲਈ ਕਿਹਾ।

ਮਹਾਰਾਜ — "ਇਹਨਾਂ ਨੇ ਨਹੀਂ ਬਹਿਣਾ। ਬੱਚੀ ਨੂੰ ਸੱਦੋ ਜਾਂ ਜੇ ਤਕਲੀਫ ਹੈ ਤਾਂ ਮੈਂ ਉਥੇ ਚਲਾ ਚਲਦਾ ਹਾਂ।"

ਬੀਮਾਰ ਬੀਬੀ ਆਪਣੀਆਂ ਫਹੁੜੀਆਂ/ਵਿਸਾਖੀਆਂ (ਕਰੱਚਜ) ਦੇ ਸਹਾਰੇ ਉੱਨੇ ਚਿਰ ਨੂੰ ਆਪ ਪਹੁੰਚ ਪਈ, ਤੇ ਮੇਰੀ ਪਤਨੀ ਵੀ ਆ ਗਈ। ਉਨ੍ਹਾਂ ਲੜਕੀ ਨੂੰ ਪਿਆਰ ਤੇ ਮਾਂ ਨੂੰ ਸਤਿ ਸ੍ਰੀ ਅਕਾਲ ਕਹਿ ਕੇ ਬੱਚੀ ਨੂੰ ਹੌਸਲਾ ਦਿੱਤਾ ਤੇ 20 ਗੋਲੀਆਂ ਦਿੱਤੀਆਂ। ਰੋਜ਼ ਦੋ ਹੀ ਖਾਓ, ਵਾਹਿਗੁਰੂ ਨੂੰ ਭਾਇਆ ਤਾਂ ਦੁੱਖ ਕੱਟਿਆ ਜਾਏਗਾ ਤੇ ਉਹ ਉੱਠ ਕੇ ਤੁਰ ਪਏ।

ਮੈਂ ਨਾਲ ਤੁਰੇ ਜਾਂਦਿਆਂ ਆਪਣਾ ਦਿਲੀ ਸ਼ੁਕਰਾਨਾ ਤੇ ਅਚੰਭਾ ਪ੍ਰਗਟਾਉਂਦਿਆਂ ਹੀ ਕਿਹਾ, "ਆਪ ਜੀ ਨੂੰ ਕਿਵੇਂ ਪਤਾ ਲਗਾ ?" ਕਾਹਲਾ ਤੇ ਸੰਖੇਪ ਉੱਤਰ ਸੀ, "ਡਾਕਟਰ ਸ਼ਮਸ਼ੇਰ ਬਹਾਦਰ ਸਿੰਘ ਤੋਂ। ਰਾਤ ਮੈਂ ਉਹਨਾਂ ਦੇ ਹੀ ਠਹਿਰਿਆ ਸੀ ਤੇ ਹੁਣ ਛੇਤੀ ਜਾਣਾ ਹੈ, ਦੇਰ ਹੋ ਰਹੀ ਹੈ।" ਤੇ ਉਹ ਹੋਰ ਤੇਜ਼ ਤੁਰ ਪਏ। ਕਾਰ ਵਿਚ ਬਹਿੰਦਿਆਂ ਉਹਨਾਂ ਹੱਥ ਮਿਲਾਉਣ ਲਈ ਅਗੇ ਕਰ ਦਿੱਤਾ।

ਕੋਠੀ ਤਕ ਪੁਜਦਿਆਂ ਮੈਂ ਸੋਚ ਰਿਹਾ ਸਾਂ, ਧੰਨ ਹੈ ਇਹ ਮਹਾਨ ਆਤਮਾ ਜੋ ਲੱਖਾਂ ਦੇ ਪੂਜਕ ਹੁੰਦਿਆਂ ਭੀ ਇਉਂ ਸਾਧਾਰਨ ਨਿਮ੍ਰਤਾ ਵਿਚ ਵਿਚਰਦਿਆਂ ਆਪਣੇ ਸਰਵ ਸਾਧਾਰਨ ਜਾਣੂੰ ਦੇ ਘਰ ਪੁਜ ਕੇ ਅਪਣਤ ਭਰਿਆ ਮਿਲਵਰਤਣ ਦੇਣ ਆਪ ਆ ਪੁੱਜੀ ਹੈ। ਇਹ ਸਾਦਗੀ (ਖੱਦਰ ਦਾ ਚੋਲਾ ਤੇ ਚਿੱਟੀ ਪਗੜੀ) ਤੇ ਨਿਮਰ ਭਾਵ ਵੇਖ ਕੇ ਕਿਸ ਦਾ ਚਿਤ ਅਜਿਹੇ ਗੁਰਮੁਖ ਦਾ ਵਧ ਤੋਂ ਵਧ ਸਤਿਕਾਰ ਕਰਨ ਤੇ ਉਸ ਦੀ ਵਧ ਤੋਂ ਵਧ ਸੰਗਤ ਕਰਨ ਨੂੰ ਨਾ ਕਰ ਆਵੇਗਾ। ਡਾਕਟਰ ਸ਼. ਬ. ਸਿੰਘ ਦੀਆਂ ਸਾਰੀਆਂ ਖੂਬੀਆਂ, ਸਾਦਗੀ ਤੇ ਸੇਵਾ ਭਾਵ ਮੈਨੂੰ ਇਸੇ ਸਤਿਸੰਗ ਦਾ ਫਲ ਦਿੱਸ ਪਈਆਂ। ਫੇਰ ਕਲਕੱਤੇ ਦੇ ਕੋਲੇ ਦੀਆਂ ਖਾਣਾਂ ਦੇ ਵਡੇ ਠੇਕੇਦਾਰ ਤੇ ਧਨੀ ਸ. ਆਤਮਾ ਸਿੰਘ ਦੀ ਯਾਦ ਆਈ, ਜੋ ਜਿਥੇ ਭੀ ਜਾਂਦੇ ਆਪਣਾ ਤਨਖਾਹਦਾਰ ਰਾਗੀ ਜਥਾ ਨਾਲ ਲੈ ਕੇ ਪੁਜਦੇ ਤੇ ਆਪ ਭੀ ਰਸੀਲਾ ਤੇ ਪ੍ਰਭਾਵਸ਼ਾਲੀ ਕੀਰਤਨ ਨਿਤਨੇਮ ਨਾਲ ਕਰਦੇ ਸਨ। ਸ਼ਾਮ ਨੂੰ ਉਨ੍ਹਾਂ ਦੇ ਕੈਂਪ ਕੋਲ ਭੀ ਨਿਤ ਆਮ ਦੀਵਾਨ ਹੁੰਦਾ ਸੀ ਜਿਥੇ ਕਾਫੀ ਸੰਗਤ ਕੱਠੀ ਹੁੰਦੀ ਸੀ। ਮੈਂ ਉਨ੍ਹਾਂ ਦਾ ਇਹ ਜੀਵਨ ਭੀ ਕਸ਼ਮੀਰ ਵਿਚ ਹੀ ਦੇਖਿਆ ਸੀ। ਸਵੇਰ ਦੇ ਗੁਰਦੁਆਰੇ ਦੇ ਦੀਵਾਨ ਤੋਂ ਪਿੱਛੋਂ ਉਹ ਕਈ ਵਾਰ, ਵਾਪਸੀ ਰਾਹ ਵਿਚ, ਗੁਰਬਾਣੀ ਸੰਬੰਧੀ ਕੋਈ ਚਰਚਾ ਛੇੜ ਲੈਂਦੇ ਤੇ ਗੱਲ ਮੁਕਾਉਣ ਲਈ ਮੇਰੇ ਕੈਂਪ ਵਿਚ ਹੀ ਰੁਕ ਜਾਂਦੇ ਸਨ। ਮਹਾਰਾਜ ਦੇ ਇਸੇ ਉਪਰੋਕਤ ਸੁਭਾ ਤੋਂ ਬਿਨਾ ਉਨ੍ਹਾਂ ਹੋਰ ਭੀ ਅਨੇਕ ਵਿਚਾਰ ਦੱਸੇ। ਬਾਣੀ ਤੇ ਕੀਰਤਨ ਤੇ ਦਸਵੰਧ ਦੀ ਲਗਨ ਦਾ ਸੇਹਰਾ ਭੀ ਉਹ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਭੇਟ ਹੀ ਕਰਦੇ ਸਨ।

ਮਹਾਤਮਾ ਗਾਂਧੀ ਦੀ ਖਦਰ ਦੀ ਲਹਿਰ ਦਾ ਮੁਢ ਬਝਣ ਤੋਂ ਤੇ ਕਿਤੇ ਪਹਿਲਾਂ ਤੋਂ ਨਾਮਧਾਰੀ ਲਹਿਰ ਦੇ ਵੀਰਾਂ ਨੇ ਖਦਰ ਨੂੰ ਸਿਰ ਤੇ ਚੁਕਿਆ ਤੇ ਗਲ ਨਾਲ ਲਾਇਆ ਅਤੇ ਅੱਜ ਗਾਂਧੀ ਜੀ ਦੀ ਮ੍ਰਿਤੂ ਤੋਂ 60 ਸਾਲ ਪਿਛੋਂ ਭੀ ਖਦਰ ਤੇ ਨਾਮਧਾਰੀਆਂ ਦਾ ਸਾਥ ਨਿਭ ਰਿਹਾ ਹੈ।

ਇਕ ਹੋਰ ਦੂਰਅੰਦੇਸ਼ੀ ਭਰਿਆ ਵਰਤਾਰਾ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਅੰਮ੍ਰਿਤ ਵੇਲੇ ਦੇ ਦੀਵਾਨ ਤੋਂ ਪਿਛੋਂ ਡਿੱਠਾ ਸੀ ਕਿ ਨਾਮਧਾਰੀਆਂ ਦੇ ਝਗੜੇ ਤੇ ਝਿਕਵੇ ਭੈਣੀ ਸਾਹਿਬ ਹੀ ਨਿਜਿਠੇ ਜਾਂਦੇ ਹਨ। ਅੱਜ ਖੁਲ੍ਹੇ ਦਰਬਾਰ ਦਾ ਪ੍ਰਬੰਧ ਥਾਂ ਥਾਂ ਸਰਕਾਰ ਵਲੋਂ ਹੁੰਦਾ ਵੇਖ ਕੇ ਸੋਚ ਆਉਂਦੀ ਹੈ, ਕਿ ਜੇ ਇਹ ਢੰਗ ਨਾਮਧਾਰੀਆਂ ਵਾਂਗ ਸਭ ਪਿੰਡਾਂ ਲਈ ਹੁੰਦਾ ਤੇ ਬਾਕੀ ਭਾਰਤ ਵਿਸ਼ੇਸ਼ ਕਰ ਕੇ ਪੰਜਾਬ ਨੇ

ਅਪਣਾ ਲਿਆ ਹੁੰਦਾ ਤਾਂ "ਗਰੀਬੀ ਹਟਾਓ" ਲਹਿਰ ਦੇ ਨਾਹਰੇ ਦੀ ਖਵਰੇ ਲੋੜ ਹੀ ਨਾ ਪੈਂਦੀ ਤੇ ਵਕੀਲਾਂ ਜੱਜਾਂ ਤੇ ਲੱਖਾਂ ਹੋਰਨਾਂ ਉਤੇ ਅੱਜ ਵਾਲੇ ਕੰਮ ਦੀ ਅਥਾਹ ਬਹੁਲਤਾ ਤੇ ਵਰ੍ਹਿਆਂ ਤੋਂ ਲਟਕਦੇ ਲੱਖਾਂ ਦਾਅਵਿਆਂ ਦੀ ਪੰਡ ਦੀ ਥਾਂ ਸੈਂਕੜੇ ਭੀ ਨਾ ਹੁੰਦੇ ।

ਮੁਕੱਦਮਿਆਂ ਦੀ ਜ਼ੱਲ ਤੋਂ ਯਾਦ ਆਇਆ, ਮਹਾਰਾਜ ਜੀ ਦੇ ਖੁੱਲ੍ਹੇ ਦਰਬਾਰ ਵਿਚ ਇਕ ਲਹਿਣੇਦਾਰ ਨੇ ਲਿਖਤੀ ਸ਼ਕਾਇਤ ਕੀਤੀ, "ਜੀ...ਸਿੰਘ ਮੇਰਾ 200/- ਰੁਪਏ ਕਰਜ਼ਾ ਨਹੀਂ ਮੋੜਦਾ । ਦੇਣਦਾਰ ਦੀ ਪੇਸ਼ੀ ਹੋਈ । ਮਹਾਰਾਜ ਨੇ ਮੁਸਕਰਾਉਂਦਿਆਂ ਕਿਹਾ ਭਾਈ, ਪਹਿਲਾਂ ਮੈਨੂੰ ਇਹ ਸਮਝਾ ਕਿ ਕਿਸੇ ਨਾਮਧਾਰੀ ਦੇ ਸਿਰ ਕਰਜ਼ਾ ਕਿਵੇਂ ਚੜ੍ਹ ਗਿਆ । ਬੱਚੀ ਦੇ ਵਿਆਹ ਉਤੇ ਤੁਹਾਡਾ ਧੇਲਾ ਨਹੀਂ ਖਰਚ ਹੁੰਦਾ, ਸ਼ਰਾਬ, ਜੂਆ ਤੁਸੀਂ ਨਹੀਂ ਵਰਤਣਾ, ਗਹਿਣੇ ਤੁਸਾਂ ਨਹੀਂ ਪਾਉਣੇ, ਕਰਜ਼ਾ ਕਿਉਂ ?"

ਦੇਣਦਾਰ — "ਸੱਚ ਹੈ ਜੀ, ਮੇਰੇ ਪਿਤਾ ਨੇ 100/- ਕਿਤੇ ਲਏ ਸਨ, ਮੈਂ ਪੰਜ ਵਰ੍ਹਿਆਂ ਤੋਂ 5/- ਰੁਪਏ ਮਹੀਨਾ ਦੇਈ ਆਉਂਦਾ ਹਾਂ ਤੇ ਇਹ ਅਜ 200/- ਫੇਰ ਭੀ ਮੇਰੇ ਵਲ ਕੱਢਦਾ ਹੈ । ਮੇਰੇ ਕੋਲੋਂ ਇੰਨਾ ਸੂਦ ਕਿਵੇਂ ਮੁਕੇਗਾ ।" ਫੈਸਲਾ ਸੁਣਾਇਆ ਗਿਆ —

"ਲਹਿਣੇਦਾਰ ਨੂੰ 100/- ਰੁਪਏ ਖਜ਼ਾਨੇ ਵਿਚੋਂ ਦੇ ਦਿਓ ।"

ਲਹਿਣੇਦਾਰ ਨੇ ਮਾਫ਼ੀ ਮੰਗੀ ਤੇ ਕਿਹਾ, "ਜੀ ਮੈਂ ਇਸ ਤੋਂ ਭੀ ਭੁਲ ਬਖਸ਼ਾਉਂਦਾ ਹਾਂ ।"

ਅੰਗਰੇਜ਼ੀ ਸਕੂਲਾਂ ਵਿਚ ਬੱਚੇ ਨਾ ਪੜ੍ਹਾਉਣ ਦਾ ਨਿਰਣਾ ਨਿਰੀ ਤਤਕਾਲੀਨ ਤੇ ਸਾਮਿਅਕ ਲਹਿਰ ਨਹੀਂ ਸੀ । ਇਹ ਪੰਜਾਬੀ ਸਭਿਆਚਾਰ ਦੀ ਖੇਤੀ ਨਾਸ ਹੋਣ ਤੋਂ ਬਚਾਉਣ ਲਈ ਇਕ ਸੰਕੇਤ ਮਾਤਰ ਸੀ ਤੇ ਬੜੀ ਕੁਰਬਾਨੀ ਸੀ, ਕਿਉਂਕਿ ਇਹ ਬੱਚੇ ਨੌਕਰੀਆਂ ਤੋਂ ਵਾਂਝੇ ਰਹਿਣੇ ਸਨ । ਅਸੀਂ ਹੁਣ ਇਸ ਸਭਿਆਚਾਰ ਦੇ ਸੁਕਦੇ ਖੇਤ ਨੂੰ ਮੁੜ ਸਿੰਜਣ ਲਗੇ ਹਾਂ ਤੇ ਪੰਜਾਬੀ ਦੀ ਐਮ. ਏ. ਤਕ ਦੀ ਪੜ੍ਹਾਈ ਵਿਚ "ਸਭਿਆਚਾਰ" ਦਾ ਵਿਸ਼ਾ ਪੜ੍ਹਾ ਰਹੇ ਹਾਂ ।

ਕਿਨ੍ਹਾਂ ਸ਼ਬਦਾਂ ਵਿਚ ਸ਼ਲਾਘਾ ਕਰੀਏ ਬਾਬਾ ਪ੍ਰਤਾਪ ਸਿੰਘ ਜੀ ਦੀ ਜਿਨ੍ਹਾਂ ਨੇ ਆਪਣੇ ਜੀਵਨ ਦਾ ਕਾਫੀ ਸਮਾਂ ਕੀਰਤਨ ਕੀਤਾ, ਕੀਰਤਨ ਸੁਣਿਆ, ਬੱਚਿਆਂ ਨੂੰ ਸਿਖਾਉਣ ਦਾ ਪ੍ਰਬੰਧ ਕੀਤਾ, ਕੀਰਤਨ ਦਰਬਾਰ ਲਾਏ, ਰਾਗੀ ਰਬਾਬੀ ਸਨਮਾਨੇ ਤੇ ਮਾਇਆ ਨਾਲ ਨਿਹਾਲ ਕੀਤੇ ।

ਸਭਿਆਚਾਰ ਦਾ ਵੱਡਾ ਅੰਗ ਸਾਹਿਤ ਤੇ ਭਾਸ਼ਾ ਹੈ । ਪੰਜਾਬੀ ਕਵੀ ਦਰਬਾਰ, ਪੰਜਾਬੀ ਕਾਨਫ੍ਰੰਸਾਂ ਤੇ ਪੰਜਾਬੀ ਸਾਹਿਤਕਾਰਾਂ ਦੀ "ਬਿਪਤ ਪਰੀ ਸਭ ਹੀ ਸੰਗ ਛਾਡਤ, ਕੋਊ ਨਾ ਆਵਤ ਨੇਰੈ" ਵਾਲੇ ਸਮਿਆਂ ਉਤੇ ਬਾਂਹ ਫੜਨ ਤੋਂ ਪੰਜਾਬੀ ਪ੍ਰਚਾਰ ਲਈ ਬਣੀਆਂ ਅਨੇਕ ਸਭਾਵਾਂ, ਸਿਖਿਆ, ਪਰੇਰਨਾ ਤੇ ਉਤਸ਼ਾਹ ਲੈ ਸਕਦੀਆਂ ਹਨ, ਜਾਂ ਆਪਣੀ ਹੁਣ ਤਕ ਦੀ ਕਰਨੀ ਉਤੇ ਚਾਹੁਣ ਤਾਂ ਫ਼ਖ਼ਰ ਦੀ ਥਾਂ ਸ਼ਰਮ ਖਾ ਕੇ ਸਰਕਾਰੀ ਗ੍ਰਾਂਟਾਂ ਨੂੰ ਸੁਚੱਜ ਤੇ ਸਿਆਣਪ ਨਾਲ ਵਰਤਣ ਦਾ ਪ੍ਰੀਸ਼ਰਮ ਕਰ ਕੇ ਸੁਰਖ਼ਰੂ ਹੋ ਸਕਦੀਆਂ ਹਨ ।

ਨਾਮਧਾਰੀ ਪੰਥ ਦੇ ਆਗੂਆਂ ਨੇ ਚੰਗੀ ਨਸਲ ਦੇ ਪਸ਼ੂ ਪਾਲਣ ਦੀ ਲੋੜ ਨੂੰ ਓਦੋਂ ਹੀ ਸਮਝ ਲਿਆ ਸੀ । ਦਿਹਾਤੀ ਜੀਵਨ ਦੀ ਇਹ ਭੀ ਇਕ ਅਣਗੌਲੀ ਤੇ ਭੁੱਲ ਚੁੱਕੀ ਅਤਿ ਲੋੜੀਂਦੀ ਲੋੜ ਸੀ । ਇਸ ਦਾ ਮੁੱਲ ਅੱਜ ਕ੍ਰਿਸ਼ੀ ਵਿਦਿਆਲੇ ਤੇ ਐਗਰੀਕਲਚਰ ਯੂਨੀਵਰਸਿਟੀਆਂ ਦੇ ਸਥਾਪਤ ਹੋਣ ਨਾਲ ਸ਼ਹਿਰੀਆਂ ਨੂੰ ਸਮਝ ਆਇਆ ਹੈ । ਗੁਰਮੁਖ ਬਾਬਾ ਪ੍ਰਤਾਪ ਸਿੰਘ ਜੀ ਨੇ ਵਧੀਆ ਘੋੜਿਆਂ ਤੇ ਵਧੀਆ ਸਾਹਣ, ਗਊਆਂ ਤੇ ਮਝਾਂ ਦੀ ਸੰਭਾਲ ਕੀਤੀ ਤੇ ਹੋਰ ਖਰੀਦ ਰਾਹੀਂ ਇਸ ਵਿਗਿਆਨ ਦੀ ਜਾਗ ਪੰਜਾਬ ਵਿਚ ਲਾਂਡਣ ਲਈ ਬਹੁਤ ਸਫਲ ਯਤਨ ਕੀਤੇ ।

1872 ਵਿਚ ਅੰਗਰੇਜ਼ ਦਾ ਰਾਜ ਪੰਜਾਬ ਵਿਚ ਹੋਏ ਨੂੰ 25 ਸਾਲ ਭੀ ਨਹੀਂ ਸਨ ਹੋਏ, ਉਸ ਵੇਲੇ

ਦੀ ਸਮੇਂ ਦੀ ਹਕੂਮਤ ਨੇ ਨਾਮਧਾਰੀਆਂ ਤੇ ਬਾਕਾਇਦਾ ਮੁਕੱਦਮੇ ਅਤੇ ਸੁਣਵਾਈ ਤੋਂ ਬਿਨਾਂ ਹੀ ਪੰਜ ਨਿਹੱਥੇ ਨਾਮਧਾਰੀ ਵੀਰਾਂ ਨੂੰ ਰੁੱਖ ਨਾਲ ਰੱਸਾ ਬੰਨ੍ਹ ਕੇ ਅੰਮ੍ਰਿਤਸਰ ਵਿਚ ਫਾਂਸੀ ਤੇ ਲਟਕਾਉਣ ਤੇ 70 ਤੋਂ ਵੱਧ ਨੂੰ ਮਲੇਰਕੋਟਲੇ ਤੋਪ ਅਗੇ ਉਡਾ ਦੇਣ ਦਾ ਉਪਦ੍ਰਵ ਕੀਤਾ ਸੀ। ਬਦੇਸ਼ੀ ਕਪੜੇ, ਸਭਿਅਤਾ, ਕਚਹਿਰੀ ਤੇ ਵਿਦਿਆ ਨੂੰ ਛੇਕ ਦੇਣਾ (ਬਾਈਕਾਟ ਕਰਨਾ) ਨਾਮਧਾਰੀ ਪੰਥ ਵਲੋਂ ਆਪਣੀ ਹਮਦਰਦੀ ਤੇ ਰੋਸ ਦਾ ਪ੍ਰਗਟਾਵਾ ਸੀ, ਜਿਸ ਦਾ ਹੁੰਗਾਰਾ ਪਰਦੇਸੀ ਰਾਜ-ਪ੍ਰਬੰਧ ਨੇ ਪੁਠਾ ਭਰਿਆ ਤੇ ਸਖਤੀ ਅਤੇ ਬੰਦਸ਼ਾਂ ਦਾ ਦੌਰ ਦੌਰਾ ਦਰਜਨਾਂ ਵਰ੍ਹੇ ਚਲਾਈ ਰਖਿਆ।

ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ ਨਾਮਧਾਰੀ ਵੀਰਾਂ ਨੇ ਇਹ ਬੜੀ ਵੱਡੀ ਦੂਰਅੰਦੇਸ਼ੀ ਦਿਖਾਈ ਕਿ ਉਨ੍ਹਾਂ ਇਸ ਸਮੇਂ ਵਿਚ ਸਿੱਖ ਪੰਥ ਦੀਆਂ ਹੋਰ ਜਥੇਬੰਦੀਆਂ ਦੇ "ਕੂਕਾ ਵਿਰੋਧ" ਪ੍ਰਾਪੇਗੰਡੇ ਤੇ ਨਾਮਧਾਰੀਆਂ ਉਤੇ ਬੰਦਸ਼ਾਂ ਪਿਛੋਂ, ਨਾਮਿਲਵਰਤਣ ਆਦਿ ਦੇ ਕੌੜੇ ਤੇ ਕਰੜੇ ਪ੍ਰਤੀਕਰਮ ਦੀ ਥਾਂ, ਨਰਮਾਈ ਮਿਲਵਰਤਣ ਤੇ ਸੁਲਾਹਕੁਲ ਹੋਣ ਦੀ ਨੀਤੀ ਉਸੇ ਤਰ੍ਹਾਂ ਅਪਣਾਈ ਰਖੀ ਜਿਵੇਂ ਅੰਗਰੇਜ਼ ਵਿਰੁਧ ਸੁਤੰਤਰਤਾ ਸੰਗ੍ਰਾਮੀਏ ਤੇ ਸੰਸਥਾਵਾਂ ਨਾਲ ਅਤੇ ਜਿਵੇਂ ਗ਼ੈਰ-ਨਾਮਧਾਰੀ ਜਨ-ਸਾਧਾਰਨ ਨਾਲ। 75 ਸਾਲਾਂ ਦੀ ਲੰਮੀ ਤਪੱਸਿਆ ਪਿਛੋਂ 1947 ਵਿਚ ਹੌਲੀ ਹੌਲੀ ਸੱਚਾਈ ਤੇ ਅਸਲੀਅਤ ਦੇ ਸੂਰਜ ਦਾ ਪਰਤਾਪ, ਨਾਮਧਾਰੀ ਪੰਥ, ਹੁਣ ਪਿਛਲੇ 25 ਸਾਲ ਤੋਂ ਚਮਕਿਆ। ਬਾਬਾ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਪੰਥ ਉੱਨਤੀ ਦੇ ਮਾਰਗ ਉਤੇ ਚਲਦਾ ਨਵੀਨ ਕਾਲ ਦੀ ਆਧੁਨਿਕਤਾ ਨਾਲ ਕਦਮ ਮੇਚ ਰਿਹਾ ਹੈ। ਖੁਸ਼ੀ ਇਹ ਹੈ ਕਿ ਉਹ ਆਪਣੇ ਅਸੂਲਾਂ ਉਤੇ ਉਸੇ ਤਰ੍ਹਾਂ ਕਾਇਮ ਹੈ ਸਗੋਂ ਹੋਰਨਾਂ ਨੂੰ ਰਾਹ ਦਿਖਾਉਣ ਵਾਲਾ ਸਿੱਧ ਹੋ ਰਿਹਾ ਹੈ। ਨਾਮ ਦੇ ਧਾਰਨੀ ਅਤੇ ਪੱਥ ਪਰਦਰਸ਼ਕ ਅੜੀ, ਕੱਟੜਤਾ, ਕੀਨਾ, ਬਦਲੇ ਦੀ ਅੱਗ ਤੇ ਅੰਨ੍ਹੀ ਨਕਲ ਦੀ ਬਰਵਖ਼ਾਰੀ ਤੋਂ ਬਚ ਕੇ ਚਲਦੇ ਤੇ ਖੁਲ੍ਹਦਿਲੀ ਵਿਖਾਉਂਦੇ ਸੋਭ ਰਹੇ ਹਨ। ਵਿਰਸੇ ਵਿਚ ਲਏ ਇਹ ਗੁਣ ਬਾਬਾ ਜਗਜੀਤ ਸਿੰਘ ਜੀ ਵਿਚ ਭੀ ਇਵੇਂ ਹੀ ਸੁਭਾਇਮਾਨ ਹਨ। ਪਿਉ ਦਾਦੇ ਜਿਵੇਹਾ ਪੋਤਾ ਪਰਵਾਣ।

ਉਹੀ ਕੀਰਤਨ ਤੇ ਸੰਗੀਤ, ਉਹੀ ਵਿਦਿਆ ਦੀ ਕਦਰ ਤੇ ਪ੍ਰਚਾਰ, ਉਹੀ ਸਾਦਗੀ ਤੇ ਭਾਰਤੀ ਰਹਿਣੀ ਬਹਿਣੀ, ਉਹੀ ਵਿਸ਼ਾਲ ਹਿਰਦਾ ਤੇ ਮਿਲਵਰਤਨ, ਆਪਣੇ ਢੰਗ ਦੀਆਂ ਦਸਤਾਰਾਂ ਤੇ ਤੇੜ ਨਿਕਰਾਂ ਦੀ ਥਾਂ ਕਛੇ ਨਾਲ ਹਾਕੀ ਖੇਡਦੀ ਹੁਣ ਨਾਮਧਾਰੀਆਂ ਦੀ ਟੀਮ ਪੁਰਾਣੀਆਂ ਪ੍ਰਸਿੱਧ ਟੀਮਾਂ ਨੂੰ ਹਾਰ ਦਾ ਪ੍ਰਸ਼ਾਦ ਵੰਡ ਆਉਂਦੀ ਹੈ। ਹੁਣ ਨਾਮਧਾਰੀ ਦਸਤਾਰ ਪਾਰਲੀਮੈਂਟ ਵਿਚ ਵੀ ਦਿਸਦੀ ਹੈ। ਭੈਣੀ ਸਾਹਿਬ ਤੇ ਜੀਵਨ ਨਗਰ ਵਿਚ ਸੰਗੀਤ ਤੇ ਕੀਰਤਨ ਸਿਖਲਾਈ ਦਾ ਪ੍ਰਬੰਧ ਭੀ ਹੈ ਅਤੇ ਨਾਮਧਾਰੀ ਬੱਚਿਆਂ ਲਈ ਪਬਲਿਕ ਸਕੂਲ (ਅੰਗਰੇਜ਼ੀ ਸਕੂਲ) ਭੀ ਉਸਰਾਏ ਤੇ ਸਫਲਤਾ ਨਾਲ ਚਲ ਰਹੇ ਹਨ।

ਬਾਬਾ ਜਗਜੀਤ ਸਿੰਘ ਜੀ ਦੇ ਦਰਸ਼ਨ ਦਾ ਸੁਭਾਗ ਇਕ ਵਾਰ ਨਿਰਯਤਨ ਹੀ ਹੋ ਗਿਆ ਤਾਂ ਅਚੰਭਤ ਸਾਂ ਕਿ ਕਿਵੇਂ ਮਹਾਰਾਜ ਪ੍ਰਤਾਪ ਸਿੰਘ ਜੀ ਵਾਲੇ ਹੀ ਰੂਪ-ਰੰਗ, ਨੈਣ-ਨਕਸ਼ ਤੇ ਗੁਣ ਇਨ੍ਹਾਂ ਵਿਚ ਭੀ ਨਿਖਰ ਆਏ ਹਨ। ਬਹੁਤਾ ਅਚੰਭਾ ਇਸ ਲਈ ਭੀ ਹੋਇਆ ਕਿ ਮੈਂ ਉਨ੍ਹਾਂ ਨੂੰ ਭੈਣੀ ਸਾਹਿਬ ਬਿਲਕੁਲ ਕਿਸ਼ੋਰ ਅਵਸਥਾ ਵਿਚ ਕੀਰਤਨ ਕਰਦੇ ਵੇਖਿਆ ਤੇ ਸੁਣਿਆ ਹੋਇਆ ਸੀ।

ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਐਮ. ਏ. ਜਮਾਤਾਂ ਲਈ ਨਵੀਂ ਇਮਾਰਤ ਦਾ ਨੀਂਹ ਪੱਥਰ ਰਖਣ ਲਈ ਬਾਬਾ ਜਗਜੀਤ ਸਿੰਘ ਜੀ ਨੂੰ ਨਿਮੰਤ੍ਰਣ ਕੀਤਾ ਸੀ। ਗੁਰਦੁਆਰੇ ਵਿਚ ਹੀ ਉਨ੍ਹਾਂ ਸਿੱਧਾ ਆਉਣਾ ਸੀ, ਉਥੇ ਅਸੀਂ ਗੱਦੀ ਨਹੀਂ ਸੀ ਵਿਛਾ ਸਕਦੇ। ਸੋ ਬਾਕੀ ਸੰਗਤ ਵਾਂਗ ਹੀ ਉਹ ਭੀ ਮੱਥਾ ਟੇਕ ਕੇ ਦਰੀ ਉਤੇ ਵਿਛੀਆਂ ਚਾਦਰਾਂ ਉਤੇ ਹੀ ਸੁਭਾਵਕ ਖਿੜੇ-ਮੱਥੇ ਬੈਠ ਗਏ। ਪ੍ਰੋਫੈਸਰ ਤੇ

ਐਮ. ਏ. ਦੇ ਵਿਦਿਆਰਥੀ ਉਨ੍ਹਾਂ ਦਾ 10 ਕੁ ਮਿੰਟ ਦਾ ਆਧੁਨਿਕ ਗਿਆਨ ਤੇ ਜਾਣਕਾਰੀ ਨਾਲ ਲੱਦਿਆ ਪਰ ਅਤਿ ਸਾਦੀ ਪੰਜਾਬੀ ਭਾਸ਼ਾ ਵਿਚ ਦਿਤਾ ਭਾਸ਼ਨ ਸੁਣ ਕੇ ਅਚੰਭਤ ਰਹਿ ਗਏ ਸਨ ।

ਇਸ ਭਾਸ਼ਨ ਵਿਚ ਮਹਾਰਾਜ ਜਗਜੀਤ ਸਿੰਘ ਜੀ ਨੇ ਡਾਕਟਰ ਗੰਡਾ ਸਿੰਘ ਲਿਖਤ ਪੁਸਤਕ "ਕੂਕਿਆਂ ਦੀ ਵਿਥਿਆ" ਦਾ ਹਵਾਲਾ ਦੇਂਦਿਆਂ ਆਪਣੀ ਆਧੁਨਿਕ ਰੁਚੀ ਤੇ ਸੋਝੀ ਦਾ ਪ੍ਰਮਾਣ ਇਹ ਕਹਿੰਦਿਆਂ ਦਿਤਾ, "ਅਸੀਂ ਧੰਨਵਾਦੀ ਹਾਂ, ਅਜਿਹੇ ਵਿਦਵਾਨਾਂ ਦੇ, ਇਤਿਹਾਸਕਾਰਾਂ ਦੇ ਕਿ ਉਨ੍ਹਾਂ ਨੇ ਸਾਡੇ ਇਤਿਹਾਸ ਤੇ ਵਿਚਾਰਾਂ ਨੂੰ ਵਿਚਾਰਨ ਯੋਗ ਸਮਝਿਆ ਹੈ । ਭੁਲਾਂ ਸਭ ਵਿਚ ਹੁੰਦੀਆਂ ਹਨ ਤੇ ਇਸੇ ਤਰ੍ਹਾਂ ਲੇਖਕਾਂ ਨੂੰ ਭੁਲੇਖੇ ਭੀ ਹੋ ਸਕਦੇ ਹਨ । ਨਾਲੇ ਭਾਈ, 'ਆਪ ਆਪਨੀ ਬੁਧ ਹੈ ਜੇਤੀ, ਬਰਨਤ ਭਿੰਨ ਭਿੰਨ ਤੋਹਿ ਤੇਤੀ' । ਦਸਣ ਤੇ ਸੁਣਨ ਅਤੇ ਵਿਚਾਰਨ ਦਾ ਹੌਸਲਾ ਹੋਣਾ ਚਾਹੀਦਾ ਹੈ ਨਾ ਕਿ ਝਗੜਨ ਤੇ ਚਿਕੜ ਉਛਾਲਣ ਦਾ ।"

ਬਾਹਰ ਆ ਕੇ ਮੈਨੂੰ ਉਨ੍ਹਾਂ ਨੇ ਆਪ ਹੀ ਪਛਾਣ ਕੇ ਬੁਲਾ ਲਿਆ ਤੇ ਆਪਣਾ ਹੱਥ ਮਿਲਾਉਣ ਲਈ ਅਗੇ ਕਰ ਦਿਤਾ । ਹੁਣ ਨੀਂਹ ਪੱਥਰ ਰਖਣ ਲਗੇ ਤਾਂ ਪ੍ਰਿੰਸੀਪਲ ਨੇ ਬਾਬਾ ਜਗਜੀਤ ਸਿੰਘ ਜੀ ਨੂੰ ਅਰਦਾਸ ਕਰਨ ਲਈ ਬੇਨਤੀ ਕੀਤੀ । ਬਾਬਾ ਜੀ ਨੇ ਕਿਹਾ, "ਅਮੋਲ ਜੀ ਕਰਨਗੇ ।" ਮੈਂ ਉਹਨਾਂ ਦੇ ਕੋਲ ਹੀ ਖਲੋਤਾ ਸਾਂ, ਮੈਂ ਹੌਲੀ ਜਿਹੀ ਉਨ੍ਹਾਂ ਦੇ ਕੰਨ ਵਿਚ ਕਿਹਾ, "ਜੀ ਮੈਂ ਤਾਂ ਫੇਰ 10 ਪਾਤਸ਼ਾਹੀਆਂ ਦੀ ਹੀ ਕਰਾਂਗਾ ।" (ਪਾਠਕਾਂ ਨੂੰ ਪਤਾ ਹੀ ਹੋਵੇਗਾ ਕਿ ਨਾਮਧਾਰੀ 13ਵੀਂ ਪਾਤਸ਼ਾਹੀ ਤਕ ਦੇ ਨਾਂ ਅਰਦਾਸ ਵਿਚ ਲੈਂਦੇ ਹਨ । ਗੁਰੂ ਗ੍ਰੰਥ ਸਾਹਿਬ ਦਾ ਧਿਆਨ ਭੀ ਨਹੀਂ ਧਰਦੇ) ।

ਬਾਬਾ ਜੀ ਖੁੱਲ੍ਹ ਕੇ ਹੱਸ ਪਏ ਤੇ ਉੱਚੀ ਕਹਿਣ ਲੱਗੇ, "ਭਾਈ, ਮੇਰੇ ਵਲੋਂ 10 ਦੀ ਥਾਂ 5 ਦੀ ਕਰੋ, ਮੈਨੂੰ ਕੀ ਫਰਕ ਪੈਂਦਾ ਹੈ ?"

ਹਾਸ ਰਸ ਭਰੇ ਇਸ ਉੱਤਰ ਤੇ ਹਾਜ਼ਰ ਜਵਾਬੀ ਮੇਰੀ ਯਾਦ ਨੂੰ ਫੇਰ ਭੈਣੀ ਸਾਹਿਬ ਲੈ ਗਈ । ਮਹਾਰਾਜ ਪ੍ਰਤਾਪ ਸਿੰਘ ਜੀ ਤੋਂ ਸਾਡੇ ਹੀ ਸਾਥੀਆਂ ਵਿਚੋਂ ਇਕ ਨੇ ਪੁੱਛਿਆ, "ਜੀ ਨਾਮਧਾਰੀਆਂ ਦੀ ਗਿਣਤੀ ਅੱਜ ਕੱਲ੍ਹ ਕਿੰਨੀ ਕੁ ਹੈ ।"

ਉੱਤਰ ਸੀ — "ਗਰਮੀਆਂ ਵਿਚ ਕਈ ਲੱਖ ਤੇ ਸਿਆਲ ਵਿਚ ਕੁਝ ਹਜ਼ਾਰ ।" ਸਾਨੂੰ ਹੈਰਾਨ ਵੇਖ ਕੇ ਆਪ ਨੇ ਕਿਹਾ, "ਭਾਈ, ਸਣੇ ਕੇਸੀਂ ਰੋਜ਼ ਅੰਮ੍ਰਿਤ ਵੇਲੇ ਦਾ ਇਸ਼ਨਾਨ ਨਾਮਧਾਰੀ ਦਾ ਨਿਤਨੇਮ ਹੈ। ਗਰਮੀਆਂ ਵਿਚ ਇਹ ਸੌਖਾ ਤੇ ਸੁਖਾਵਾਂ ਕੰਮ ਹੈ, ਪਰ ਪੋਹ ਮਾਘ ਵਿਚ ਤਾਂ "ਹੈਨ ਵਿਰਲੇ ਨਾਹੀ ਘਣੇ ।"

1990 ਵਿਚ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਦਿੱਲੀ ਵਲੋਂ ਸੁੰਦਰ, ਕੀਮਤੀ, ਸਦੀਵੀ ਯਾਦ ਤੇ ਸਾਂਭਣ ਯੋਗ ਤਿੰਨ ਪੁਸਤਕਾਂ ਦਾ ਛਾਪਿਆ ਜਾਣਾ ਹੈ । ਉਨ੍ਹਾਂ ਦੇ ਨਾਂ ਹਨ : (1) ਵਡ ਪ੍ਰਤਾਪ ਅਚਰਜ ਰੂਪ (ਨਿਬੰਧਾਂ ਦਾ ਸੰਗ੍ਰਹਿ) (2) ਬਡ ਪਰਤਾਪ ਸੁਣਿਓ ਪ੍ਰਭੁ ਤੁਮਰੋ (19 ਨਿਬੰਧਾਂ ਦਾ ਸੰਗ੍ਰਹਿ) (3) ਪਰਤਾਪ ਸਦਾ ਗੁਰ ਕਾ ਘਟਿ ਘਟਿ (16 ਨਿਬੰਧਾਂ ਦਾ ਸੰਗ੍ਰਹਿ) ਇਨ੍ਹਾਂ ਤਿੰਨਾਂ ਵਿਚ ਹੀ ਬਹੁਤੇ ਲੇਖ ਇਤਿਹਾਸਕ ਮਹੱਤਤਾ ਦੇ ਹਨ ਤੇ ਗੰਭੀਰ ਵਿਚਾਰਵਾਨ ਲੇਖਕਾਂ ਦੇ ਹਨ ।

ਤੇ ਮੈਨੂੰ ਫੇਰ ਯਾਦ ਆ ਗਿਆ ਆਪਣਾ ਭੈਣੀ ਸਾਹਿਬ ਦਾ ਫੇਰਾ ਜਿੱਥੇ ਅੱਧੀ ਰਾਤ ਨੂੰ ਕਾਰ ਖ਼ਰਾਬ ਹੋਣ ਕਾਰਨ 4 ਅਕਾਲੀ ਲੀਡਰ ਬੱਤੀਆਂ ਦਾ ਚਾਨਣ ਵੇਖ ਕੇ ਹੀ ਪੁੱਜ ਗਏ ਸਨ ਤੇ ਸਵੇਰੇ ਉਹਨਾਂ ਚੌਹ ਨੂੰ ਹੀ ਟੱਸਰ ਦੀਆਂ ਪੱਗਾਂ ਤੇ ਨਾਲ ਪੰਜਾਹ ਪੰਜਾਹ ਰੁਪਏ ਸਿਰੋਪਾ ਦੇ ਕੇ ਹੱਸਦਿਆਂ ਹਸਾਉਂਦਿਆਂ, ਖੁੱਲ੍ਹੀ ਗੱਲਬਾਤ ਕਰਦਿਆਂ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਵਿਦਾ ਕੀਤਾ ਸੀ । ਯਾਦ ਸੀ ਕਿ ਉਸ ਵੇਲੇ ਤਕ ਅਕਾਲੀਆਂ ਦੇ ਪ੍ਰਬੰਧ ਹੇਠ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਤੇ ਅਕਾਲ ਤਖ਼ਤ ਉੱਤੇ ਨਾਮਧਾਰੀਆਂ ਵਲੋਂ ਕੜਾਹ ਪ੍ਰਸ਼ਾਦਿ ਨਹੀਂ ਸੀ ਲਿਆ ਜਾਂਦਾ ਨਾ ਅਰਦਾਸ ਹੁੰਦੀ ਸੀ ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਵਿਹਾਰਕ ਪੱਖ

ਪ੍ਰੀਤਮ ਸਿੰਘ ਕਵੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਨ ਆਕਰਸ਼ਕ ਅਤੇ ਲਾ-ਮਿਸਾਲ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਦੇ ਜੀਵਨ ਵਿਚ ਪ੍ਰਵੇਸ਼ ਨਾਲ ਹੀ ਉਨ੍ਹਾਂ ਦੀ ਜਨਮ ਨਗਰੀ ਤੋਂ ਬੇਕਿਰਕ ਤੇ ਬੇਤਰਸ ਬਰਤਾਨਵੀ ਸਰਕਾਰ ਦੀ ਪੁਲਿਸ ਚੌਕੀ ਨੂੰ ਡੇਰਾ ਡੰਡਾ ਚੁਕਣਾ ਪਿਆ। ਇਹ ਪ੍ਰਤਾਪ-ਸੂਰਜ ਜਿਉਂ-ਜਿਉਂ ਜ਼ਿੰਦਗੀ ਦੀਆਂ ਪ੍ਰਭਾਤਾਂ ਨੂੰ ਨਵੀਂ ਲਾਲੀ ਦਿੰਦਾ ਗਿਆ, ਤਿਉਂ-ਤਿਉਂ ਇਸ ਦੀ ਪ੍ਰਚੰਡਤਾ ਨੇ ਦੁਸ਼ਟਾਂ ਨੂੰ ਸੇਕ ਤੇ ਭਲੇ ਲੋਕਾਂ ਨੂੰ ਨਿੱਘ ਪਹੁੰਚਾਇਆ। ਸੋਲ੍ਹਾਂ ਸਾਲਾ ਅੱਲ੍ਹੜ ਉਮਰੇ ਨਾਮਧਾਰੀਆਂ ਵਰਗੇ ਵਿਦੇਸ਼ੀ ਸਰਕਾਰ ਵਿਰੋਧੀ ਸਮਾਜ ਦੀ ਵਾਗਡੋਰ ਸੰਭਾਲਣੀ ਕੋਈ ਸਾਧਾਰਨ ਖੇਡ ਨਹੀਂ ਸੀ। ਕਮਾਲ ਦੀ ਦੂਰਦਰਸ਼ਤਾ, ਸਿਰੇ ਦੇ ਸਿਰੜ, ਫ਼ੌਲਾਦੀ ਵਿਸ਼ਵਾਸ, ਸਾਗਰ ਜਿਹੀ ਹਿਰਦੇ ਵਿਸ਼ਾਲਤਾ ਅਤੇ ਅਤਿ ਮਿਲਾਪੜੀ ਤਬੀਅਤ ਨੇ ਦੋਸਤ-ਦੁਸ਼ਮਣ ਸਭ ਦੇ ਮੂੰਹੋਂ ਉਂਗਲਾਂ ਪੁਆ ਦਿੱਤੀਆਂ। ਹਰ ਕੋਈ ਇਸ ਬਾ-ਕਮਾਲ ਸ਼ਖ਼ਸੀਅਤ ਦਾ ਜਾਦੂ ਮੰਨਦਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਪਾਸ ਬੀਤੇ ਸਤਿਗੁਰੂਆਂ ਦੀ ਜਿਉਂਦੀ ਜਾਗਦੀ ਮਿਸਾਲ ਸਨ। ਅਸਾਂ ਉਨ੍ਹਾਂ ਦੇ ਕਿਰਦਾਰ ਤੋਂ ਪਹਿਲੇ ਸਤਿਗੁਰੂਆਂ ਦੇ ਜੀਵਨ ਵਿਚ ਝਾਤ ਪਾਈ। ਤਿਰਵੰਜਾ ਸਾਲ ਦੀਨ ਦਿਆਲ ਜੀ ਨੇ ਨਾਮਧਾਰੀ ਜਗਤ ਦੀ ਰਾਹਨੁਮਾਈ ਕੀਤੀ, ਰਾਜਨੀਤਕ ਮੈਦਾਨ ਵਿਚ ਰਾਜਸੀ ਖਿਡਾਰੀਆਂ ਨੂੰ ਮਿਲੇ — ਪ੍ਰਭਾਵਿਤ ਕੀਤਾ, ਪ੍ਰੇਮ ਲਿਆ, ਸਾਥ ਦਿੱਤਾ। ਬਿਨਾਂ ਸੰਕੋਚ, ਬੇਗ਼ਰਜ਼ ਸਹਾਇਤਾ ਕੀਤੀ। ਪਹਿਲੇ ਸਤਿਗੁਰੂਆਂ ਵਾਲੀਆਂ ਸਾਰੀਆਂ ਰਵਾਇਤਾਂ ਨੂੰ ਸੁਰਜੀਤ ਰੱਖਿਆ। ਉਨ੍ਹਾਂ ਸਮਾਜ ਸੁਧਾਰ ਦੇ ਦ੍ਰਿੜ੍ਹਤਾ ਨਾਲ ਕੁੱਝ ਫ਼ੈਸਲੇ ਲਏ ਤੇ ਹਰ ਪੱਖੋਂ ਉਨ੍ਹਾਂ ਨੂੰ ਕਾਇਮ ਰੱਖਿਆ। ਉਨ੍ਹਾਂ ਦੇਸ਼ ਉਸਾਰੀ ਵਿਚ ਉੱਘਾ ਹਿੱਸਾ ਪਾਇਆ ਤੇ ਸਰਕਾਰੀ ਅਧਿਕਾਰੀਆਂ ਨੂੰ ਸਪੱਸ਼ਟ ਦੱਸ ਦਿਤਾ ਕਿ ਥੋੜ੍ਹੇ ਵਿਚ ਬਹੁਤਾ ਕੁਝ ਕਿਵੇਂ ਕੀਤਾ ਜਾ ਸਕਦਾ ਹੈ। ਆਰਥਿਕ ਪੱਖੋਂ ਉਨ੍ਹਾਂ ਨਾਮਧਾਰੀ ਜਨਤਾ ਨੂੰ ਪਹਿਲੇ ਸਮਿਆਂ ਤੋਂ ਕਿਤੇ ਉਚੇਰਿਆਂ ਕਰ ਦਿੱਤਾ। ਜੀਵਨ ਨਗਰ ਇਲਾਕੇ ਨੂੰ ਆਬਾਦ ਕਰਾ ਕੇ ਉਨ੍ਹਾਂ ਪਹਿਲੇ ਸਮੂਹ ਸਤਿਗੁਰੂਆਂ ਦੇ ਸਿੱਖਾਂ ਸੰਬੰਧੀ ਪ੍ਰੇਮ ਅਤੇ ਜ਼ਿੰਮੇਵਾਰੀਆਂ ਨੂੰ ਅਗਾਂਹ ਵਧਾ ਕੇ ਵਿਖਾਇਆ।

ਉਨ੍ਹਾਂ ਦੇ ਜੀਵਨ ਦੇ ਵੱਖ ਵੱਖ ਪੱਖਾਂ ਤੇ ਕੁਝ ਕਹਿਣਾ ਜਾਂ ਲਿਖਣਾ ਤਾਂ ਬਹੁਤ ਵੱਡਾ ਕੰਮ ਹੈ।

ਬਹੁਤ ਵੱਡੇ ਤੇ ਲੱਖਾਂ ਆਦਮੀਆਂ ਤੇ ਰੂਹਾਨੀ ਪ੍ਰਭਾਵ ਪਾਉਣ ਵਾਲੇ ਸਤਿਗੁਰੂ ਜੀ ਜ਼ਿੰਦਗੀ ਨੂੰ ਜਿੰਨਾ ਸਪੱਸ਼ਟ ਵੇਖ ਸਕੇ, ਏਨਾ ਹੋਰ ਕੋਈ ਵਿਰਲਾ ਹੀ ਤੱਕ ਸਕਿਆ। ਆਪਣੇ ਇਸ ਪੱਖ ਦੀ ਪੁਸ਼ਟੀ ਲਈ ਮੈਂ ਕੁਝ ਕੁ ਉਦਾਹਰਣਾਂ ਦੇਣਾ ਚਾਹਾਂਗਾ ਤਾਕਿ ਅਸੀਂ ਆਪਣੇ ਸਮੇਂ ਦੇ ਮਹਾਨ ਸਤਿਗੁਰੂ ਦੀ ਪ੍ਰਤਿਭਾ ਨੂੰ ਥੋੜ੍ਹਾ-ਬਾਹਲਾ ਸਮਝ ਸਕੀਏ।

ਸਤਿਗੁਰੂ ਜੀ ਨੇ ਧਰਮ-ਕਰਮ ਨੂੰ ਏਨਾ ਆਡੰਬਰਹੀਨ ਰੱਖਿਆ ਤੇ ਰਖਾਇਆ ਕਿ ਇਹ ਬੜੀ ਸਾਦਗੀ ਨਾਲ ਸਾਰੇ ਮਨੁੱਖਾ ਜੀਵਨ ਤੇ ਆਪਣਾ ਪ੍ਰਭਾਵ ਪਾ ਸਕੇ, ਪਰ ਜ਼ਿੰਦਗੀ ਦੀ ਜਦੋਜਹਿਦ ਵਿਚ ਇਹ ਰੋਕ ਨਾ ਬਣੇ। ਇਸੇ ਕਾਰਨ ਆਪ ਜੀ ਨੇ ਧਰਮ-ਕਰਮ ਦਾ ਸਮਾਂ ਸੂਰਜ ਦੇ ਚੜ੍ਹਾਅ ਤੋਂ ਪਹਿਲਾਂ ਅਤੇ ਛੁਪਾਅ ਤੋਂ ਪਿੱਛੋਂ ਰੱਖਿਆ। ਜੀਵਨ ਸੰਗਰਾਮ ਵਿਚ ਜੂਝਦੇ ਆਮ ਲੋਕਾਂ ਨੂੰ ਥੋੜ੍ਹੇ ਤੋਂ ਥੋੜ੍ਹਾ ਸਮਾਂ ਇਕਾਂਤ ਬੈਠ ਕੇ ਦੇਣ ਲਈ ਸ੍ਰੀ ਸਤਿਗੁਰੂ ਜੀ ਨੇ ਇਕ ਘੰਟਾ ਨਾਮ ਸਿਮਰਨ ਦੀ ਪਰਿਪਾਟੀ ਚਲਾਈ। ਦੀਨ ਦਿਆਲ ਕਿਹਾ ਕਰਦੇ ਕਿ ਇਕ ਘੰਟੇ ਦੀ ਆਤਮ-ਸਿਮਰਨ ਇਕਾਗਰਤਾ ਸਾਰੇ ਦਿਨ ਲਈ ਪੂੰਜੀ ਦਾ ਕੰਮ ਕਰਦੀ ਹੈ। ਉਹ ਆਪ ਵੀ ਆਸਾ ਦੀ ਵਾਰ ਦਾ ਕੀਰਤਨ, ਆਪਣਾ ਨਿਜ ਦਾ ਨਿਤਨੇਮ ਸੂਰਜ ਦੀ ਟਿੱਕੀ ਨਾਲ ਸਮਾਪਤ ਕਰ ਕੇ ਮੁੜ ਰੋਜ਼ਾਨਾ ਵਿਹਾਰਾਂ ਵਿਚ ਪਰਵਿਰਤ ਹੋ ਜਾਂਦੇ। ਆਪ ਜੀ ਦਾ ਫੁਰਮਾਨ ਸੀ ਕਿ ਸਿਮਰਨ ਤਾਂ ਪ੍ਰਮੇਸ਼ਰ ਦਾ ਅੱਠੇ ਪਹਿਰ ਸਾਡੇ ਮਨ ਵਿਚ ਹੋਣਾ ਚਾਹੀਦਾ ਹੈ, ਕਿਉਂਕਿ ਇਸੇ ਸਿਮਰਨ ਦੇ ਸਹਾਰੇ ਅਸੀਂ ਜੀਵਨ ਵਿਚ ਵਾਪਰਦੀਆਂ ਘਟਨਾਵਾਂ ਨੂੰ ਦਰੁਸਤ ਨਜ਼ਰ ਨਾਲ ਵੇਖ ਸਕਦੇ ਹਾਂ, ਪਰ ਸਾਰੇ ਦਿਨ ਦਾ ਭਜਨ-ਬਾਣੀ ਬਿਹੰਗਮਾਂ ਲਈ ਹੀ ਲੋੜੀਂਦਾ ਹੈ ਜਿਨ੍ਹਾਂ ਨੂੰ ਗ੍ਰਿਸਤ ਦੇ ਧੰਧਿਆਂ ਤੋਂ ਨਿਰੀ ਵਿਹਲ ਮਿਲੀ ਹੋਈ ਹੁੰਦੀ ਹੈ।

ਨਾਮਧਾਰੀਆਂ ਦੇ ਸ਼ੁੱਧ ਪਹਿਰਾਵੇ ਵਿਚ ਰਤਾ ਭਰ ਵੀ ਵਾਧੂ ਮੀਨ-ਮੇਖ ਨੂੰ ਆਪ ਪਸੰਦ ਨਹੀਂ ਸਨ ਕਰਦੇ। ਗਲ ਵਿਚ ਲੰਮਾ ਚੋਗਾ, ਸਿਰ ਤੇ ਖਿਲਾਰਵੀਂ ਪਗੜੀ ਜਾਂ ਕਾਲੇ ਪੀਲੇ ਉਚੇਚੇ ਬਸਤਰ ਨੂੰ ਆਪ 'ਦਿਖਾਵਾ' ਦਸਦੇ ਤੇ ਉਪਦੇਸ਼ ਕਰਦੇ ਕਿ ਆਡੰਬਰ ਏਸ ਯਕੀਨ ਵਿਚੋਂ ਨਿਕਲਦਾ ਹੈ ਕਿ ਦਰਸ਼ਕ ਨੂੰ ਨਜ਼ਰ ਪੈਂਦੀ ਸ਼ਖਸੀਅਤ ਦੂਜਿਆਂ 'ਚੋਂ ਉਚੇਰੀ ਭਾਸੇ।

ਸ਼ੁਰੂ ਜਵਾਨੀ ਵਿਚ ਭੈਣੀ ਸਾਹਿਬ ਰਹਿੰਦਿਆਂ ਇਕੇਰਾਂ ਮੈਂ ਏਨਾ ਪ੍ਰਭੂ ਲਗਨ ਵਾਲਾ ਬਣ ਗਿਆ ਕਿ ਮੇਰੀ ਕਾਇਆਂ ਅਸਲੋਂ ਕਮਜ਼ੋਰ ਹੋ ਗਈ ਅਤੇ ਇਕ ਫੁੱਟ ਉਚੇ ਥੜ੍ਹੇ ਤੇ ਚੜ੍ਹਨ ਲਈ ਵੀ ਗੋਡਿਆਂ ਤੇ ਹੱਥ ਰਖਣਾ ਪੈਂਦਾ। ਸਤਿਗੁਰੂ ਜੀ ਨੇ ਮੇਰੀ ਕਮਜ਼ੋਰੀ ਨੂੰ ਤਾੜ ਕੇ ਬਚਨ ਕੀਤਾ "ਕੋਈ ਵੀ ਅਜਿਹੀ ਲਗਨ ਜੀਵਨ ਵਿਚ ਦਰਕਾਰ ਨਹੀਂ ਜੋ ਸਾਨੂੰ ਤੁਰਨੋਂ ਫਿਰਨੋਂ ਲਾਚਾਰ ਕਰ ਦੇਵੇ। ਜਿਊਂਦੇ ਰਹਿਣ ਤੇ ਕੰਮ ਕਰਨ ਲਈ ਨਰੋਏ ਸਰੀਰ ਤੇ ਨਰੋਏ ਵਿਚਾਰਾਂ ਦੀ ਹਮੇਸ਼ਾਂ ਲੋੜ ਹੈ।" ਉਹਨਾਂ ਸਿੱਖੀ ਦੀ ਮਹਾਨਤਾ ਇਹ ਸ਼ਲੋਕ ਕਹਿ ਕੇ ਵਿਅਕਤ ਕੀਤੀ :

ਪੂਰਾ ਸਤਿਗੁਰ ਭੇਟੀਐ ਪੂਰੀ ਹੋਵੈ ਜੁਗਤਿ।
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।

ਸ੍ਰੀ ਜੀਵਨ ਨਗਰ ਕੋਠੀ ਵਿਚ ਬੈਠਿਆਂ ਸ੍ਰੀ ਸਤਿਗੁਰੂ ਜੀ ਮਨੁੱਖਾ ਦੇਹੀ ਦੀ ਉੱਤਮਤਾ ਸਮਝਾ ਰਹੇ ਸਨ। ਆਪ ਨੇ ਕਿਹਾ :

"ਸੰਸਾਰ ਦੀਆਂ ਉੱਤਮ ਤੋਂ ਉੱਤਮ ਚੀਜ਼ਾਂ ਵਿਚੋਂ ਨੰਬਰ ਇਕ ਮਨੁੱਖਾ ਸਰੀਰ ਹੈ।" ਕੋਲ ਬੈਠੇ ਸੰਤ ਆਲਾ ਸਿੰਘ ਜੀ ਛੇਤੀ ਨਾਲ ਬੋਲ ਉਠੇ :

"ਸੱਚੇ ਪਾਤਸ਼ਾਹ, ਨਾਮ ਤੋਂ ਵੀ ?"

ਸਤਿਗੁਰੂ ਜੀ ਫੈਸਲਾ ਦਿਤਾ — "ਠੀਕ ਨਾਮ ਅਤੀ ਉੱਤਮ ਹੈ, ਪਰ ਜੇ ਸਰੀਰ ਹੀ ਨਾ ਹੋਵੇ ਤਾਂ ਬੰਦਾ ਨਾਮ ਕੀਕੂੰ ਜਪੇ ?"

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰੀਰਕ ਮਹਾਨਤਾ ਨੂੰ ਗੰਭੀਰਤਾ ਨਾਲ ਸਮਝਦਿਆਂ ਹੋਇਆਂ ਹੀ ਕੁਛ ਅਜਿਹੇ ਨਿਯਮ ਜੀਵਨ ਪਰਯੰਤ ਨਿਬਾਹੇ ਜਿਨ੍ਹਾਂ ਨਾਲ ਉਨ੍ਹਾਂ ਦੀ ਸਰੀਰਕ ਸ਼ਕਤੀ ਨੂੰ ਕਦੇ ਤੋਟ ਨਾ ਆਈ ।

ਸ੍ਰੀ ਜੀਵਨ ਨਗਰ ਵਿਚ ਹੀ, ਇਕ ਗਰਮੀ ਦੀ ਰੁੱਤੇ, ਦੁਪਹਿਰੇ ਸਾਂਝੇ ਨਿਤਨੇਮ ਤੋਂ ਬਾਅਦ ਮੈਂ ਦੀਨ ਦਿਆਲ ਜੀ ਦੀ ਸੇਵਾ ਵਿਚ ਬੈਠਾ ਸਾਂ ਕਿ ਰਾਣੀਆਂ ਠਾਣੇ ਦੇ ਇਕ ਠਾਣੇਦਾਰ ਨੇ ਪੰਜ ਮਿੰਟ ਲਈ ਦਰਸ਼ਨ ਚਾਹੇ । ਉਸ ਦੇ ਚਲੇ ਜਾਣ ਬਾਅਦ ਸਤਿਗੁਰੂ ਜੀ ਨੇ ਮੈਨੂੰ ਸੰਬੋਧਨ ਕੀਤਾ — ਇਹ ਠਾਣੇਦਾਰ ਭਲੀ ਗੁਜ਼ਾਰਨ ਵਾਲਾ ਨਹੀਂ, ਸਾਡੇ ਵਾਸਤੇ ਵਿਰੋਧ ਇਸ ਤੋਂ ਅਵੱਸ਼ ਹੋਵੇਗਾ ।

ਤੇ ਅਸਾਂ ਵੇਖਿਆ ਕਿ ਸੱਚਮੁਚ ਹੀ ਇਸ ਨੇ ਕੁਛ ਸਮਾਂ ਨਾਮਧਾਰੀਆਂ ਵਾਸਤੇ ਸਰਕਾਰੀ ਅਧਿਕਾਰਾਂ ਦੀ ਰੱਜ ਕੇ ਕੁਵਰਤੋਂ ਕੀਤੀ ।

ਉਹਨਾਂ ਦੀ ਦੂਰ-ਗਾਮੀ ਦ੍ਰਿਸ਼ਟੀ ਤੋਂ ਸਾਊ ਅਤੇ ਸ਼ੈਤਾਨ ਆਪਣੇ ਆਪ ਨੂੰ ਲੁਕਾ ਕੇ ਨਹੀਂ ਰਖ ਸਕੇ । ਉਨ੍ਹਾਂ ਦੇ ਵੱਖ-ਵੱਖ ਮਨੁੱਖਾਂ ਦੀਆਂ ਖਸਲਤਾਂ ਬਾਰੇ ਨਿਰਣੇ ਕਦੇ ਗ਼ਲਤ ਨਹੀਂ ਹੋਏ ।

ਅੱਜ ਦੇ ਸਤਿਗੁਰੂ ਜੀ ਅਤੇ ਸ੍ਰੀ ਮਹਾਰਾਜ ਜੀ ਜਦੋਂ ਅਜੇ ਅਵਾਣੇ ਬਾਲ ਸਨ, ਸ੍ਰੀ ਭੈਣੀ ਸਾਹਿਬ ਡੇਰੇ ਦੇ ਪ੍ਰਬੰਧ ਲਈ ਕਈ ਇਕ ਸੱਜਣ ਸਤਿਗੁਰਾਂ ਨਿਸਚਿਤ ਕੀਤੇ । ਇਕ ਵਾਰ ਅਧਿਕਾਰ ਦੇ ਕੇ ਸੁਜਾਨ ਸਤਿਗੁਰੂ ਜੀ ਨੇ ਤਦ ਤਕ ਵਾਪਸ ਨਾ ਲਏ ਜਦ ਤਕ ਜਾਂ ਤੇ ਅਧਿਕਾਰੀ ਨੇ ਖ਼ੁਦ-ਬਖ਼ੁਦ ਛੁੱਟੀ ਦੀ ਬੇਨਤੀ ਨਹੀਂ ਕੀਤੀ ਤੇ ਜਾਂ ਉਹ ਆਪ ਸਤਿਗੁਰੂ ਜੀ ਅਗੇ ਝੂਠਾ ਨਹੀਂ ਪਿਆ ।

ਜਦੋਂ ਕਦੇ ਕਿਸੇ ਅਧਿਕਾਰੀ ਦੀਆਂ ਵਧੀਕੀਆਂ ਦਾ ਜ਼ਿਕਰ ਛਿੜਦਾ ਤਾਂ ਸਾਹਿਬ ਫ਼ੁਰਮਾਉਂਦੇ :

"ਇਹ ਥਾਂ ਕੋਈ ਛੋਟੀ ਨਹੀਂ । ਏਥੇ ਆ ਕੇ ਅਭਿਮਾਨ ਦਾ ਕਿਣਕਾ ਮਾਤਰ ਵੀ ਪਹਾੜ ਬਣ ਖਲੋਂਦਾ ਹੈ । ਭਜਨ ਬੰਦਗੀ ਕਰਨ ਵਾਲੇ ਪ੍ਰਬੰਧ ਵਿਚ ਭਾਗ ਲੈਣੋਂ ਸੰਕੋਚ ਕਰਦੇ ਹਨ । ਉਹੋ ਹੀ ਹੁੰਦੇ ਹਨ ਜੋ ਅੰਤਰ ਆਤਮੇ ਦੀ ਵਿਚਾਰ ਕਰਦੇ ਅਤੇ ਵੱਧ ਤੋਂ ਵੱਧ ਨਿਆਉਂ ਦੇ ਸਕਦੇ ਹਨ । ਅਜਿਹੀ ਹਾਲਤ ਵਿਚ ਮੈਂ ਕਿਸੇ ਵੀ ਯੋਗ ਮਨੁੱਖ ਨੂੰ ਪ੍ਰਬੰਧ ਤੇ ਲਾ ਕੇ ਭਜਨ ਬਾਣੀ ਕਰਨ ਲਈ ਕਹਿੰਦਾ ਹਾਂ ਤਾਂਕਿ ਉਹ ਨਿਰਅਭਿਮਾਨ ਰਹਿ ਕੇ ਸਾਧ ਸੰਗਤ ਦੀ ਸੇਵਾ ਕਰੇ ਪਰ ਕੰਮ ਕਰਦਿਆਂ ਉਕਾਈਆਂ ਵੀ ਹੋ ਜਾਂਦੀਆਂ ਹਨ । ਚੰਗੇ ਭਲੇ ਮਨੁੱਖ ਦਾ, ਪਦਵੀ ਤੇ ਗਿਆਂ ਅਭਿਮਾਨ ਜੁਆਨ ਹੋ ਖਲੋਂਦਾ ਹੈ । ਜੇ ਨਿੱਕੀਆਂ ਮੋਟੀਆਂ ਉਕਾਈਆਂ ਤੋਂ ਰੋਜ਼ ਤਬਦੀਲੀ ਕਰੀਏ ਤਾਂ ਮੇਰੀ ਗ਼ੈਰ-ਮੌਜੂਦਗੀ ਵਿਚ ਆਪਾਧਾਪੀ ਮਚੀ ਰਹੇ ।"

ਇਸ ਪ੍ਰਸੰਗ ਵਿਚ ਉਹਨਾਂ ਨੂੰ ਪਤਾ ਹੁੰਦਾ ਸੀ ਕਿ ਝੂਠਾ ਕੌਣ ਤੇ ਸੱਚਾ ਕਿਹੜਾ ਹੈ ਪਰ ਕਿਸੇ ਦੀ ਵਿਹਾਰਕ ਯੋਗਤਾ ਨੂੰ ਮੁੱਖ ਰਖਦਿਆਂ ਉਹ ਸੰਪੂਰਨ ਨਿਆਇ ਦੀ ਥਾਂ ਦੋਹਾਂ ਧਿਰਾਂ ਨੂੰ ਵੱਖ-ਵੱਖ ਰਾਜ਼ੀ ਕਰਨ ਦੀ ਕੋਸ਼ਿਸ਼ ਕਰਦੇ ।

ਜੀਵਨ ਵਿਚ ਸ੍ਰੀ ਜੀ ਨੂੰ ਲੱਖਾਂ ਹੀ ਲੋਕਾਂ ਨਾਲ ਵਾਸਤਾ ਪਿਆ । ਇਸ ਤਜਰਬੇ ਵਿਚੋਂ ਉਨ੍ਹਾਂ ਹਰ ਤਰ੍ਹਾਂ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਪੜ੍ਹਿਆ । ਜਦੋਂ ਕਦੇ ਉਹ ਮਨੋਵਿਗਿਆਨਕ ਪੜ੍ਹਤ ਤੋਂ ਅਗਲੇ ਦੇ ਦਿਲ ਦੀ ਗੱਲ ਕਹਿ ਦਿੰਦੇ ਤਾਂ ਕਰਾਮਾਤ ਹੋ ਜਾਂਦੀ । ਸਾਹਮਣੇ ਦਾ ਮਨੁੱਖ ਸ਼ਰਧਾ ਤੇ ਅਦਬ ਨਾਲ ਦੋਬਾਰਾ ਚਰਨਾਂ ਤੇ ਢਹਿੰਦਾ, ਧੰਨ ਧੰਨ ਕਹਿ ਉਠਦਾ । ਜਾਣੀ ਜਾਣ ਜੀ ਜ਼ਰਾ ਕੁ ਮੁਸਕਰਾ ਕੇ

ਫੁਰਮਾਉਂਦੇ — ਇਹ ਕਰਾਮਾਤ ਨਹੀਂ, ਇਹ ਤਾਂ ਕਰਤ ਵਿਦਿਆ ਹੈ। ਮੈਂ ਜਾਣਦਾ ਹਾਂ ਕਿ ਤੇਨੂੰ ਇਸ ਵੇਲੇ ਇਹੋ ਕੁਝ ਸੋਚਣ ਨੂੰ ਹੈ।

ਮਨੁੱਖ ਅਤੇ ਇਸਤ੍ਰੀ ਦੇ ਸੁਭਾਵਾਂ ਦੀਆਂ ਖ਼ੂਬੀਆਂ ਅਤੇ ਖ਼ਾਮੀਆਂ ਦਾ ਤੱਤ ਆਪ ਦੇ ਪਾਸ ਸੀ। ਵੇਖਣ ਮਾਤਰ ਨਾਲ ਹੀ ਉਹ ਜਾਣ ਜਾਂਦੇ ਸਨ ਕਿ ਉਨ੍ਹਾਂ ਦੇ ਸਾਹਮਣੇ ਸੱਚ ਕੌਣ ਕਹਿ ਸਕਦਾ ਸੀ ਤੇ ਕਿਸ ਨੂੰ ਸੱਚ-ਝੂਠ ਦੇ ਮਿਲਗੋਭੇ ਦੀ ਜ਼ਰੂਰਤ ਹੈ। ਇਕ ਵਾਰ ਦੀ ਜਾਣੀ ਹੋਈ ਗੱਲ ਨੂੰ ਬਾਰ ਬਾਰ ਅਜ਼ਮਾਉਣ ਦੇ ਚੱਕਰ ਵਿਚ ਉਹ ਨਹੀਂ ਸਨ ਪੈਂਦੇ। ਉਹ ਖ਼ੂਬ ਜਾਣਦੇ ਸਨ ਕਿ ਮਨੁੱਖ ਦਾ ਦੁੱਖ ਕਿਨ੍ਹਾਂ ਚੀਜ਼ਾਂ ਤੋਂ ਉੱਠਦਾ ਹੈ ਅਤੇ ਇਸਤ੍ਰੀ ਕਿਨ੍ਹਾਂ ਕਾਰਨਾਂ ਕਰਕੇ ਕਲਪਦੀ ਹੈ। ਸਤਿਗੁਰੂ ਜੀ ਨੇ ਆਪਣੀ ਜ਼ਿੰਦਗੀ ਵਿਚ ਹਜ਼ਾਰਾਂ ਜੋੜਿਆਂ ਦੇ ਅੰਤਰ-ਦੁਖ ਸੁਣੇ ਅਤੇ ਵਿਵਿਹਾਰਕ ਪੱਖੋਂ ਦੋਹਾਂ ਜੀਆਂ ਦੇ ਧਰਮ ਨੂੰ ਸਪੱਸ਼ਟ ਕਰ ਕੇ ਉਨ੍ਹਾਂ ਦੀ ਸੁਚੱਜੀ ਅਗਵਾਈ ਕੀਤੀ।

ਬੱਚਿਆਂ ਵਾਸਤੇ ਆਪ ਦਾ ਨਜ਼ਰੀਆ 'ਪਾਂਚ ਬਰਖ ਤਕ ਲਾਡ ਹੈ ਤਾੜਨ ਹੈ ਖਟ ਮਾਹਿ' ਪੰਡਿਤ ਹਰਦਿਆਲ ਦੀ ਨੀਤੀ ਦੇ ਆਲੇ ਦੁਆਲੇ ਸੀ। ਆਪ ਇਹ ਸਪੱਸ਼ਟ ਕਿਹਾ ਕਰਦੇ ਸਨ ਕਿ ਬਚਪਨ ਹੀ ਉਹ ਧਰਤੀ ਹੈ ਜਿਸ ਵਿਚ ਉੱਚੇ ਵਿਚਾਰਾਂ ਦੇ ਅਤੇ ਸ਼ੁੱਧ ਵਿਹਾਰ ਦੇ ਬੀਜ ਬੋਏ ਜਾ ਸਕਦੇ ਹਨ। ਬਚਪਨ ਦੇ ਪਕਾਏ ਸੰਸਕਾਰ ਉਮਰ ਭਰ ਸਾਥ ਨਹੀਂ ਛੱਡਦੇ। ਇਸ ਲਈ ਬਚਪਨ ਵਿਚ ਚੰਗੀ ਸੰਗਤ ਤੇ ਉੱਦਮੀ ਵਤੀਰਾ ਹਰੇਕ ਮਨੁੱਖ ਨੂੰ ਮਿਲਣੇ ਚਾਹੀਦੇ ਹਨ।

ਮਾਨਵ ਮਾਤਰ ਨੂੰ ਪਿਆਰ ਕਰਨ ਵਾਲੇ ਸਤਿਗੁਰੂ ਜੀ ਨੇ ਆਪਣੇ ਦੋਹਾਂ ਸਾਹਿਬਜ਼ਾਦਿਆਂ ਦੇ ਬਚਪਨ ਵਿਚ ਨਾ ਅੱਖੜਪੁਣਾ ਆਉਣ ਦਿੱਤਾ, ਨਾ ਅਭਿਮਾਨ ਅਤੇ ਨਾ ਹੀ ਨਿਰੰਕੁਸ਼ਤਾ। ਰੋਜ਼ਾਨਾ ਇਸ਼ਨਾਨ, ਭਜਨ ਬਾਣੀ ਦਾ ਪ੍ਰੋਗਰਾਮ ਤਾਂ ਇਕ ਦਿਨ ਵੀ ਢਿੱਲਿਆਂ ਨਹੀਂ ਪੈਣ ਦਿੱਤਾ। ਇਸ ਤੋਂ ਬਿਨਾਂ ਸਾਦਾ ਖਾਣਾ, ਸਾਦਾ ਪਹਿਨਣਾ ਤੇ ਸਾਦਾ ਹੀ ਰਹਿਣਾ ਉਨ੍ਹਾਂ ਨੂੰ ਵਿਰਸੇ ਵਿਚ ਦਿੱਤਾ। ਦਰਸ਼ਕ ਜਾਣਦੇ ਹਨ ਕਿ ਜਦੋਂ ਸ੍ਰੀ ਭੈਣੀ ਸਾਹਿਬ ਨਾਮਧਾਰੀ ਵਿਦਿਆਲਾ ਦੇ ਵਿਦਿਆਰਥੀ ਕਦੇ ਦੀਵਾਨ ਵਿਚ ਆਉਂਦੇ ਤਾਂ ਸਤਿਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਵੀ ਉਨ੍ਹਾਂ ਵਿਚ ਅਭੇਦ ਹੋਏ ਹੁੰਦੇ। ਨਿਯਮਾਂ ਦੀ ਪਾਬੰਦੀ ਤੋਂ ਜੇ ਸਾਹਿਬਜ਼ਾਦਿਆਂ ਦਾ ਕੋਈ ਸੇਵਕ ਝਿਜਕਦਾ ਵੀ ਤਾਂ ਦੀਨ ਦਿਆਲ ਜੀ ਉਸ ਨੂੰ ਤਾੜਦੇ ਨਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਥਾਪਤ ਅਜਿਹੇ ਸੇਵਾਦਾਰ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਿਉਂ ਕਾ ਤਿਉਂ ਪ੍ਰਵਾਨ ਹਨ।

ਬਖ਼ਸ਼ਸ਼ ਦਾ ਦਰਵਾਜ਼ਾ ਪਤਿਤ ਪਾਵਨ ਜੀ ਨੇ ਸਦਾ ਹੀ ਖੁੱਲ੍ਹਾ ਰੱਖਿਆ। ਅਸੀਂ ਬਚਪਨ ਵਿਚ ਸੋਚਦੇ ਸਾਂ ਕਿ 'ਬਖ਼ਸ਼ਸ਼ ਮੰਗੋ ਤੇ ਮੁਕਤ ਹੋ ਜਾਓ' ਸੋਚ ਕੇ ਬੰਦਾ ਕਦੋਂ ਗੁਨਾਹਾਂ ਤੋਂ ਤੌਬਾ ਕਰਦਾ ਹੈ, ਪਰ ਅਮਲ ਨੇ ਦੱਸਿਆ ਹੈ ਕਿ ਆਪ ਨੇ ਨਾਮਧਾਰੀ ਪੰਥ ਵਿਚ ਮਹਾਨ ਸਤਿਗੁਰਾਂ ਵਾਲੀ ਇਸ ਮਰਯਾਦਾ ਨੂੰ ਪ੍ਰੰਪਰਾ ਦੇ ਤੌਰ ਤੇ ਰੱਖ ਕੇ ਡਿਗੂੰ ਡਿਗੂੰ ਕਰਨ ਵਾਲਿਆਂ ਨੂੰ ਹੋਰ ਦੂਰ ਧਕਣ ਦੀ ਥਾਂ ਆਪਣੇ ਘਰ ਨੂੰ ਹੀ ਖਿੱਚਣ ਦੀ ਪ੍ਰੰਪਰਾ ਕਾਇਮ ਰੱਖੀ। ਕੀਤੇ ਦੀ ਸਜ਼ਾ ਤਾਂ ਸਤਿਗੁਰੂ ਦਿੰਦੇ ਹੀ ਸਨ, ਪਰ ਬਖ਼ਸ਼ਸ਼ ਦਾ ਦਰ ਖੋਲ੍ਹੀ ਰੱਖਣ ਨਾਲ ਆਪ ਜੀ ਨੇ ਹਜ਼ਾਰਾਂ ਮਨੁੱਖਾਂ ਵਿਚ ਨਵਾਂ ਜੀਵਨ ਸ਼ੁਰੂ ਕਰਨ ਦੀ ਆਸ ਨੂੰ ਕੁਮਲਾਣ ਨਹੀਂ ਦਿੱਤਾ।

ਸਤਿ-ਸਰੂਪ ਸਤਿਗੁਰੂ ਆਪਣੇ ਪਵਿੱਤ੍ਰ ਬਚਨਾਂ ਵਿਚ ਜਾਂ ਨਿਕਟ ਮੰਡਲੀਆਂ ਵਿਚ ਅਨੇਕਾਂ ਵਾਰ ਕਿਹਾ ਕਰਦੇ, 'ਜੇ ਬੰਦੇ ਦਾ ਵਿਹਾਰ ਸ਼ੁੱਧ ਹੈ ਤਾਂ ਪਰਮਾਰਥ ਵੀ ਸ਼ੁੱਧ ਹੋ ਜਾਵੇਗਾ। ਜਿਸ ਆਦਮੀ ਨੇ ਕਿਸੇ ਨਾਲ ਛਲ ਕਪਟ ਨਹੀਂ ਕਰਨਾ, ਪੈਸਾ ਨਹੀਂ ਮਾਰਨਾ, ਵਾਧਾ ਨਹੀਂ ਕਰਨਾ, ਆਪਣਾ ਵਿਹਾਰ

ਸੁੱਚਾ ਰੱਖਣਾ ਹੈ, ਉਸ ਨੂੰ ਕੀ ਡਰ ਪਰਮਾਰਥ ਦੀ ਚਿੰਤਾ ਦਾ।" ਆਪ ਜੀ ਦਾ ਵਿਸ਼ਵਾਸ ਸੀ ਕਿ ਭਜਨ ਬਾਣੀ ਕਰਦਿਆਂ ਅਸੀਂ ਚੰਗੇ ਵਿਹਾਰੀ ਬਣੀਏ ਤਾਂ ਪਰਮਾਰਥ ਸਾਧਿਆ ਹੀ ਪਿਆ ਹੈ। ਪਰਮਾਰਥ ਲਈ ਸੁੱਚਾ ਵਿਹਾਰ ਤੇ ਸੁੱਚੇ ਵਿਹਾਰ ਲਈ ਭਜਨ ਬਾਣੀ, ਇਕ ਅਜਿਹਾ ਚੱਕਰ ਹੈ ਜੋ ਮਨੁੱਖ ਨੂੰ ਆਪ ਤੋਂ ਆਪ ਸੋਧਦਾ ਜਾਂਦਾ ਹੈ।

ਪਰਮ ਕਿਰਪਾਲੂ ਸਤਿਗੁਰੂ ਜੀ ਨੇ ਵਿਹਾਰਕ ਪੱਖੋਂ ਕਈ ਉਨ੍ਹਾਂ ਮਨੁੱਖਾਂ ਨੂੰ ਵੀ ਗਲ ਨਾਲ ਲਾਇਆ ਹੋਇਆ ਸੀ, ਜਿਨ੍ਹਾਂ ਨੂੰ ਸਾਧਾਰਨ ਸਮਝ ਵਾਲਾ ਆਦਮੀ ਨਫ਼ਰਤ ਕਰਨੋਂ ਨਹੀਂ ਸੰਕੋਚਦਾ। ਪ੍ਰੰਤੂ ਸਤਿਗੁਰੂ ਜੀ ਤਾਂ ਕਈ ਵੇਰ ਕਿਸੇ ਮਨੁੱਖ ਦੇ ਕੇਵਲ ਇਕੋ ਚੂਣਵੇਂ ਗੁਣ ਕਰ ਕੇ ਉਹਦੀ ਕਦਰ ਕਰਦੇ ਸਨ। ਉਹ ਉਸ ਦੀ ਜ਼ਾਤ, ਰੂਪ, ਰੰਗ ਤੇ ਮਾੜਿਆਂ ਮੋਟਿਆਂ ਹੋਣਾ, ਆਸਤਕ ਜਾਂ ਨਾਸਤਕ ਹੋਣਾ ਵੀ ਨਹੀਂ ਤੱਕਦੇ ਸਨ। ਉਹ ਕਿਹਾ ਕਰਦੇ ਕਿ ਨਿਗੁਣਿਆਂ ਨੂੰ ਪਾਲਣ ਵਾਲਾ ਤਾਂ ਹਰੀ ਹੀ ਹੈ, ਉਹ ਤਾਂ ਫੇਰ ਵੀ ਕਿਸੇ ਨਾ ਕਿਸੇ ਪੱਖੋਂ ਕਿਸੇ ਦੇ ਗੁਣ ਦੀ ਕਦਰ ਕਰਦੇ ਹਨ।

ਇਸ ਵਿਚ ਸ਼ੱਕ ਨਹੀਂ ਕਿ ਗੁਰੂ ਕੇ ਲੰਗਰ ਨੇ ਅਨੇਕਾਂ ਉਹਨਾਂ ਲੋਕਾਂ ਨੂੰ ਜ਼ਿੰਦਗੀ ਭਰ ਪਨਾਹ ਦਿੱਤੀ ਜਿਨ੍ਹਾਂ ਨੂੰ ਉਹਨਾਂ ਦਾ ਆਪਣਾ ਘਰ ਚਾਰ ਦਿਨ ਵੀ ਨਾ ਝੱਲ ਸਕਦਾ।

ਸਤਿਗੁਰੂ ਜੀ ਕਿਸੇ ਬਾਕਾਇਦਾ ਜਾਂ ਬੇ-ਕਾਇਦਾ ਸਕੂਲ 'ਚੋਂ ਨਹੀਂ ਸਨ ਪੜ੍ਹੇ। ਉਹਨਾਂ ਦਾ ਅਨੁਭਵ ਏਨਾ ਅਦੁੱਤੀ ਸੀ ਕਿ ਇਕ ਵਾਰ ਦੀ ਸੁਣੀ ਗੱਲ, ਅੱਖਰ-ਅੱਖਰ ਉਹਨਾਂ ਨੂੰ ਕਦੇ ਨਾ ਭੁਲਦੀ। ਕਈ-ਕਈ ਉਦਾਹਰਣ ਉਹ 60 ਸਾਲ ਤਕ ਦੇ ਪੁਰਾਣੇ ਸੁਣੇ ਜਾਂ ਪੜ੍ਹੇ ਹੋਏ ਜਿਉਂ ਕਾ ਤਿਉਂ ਦੁਹਰਾ ਦਿੰਦੇ। ਪੰਜਾਬੀ ਦੇ ਅਧਿਆਪਕ ਨੂੰ ਬਹੁਤ ਕਸ਼ਟ ਨਹੀਂ ਕਰਨਾ ਪਿਆ। ਅੱਖਰ ਗਿਆਨ ਕਰ ਕੇ ਹੀ ਸ੍ਰੀ ਜੀ ਨੇ ਸੱਤ ਸਾਲ ਦੀ ਉਮਰ ਵਿਚ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭ ਦਿੱਤਾ। ਪੰਜਾਬੀ ਉਹਨਾਂ ਗੁਰਬਾਣੀ ਦੇ ਪਾਠ ਲਈ ਪੜ੍ਹੀ। ਉਰਦੂ ਦਾ ਅੱਖਰ ਗਿਆਨ ਉਹਨਾਂ ਅਖ਼ਬਾਰ ਪੜ੍ਹਨ ਲਈ ਹਾਸਲ ਕੀਤਾ। ਅੰਗਰੇਜ਼ੀ ਆਪ ਨੇ ਘੋੜਿਆਂ ਨਾਲ ਸੰਬੰਧਤ ਲਿਟਰੇਚਰ ਜਿੰਨੀ ਹੀ ਜਾਣੀ, ਤੇ ਹਿੰਦੀ ਦੇ ਵਾਕਫ਼ ਆਪ ਇਸ ਸ਼ੌਕ ਨਾਲ ਹੋਏ ਕਿ ਇਸ ਵਿਚ ਚੰਗੀਆਂ ਤੋਂ ਚੰਗੀਆਂ ਪੌਰਾਣਿਕ ਪੁਸਤਕਾਂ ਮਿਲ ਸਕਦੀਆਂ ਸਨ।

ਪਰ ਹਿਸਾਬ ? ਇਸ ਦਾ ਉਸਤਾਦ ਕੌਣ ਸੀ ? ਇਸ ਦਾ ਉਸਤਾਦ ਹੋਣਾ ਵੀ, ਰੋਜ਼ਾਨਾ ਉਸਾਰੀ ਵਿਚ ਲੋੜ ਸੀ। ਰੁਪੈ ਪੈਸੇ ਦੀ ਗਿਣਤੀ ਦਾ ਕਸ਼ਟ ਕਦੇ ਆਪ ਨੇ ਕੀਤਾ ਨਹੀਂ। ਪਰ ਜਿਸ ਹਿਸਾਬ ਦੇ ਸਵਾਲ ਨੂੰ ਹਿਸਾਬਦਾਨ ਕਾਗ਼ਜ਼ਾਂ ਤੇ ਲਿਖ-ਲਿਖ ਵੀ ਭੁਲ ਜਾਂਦੇ ਸਨ ਉਹਨੂੰ ਆਪ ਸਹਿਜ ਭਾਅ, ਚੇਤੇ ਰੱਖੇ ਸਿੱਧੇ ਗੁਰਾਂ ਨਾਲ, ਫੌਰਨ ਦੱਸ ਦਿੰਦੇ।

ਆਪ ਜੀ ਦੇ ਪਸ਼ੂ ਗਿਆਨ ਦੇ ਕਮਾਲ ਨੇ ਤਾਂ ਕੇਂਦਰੀ ਅਤੇ ਰਾਜ ਸਰਕਾਰਾਂ ਦੇ ਸਬੰਧਤ ਮੰਤਰੀਆਂ ਨੂੰ ਵੀ ਕਾਇਲ ਕਰ ਦਿੱਤਾ। ਇਸ ਵਿਚ ਆਪ ਫੇਰ ਵਿਵਿਹਾਰਕ ਪੱਖੋਂ ਜਿਤਦੇ। ਸੁਣੀ ਸੁਣਾਈ ਗੱਲ ਤੇ ਆਪ ਕਦੇ ਇਤਬਾਰ ਨਹੀਂ ਸਨ ਕਰਦੇ। ਤਹਿ ਤਕ ਪਹੁੰਚਣ ਦਾ ਗੰਭੀਰ ਜਤਨ ਕਰਦੇ। ਸ੍ਰੀ ਭੈਣੀ ਸਾਹਿਬ ਜਾਂ ਸ੍ਰੀ ਜੀਵਨ ਨਗਰ ਦੀ ਪਸ਼ੂ-ਸ਼ਾਲਾ ਸੰਬੰਧੀ ਅੰਕੜੇ ਉਹ ਆਪ ਇਕੱਠੇ ਕਰਦੇ ਤੇ ਇਹਨਾਂ ਨੂੰ ਯਾਦ ਰੱਖਦੇ। ਓਨਾ ਪਤਾ ਮਾਲ ਦੀ ਸੰਭਾਲ ਵਾਲਿਆਂ ਨੂੰ ਨਾ ਹੁੰਦਾ ਜਿੰਨਾ ਸਤਿਗੁਰੂ ਜੀ ਤੋਂ ਮਾਲੂਮ ਹੋ ਸਕਦਾ।

ਗਊ ਚੰਦ੍ਰਮਾ ਬਿਮਾਰ ਹੋ ਗਈ। ਸਤਿਗੁਰੂ ਜੀ ਸ੍ਰੀ ਜੀਵਨ ਨਗਰ ਹੀ ਸਨ। ਡਾਕਟਰਾਂ ਲਈ ਜੀਪਾਂ ਕਾਰਾਂ ਦੌੜੀਆਂ, ਦਵਾਈਆਂ ਲਈ ਆਦਮੀ ਭਜਾਏ। ਪਰ ਉਹ ਦੋ ਦਿਨਾਂ ਦੇ ਕਸ਼ਟ ਬਾਦ ਚਲ

ਹੀ ਵਸੀ। ਅਫਸੋਸ ਕਰਨ ਤੇ ਸਤਿਗੁਰਾਂ ਫਰਮਾਇਆ :—"ਉਹਦਾ ਅਫਸੋਸ ਕਰਨਾ ਵਿਅਰਥ ਹੈ। ਮੇਰੇ ਵਰਗਾ, ਸਾਰੇ ਸਾਧਨਾਂ ਵਲੋਂ ਸਮਰਥ ਆਦਮੀ ਜੇ ਉਸ ਨੂੰ ਨਹੀਂ ਬਚਾ ਸਕਿਆ, ਤਾਂ ਉਸ ਦਾ ਮਰਨਾ ਅਟੱਲ ਹੋਣੀ ਸੀ।" ਤੇ ਮੈਂ ਫੇਰ ਕਦੇ ਨਹੀਂ ਸੁਣਿਆ ਕਿ ਕਦੇ ਵੀ ਦੀਨ ਦਿਆਲ ਜੀ ਨੇ ਉਸ ਦੇ ਮਰਨ ਦੀ ਚਿੰਤਾ ਕੀਤੀ ਹੋਵੇ।

ਸਤਿਗੁਰੂ ਜੀ ਨੇ ਆਪਣੇ ਸਮੇਂ ਵਿਚ ਲੱਖਾਂ ਰੁਪੈ ਦਾਨ ਵਜੋਂ ਦਿੱਤੇ। ਪਰ ਉਹ ਕਿਸੇ ਵੀ ਅਜੇਹੇ ਮਨੁੱਖ ਨੂੰ ਇਕ ਪਾਈ ਤਕ ਦੇਣ ਨੂੰ ਤਿਆਰ ਨਹੀਂ ਸਨ ਜਿਸ ਨੇ ਕਿਸੇ ਐਬ ਜਾਂ ਬੁਰੀ ਸੁਹਬਤ ਨਾਲ ਧਨ ਨਾਸ ਕੀਤਾ ਹੋਵੇ। ਉਹਨਾਂ ਲੋਕਾਂ ਲਈ ਆਪ ਦੀ ਉਦਾਰਤਾ ਉਮਲ੍ਹ-ਉਮਲ੍ਹ ਪੈਂਦੀ ਸੀ ਜਿਨ੍ਹਾਂ ਦੀ ਮਿਹਨਤ ਨੂੰ ਫਲ ਨਾ ਲਗਦਾ ਹੋਵੇ। ਕ੍ਰਿਪਾ ਦ੍ਰਿਸ਼ਟੀ ਨਾਲ ਆਰ ਬੁਖਾਰ ਭਰਨੇ ਇਹ ਤਾਂ ਉਨ੍ਹਾਂ ਦੀ ਆਤਮਿਕ ਵਡਿਆਈ ਦੀ ਸਿਫ਼ਤ ਸੀ, ਪਰ ਉਨ੍ਹਾਂ ਨਕਦ ਰਕਮ, ਦਾਣਿਆਂ, ਪਸੂਆਂ ਅਤੇ ਤੂੜੀ ਪੱਠਿਆਂ ਨਾਲ ਵੀ ਬੇਓੜਕ ਲੋਕਾਂ ਦੀ ਸਹਾਇਤਾ ਕੀਤੀ। ਜਿਸ ਵੇਲੇ ਲੋਕਾਂ ਦੀ ਲਾਚਾਰੀ ਤੋਂ ਰਜਵਾਂ ਲਾਭ ਉਠਾਇਆ ਜਾ ਸਕਦਾ ਸੀ, ਉਦੋਂ ਆਪ ਨੇ ਨਿਰਸੰਕੋਚ ਵੰਡਿਆ ਵਰਤਾਇਆ।

ਸਤਿਗੁਰੂ ਜੀ ਨੇ ਦਾਨ ਦੇਣ ਦੀ ਫ਼ਹਿਰਿਸਤ ਵਿਚ ਕੇਵਲ ਨਾਮਧਾਰੀ ਹੀ ਨਹੀਂ ਰੱਖੇ ਸਨ, ਸਗੋਂ ਅਨੇਕਾਂ ਉਨ੍ਹਾਂ ਸੰਸਥਾਵਾਂ, ਸੁਸਾਇਟੀਆਂ, ਸਭਾਵਾਂ ਅਤੇ ਵਿਅਕਤੀਆਂ ਨੂੰ ਸੈਂਕੜੇ ਹਜ਼ਾਰਾਂ ਰੁਪਏ ਦਿੱਤੇ, ਜਿਨ੍ਹਾਂ ਨੂੰ ਉਨ੍ਹਾਂ ਲੋਕ-ਭਲੇ ਵਿਚ ਆਉਣ ਵਾਲੇ ਮਿਥਿਆ। ਸਾਹਿਤਕਾਰ, ਸੰਗੀਤਕਾਰ, ਨੀਤੀਵਾਨ, ਕਿਰਤਵਾਨ ਸਭ ਦੀ ਉਨ੍ਹਾਂ ਅਜਿਹੀ ਦ੍ਰਿਸ਼ਟੀ ਤੋਂ ਤਕ ਕੇ ਹੀ ਮਦੱਦ ਕੀਤੀ ਕਿ ਇਹ ਦੇਸ਼ ਅਤੇ ਲੋਕਾਂ ਦੇ ਕੰਮ ਆਉਣ ਵਾਲੇ ਹਨ।

ਅੰਮ੍ਰਿਤਸਰ ਪੰਜਾਬੀ ਦੇ ਲੇਖਕਾਂ ਵਲੋਂ ਇਕ ਸਾਲਾਨਾ ਕਾਨਫਰੰਸ ਹੋਈ। ਉਸ ਵਿਚ ਚੰਗੇ ਵਧੀਆ ਪੰਜਾਬੀ ਪ੍ਰੈਸ ਦੀ ਆਵਾਜ਼ ਉੱਠੀ। ਸ੍ਰੀ ਸਤਿਗੁਰੂ ਜੀ ਨੇ 5000/- ਦੀ ਪਹਿਲ ਕੀਤੀ। ਪਰ ਆਖਿਆ — ਜੇ ਸਾਰੇ ਸੱਜਣ ਜਤਨ ਕਰਨ ਤਾਂ ਪੰਜਾਬੀ ਪ੍ਰੈਸ ਦੀਆਂ ਸਭੇ ਖ਼ਾਮੀਆਂ ਦਿਨਾਂ ਵਿਚ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। ਲੋੜ ਤਾਂ ਲਗਨ ਨਾਲ ਕੰਮ ਕਰਨ ਦੀ ਹੈ।

ਪਰ ਲਗਨ ਨਾਲ ਕੰਮ ਕਰਨ ਵਾਲੇ ਕਿੱਥੋਂ ਮਿਲਣ ?

ਇਹ ਤਾਂ ਮਿਸਾਲ ਹੀ ਹੈ, ਉਹਨਾਂ ਦੀ ਦੇਣ ਦੀ ਫਹਿਰਿਸਤ ਮੇਰੇ ਇਸ ਲੇਖ ਦਾ ਵਿਸ਼ਾ ਨਹੀਂ।

ਲੋਕਾਂ ਦੀ ਸਹਾਇਤਾ ਕਰਨ ਤੋਂ ਪਹਿਲਾਂ ਆਪ ਆਪਣੀ ਆਮਦਨੀ ਦੇ ਸਰੋਤਾਂ ਨੂੰ ਚੰਗੀ ਤਰ੍ਹਾਂ ਵਿਚਾਰਦੇ। ਨਿਤ ਦਾ ਚੜ੍ਹਾਵਾ ਤਾਂ ਉਨ੍ਹਾਂ ਦੇ ਦੌਰਿਆਂ ਅਤੇ ਲੰਗਰ ਦਾ ਹੀ ਖ਼ਰਚ ਮਸਾਂ ਸਾਰਦਾ ਸੀ। ਧਰਮ ਨੂੰ ਸੰਭਾਲਣ ਲਈ ਆਪ ਨੇ ਵਿਵਿਹਾਰ ਨੂੰ ਸਦਾ ਸਾਹਵੇਂ ਰੱਖਿਆ। ਘੋੜਿਆਂ ਦੀ ਆਮਦਨ ਜਾਂ ਜ਼ਮੀਨ ਦੀ ਉਪਜ ਵਿਚੋਂ ਪਹਿਲਾਂ ਹੀ ਮਿੱਥ ਲੈਂਦੇ ਕਿ ਇਸ ਰਕਮ 'ਚੋਂ ਏਨੀ ਰਕਮ ਨਾਲ ਐਨੇ ਲੋਕਾਂ ਦੀ ਸਹਾਇਤਾ ਕਰਨੀ ਹੈ ਅਤੇ ਅਜਿਹੇ ਮਣਸਣ ਨੂੰ ਕਦੇ ਆਪ ਪਹਿਲਾਂ ਜ਼ਾਹਰ ਨਾ ਕਰਦੇ। ਰਕਮ ਹੱਥ ਵਿਚ ਆ ਜਾਣ ਨਾਲ ਉਹਦੀ ਵਰਤੋਂ ਪਹਿਲੋਂ ਮਿੱਥੇ ਆਸ਼ੇ ਅਨੁਸਾਰ ਕਰਦੇ।

ਆਪ ਸਦਾ ਹੀ ਕਹਿੰਦੇ — ਸਰੀਰ ਦਾ ਬਸਤਰ ਤਕ ਦਾਨ ਕੀਤਾ ਜਾ ਸਕਦਾ ਹੈ। ਦਾਨੀ ਦੀ ਪ੍ਰਿਪਰਾ ਲਈ ਇਹ ਠੀਕ ਹੈ। ਪਰ ਜੇ ਬੰਦਾ ਸਾਧਨਹੀਣ ਹੋ ਜਾਵੇ ਤਾਂ ਤਨ ਲਈ ਕੱਪੜਾ ਵੀ ਨਹੀਂ ਮਿਲ ਸਕਦਾ, ਫਿਰ ਕੀ ਕਰੇਗਾ ? ਦਾਨ ਕਰੋ ਤੇ ਨਾਲ ਹੀ ਦਾਨ ਦੇ ਸਾਧਨਾਂ ਨੂੰ ਮਜ਼ਬੂਤ ਬਣਾਓ।

ਨਿੱਜੀ ਤਜਰਬੇ ਨੂੰ ਆਪ ਭਾਰੀ ਦ੍ਰਿੜ੍ਹਤਾ ਨਾਲ ਅਪਣਾਉਂਦੇ ਅਤੇ ਪਰਚਾਰਦੇ। ਪਹਿਲਾਂ ਪਹਿਲ

ਨਾਮਧਾਰੀ ਪਸ਼ੂਸ਼ਾਲਾ ਵਿਚ ਮਹੀਆਂ ਦਾ ਵੀ ਕਾਫ਼ੀ ਜ਼ੋਰ ਸੀ। ਘਿਉ ਦੇ ਪੱਖੋਂ ਪੰਜਾਬ ਦਾ ਕਿਸਾਨ ਹਮੇਸ਼ਾਂ ਹੀ ਗਊ ਨਾਲੋਂ ਮੱਝ ਨੂੰ ਤਰਜੀਹ ਦਿੰਦਾ ਆਇਆ ਹੈ। ਪਰ ਸਤਿਗੁਰੂ ਜੀ ਨੇ ਸਾਹੀਵਾਲ ਅਤੇ ਹਰਿਆਣਾ ਨਸਲ ਨੂੰ ਸ੍ਰੀ ਜੀਵਨ ਨਗਰ ਵਿਖੇ, ਖ਼ਾਸ ਧਿਆਨ ਨਾਲ ਉੱਨਤ ਕਰ ਕੇ, ਇਹ ਤੱਤ ਪ੍ਰਗਟ ਕੀਤਾ ਕਿ ਮੱਝਾਂ ਨਾਲੋਂ ਗਊਆਂ ਕਿਸਾਨਾਂ ਨੂੰ ਲਾਹੇਵੰਦੀਆਂ ਹਨ। ਦੁੱਧ ਘਿਉ, ਨੀਰਾ ਪੱਠਾ, ਚਾਰਾ ਦਾਣਾ ਤੇ ਗੋਹੇ ਵਗੈਰਾ ਦਾ ਵੀ ਸਾਲਾਨਾ ਵਜ਼ਨ ਕਰ ਕੇ ਆਪ ਜੀ ਨੇ ਐਲਾਨ ਕੀਤਾ ਕਿ ਦੋ ਮੱਝਾਂ ਦੇ ਖ਼ਰਚ ਵਿਚ ਤਿੰਨ ਗਊਆਂ ਪਾਲੀਆਂ ਜਾ ਸਕਦੀਆਂ ਹਨ ਤੇ ਉਪਜ ਦੇ ਹਰ ਪੱਖੋਂ ਇਹ ਮੱਝਾਂ ਨਾਲੋਂ ਖਰੀਆਂ ਉਤਰਨਗੀਆਂ।

ਇਸ ਤੱਤ ਤੋਂ ਬਾਅਦ ਆਪ ਜੀ ਨੇ ਨਿੱਜੀ ਪਸ਼ੂਸ਼ਾਲਾ ਵਿਚ ਮੱਝਾਂ ਪੈਰੋਪੈਰ ਘਟਾਣੀਆਂ ਤੇ ਗਊਆਂ ਨੂੰ ਵਧਾਣਾ ਸ਼ੁਰੂ ਕੀਤਾ।

ਇਹੋ ਵਿਹਾਰ ਉਨ੍ਹਾਂ ਘੋੜਿਆਂ ਬਾਬਤ ਰੱਖਿਆ। ਰੇਸ ਤੋਂ ਘੋੜਿਆਂ ਦੀ ਆਮਦਨ ਨੂੰ ਘੋੜਿਆਂ ਦੀ ਨਸਲ ਵਧਾਉਣ ਵਿਚ ਵਧੇਰੇ ਵੇਖਿਆ। ਰੇਸ ਛੱਡ ਦਿੱਤੀ। ਘਰ ਪਾਲ ਕੇ ਘੋੜੀਆਂ ਦੇ ਵਛੇਰੇ ਵਛੇਰੀਆਂ ਤੋਂ ਆਪ ਨੇ ਲੰਗਰ ਲਈ ਵਾਹਵਾ ਧਨ ਹਾਸਲ ਕੀਤਾ।

ਅੱਜ ਸੱਚ ਪੁੱਛੋ ਤਾਂ ਪੰਜਾਬ ਵਿਚ, ਆਪ ਦੇ ਉੱਦਮ ਸਦਕਾ ਨਾਮਧਾਰੀ ਪਸ਼ੂ ਸ਼ਾਲਾ ਅਤੇ ਘੋੜ ਸ਼ਾਲਾ ਪਹਿਲੇ ਦਰਜੇ ਦੀਆਂ ਪਸ਼ੂ ਉਤਪਾਦਕ ਸ਼ਕਤੀਆਂ ਹਨ।

ਗਰੀਬ ਨਿਵਾਜ਼ ਸਤਿਗੁਰੂ ਆਪਣੀ ਹਰੇਕ ਆਦਤ ਨੂੰ ਇਸ ਪੱਖੋਂ ਵੇਖਦੇ ਸਨ ਕਿ ਉਹ ਕਿਸੇ ਦੂਜੇ ਲਈ ਬੇਆਰਾਮੀ ਦਾ ਕਾਰਨ ਤਾਂ ਨਹੀਂ ਬਣਦੀ। ਉਸ ਦੇ ਮਨ ਵਿਚ ਵਿਰੋਧਤਾ ਦੀ ਅੱਗ ਤਾਂ ਨਹੀਂ ਭੜਕਾਂਦੀ। ਇਸੇ ਕਾਰਨ ਉਨ੍ਹਾਂ ਨੇ ਨਾਮਧਾਰੀ ਸਮਾਜ ਵਿਚ ਤੇ ਹੋਰ ਲੋਕਾਂ ਵਿਚਾਲੇ ਇਕ ਲੀਕ ਮਾਰੀ ਹੋਈ ਸੀ। ਨਾਮਧਾਰੀਆਂ ਵਾਸਤੇ ਫ਼ੌਲਾਦੀ ਡਸਿਪਲਨ ਆਪ ਦੀ ਜ਼ਰੂਰਤ ਸੀ। ਦੀਵਾਨ ਵਿਚ ਜਾਣਾ, ਦੀਵਾਨ ਦੀ ਮਰਯਾਦਾ ਨੂੰ ਸਮਝਣਾ, ਆਦਿ, ਨਾਮਧਾਰੀਆਂ ਵਾਸਤੇ ਹਰ ਪਹਿਲੂ ਲਈ ਚੌਕਸੀ ਦੀ ਲੋੜ ਸੀ, ਪਰ ਗ਼ੈਰ-ਨਾਮਧਾਰੀ ਜਿਸ ਰੰਗ ਵਿਚ ਵੀ ਆਪ ਦੇ ਹਜ਼ੂਰ ਜਾਂ ਦੀਵਾਨ ਵਿਚ ਜਾਵੇ, ਉਸ ਲਈ ਉਚੇਚਾ ਸਤਿਕਾਰ ਸੀ। ਸਤਿਗੁਰੂ ਜੀ ਨੂੰ, ਅਦਨੇ ਤੋਂ ਅਦਨੇ ਗ਼ੈਰ ਨਾਮਧਾਰੀ ਨਾਲ ਵੀ ਸਿਰੇ ਦੀ ਨਿੰਮਰਤਾ, ਮਿੱਠਤ ਅਤੇ ਅਦਬ ਵਰਤਦਿਆਂ ਵੇਖਿਆ ਹੈ। ਜਦੋਂ ਉਹ ਕਿਸੇ, ਸਾਡੀ ਨਿਗਾਹ ਵਿਚ ਸਾਧਾਰਨ, ਓਪਰੇ ਵਿਅਕਤੀ ਦੇ ਗੋਡਿਆਂ ਤਕ ਝੁਕ ਕੇ ਉਸ ਨੂੰ ਨਮਸਕਾਰ ਕਰਦੇ ਤਾਂ ਸਾਡੇ ਹਿਰਦਿਆਂ ਤੋਂ ਅਭਿਮਾਨ ਦੀ ਮੈਲ ਤਾਂ ਲੱਥਣੀ ਹੀ ਸੀ, ਅਗਲੇ ਪਾਸੇ ਵੀ ਸਾਥਰ ਖਲੋਣ ਦੀ ਦਲੇਰੀ ਮੁੱਕ ਜਾਂਦੀ।

ਹਜ਼ਾਰਾਂ ਲੱਖਾਂ ਮਨੁੱਖ ਸਤਿਗੁਰੂ ਜੀ ਦੀ ਪ੍ਰਥਮ ਮਿਲਣੀ ਨੇ ਮੋਹ ਲਏ ਸਨ। ਆਪ ਫ਼ੁਰਮਾਉਂਦੇ — "ਸੱਚੇ ਦਿਲ ਨਾਲ ਕਿਸੇ ਦਾ ਆਦਰ ਕੀਤਿਆਂ, ਕਦੇ ਵੀ ਅਨਾਦਰ ਨਹੀਂ ਹੋ ਸਕਦਾ। ਆਦਰ ਹੀ ਆਦਰ ਦੀ ਮਾਂ ਹੈ। ਆਦਰ ਕਰੋ ਤੇ ਆਦਰ ਲਓ।"

ਉਹ ਕਿੱਡੇ ਉੱਦਮੀ, ਵੱਡੇ ਤੇ ਫ਼ਜ਼ੂਲ ਦੇ ਅਡੰਬਰਾਂ ਤੋਂ ਉੱਚੇ ਸਨ, ਯਾਦ ਕਰ ਕੇ ਕਈ ਵਾਰ ਅਨੰਦ ਵਿਭੋਰ ਹੋ ਜਾਈਦਾ ਹੈ। ਅਨੇਕਾਂ ਵਾਰ ਡਿੱਠਾ ਕਿ ਕਿਸੇ ਪੁਸਤਕ, ਅਖ਼ਬਾਰ ਜਾਂ ਹੋਰ ਸ਼ੈਅ ਨੂੰ ਵਿਖਾਉਣਾ ਹੁੰਦਾ ਤਾਂ ਮੈਨੂੰ ਅਲਮਾਰੀ 'ਚੋਂ ਕੱਢਣ ਦਾ ਹੁਕਮ ਨਾ ਕਰਦੇ ਸਗੋਂ ਆਪ ਹੀ ਉੱਠ ਕੇ ਮੇਰੇ ਲਈ ਲੋੜੀਂਦੀ ਚੀਜ਼ ਲੈ ਆਉਂਦੇ। ਇਹ ਮੇਰੇ ਲਈ ਹੀ ਨਹੀਂ, ਹਰੇਕ ਲਈ ਉਨ੍ਹਾਂ ਦਾ ਸੁਭਾਉ ਸੀ। ਨਾਲ ਦਾ ਸਾਥੀ ਜਾਂ ਸੇਵਕ ਕੁਛ ਢਿੱਲਾ ਮੱਠਾ ਹੈ ਤਾਂ ਆਪਣੀ ਕਿਰਿਆ ਆਪ ਸਾਧਣ ਨੂੰ ਕਦੇ ਹੇਠੀ

ਨਹੀਂ ਸਮਝਦੇ ਸਨ। ਇਹੋ ਕਾਰਨ ਹੈ ਕਿ ਆਪ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਨੇਕਾਂ ਵਾਰ ਦੀਵਾਨਾਂ ਵਿਚ ਆਪ ਹੀ ਲੋਕਾਂ ਨੂੰ ਬੈਠਾਂਦਿਆਂ ਜਾਂ ਪ੍ਰੋਗਰਾਮ ਦਸਦਿਆਂ ਵੇਖਿਆ ਹੋਵੇਗਾ।

ਮਿਹਰਬਾਨ ਫੁਰਮਾਉਂਦੇ — ਕੋਈ ਗੱਲ ਜੋ ਅਸੀਂ ਆਪ ਕਰ ਸਕਦੇ ਹਾਂ ਉਸ ਲਈ ਬਿਗਾਨੇ ਦਾ ਆਸਰਾ ਲੱਭਦੇ ਫਿਰਨਾ ਤਾਂ ਸਿਰੇ ਦੀ ਕਮਚੋਰੀ ਅਤੇ ਵਕਤ ਦੀ ਬਰਬਾਦੀ ਹੈ। ਆਪਣਾ ਕੰਮ ਆਪ ਕੀਤਿਆਂ ਸਵੈ-ਭਰੋਸਾ, ਸ਼ਕਤੀ ਤੇ ਉੱਦਮ ਵੱਧਦਾ ਹੈ।

"ਇਕ ਤਿਲ ਨਹੀ ਭੰਨੇ ਘਾਲਿਆ" ਦਾ ਗੁਰਵਾਕ ਸਤਿਗੁਰੂ ਜੀ ਨੇ ਕਿਵੇਂ ਸਫਲ ਕੀਤਾ, ਇਹ ਵੀ ਜਾਣਨ ਯੋਗ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਸ ਆ ਕੇ ਜਿਨ੍ਹਾਂ ਨਾਮਧਾਰੀ ਨੌਜਵਾਨਾਂ ਜਾਂ ਬਜ਼ੁਰਗਾਂ ਨੇ ਸੇਵਾ ਕੀਤੀ ਉਨ੍ਹਾਂ ਦਾ ਖਾਣ, ਪਹਿਨਣ, ਰਹਿਣ, ਆਦਿ, ਦਾ ਪ੍ਰਬੰਧ ਤਾਂ ਗੁਰੂ ਕਾ ਲੰਗਰ ਕਰਦਾ ਹੀ ਸੀ, ਪਰ ਦੀਨ ਦਿਆਲ ਉਨ੍ਹਾਂ ਯੁਵਕਾਂ ਦੀ ਘਾਲਣਾ ਨੂੰ ਸਦਾ ਹੀ ਚੇਤੇ ਰੱਖਦੇ। ਜਿਨ੍ਹਾਂ ਜਵਾਨਾਂ ਨੇ ਆਪਣੇ ਘਰਾਂ ਵਿਚ ਰਹਿ ਕੇ ਕਦੇ ਵੀ ਵਿਆਹੇ ਨਹੀਂ ਸੀ ਜਾਣਾ ਉਨ੍ਹਾਂ ਲਈ ਦਇਆਲੂ ਸਤਿਗੁਰੂ ਨੇ ਵਿਆਹ ਰਚਾਏ, ਤੇ ਜਿਨ੍ਹਾਂ ਨੇ ਆਪਣੇ ਜਤਨਾਂ ਨਾਲ ਕਦੇ ਵੀ ਜ਼ਮੀਨ ਦਾ ਮਰਲਾ ਨਹੀਂ ਸੀ ਖਰੀਦ ਸਕਣਾ ਉਨ੍ਹਾਂ ਨੂੰ ਜ਼ਮੀਨਾਂ ਦਿੱਤੀਆਂ। ਅਨੇਕਾਂ ਨਿਥਾਵੇਂ ਤੇ ਨਿਮਾਣੇ ਨਾਮਧਾਰੀਆਂ ਨੂੰ ਮਾਣ ਅਤੇ ਥਾਵਾਂ ਦੇ ਕੇ ਸੁਹਣੇ ਜੀਵਨ ਦਾ ਮੌਕਾ ਦਿੱਤਾ।

ਪਰ ਉਦਾਰਤਾ ਨਿਰੀ ਸੇਵਾ ਕਰਨ ਵਾਲਿਆਂ ਵਾਸਤੇ ਹੀ ਮਹਿਦੂਦ ਨਹੀਂ ਸੀ। ਇਹਦਾ ਪਸਾਰਾ ਉਨ੍ਹਾਂ ਅਨੇਕਾਂ ਹੋਰ ਗ਼ਰੀਬ ਨਾਮਧਾਰੀਆਂ ਵਾਸਤੇ ਵੀ ਸੀ, ਜਿਹੜੇ ਰੁਲਦੇ ਫਿਰਦੇ ਤੇ ਸਮਾਜ ਦੇ ਅਪਾਹਜ ਅੰਗ ਸਮਝੇ ਜਾਂਦੇ ਸਨ।

ਸਤਿਗੁਰੂ ਜੀ ਬਚਨ ਕੀਤਾ ਕਰਦੇ — ਮੇਰਾ ਜੀਅ ਕਰਦਾ ਹੈ ਦੁਨੀਆਂ ਦਾ ਜੋ ਕੁਝ ਚੰਗਾ ਹੈ ਉਹ ਨਾਮਧਾਰੀਆਂ ਪਾਸ ਹੋਵੇ। ਚੰਗੇ ਲੱਛਣ, ਵਧੀਆ ਗੁਣ, ਰਜਵੀਂ ਮਾਇਆ, ਨਿਸ਼ਕਾਮ ਭਾਵਨਾ ਅਤੇ ਮਹਾਨ ਸਾਤਵਿਕਤਾ ਹਰੇਕ ਨਾਮਧਾਰੀ ਦਾ ਸ਼ਿੰਗਾਰ ਹੋਵੇ।

ਤੇ ਕੋਈ ਸ਼ੱਕ ਨਹੀਂ ਕਿ ਇਹ ਸਭ ਕੁਝ ਨਾਮਧਾਰੀਆਂ ਨੂੰ ਪ੍ਰਾਪਤ ਹੋ ਰਿਹਾ ਹੈ ਤੇ ਹੋਵੇਗਾ।

ਆਪਣੇ ਸਮਾਜ ਅਤੇ ਇਸ ਦੇ ਮੈਂਬਰਾਂ ਲਈ ਅਪਣੱਤ ਸ੍ਰੀ ਸਤਿਗੁਰੂ ਜੀ ਦਾ ਇਕ ਹੋਰ ਵਿਵਿਹਾਰਕ ਗੁਣ ਸੀ, ਜਿਸ ਨਾਲ ਉਹ ਦੂਰ ਤੋਂ ਦੂਰ ਜਾਂਦੇ ਬੰਦੇ ਨੂੰ ਕੀਲ ਲੈਂਦੇ ਸਨ। ਮਿਸਾਲ ਵਜੋਂ ਮੈਂ ਉਨ੍ਹਾਂ ਪਾਸ ਹੀ ਪੜ੍ਹ, ਲਿਖ, ਵੱਡਾ ਹੋ ਕੇ, ਕੁਝ ਕਾਰਨਾਂ ਅਧੀਨ ਚੌਦਾਂ ਸਾਲ ਤਕ ਉਨ੍ਹਾਂ ਦੇ ਦਰਸ਼ਨ ਨਹੀਂ ਕੀਤੇ। ਸਵਰਗਵਾਸ ਤੋਂ ਤਿੰਨ ਸਾਲ ਪਹਿਲਾਂ, ਜਦ ਦੇਵਨੇਤ ਆ ਦਰਸ਼ਨ ਕੀਤੇ ਤਾਂ ਮੈਂ ਇਕ ਕਮਿਊਨਿਸਟ ਸਾਂ। ਆਪ ਜੀ ਨੇ ਮੈਨੂੰ ਸਤਿਜੁਗ ਦੀ ਸੰਪਾਦਕੀ ਦੇ ਦਿੱਤੀ ਤੇ ਨਾਲ ਬਚਨ ਕੀਤਾ — "ਅਖ਼ਬਾਰ ਸਾਡੀ ਪਾਲਿਸੀ ਨਾਲ ਚਲਾਣਾ ਹੈ। ਤੂੰ ਭਾਵੇਂ ਕਮਿਊਨਿਸਟ ਹੀ ਰਹੁ। ਤੈਨੂੰ ਅਸੀਂ ਕੁਝ ਨਹੀਂ ਕਹਾਂਗੇ। ਸਾਡੀ ਡਿਊਟੀ ਠੀਕ ਤਰ੍ਹਾਂ ਨਿਭਾਈਂ।" ਮੈਨੂੰ ਦਿਸਦਾ ਪਿਆ ਸੀ ਕਿ ਉਹ ਆਪਣੇ ਹੀ ਬੇਟੇ ਨੂੰ ਪਾਸ ਰੱਖਣ ਲਈ ਇਹ ਖੁੱਲ੍ਹਾਂ ਦੇ ਰਹੇ ਸਨ।

ਅੰਮ੍ਰਿਤਸਰ ਇਕ ਕਾਨਫ਼ਰੰਸ ਤੇ ਗਿਆਂ ਮੈਂ ਕਾਮਰੇਡ ਜਗਜੀਤ ਸਿੰਘ ਅਨੰਦ ਅਤੇ ਕਾਮਰੇਡ ਗੁਰਮੇਜ ਸਿੰਘ ਬਾਬਤ ਵਾਕਫ਼ੀ ਦਿਵਾਂਦਿਆਂ ਸ਼ਬਦ ਵਰਤੇ: "ਦੀਨ ਦਿਆਲ, ਇਹ ਸਾਡੀ ਪਾਰਟੀ ਦੇ ਰੋਜ਼ਾਨਾ ਅਖ਼ਬਾਰ ਦੇ ਵਿਦਵਾਨ ਲੇਖਕ ਤੇ ਲੀਡਰ ਹਨ, ਅਤੇ ਇਹਨਾਂ (ਗੁਰਮੇਜ ਸਿੰਘ ਜੀ) ਨੇ ਅਸੈਂਬਲੀ ਲਈ ਸ: ਕੈਰੋਂ ਦੇ ਖ਼ਿਲਾਫ਼ ਚੋਣ ਲੜੀ ਹੈ।" 'ਸਾਡੀ ਪਾਰਟੀ' ਮੇਰੇ ਕਹਿਣ ਤੇ ਅਤੇ ਸਤਿਗੁਰਾਂ

ਦੇ ਸੁਣਨ ਤੇ, ਸਾਡੇ ਦੋਹਾਂ ਦੇ ਜੀਅ ਨੂੰ ਕੁਛ ਹੋਇਆ। ਦੂਜੇ ਥੰਨੇ ਕਾਮਰੇਡ ਵੀ ਇਸ 'ਦਲੇਰੀ' ਲਈ ਅਚੰਭਤ ਸਨ।

ਛੇ ਮਹੀਨੇ ਬਾਅਦ ਸਤਿਗੁਰੂ ਜੀ ਨੇ ਕਿਸੇ ਚਲਦੀ ਗੱਲ ਵਿਚ ਮੈਨੂੰ ਵਾਤਸਲ ਪਿਆਰ ਨਾਲ ਕਿਹਾ — "ਕਵੀ, ਤੈਨੂੰ ਪਤਾ ਹੈ ਜਦੋਂ ਤੂੰ ਅੰਮ੍ਰਿਤਸਰ 'ਮੇਰੀ ਪਾਰਟੀ' ਕਿਹਾ ਸੀ ਤਾਂ ਮੈਨੂੰ ਆਪਣੀ ਚੀਜ਼ ਹੀ ਬਗਾਨੀ ਹੋਈ ਦਿਸਦੀ ਸੀ।" ਮੈਂ ਅਰਜ਼ ਕੀਤਾ — "ਇਹ ਤੁਸੀਂ ਹੀ ਹੋ, ਜਿਨ੍ਹਾਂ ਦੀਆਂ ਦਿੱਤੀਆਂ ਖੁੱਲ੍ਹਾਂ ਸਾਨੂੰ ਪਰੇਮ ਦੀ ਨਜ਼ਰਬੰਦੀ ਵਿਚ ਰੱਖ ਸਕਦੀਆਂ ਹਨ।"

ਪਤਿੱਤਪਾਵਨ ਸਤਿਗੁਰੂ ਜੀ ਦੀ ਮਿੱਤਰਤਾ ਵਿਵਿਹਾਰਕ ਪੱਖੋਂ ਏਨੀ ਉਚੇਰੀ ਸੀ ਕਿ ਲੇਸ ਮਾਤਰ ਵੀ ਉਸ ਵਿਚ ਗ਼ਰਜ਼ ਨਹੀਂ ਸੀ ਹੁੰਦੀ। ਮਿੱਤਰਾਂ ਬਾਬਤ ਦੋਹਾਂ ਭਰਾਵਾਂ ਦੇ ਵਿਚਾਰ ਵੱਖ ਵੱਖ ਸਨ।* ਇਕ ਦੇ ਵਿਚਾਰ ਸਨ ਕਿ ਕਿਸੇ ਦੀ ਮਿੱਤ੍ਰਤਾ ਦਾ ਲਾਭ ਹੀ ਕੀ ਜੇ ਉਸ ਨੇ ਕੋਈ ਕੰਮ ਨਹੀਂ ਸਵਾਰਨਾ। ਜਦੋਂ ਕਿ ਸਤਿਗੁਰੂ ਜੀ ਦਾ ਨਿਸ਼ਾਨਾ ਕੇਵਲ ਪਰਸਪਰ ਕੇਂਦਰ ਤੇ ਸਮਝ ਨੂੰ ਵਧਾਣਾ ਹੀ ਸੀ। ਉਹ ਕਹਿੰਦੇ — ਮਿੱਤਰ ਤੋਂ ਮੰਗ, ਵੱਧਦੀ ਵੱਧਦੀ ਬੇ-ਸੁਆਦੀ ਤੇ ਜਾ ਖਲੋਂਦੀ ਹੈ। ਮਿੱਤਰ ਉਹ ਜੋ ਆਪਣੇ ਆਪ ਇਕ ਦੂਜੇ ਦੀ ਲੋੜ ਤੇ ਥੁੜ੍ਹ ਨੂੰ ਸਮਝੇ ਅਤੇ ਸਮੇਂ ਸਿਰ ਸਹਾਇਤਾ ਕਰੇ।

ਆਪ ਦੀਨ ਦਿਆਲ ਜੀ ਨੇ ਮਿੱਤ੍ਰਤਾ ਦੇ ਇਸ ਵਿਵਹਾਰ ਨੂੰ ਜ਼ਿੰਦਗੀ ਭਰ ਨਿਭਾਇਆ। ਪਰ ਜਦੋਂ ਭਾਈ ਘਸੀਟਾ ਸਿੰਘ ਦੇ ਕਤਲ ਕੇਸ ਸਮੇਂ ਸਰਕਾਰੀ ਜ਼ਿਆਦਤੀਆਂ ਦਾ ਚੱਕਰ ਚਲਿਆ ਤਾਂ ਸਤਿਗੁਰੂ ਜੀ ਨੇ ਕਿਸੇ ਆਪਣੇ ਮਿੱਤਰ ਨੂੰ ਆਪਣੇ ਵਲੋਂ ਕਿਸੇ ਮਦੱਦ ਲਈ ਨਹੀਂ ਕਿਹਾ।

ਸੱਚੇ ਪਾਤਸ਼ਾਹ ਜੀ ਨੇ ਨਾਮਧਾਰੀ ਪੰਥ ਵਿਚ ਕਦੇ ਵੀ ਕਿਸੇ ਦੂਜੀ ਪਾਰਟੀ ਦੀ ਹੋਂਦ ਗਵਾਰਾ ਨਹੀਂ ਕੀਤੀ। ਸਾਡੇ ਮਨਾਂ ਵਿਚ ਤਾਂ ਪੰਥ ਨੂੰ ਰਾਜਨੀਤਕ ਪੱਖੋਂ ਹੀ ਵੇਖਣ ਦੀ ਵਧੀਕ ਵੇਰ ਕਾਮਨਾ ਹੁੰਦੀ ਸੀ, ਪਰ ਉਹ ਇਸ ਨੂੰ ਨਾਨਕ-ਚਲਾਏ-ਮਿਸ਼ਨ ਦੇ ਆਧਾਰ ਤੇ ਧਾਰਮਿਕ ਪੱਖ ਤੋਂ ਹੀ ਅਗਵਾਈ ਬਖ਼ਸ਼ਦੇ ਰਹੇ। ਦੂਜਾ ਭਾਵ ਪੈਦਾ ਕਰਨ ਵਾਲੇ ਗਰੁਪ ਜਾਂ ਗਰੋਹ ਨੂੰ ਖ਼ਤਮ ਕਰਨ ਲਈ ਸਤਿਗੁਰੂ ਜੀ ਨੇ ਸਮੁੱਚੇ ਨਾਮਧਾਰੀਆਂ ਦੀ ਏਕਤਾ ਨੂੰ ਇਕ ਇਕਾਈ ਦੇ ਰੂਪ ਵਿਚ ਜਗਾਇਆ। ਆਪ ਦਾ ਬਚਨ ਹੁੰਦਾ ਕਿ ਜੇ ਪਾਰਟੀਆਂ ਬਣ ਜਾਣ ਤਾਂ ਚੌਧਰਾਂ ਦੇ ਝਗੜੇ ਵੀ ਲਾਜ਼ਮੀ ਅਮਲ ਹੈ। ਚੌਧਰਾਂ ਨੂੰ ਬਰਕਰਾਰ ਰੱਖਣ ਜਾਂ ਖੋਹਣ ਲਈ ਵੱਖ ਵੱਖ ਸਟੇਜਾਂ ਤੇ ਜੇ ਨਾਮਧਾਰੀ ਹੀ ਖਲੋ ਕੇ ਇਕ ਦੂਜੇ ਦੀ ਵਿਰੋਧਤਾ ਕਰਨ ਲੱਗੇ ਤਾਂ ਸਾਡੇ ਪੱਲੇ ਕੀ ਰਹੇਗਾ।

ਰਾਜਨੀਤਕ ਪਾਰਟੀਆਂ ਵਿਚ ਨਾਮਧਾਰੀਆਂ ਨੂੰ ਏਸੇ ਲਈ ਸ਼ਾਮਲ ਨਹੀਂ ਸਨ ਹੋਣ ਦਿੰਦੇ ਕਿ ਜੇ ਨਾਮਧਾਰੀ ਕਾਂਗਰਸ, ਸੋਸ਼ਲਿਸਟ, ਕਮਿਊਨਿਸਟ, ਆਦਿ, ਪਾਰਟੀਆਂ ਵਿਚ ਵੰਡ ਗਏ ਤਾਂ ਇਹ ਆਪਣੀ ਪਾਰਟੀ ਦੇ ਨਜ਼ਰੀਏ ਅਧੀਨ ਦੂਜੇ ਤੇ ਚਿੱਕੜ ਉਛਾਲਿਆ ਕਰਨਗੇ।

ਆਪ ਦੀ ਜ਼ਿੰਦਗੀ ਵਿਚ ਕਈ ਇਕ ਜਤਨ ਪੰਥ ਅੰਦਰ ਪਾਰਟੀਆਂ ਜਾਂ ਗਰੋਹਾਂ ਲਈ ਹੋਏ ਜਿਨ੍ਹਾਂ ਨੂੰ ਆਪ ਨੇ ਕਮਾਲ ਕੁਸ਼ਲਤਾ ਨਾਲ ਨਿਰਉਤਸਾਹਤ ਕੀਤਾ।

ਇਸ ਦਲਬੰਦੀ ਤੋਂ ਬਚਣ ਲਈ ਆਪ ਜੀ ਦਾ ਜੋ ਅਮੋਘ ਅਸਤਰ ਸੀ, ਉਹ ਸੀ ਨਾਮਧਾਰੀਆਂ ਦੇ ਨਾਮਧਾਰੀਆਂ ਨਾਲ ਰਿਸ਼ਤੇ। ਸਤਿਗੁਰੂ ਜੀ ਨੇ ਸਖ਼ਤੀ ਨਾਲ ਨਾਮਧਾਰੀ ਮੁੰਡੇ ਕੁੜੀਆਂ ਦੇ ਵਿਆਹ ਕੇਵਲ ਨਾਮਧਾਰੀਆਂ ਵਿਚ ਹੀ ਕਰਵਾਏ। ਉਹ ਜਾਣਦੇ ਸਨ ਕਿ ਇਕ ਦੂਜੇ ਲੋਕਾਂ ਨਾਲ ਰਿਸ਼ਤੇ ਨਾਤੇ

---

* ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ

ਦੀ ਸਾਂਝ ਤੁਰਿਆਂ ਦੂਜਿਆਂ ਦੇ ਵਿਚਾਰ ਵੀ ਨਾਮਧਾਰੀਆਂ ਅੰਦਰ ਪਨਪਣਗੇ ਤੇ ਇਸ ਤਰ੍ਹਾਂ ਸਾਡੇ ਮੁੰਡੇ ਕੁੜੀਆਂ ਨਾਮਧਾਰੀਪੁਣੇ ਤੋਂ ਹੱਥ ਧੋ ਬਹਿਣਗੇ ।

ਰਿਸ਼ਤੇ ਨਾਤਿਆਂ ਬਾਬਤ ਇਸੇ ਨਜ਼ਰੀਏ ਨੇ ਨਾਮਧਾਰੀਆਂ ਦੀ ਏਕਤਾ ਵਿਚ ਭਰਪੂਰ ਹਿੱਸਾ ਪਾਇਆ । ਜਦੋਂ ਵੀ ਕਿਸੇ ਸੱਜਣ ਦੇ ਵਿਰੋਧੀ ਵਿਚਾਰ ਵਿਖਾਈ ਦਿੱਤੇ, ਰਿਸ਼ਤੇਦਾਰਾਂ ਦੇ ਜ਼ੋਰ ਨੇ ਉਸ ਨੂੰ ਮੁੜ ਘਰ ਪਰਤਣ ਲਈ ਕਾਇਲ ਜਾਂ ਮਜਬੂਰ ਕਰ ਦਿੱਤਾ ।

ਦੀਨਾ ਬੰਧੂ ਜੀ ਦੇ ਅੰਦਰਲੇ ਸੁਹਜ ਸੁਆਦ ਨੇ ਵਿਵਿਹਾਰਕ ਤੌਰ ਤੇ ਬਾਹਰ ਵੀ ਪ੍ਰਗਟਾਵਾ ਕੀਤਾ । ਉਹਨਾਂ ਦੇ ਅੰਦਰਲੇ ਸੁਆਦ ਦਾ ਫੁਹਾਰਾ ਏਨਾਂ ਭਰਪੂਰ ਸ਼ਕਤੀ ਨਾਲ ਚਲਦਾ ਰਿਹਾ ਕਿ ਉਨ੍ਹਾਂ ਦੇ ਦੁਆਲੇ ਦੇ ਹਰ ਕੁਹਜ ਜਾਂ ਅਵਸਥਾ ਨੇ ਉਸ ਨੂੰ ਕਦੇ ਮੱਧਮ ਨਹੀਂ ਪੈਣ ਦਿੱਤਾ । ਉਸ ਦਾ ਅਨੰਦ ਨਾਲਦਿਆਂ ਜਾਂ ਜਾਣਕਾਰਾਂ ਨੂੰ ਆਪ ਤੋਂ ਆਪ ਮਿਲਦਾ ਰਹਿੰਦਾ, ਪਰ ਮੈਂ ਉਨ੍ਹਾਂ ਦੇ ਪਸ਼ੂਆਂ ਦੇ ਨਾਮਕਰਣ ਤੋਂ ਹੀ ਆਪ ਨੂੰ ਉਸ ਦਾ ਝਲਕਾਰਾ ਪੁਆਂਦਾ ਹਾਂ । ਉਨ੍ਹਾਂ ਦੇ ਰੱਖੇ ਨਾਮ ਬੜੇ ਸਾਰਥਕ ਤੇ ਪ੍ਰਭਾਵ ਭਰੇ ਹੁੰਦੇ, ਜਿਵੇਂ ਮੱਝਾਂ ਦੇ ਨਾਮ ਲਓ : ਸੋਹਣੀ, ਪਿਆਰੋ, ਫੁੱਲ, ਹੀਰ, ਲਾਜੋ, ਰਾਂਝੇ, ਆਦਿ । ਗਊਆਂ ਦੇ ਨਾਵਾਂ ਨੂੰ ਨੋਟ ਕਰੋ : ਪੁਤਲੀ, ਗੰਗਾ, ਜਮਨਾ, ਸੁਰਸਤੀ, ਨਵਰਤਨ, ਨੌਲਖੀ, ਸੱਸੀ, ਸੁਰੱਯਾ ਤੇ ਮੀਨਾ, ਆਦਿ । ਤੇ ਇਹ ਨਾਮ ਉਨ੍ਹਾਂ ਦੀਆਂ ਘੋੜੀਆਂ ਦੇ ਹਨ : ਛੈਲ, ਕੈਲ, ਪੰਜਾਬਣ, ਦਿਲਦਾਰ, ਸ਼ੋਹਣੀ, ਸ਼ਕੁੰਤਲਾ, ਫੁਲਝੜੀ, ਵਿਜੈ ਹਿੰਦ, ਆਦਿ ।

ਘੋੜੇ — ਬੱਬਰ ਬਾਹਨ, ਬਾਜ, ਜੈ ਭਾਰਤ, ਵਿਜੈ ਭਾਰਤ, ਪਵਨ, ਕੇਸਰੀ, ਆਦਿ...।

ਉੱਠਣ, ਬੈਠਣ, ਖਾਣ, ਪੀਣ, ਬਸਤਰ ਪਹਿਨਣ, ਕੰਘਾ ਕਰਨ, ਦਸਤਾਰ ਸਜਾਣ ਵਿਚ ਉਹਨਾਂ ਦਾ ਨਿਰਾਲਾ ਹੁਸਨ ਹੁੰਦਾ । ਆਪ ਦਾ ਫ਼ੁਰਮਾਨ ਸੀ : "ਜਦੋਂ ਕੁਛ ਚੀਜ਼ਾਂ ਰੋਜ਼ਾਨਾ ਹੀ ਸਾਡੇ ਕਰਨ ਵਾਲੀਆਂ ਹਨ ਤਾਂ ਉਹਨਾਂ ਵਿਚ ਸੁਹਜ ਦੀ ਝਲਕ ਕਿਉਂ ਨਾ ਮਿਲੇ । ਹਰ ਚੀਜ਼ ਨੂੰ ਹੁਨਰ ਦੀ ਸ਼ਕਲ ਕਿਉਂ ਨਾ ਦਿੱਤੀ ਜਾਵੇ ।"

ਜਿੱਥੇ ਆਪ ਇਕ ਸਤ-ਸਨਾਤਨ ਪੰਥ ਦੇ ਪਰਮਮੁਖੀ ਸਨ, ਓਥੇ ਆਪ ਨੇ ਅਨਮਤੀਆਂ ਨਾਲ ਵੀ ਪੂਰੀ ਖ਼ਲੂਸ ਦਿਲੀ ਵਰਤੀ । ਪਿਆਰ ਕਰਨ ਵਾਲਿਆਂ ਨੂੰ ਗਲ ਲਾਂਦਿਆਂ ਉਹ ਕਦੇ ਸੰਕੋਚ ਵਿਚ ਨਾ ਆਏ । ਅਨ-ਧਰਮੀਆਂ ਨਾਲ ਉਨ੍ਹਾਂ ਦੀ ਰਵਾਦਾਰੀ ਹੈਰਾਨ ਕਰਨ ਵਾਲੀ ਸੀ ।

ਇਸ ਦੇ ਨਾਲ ਹੀ ਆਪ ਨੇ ਹਰੇਕ ਤਰ੍ਹਾਂ ਦੀ ਰਾਜਸੀ ਜਾਂ ਧਾਰਮਿਕ ਪਰਪਕ ਵਿਅਕਤੀ ਦੀ ਹਿਰਦਿਓਂ ਕਦਰ ਕੀਤੀ । ਨਾਮਧਾਰੀਆਂ ਦੀ ਵੋਟ ਸ਼ਕਤੀ ਨੂੰ ਆਪ ਇਸੇ ਢੰਗ ਨਾਲ ਵਰਤਦੇ । ਜੇ ਕਾਂਗਰਸ ਨੂੰ ਆਮ ਤੌਰ ਤੇ ਵੋਟਾਂ ਕਰਨੀਆਂ ਹਨ ਤਾਂ ਦੂਜੀਆਂ ਪਾਰਟੀਆਂ ਦੇ ਯੋਗ ਮੁਖੀਆਂ ਨੂੰ ਵੀ ਜ਼ਰੂਰ ਵੋਟ ਪਾਏ । ਸਤਿਗੁਰੂ ਜੀ ਕਹਿੰਦੇ : "ਮੈਂ ਤਾਂ ਹਰੇਕ ਪਾਰਟੀ ਦੇ ਚੰਗੇ ਆਦਮੀ ਦੀ ਕਦਰ ਕਰਦਾ ਹਾਂ । ਮੇਰੀ ਆਪਣੀ ਕੋਈ ਪਾਰਟੀ ਨਹੀਂ ।" ਕਾਂਗਰਸ ਨੂੰ ਵੋਟ ਦੇ ਕੇ ਉਹ ਸਮਝਦੇ ਸਨ ਕਿ ਸੱਤਾ ਸੰਭਾਲਣ ਦੇ ਅਜੇ ਇਹੋ ਯੋਗ ਹੈ । ਕੋਈ ਦੂਜੀ ਪਾਰਟੀ ਇਸ ਦਾ ਸਾਹਮਣਾ ਕਰਨ ਵਾਲੀ ਅਜੇ ਬਣੀ ਨਹੀਂ ।

ਇਹਨਾਂ ਸਾਰੀਆਂ ਪਾਰਟੀਆਂ ਨਾਲ ਆਪਣੀ ਵਿਵਿਹਾਰਕ ਸਾਂਝ ਦਾ ਫਾਰਮੂਲਾ ਵੀ ਉਨ੍ਹਾਂ ਪਾਸ ਹੈ ਸੀ । ਜਿਵੇਂ ਕਿ ਆਪ ਫ਼ੁਰਮਾਂਦੇ :

"ਕਾਂਗਰਸ ਨੂੰ ਬਹੁਤੀਆਂ ਵੋਟਾਂ ਇਸ ਕਰ ਕੇ ਦਿੰਦੇ ਹਾਂ, ਕਿ ਇਸ ਨੇ ਦੇਸ਼ ਦੀ ਸੁਤੰਤਰਤਾ ਦਾ ਸੰਗਰਾਮ ਲੜਿਆ ਹੈ ਤੇ ਇਸ ਵੇਲੇ ਰਾਜ ਸੱਤਾ ਸੰਭਾਲਨ ਦੇ ਵੀ ਇਹੋ ਯੋਗ ਹੈ ।

"ਕਮਿਊਨਿਸਟਾਂ ਦਾ ਨਿਸਵਾਰਥ ਜਨ-ਸੇਵਾ ਕਰਨਾ ਮੈਨੂੰ ਸਦਾ ਚੰਗਾ ਲਗਦਾ ਹੈ ਪਰ ਜਨਸੰਘੀਆਂ ਦੀ ਗੋ-ਸੇਵਾ ਵੀ ਮੈਨੂੰ ਪ੍ਰੇਰਦੀ ਹੈ, ਕਿਉਂਕਿ ਸਾਡੇ ਪੁਰਖਿਆਂ ਗਊ ਗਰੀਬ ਦੇ ਭਲੇ ਲਈ ਹੱਸ ਹੱਸ ਕੁਰਬਾਨੀਆਂ ਕੀਤੀਆਂ ਸਨ ।"

ਸਿੱਖਾਂ ਦੀ ਏਕਤਾ ਮਜ਼ਬੂਤ ਕਰਨ, ਉਨ੍ਹਾਂ ਦੀ ਪਾਟਕ ਮਿਟਾਣ ਤੇ ਪਰਸਪਰ ਖਿਚੋਤਾਣ ਨੂੰ ਮੁੱਖ ਰਖਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਅਸੂਲਾਂ ਨੂੰ ਕੁਝ ਸਮੇਂ ਲਈ ਤਿਆਗ ਕੇ ਵੀ ਜਤਨ ਕੀਤੇ । ਇਕ ਸਟੇਜ ਤੇ ਸਿੱਖਾਂ ਦੇ ਵਿਰੋਧੀ ਧੜਿਆਂ ਹਿੰਦੂ-ਸਿੱਖ ਤੇ ਹਿੰਦੂ-ਮੁਸਲਮਾਨਾਂ ਨੂੰ ਬੈਠਣ ਲਈ ਆਪ ਨੇ ਬੇ-ਬਹਾ ਖ਼ਰਚ ਕੀਤਾ । ਇਸ ਦੇ ਮੁਆਵਜ਼ੇ ਬਾਬਤ ਉਨ੍ਹਾਂ ਕਦੇ ਸੋਚਿਆ ਹੀ ਨਹੀਂ ਸੀ । ਆਪ ਜੀ ਦਾ ਕਥਨ ਸੀ : "ਮੇਰਾ ਫ਼ਰਜ਼ ਹੀ ਬਣਦਾ ਹੈ ਕਿ ਮੈਂ ਏਕਤਾ ਲਈ ਜਤਨ ਕਰਦਾ ਰਹਾਂ । ਕਿਸੇ ਦੀ ਹੋਂਦ ਨੂੰ ਖ਼ਤਮ ਕਰਨਾ ਤਾਂ ਖ਼ੁਦਾਈ ਕਹਿਰ ਦੀ ਆਪ ਜ਼ਿੰਮੇਵਾਰੀ ਲੈਣਾ ਹੈ । ਕਿਸੇ ਦੇ ਮਾਰਿਆਂ ਕੋਈ ਮਰਦਾ ਨਹੀਂ ਤਾਂ ਫਿਰ ਸਾਰੇ ਜਣੇ ਆਪਣੇ ਆਪਣੇ ਅਕੀਦੇ ਮੁਤਾਬਕ ਰਲ ਕੇ ਕਿਉਂ ਨਾ ਚੱਲਣ । ਰੱਬ ਨਾਲ ਪਿਆਰ ਕਰਨ ਵਾਲੇ ਤਾਂ ਪਰਸਪਰ ਲੜ ਝਗੜ ਨਹੀਂ ਸਕਦੇ ।" ਆਪ ਜੀ ਨੇ ਸਾਰਿਆਂ ਮੱਤਾਂ ਦੇ ਪ੍ਰਾਪੇਗੰਡੇ ਨੂੰ ਇਕ ਨਵੀਂ ਵਿਵਿਹਾਰਕ ਸੇਧ ਦਿਤੀ "ਭੰਡੋ ਕਿਸੇ ਨੂੰ ਨਾ, ਆਪਣੀਆਂ ਖ਼ੂਬੀਆਂ ਦਾ ਪਰਚਾਰ ਕਰੋ ।"

ਵੱਡੇ ਵੱਡੇ ਮੁਖ਼ਾਲਫ਼ਾਂ ਨਾਲ ਰਲ ਕੇ ਚਲਣਾ ਉਨ੍ਹਾਂ ਨੂੰ ਕਿੱਡਾ ਸੁਚੱਜਾ ਆਉਂਦਾ ਸੀ । ਇਕ ਵਾਰ ਵਿਰੋਧ ਪੱਖ ਦੇ ਵਜ਼ੀਰ ਨੂੰ ਆਪ ਨੇ ਦੀਵਾਨ ਵਿਚ ਆਪ ਹੀ ਪੇਸ਼ ਕਰਨਾ ਸੀ । ਪੰਜ ਮਿੰਟਾਂ ਦੇ ਸੰਖੇਪ ਭਾਸ਼ਣ ਵਿਚ ਇਸ ਤਰ੍ਹਾਂ ਉਸ ਨੂੰ ਬੇਲਾਗ ਤਰ੍ਹਾਂ ਨਾਲ ਪੇਸ਼ ਕੀਤਾ ਕਿ ਅਸੀਂ ਹੈਰਾਨ ਰਹਿ ਗਏ ।

ਬਾਅਦ ਵਿਚ ਪੁਛਣ ਤੇ ਆਪ ਨੇ ਦਸਿਆ 'ਬਹੁਤਾ ਖ਼ਤਰਾ ਸਪਸ਼ਟ ਵਿਰੋਧੀ ਤੋਂ ਨਹੀਂ ਹੁੰਦਾ । ਸੱਪ ਨੂੰ ਅਸੀਂ ਚਿਮਟੇ ਜਾਂ ਥੈਰੀ ਨਾਲ ਸੰਭਲ ਕੇ ਫੜ ਲਵਾਂਗੇ, ਪਰ ਖ਼ਤਰਾ ਤਾਂ ਉਸ ਅਪਰਗਟ ਵਿਰੋਧੀ ਤੋਂ ਹੁੰਦਾ ਹੈ ਜੋ ਆਪਣੇ ਆਪ ਨੂੰ ਲੁਕਾ ਕੇ ਰਖੇ । ਸੰਨ੍ਹੀ ਨਾਲ ਤਾਂ ਤਪਿਆ ਲੋਹਾ ਵੀ ਫੜਿਆ ਜਾ ਸਕਦਾ ਹੈ । ਸੁਆਲ ਇਹ ਹੈ ਕਿ ਤੁਹਾਡਾ ਜੇਰਾ ਮਹਾਨ ਹੋਵੇ ।"

ਨਾਲ ਹੀ ਉਹ ਮੁਖ਼ਾਲਫ਼ ਦੀ ਮੁਖ਼ਾਲਫ਼ਤ ਨੂੰ ਏਡੀ ਛੇਤੀ ਭੁਲਣ ਵਾਲੇ ਸਨ, ਜਿੰਨਾ ਕੋਈ ਹੋਰ ਨਹੀਂ ਹੋ ਸਕਦਾ । ਜਦੋਂ ਕਿਸੇ ਨੇ ਆਪਣੀ ਗ਼ਲਤੀ ਦਾ ਸੱਚੇ ਮਨੋਂ ਇਕਬਾਲ ਕਰ ਲਿਆ, ਦੂਜੀ ਘੜੀ ਹੀ ਉਹ ਸਤਿਗੁਰੂ ਜੀ ਦਾ ਰਾਜ਼ਦਾਰ ਬਣ ਗਿਆ । ਲੱਖਾਂ ਰੁਪਏ ਨਾਲ ਜਿਤੇ ਮੁਕਦਮੇ ਗ਼ਲਤੀ ਮੰਨ ਕੇ ਚਰਨੀਂ ਡਿਗ ਪੈਣ ਨਾਲ ਮੁਖ਼ਾਲਫ਼ ਦੀ ਮਰਜ਼ੀ ਤੇ ਪਾ ਦਿਤੇ । ਪਰ ਅੰਦਰੋਂ ਖੋਟਿਆਂ ਨੂੰ ਜ਼ਿੰਦਗੀ ਭਰ ਵੀ ਹਜ਼ੂਰ ਦਾ ਅੰਦਰਲਾ ਪਿਆਰ ਨਹੀਂ ਪ੍ਰਾਪਤ ਹੋ ਸਕਿਆ ।

ਸਤਿਗੁਰੂ ਜੀ ਨੇ ਸਪੱਸ਼ਟਵਾਦ ਨੂੰ ਸਦਾ ਹੀ ਤਰਜੀਹ ਦਿਤੀ । ਜਿਸ ਨਾਲ ਅੰਦਰੋਂ ਵਿਰੋਧ ਉਠਦਾ, ਉਸ ਨੂੰ ਸਾਫ਼-ਸਾਫ਼ ਕਹਿ ਦੇਣਾ ਆਪ ਦੀ ਵਿਹਾਰਕ ਸ਼ੁਧਤਾ ਸੀ । ਸਤਿਗੁਰੂ ਜੀ ਫ਼ੁਰਮਾਂਦੇ, "ਅਕਾਲ ਪੁਰਖ ਨੇ ਕਿਸੇ ਚੀਜ਼ ਦੀ ਭੁਖ, ਤੇਹ ਤੇ ਲੋੜ ਨਹੀਂ ਰਹਿਣ ਦਿਤੀ, ਫਿਰ ਰਾਜਨੀਤਕ ਗ਼ਰਜ਼ਾਂ ਜਾਂ ਹੋਰ ਲਾਲਚਾਂ ਲਈ ਅਸੀਂ ਅੰਦਰੋਂ ਕੁਝ ਤੇ ਬਾਹਰੋਂ ਕੁਝ ਕਿਉਂ ਰਹੀਏ । ਅੰਦਰ ਬਾਹਰ ਦਾ ਫ਼ਰਕ ਤਦ ਤਕ ਹੀ ਬੰਦਾ ਰਖਦਾ ਹੈ ਜਦ ਤਕ ਉਸ ਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ ਤੇ ਉਸ ਨੇ ਦਾਅ ਘਾਅ ਲਾਣਾ ਹੈ । ਸਪੱਸ਼ਟਵਾਦੀ ਹੋਣ ਨਾਲ ਮਨੁੱਖ ਹੌਲੇ ਭਾਰ ਰਹਿੰਦਾ ਹੈ । ਵਿਰੋਧ ਪ੍ਰਗਟ ਕਰੋ, ਪਰ ਉਹ ਠੋਸ ਕਾਰਨਾਂ ਤੇ ਸੁਚੱਜੀ ਬੋਲ ਚਾਲ ਤੇ ਨਿਰਭਰ ਹੋਵੇ ।"

ਰਾਜਨੀਤਕ ਅਨਾਚਾਰਾਂ ਨੂੰ ਉਹਨਾਂ ਆਪਣੇ ਧੜੇ ਦੇ ਪੱਖੋਂ ਕਦੇ ਨਹੀਂ ਸਲਾਹਿਆ । ਆਪਣੇ ਫ਼ੈਸਲੇ

ਤੇ ਅਡੁਕ ਖਲੋਤੇ ਰਹਿਣਾ ਆਪ ਜੀ ਦੇ ਵਿਵਿਹਾਰ ਦਾ ਇਕ ਹੋਰ ਜ਼ਰੂਰੀ ਲਛਣ ਸੀ ।

ਆਮ ਕਰ ਕੇ ਵੱਡੀਆਂ ਪੋਜ਼ੀਸ਼ਨਾਂ, ਜਾਇਦਾਦਾਂ ਤੇ ਗੱਦੀਆਂ ਵਾਲੇ ਰਾਜਨੀਤਕ ਪ੍ਰਭੂਆਂ ਅਗੇ ਗੋਡੇ ਟੇਕਦੇ ਤੇ ਧਰਮ ਛੱਡ ਲਾਲਚ ਅਧੀਨ ਕਈ ਤਰ੍ਹਾਂ ਦੀਆਂ ਕੂਨੀਤੀਆਂ ਤੇ ਸੌਦੇਬਾਜ਼ੀਆਂ ਕਰਨ ਤੇ ਮਜਬੂਰ ਹੋ ਜਾਂਦੇ ਹਨ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਈ ਘਸੀਟਾ ਸਿੰਘ ਕਤਲ ਕੇਸ ਤੋਂ ਉਠੇ ਰਾਜਨੀਤਕ ਬਵੰਡਰ ਅਗੇ ਆਪਣੀ ਧੌਣ ਨੂੰ ਇਕ ਲਮਹੇ ਲਈ ਵੀ ਨਹੀਂ ਝੁਕਾਇਆ, ਸਗੋਂ ਆਪਣੇ ਅੰਤਮ ਦਿਨ ਦੀ ਇੰਤਜ਼ਾਰ ਵਿਚ ਮੰਡੀ ਸੁਕੇਤ ਵੱਲ ਚਲੇ ਗਏ । ਆਪ ਜੀ ਦੇ ਜੀਵਨ ਦੇ ਉਹ ਅਤਿ ਕਰੜੇ ਦਿਨ ਸਨ । ਮੇਰੇ ਮੰਡੀ ਗਿਆਂ, ਮਹਾਨ ਤੇਜਸਵੀ ਸਤਿਗੁਰੂ ਜੀ ਨੇ ਗੱਲਾਂ ਬਾਤਾਂ ਚਲਦਿਆਂ ਇਕ ਦਿਨ ਕਿਹਾ, "ਬੰਦਾ ਰੋਜ਼ ਰੋਜ਼ ਨਹੀਂ ਮਰਦਾ ਤੇ ਕਾਇਰ ਹਰ ਘੜੀ ਮਰਦਾ ਹੈ । ਪੰਜਾਬ ਸਰਕਾਰ ਮੈਨੂੰ ਆਪਣੇ ਝੂਠੇ ਜ਼ੋਰ ਨਾਲ ਨਿਵਾਣ ਲਈ ਸਾਰਾ ਟਿੱਲ ਲਾ ਰਹੀ ਹੈ, ਪਰ ਪ੍ਰਤਾਪ ਸਿੰਘ ਕਿਸੇ ਅਗੇ ਗ਼ਲਤ ਦਬਾਅ ਨਾਲ ਝੁਕਣ ਨੂੰ ਤਿਆਰ ਨਹੀਂ । ਉਹਨਾਂ ਦੀ ਬਦਨੀਅਤ ਮੈਨੂੰ ਕੂੜ ਪ੍ਰਧਾਨ ਕਚਹਿਰੀਆਂ ਵਿਚ ਨਹੀਂ ਖੜ ਸਕਦੀ । ਜਿਨ੍ਹਾਂ ਕਚਹਿਰੀਆਂ ਵਿਚ ਜਾਣੋ ਮੈਂ ਨਾਮਧਾਰੀਆਂ ਨੂੰ ਹਟਕਦਾ ਰਿਹਾ ਹਾਂ ਅਤੇ ਅਨੇਕਾਂ ਲੋਕਾਂ ਨੂੰ ਇਸ ਲੱਖਾਂ ਰੁਪੈ ਦੀ ਫਜ਼ੂਲ ਖਰਚੀ ਅਤੇ ਵਾਧੂ ਬਖੇੜਿਆਂ ਤੋਂ ਬਚਾਇਆ ਹੈ, ਅੱਜ ਮੈਂ ਹੀ ਕੁਝ ਚਲਾਕ ਲੋਕਾਂ ਦੀ ਸਾਜ਼ਸ਼ ਨਾਲ ਕਚਹਿਰੀ ਵਿਚ ਜਾ ਖਲੋਵਾਂ, ਇਹ ਕਦੇ ਨਹੀਂ ਹੋਵੇਗਾ ।"

ਤੇ ਅਸਾਂ ਵੇਖਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਿਨ੍ਹਾਂ ਕਲਿਜੁਗ ਵਿਚ ਸਤਿਜੁਗੀ ਆਚਰਨ ਦੇ ਪਸਾਰ ਪਰਚਾਰ ਲਈ ਦਿਨ ਰਾਤ ਇਕ ਕੀਤੀ ਰਖਿਆ, ਜਿਨ੍ਹਾਂ ਆਪਣੇ ਬਚਨ ਅੰਮ੍ਰਿਤ ਨਾਲ ਪਾਪ ਗ੍ਰਸਤ ਤੇ ਪੈਰੋ ਪੈਰ ਮੁਰਝਾਂਦੇ ਲੱਖਾਂ ਲੋਕਾਂ ਨੂੰ ਸੁਰਜੀਤ ਕੀਤਾ, ਅੰਤ ਆਪ ਸਤਿਜੁਗੀ ਜੀਵਨ ਦੇ ਸੰਗਰਾਮ ਲਈ ਹੀ ਜੂਝਦਿਆਂ ਜਾਨ ਉਤੇ ਖੇਡ ਗਏ ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਵਿਚ ਨਹੀਂ ਪਰ ਉਹ ਆਪਣੇ ਉੱਚ ਆਚਾਰ ਅਤੇ ਸੁਥਰੇ ਵਿਵਿਹਾਰਕ ਜੀਵਨ ਸਦਕਾ ਸਦਾ ਹੀ ਸਾਡੇ ਹਿਰਦਿਆਂ ਵਿਚ ਪ੍ਰਕਾਸ਼ ਕਰਦੇ ਰਹਿਣਗੇ । ਉਹਨਾਂ ਦੀ ਅਬੁਝ ਜੀਵਨ-ਜੋਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਹਸਤੀਆਂ ਭਰੀ ਸ਼ਖਸੀਅਤ ਨਾਲ ਸਦਾ ਹੀ ਸਾਨੂੰ ਸੱਚੇ ਸੁਚੇ ਜੀਵਨ ਲਈ ਪ੍ਰੇਰਦੀ ਰਹੇਗੀ ।

# ਨਿੱਗਰ ਉਪਕਾਰਾਂ ਦੀ ਸਰਲ ਵਾਰਤਾ

ਅਵਤਾਰ ਸਿੰਘ ਕਰੀਵਾਲਾ

ਮੁਲਕ ਦੀ ਵੰਡ ਹੋਣ ਤੋਂ ਪਹਿਲਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ, ਨਾਮਧਾਰੀ ਮੁਜ਼ਾਰੇ ਸਿੱਖਾਂ ਵਾਸਤੇ ਇਹ ਖਿਆਲ ਕੀਤਾ (ਜਦੋਂ ਕਿ ਗ਼ਰੀਬ ਨਾਮਧਾਰੀ ਸਿੱਖਾਂ ਨੂੰ ਆਪਣੀ ਮਰਜ਼ੀ ਨਾਲ ਆਪਣੀ ਵੋਟ ਪਾਉਣ ਦਾ ਅਧਿਕਾਰ ਨਹੀਂ ਸੀ। ਜ਼ਮੀਨ ਦੇ ਮਾਲਿਕ ਮੁਜ਼ਾਰਿਆਂ ਤੋਂ ਰੋਅਬ ਨਾਲ ਆਪਣੀ ਮਰਜ਼ੀ ਦੇ ਕੈਂਡੀਡੇਟ ਨੂੰ ਵੋਟ ਪੁਆਉਂਦੇ ਸਨ) ਕਿ ਇਹਨਾਂ ਨੂੰ ਭੀ ਆਪਣੀ ਜ਼ਿੰਦਗੀ ਵਿਚ ਮਾਲਕ ਬਣੇ ਵੇਖਣ, ਤਾਂ ਸਰਸੇ ਜ਼ਿਲ੍ਹੇ ਵਿਚ ਘੱਗਰ ਦਰਿਆ ਦੇ ਨਾਲ ਜ਼ਮੀਨ ਪਸੰਦ ਕੀਤੀ। ਏਸ ਜ਼ਮੀਨ ਦਾ ਟੁਕੜਾ ਸੇਠ ਚੰਪਾ ਲਾਲ ਅਤੇ ਧਨਪਤ ਸਿੰਘ ਵਗ਼ੈਰਾ ਦਾ ਚਹੁੰ ਪਿੰਡਾਂ ਵਿਚ ਸੀ ਜਿਨ੍ਹਾਂ ਦੇ ਨਾਮ ਚੁਚਾਲ ਕੋਟਲੀ, ਜਗ ਮਲੇਰਾ, ਕੰਜਰਵਾਲ ਅਤੇ ਅਲੀਪੁਰ ਸੀ।

ਕਰੀਬ ਦੋ ਹਜ਼ਾਰ ਪੱਕੇ ਵਿਘੇ ਜ਼ਮੀਨ ਦਾ ਰਕਬਾ ਸੀ। ਕਾਸ਼ਤਕਾਰ ਮੁਸਲਮਾਨ ਸਨ। ਇਸ ਰਕਬੇ ਵਿਚੋਂ ਕਰੀਬ ਚੌਥਾ ਹਿੱਸਾ ਜ਼ਮੀਨ ਮੌਰੂਸ ਸੀ ਜਿਸ ਦੇ ਮੌਰੂਸੀ ਹੱਕ ਵੀ ਮੁਸਲਮਾਨਾਂ ਕੋਲ ਹੀ ਸਨ।

ਸਤਿਗੁਰਾਂ ਨੇ ਦੇਸ਼ ਦੀ ਵੰਡ ਤੋਂ ਪਹਿਲਾਂ ਹੀ ਪੰਜਾਬ ਵਿਚ ਸਾਰੇ ਨਾਮਧਾਰੀ ਸਿੱਖਾਂ ਨੂੰ ਦਸਿਆ ਕਿ ਓਹਨਾਂ ਨੇ ਰਕਬਾ ਵੇਖ ਲਿਆ ਹੈ। ਆਪਣੀ ਸਮਰੱਥਾ ਮੁਤਾਬਕ ਰਕਮਾਂ ਇਕੱਠੀਆਂ ਕਰੋ ਤਾਂ ਕਿ ਜ਼ਮੀਨ ਦਾ ਸੌਦਾ ਹੋ ਜਾਵੇ। ਹੁਕਮ ਹੋਣ ਦੀ ਢਿਲ ਸੀ 4-5 ਮਹੀਨਿਆਂ ਵਿਚ ਹੀ ਸਿੱਖਾਂ ਨੇ ਇਕ ਤਗੜੀ ਰਕਮ ਇਕੱਠੀ ਕਰ ਲਈ। ਬਹੁਤ ਸਾਰਾ ਧਨ ਸਿੱਖਾਂ ਦਾ ਸੀ ਅਤੇ ਬਾਕੀ ਰਕਮ ਆਪਣੇ ਪਲਿਓਂ ਪਾ ਕੇ ਜਨਵਰੀ 1947 ਵਿਚ ਰਜਿਸਟਰੀ ਕਰਵਾਈ। ਰਜਿਸਟਰੀ ਸਤਿਗੁਰਾਂ ਦੇ ਨਾਮ ਹੀ ਕਰਵਾਈ ਗਈ। ਸਤਿਗੁਰਾਂ ਦੀ ਤਰਫੋਂ ਸੰਤ ਮੰਗਲ ਸਿੰਘ ਜੀ ਅਰਸ਼ੀ ਫ਼ਰਿਸ਼ਤਾ ਮੁਖ਼ਤਾਰ ਆਮ ਦੀ ਪੱਦਵੀ ਨਾਲ ਹਾਜ਼ਰ ਸਨ ਅਤੇ ਸੇਠ ਚੁਰੂ (ਰਾਜਸਥਾਨ) ਤੋਂ ਹਿਸਾਰ ਰਜਿਸਟਰੀ ਕਰਾਉਣ ਲਈ ਆਏ ਹੋਏ ਸਨ।

ਸਿੱਖਾਂ ਨੂੰ ਉਸ ਵੇਲੇ ਹੁਕਮ ਹੋ ਗਿਆ ਕਿ ਸਭ ਖ਼ਰੀਦਾਰਾਂ ਵਲੋਂ ਇਕ ਇਕ ਆਦਮੀ ਇਸ ਜ਼ਮੀਨ ਤੇ ਪਹੁੰਚੇ। ਪਿੰਡ ਚੁਚਾਲ ਕੋਟਲੀ ਦੇ ਭਾਗ ਜਾਗੇ ਅਤੇ ਇਥੇ ਸੰਗਤਾਂ ਵਹੀਰਾਂ ਪਾਈ ਹਾਜ਼ਰ ਹੋ ਗਈਆਂ। 101 ਅਖੰਡ ਪਾਠਾਂ ਦਾ ਆਰੰਭ ਕੀਤਾ ਗਿਆ। ਚੁਫੇਰ ਤੋਂ ਢੋਲਕ ਛੈਣਿਆਂ ਦੀ ਗੁੰਜਾਰ

ਸੁਣ ਕੇ ਵਸਨੀਕ ਹੈਰਾਨ ਹੋਏ ਕਿ ਇਹ ਕੀ ਬਣਨ ਲੱਗਾ ਹੈ।

ਅਖੰਡ ਪਾਠ ਖ਼ਤਮ ਹੋਣ ਤੇ ਬੜਾ ਭਾਰੀ ਮੇਲਾ ਕੀਤਾ ਗਿਆ ਅਤੇ ਦੁਆਲੇ ਦੇ ਮੁਖੀ ਠਾਕੁਰ ਮਾਧੋ ਸਿੰਘ ਢੁਢੀਆਂ, ਬਾਬਾ ਸਾਵਣ ਸਿੰਘ ਜੀ ਮਹਾਰਾਜ, ਸਕੰਦਰ ਪੁਰ, ਸ਼ੇਖ਼ ਜ਼ਹੀਰਉਦੀਨ ਖ਼ਾਂ ਅੰਮ੍ਰਿਤਸਰ ਅਤੇ ਹੋਰ ਵੀ ਅਨੇਕਾਂ ਸੱਜਣ ਆਏ। ਇਸ ਰੌਣਕ ਨੂੰ ਵੇਖਣ ਵਾਸਤੇ ਦੂਰ ਨੇੜੇ ਦੇ ਪਿੰਡਾਂ ਦੇ ਹਿੰਦੂ ਮੁਸਲਮਾਨ ਵੀ ਪਧਾਰੇ। ਫ਼ਸਲ ਹਾੜ੍ਹੀ ਬੀਜੀ ਜਾ ਚੁੱਕੀ ਸੀ। ਉਸ ਦੀ ਰਖਵਾਲੀ ਵਾਸਤੇ ਸੰਤ ਘਸੀਟਾ ਸਿੰਘ, ਸੰਤ ਕੰਧਾਰਾ ਸਿੰਘ, ਸੰਤ ਤਰਨ ਸਿੰਘ ਜੀ ਜੱਥੇਦਾਰ ਨੀਯਤ ਕੀਤੇ ਗਏ ਅਤੇ ਇਥੇ ਰਹਿੰਦੇ ਸਿੱਖਾਂ ਨੂੰ ਇਹਨਾਂ ਦੇ ਨਾਲ ਨਾਲ ਰਹਿਣ ਵਾਸਤੇ ਹੁਕਮ ਕੀਤਾ ਗਿਆ। ਮੁਸਲਮਾਨਾਂ ਦਾ ਬੜਾ ਜ਼ੋਰ ਸੀ ਅਤੇ ਉਹ ਬਿਨਾਂ ਕੰਟਰੋਲ ਦੇ ਰਹਿਣਾ ਗਿੱਝੇ ਹੋਏ ਸਨ। ਉਹਨਾਂ ਨੂੰ ਇਹਨਾਂ ਜੱਥੇਦਾਰਾਂ ਦੀ ਜ਼ਮੀਨ ਅਤੇ ਹਾੜ੍ਹੀ ਬਾਬਤ ਏਨੀ ਪੜਤਾਲ ਔਖੀ ਜਾਪੀ। ਇਹਨਾਂ ਸਿੰਘਾਂ ਦੇ ਪਿੰਡਾਂ ਵਿਚ ਫਿਰਦਿਆਂ ਉਹ ਗਊਆਂ ਵੀ ਨਹੀਂ ਸਨ ਮਾਰ ਸਕਦੇ।

ਇਸ ਵਾਸਤੇ ਬੜੇ ਔਖੇ ਹੋ ਕੇ ਸਾਰੇ ਲਾਗੇ ਦੇ ਮੁਖੀ ਮੁਸਲਮਾਨਾਂ ਨੇ ਦੂਜੇ ਦੂਰ ਨੇੜੇ ਦੇ ਮੁਸਲਮਾਨ ਭਰਾਵਾਂ ਨੂੰ ਸੱਦ ਕੇ, ਜਗਮਲੇਰੇ ਇਕ ਵੱਡਾ ਇਕੱਠ ਕੀਤਾ ਜਿਸ ਵਿਚ ਮਤਾ ਪਾਸ ਹੋਇਆ ਕਿ ਸਿੱਖਾਂ ਦੇ ਸਤਿਗੁਰਾਂ ਪਾਸੋਂ, ਕੋਠੀ ਜਾ ਕੇ ਇਹ ਮੰਗ ਕੀਤੀ ਜਾਵੇ ਕਿ ਸਿੱਖਾਂ ਵਲੋਂ ਉਹਨਾਂ ਨੂੰ ਗਊ ਕਸ਼ੀ ਦੀ ਕਿਸੇ ਸ਼ਾਦੀ ਵਗੈਰਾ ਦੇ ਦਿਨ ਤੇ ਖੁੱਲ੍ਹ ਹੋਵੇ। ਇਕ ਦਿਨ ਮੁਕੱਰਰ ਕਰ ਕੇ ਚੁਚਾਲ ਕੋਠੀ ਸਤਿਗੁਰਾਂ ਪਾਸ ਅਰਜ਼ ਕਰਨ ਵਾਸਤੇ ਮੁੱਖੀ ਮੁਸਲਮਾਨ ਇਕੱਠੇ ਹੋ ਕੇ ਆਏ ਅਤੇ ਖ਼ਾਸ ਖ਼ਾਸ ਖ਼ੁਸ਼ੀ ਦੇ ਮੌਕਿਆਂ ਉੱਤੇ ਗਊ ਕਸ਼ੀ ਦੀ ਇਜਾਜ਼ਤ ਮੰਗੀ। ਪਾਤਸ਼ਾਹ ਵਲੋਂ ਬੜੇ ਧੀਰਜ ਨਾਲ ਉੱਤਰ ਦਿੱਤਾ ਗਿਆ, "ਭਾਵੇਂ ਇਹ ਗੱਲ ਹੀ ਮੈਂ ਨਹੀਂ ਸੁਣ ਸਕਦਾ, ਪਰ ਤੁਸੀਂ ਮੇਰੇ ਘਰ ਆਏ ਹੋ, ਮੈਂ ਤੁਹਾਨੂੰ ਆਪਣੇ ਅਸੂਲਾਂ ਦੇ ਸੰਬੰਧ ਵਿਚ ਦੱਸਦਾ ਹਾਂ ਕਿ ਸਾਡੇ ਸਤਿਗੁਰੂ ਇਸੇ ਗਊ ਕਸ਼ੀ ਅਤੇ ਗ਼ੁਲਾਮੀ ਨੂੰ ਦੂਰ ਕਰਨ ਖ਼ਾਤਰ ਪਰਦੇਸ ਗਏ ਅਤੇ ਬਹੁਤ ਸਾਰੇ ਨਾਮਧਾਰੀ ਤੋਪਾਂ ਅੱਗੇ ਉਡਾਏ ਗਏ। ਇਹ ਇਜਾਜ਼ਤ ਤੁਹਾਨੂੰ ਬਿਲਕੁਲ ਹੀ ਨਹੀਂ ਦਿੱਤੀ ਜਾ ਸਕਦੀ।"

ਮੁਸਲਮਾਨਾਂ ਵਲੋਂ ਐਸ. ਡੀ. ਓ. ਸਰਸੇ ਦੀ ਅਦਾਲਤ ਵਿਚ ਗਊਕਸ਼ੀ ਦਾ ਕੇਸ ਕੀਤਾ ਗਿਆ, ਉਹ ਖਾਰਜ ਹੋ ਗਿਆ। ਇਹਨਾਂ ਲੋਕਾਂ ਦੇ ਦਿਲਾਂ ਵਿਚ ਬੜਾ ਗੁੱਸਾ ਸੀ। ਮੁਸਲਮਾਨਾਂ ਨੇ ਮੁਖ਼ਾਲਫ਼ਤ ਸ਼ੁਰੂ ਕੀਤੀ ਅਤੇ ਲੜਾਈ ਝਗੜਾ ਕਰਨ ਨੂੰ ਤਿਆਰ ਹੋ ਗਏ। ਕੁਛ ਕੁ ਸਿੱਖ ਦਮਦਮੇ, ਜਿਸ ਦਾ ਨਾਮ ਉਦੋਂ ਕੰਜਰ ਵਾਲਾ ਸੀ, ਵਿਖੇ ਰਹਿੰਦੇ ਸਨ ਅਤੇ ਬਹੁਤ ਸਾਰੇ ਸਿੱਖ ਚੁਚਾਲ ਕੋਠੀ (ਸ੍ਰੀ ਜੀਵਨ ਨਗਰ) ਰਹਿੰਦੇ ਸਨ। ਆਪਸ ਵਿਚ ਇਸ ਰੌਲੇ ਦੀ ਸੰਭਾਵਨਾ ਦੇ ਕਾਰਣ ਸਤਿਗੁਰਾਂ ਵਲੋਂ ਹੁਕਮ ਸੀ ਕਿ 10 ਸਿੱਖਾਂ ਤੋਂ ਘੱਟ ਬਾਹਰ ਕੋਈ ਨਾ ਜਾਵੇ ਪਰ ਦਮਦਮੇ ਤੋਂ ਦੋ ਸਿੱਖ-ਹਰਬੰਸ ਸਿੰਘ ਅਤੇ ਦਲੀਪ ਸਿੰਘ ਜਗ ਮਲੇਰੇ (ਸੰਤ ਨਗਰ) ਤੇਲ ਸਰਸੋਂ ਦਾ ਪਤਾ ਕਰਨ ਆਏ। ਜਗ ਮਲੇਰੇ ਦੇ ਮੁਸਲਮਾਨਾਂ ਨੇ ਰੌਲਾ ਪਾ ਕੇ ਉਹਨਾਂ ਸਿੱਖਾਂ ਨੂੰ ਮਾਰ ਦਿੱਤਾ ਅਤੇ ਲਾਸ਼ਾਂ ਕਿਤੇ ਟਿਕਾਣੇ ਲਾ ਦਿੱਤੀਆਂ। ਪਰ ਨਾ ਦਮਦਮੇ ਅਤੇ ਨਾ ਚੁਚਾਲ ਕੋਟਲੀ ਇਹਨਾਂ ਮਾਰੇ ਗਏ ਸਿੱਖਾਂ ਦਾ ਪਤਾ ਲੱਗਾ, ਕਿਉਂਕਿ ਇਲਾਕੇ ਦੇ ਸਾਰੇ ਅਫ਼ਸਰ, ਡਿਪਟੀ ਕਮਿਸ਼ਨਰ, ਤਹਿਸੀਲਦਾਰ ਅਤੇ ਥਾਣੇਦਾਰ ਆਦਿ ਮੁਸਲਮਾਨ ਸਨ। ਸੋ ਭੜਕਾਊ ਮੁਸਲਮਾਨਾਂ ਨੇ ਤਾਰਾਂ ਦਿੱਤੀਆਂ ਕਿ ਸਿੱਖ ਸਾਨੂੰ ਮਾਰ ਗਏ, ਲੁੱਟ ਗਏ ਹਨ। ਰਾਤੋ ਰਾਤ ਸੁਪਰਡੰਟ ਪੁਲਿਸ ਅਤੇ ਹੋਰ ਸਿਰਕਰਦਾ ਅਫ਼ਸਰ ਆਏ। ਪਰ ਕਿਸੇ ਲੜਾਈ ਝਗੜੇ ਜਾਂ ਲੁੱਟ ਖੋਹ ਦਾ ਪਤਾ ਨਾ ਲੱਗਾ।

ਸਵੇਰੇ 8-9 ਵਜੇ ਮਾਲੂਮ ਹੋਇਆ ਕਿ ਦੋ ਸਿੱਖ ਮਾਰੇ ਗਏ ਹਨ। ਇਹ ਜਾਣਨ ਲਈ ਕਿ ਉਹ ਸਿੱਖ ਕਿਵੇਂ ਤੇ ਕਿਉਂ ਮਾਰੇ ਗਏ, ਚੁਚਾਲ ਕੋਠੀ ਤੋਂ ਕੁਝ ਸਿੱਖ ਜਗਮਲੇਰੇ ਗਏ। ਇਸ ਤੋਂ ਕੁਝ ਮੁਸਲਮਾਨ ਡਰਦੇ ਪਿੰਡ ਛੱਡ ਕੇ ਰਿਆਸਤ ਬੀਕਾਨੇਰ ਚਲੇ ਗਏ। ਥਾਣੇਦਾਰ ਨੂੰ ਸਿੱਖਾਂ ਵਲੋਂ ਇਤਲਾਹ ਦਿੱਤੀ ਗਈ ਪਰ ਲਾਸ਼ਾਂ ਸਾੜੀਆਂ ਜਾ ਚੁੱਕੀਆਂ ਸਨ। ਥੋੜ੍ਹੀ ਦੇਰ ਬਾਅਦ ਡੀ. ਸੀ. ਅਤੇ ਸੁਪਰਡੈਂਟ ਪੁਲਿਸ ਸ: ਵਰਿਆਮ ਸਿੰਘ ਡੀ. ਐਸ. ਪੀ., ਸ: ਸੰਤ ਸਿੰਘ ਨਲੂਆ ਜਗਮਲੇਰੇ ਦੇ ਬੰਗਲੇ ਆ ਗਏ। ਉਹਨਾਂ ਸਾਰੀ ਤਫਤੀਸ਼ ਕੀਤੀ ਅਤੇ ਮੁਸਲਮਾਨਾਂ ਦੇ ਚਲਾਨ ਕੀਤੇ। ਤਲਖੀ ਕਾਫ਼ੀ ਸੀ, ਪੁਲਿਸ ਚੌਕੀ ਬਿਠਾ ਦਿੱਤੀ ਗਈ।

ਬਸ 2-3 ਮਹੀਨਿਆਂ ਬਾਅਦ ਪਾਕਿਸਤਾਨ ਬਣ ਗਿਆ ਅਤੇ ਪੱਛਮੀ ਪੰਜਾਬ ਵਿਚੋਂ ਬਹੁਤ ਸਾਰੇ ਨਾਮਧਾਰੀ ਸਿੱਖ ਹੋਰ ਆ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੱਦਾਂ ਉੱਤੇ ਸਿੱਖ ਭੇਜੇ ਹੋਏ ਸਨ ਜੋ ਇਹ ਕਹਿ ਰਹੇ ਸਨ ਕਿ, "ਸਭ ਚੁਚਾਲ ਕੋਠੀ ਪਹੁੰਚੋ। ਸਤਿਗੁਰਾਂ ਦਾ ਹੁਕਮ ਹੈ।" ਸਭ ਖ਼ਰੀਦਾਰ ਅਤੇ ਹੋਰ ਵੀ ਬਹੁਤ ਨਾਮਧਾਰੀ ਸਿੱਖ ਸਰਸੇ ਪਹੁੰਚੇ। ਸਤਿਗੁਰਾਂ ਵਲੋਂ ਜ਼ਿਲ੍ਹੇ ਦੇ ਅਫ਼ਸਰਾਂ ਨੂੰ ਮਿਲ ਕੇ ਆਰਜ਼ੀ ਅਲਾਟਮੈਂਟਾਂ ਸਿੱਖਾਂ ਦੇ ਨਾਮ ਕਰਾਈਆਂ ਗਈਆਂ। ਲੋਕ ਜ਼ਮੀਨਾਂ ਵਾਹੁੰਦੇ ਰਹੇ। ਸਤਿਗੁਰੂ ਜੀ ਨੇ ਪੰਜਾਬ ਸਰਕਾਰ ਨੂੰ ਮਿਲ ਕੇ ਇਹ ਫ਼ੈਸਲਾ ਕਰਵਾਇਆ ਕਿ ਨਾਮਧਾਰੀ ਸਿੱਖ, ਕਿਸੇ ਵੀ ਜ਼ਿਲ੍ਹੇ ਦਾ ਸਰਸੇ ਵਿਚ ਐਲਾਟ ਹੋ ਸਕੇ।

ਪੱਛਮੀ ਪੰਜਾਬ ਤੋਂ ਆਏ ਸਿੱਖਾਂ ਵਾਸਤੇ ਉਹਨਾਂ ਦੀ ਪਿਛਲੀ ਪੱਛਮੀ ਪੰਜਾਬ ਦੀ ਜ਼ਮੀਨ ਬਦਲੇ ਖ਼ਰੀਦ ਵਾਲੀ ਜ਼ਮੀਨ ਦੇ ਆਲੇ-ਦੁਆਲੇ ਸਰਕਾਰ ਵਲੋਂ ਕਰੀਬ 10 ਪਿੰਡਾਂ ਵਿਚ ਰਕਬਾ ਇਕੱਠਾ ਲੈ ਲਿਆ ਗਿਆ। ਇਸ ਰਕਬੇ ਦੀ ਵੰਡ ਸਤਿਗੁਰੂ ਜੀ ਨੇ ਖ਼ੁਦ ਕੀਤੀ ਅਤੇ ਉਹਨਾਂ ਦੀਆਂ ਸਨਦਾਂ ਤੇ ਨੰਬਰ ਪਾ ਕੇ ਸਰਕਾਰੀ ਤੌਰ ਤੇ, ਦਸਤਖ਼ਤ ਕਰਾਏ। ਇਸ ਅਲਾਟਮੈਂਟ ਦੇ ਸੰਬੰਧ ਵਿਚ ਪੂਰੇ ਦੋ ਸਾਲਾਂ ਲਈ ਜਲੰਧਰ ਕੰਮ ਹੁੰਦਾ ਰਿਹਾ। ਸਿੱਖਾਂ ਦੇ ਕਲੇਮ ਬਾਹਰ ਦੇ ਜ਼ਿਲ੍ਹਿਆਂ ਵਿਚੋਂ ਕਟਾ ਕੇ ਵੀ ਇਸ ਇਲਾਕੇ ਵਿਚ ਲਿਆਂਦੇ ਗਏ।

ਕਰਮ ਸਿੰਘ ਪਟਵਾਰੀ ਸਤਿਗੁਰਾਂ ਨਿੱਜੀ ਤੌਰ ਤੇ ਰੱਖਿਆ ਹੋਇਆ ਸੀ। ਐਲਾਟਮੈਂਟ ਦਾ ਸਾਰਾ ਕੰਮ ਇਸ ਸੇਵਕ (ਅਵਤਾਰ ਸਿੰਘ) ਦੀ ਨਿਗਰਾਨੀ ਹੇਠ ਹੁੰਦਾ ਰਿਹਾ। ਏਸ ਸੰਬੰਧ ਵਿਚ ਸਾਰਾ ਖ਼ਰਚ, ਜੋ ਵੀਹ ਹਜ਼ਾਰ ਰੁਪਏ ਦੇ ਕਰੀਬ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖ਼ੁਦ ਕੀਤਾ। ਸਿੱਖਾਂ ਦੇ ਪੱਛਮੀ ਪੰਜਾਬ ਤੋਂ ਆਉਣ ਤੇ 6 ਮਹੀਨੇ ਤਕ ਸਭ ਨੂੰ ਰਾਸ਼ਨ ਆਪਣੇ ਪਾਸੋਂ ਦਿੱਤਾ। 1200 ਮਣ ਦੇ ਕਰੀਬ ਇਕ ਮਹੀਨੇ ਦਾ ਖ਼ਰਚ ਸੀ। 15-16 ਸੌ ਦੇ ਕਰੀਬ ਰਜ਼ਾਈਆਂ ਖ਼ੁਦ ਬਣਵਾ ਕੇ ਸਿੱਖਾਂ ਨੂੰ ਦਿੱਤੀਆਂ। ਗਊਆਂ, ਮੱਝਾਂ ਅਤੇ ਬੈਲ ਸਰਕਾਰ ਪਾਸੋਂ ਨੀਲਾਮੀ ਚੋਂ ਲੈ ਕੇ ਗ਼ਰੀਬ ਸਿੱਖਾਂ ਨੂੰ ਵੰਡੇ। ਇਹ ਸਾਰਾ ਖ਼ਰਚ ਕਈ ਲੱਖਾਂ ਦੇ ਕਰੀਬ ਸੀ, ਜੋ ਸਤਿਗੁਰਾਂ ਆਪਣੇ ਪਾਸੋਂ ਕੀਤਾ। ਮਾਲਦਾਰ ਨਾਮਧਾਰੀਆਂ ਨੂੰ ਪੱਲਿਉਂ ਖ਼ਰਚ ਕਰਨ ਲਈ ਪ੍ਰੇਰਿਆ ਤਾਂ ਕਿ ਉਹ ਸਰਕਾਰੀ ਝਾਕ ਜਾਂ ਗੁਰੂ ਕੀ ਤੱਕ ਤੇ ਨਾ ਬੈਠੇ ਰਹਿਣ।

ਪਿਛਲੀ ਜ਼ਮੀਨ ਐਲਾਟ ਹੁੰਦਿਆਂ ਹੀ ਸਤਿਗੁਰਾਂ ਖ਼ਰੀਦ ਵਾਲੀ ਜ਼ਮੀਨ ਮੁਖੀ ਖ਼ਰੀਦਾਰਾਂ ਨੂੰ ਸੱਦ ਕੇ ਜਗਮਲੇਰੇ ਬੰਗਲੇ ਵੰਡਣੀ ਚਾਹੀ ਜਿਨ੍ਹਾਂ ਵਿਚ ਸਵ: ਸ: ਕਰਤਾਰ ਸਿੰਘ ਜੀ ਮਿੰਟਗੁਮਰੀ ਵਾਲੇ ਵੀ ਸ਼ਾਮਲ ਸਨ। ਓਹਨਾਂ ਨੇ ਸੁਭਾਵੰਕ ਹੀ ਅਰਜ਼ ਕੀਤੀ, "ਗ਼ਰੀਬ ਨਿਵਾਜ਼, ਵੰਡ ਕਿੰਨੇ ਚਿਰ ਵਿਚ ਹੋਵੇਗੀ ?" ਅੱਗੋਂ ਮੇਰੇ ਅਕਾਲ ਪੁਰਖ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੱਸਦੇ ਮੁਖੜੇ ਨਾਲ ਬਚਨ

ਕੀਤਾ, "ਸਿਰਫ ਇਕ ਘੰਟੇ ਵਿਚ।" "ਇਕੋ ਘੰਟੇ ਵਿਚ ?" ਸ: ਕਰਤਾਰ ਸਿੰਘ ਜੀ ਨੇ ਹੈਰਾਨੀ ਪ੍ਰਗਟ ਕੀਤੀ, "ਹਾਂ", ਉੱਤਰ ਸੀ।

ਬਸ ਫਿਰ ਕੀ ਸੀ, ਸਿਰਫ 55 ਮਿੰਟ ਹੋਣ ਤੇ ਸਾਰੀ ਖ਼ਰੀਦ ਵਾਲੀ ਜ਼ਮੀਨ ਦੀ ਅੱਡੋ ਅੱਡ ਗਰੁੱਪਾਂ ਵਿਚ, ਨਹਿਰੀ ਬਰਾਨੀ ਤੇ ਤਨਾਸਬ ਅਨੁਸਾਰ, ਵੰਡ ਕਰ ਦਿੱਤੀ ਗਈ ਅਤੇ ਜਿਨ੍ਹਾਂ ਨੂੰ ਪਿਛਲੀ ਜ਼ਮੀਨ ਐਲਾਟ ਹੋਈ ਹੋਈ ਸੀ, ਉਹਨਾਂ ਨੂੰ ਭੀ ਉਤਨੀ ਬਤੌਰ ਮਾਲਕ ਖ਼ਰੀਦ ਵਾਲੀ ਜ਼ਮੀਨ ਦੇ ਨਾਲ ਲੱਗਦੀ ਦੇ ਕੇ, ਰਕਬਾ ਪੂਰਾ ਕਰ ਦਿੱਤਾ ਗਿਆ। ਇਹ ਜ਼ਮੀਨ ਮੌਰੂਸ ਸੀ। ਅਸਲ ਹੱਕ ਨਾਲੋਂ ਦੂਣੀ ਐਲਾਟ ਹੋਈ ਸੀ।

ਸਾਰੇ ਖ਼ਰੀਦਾਰਾਂ ਅਤੇ ਐਲਾਟੀਆਂ ਆਪਸ ਵਿਚ ਬੈਠ ਕੇ ਫ਼ੈਸਲਾ ਕੀਤਾ ਕਿ ਮਰੂਸ ਜ਼ਮੀਨ ਕੱਟ ਕੇ 5500/- ਰੁਪੇ ਦੇ ਖ਼ਰੀਦਾਰ ਨੂੰ 18 ਕਿੱਲੇ ਜ਼ਮੀਨ ਦਿੱਤੀ ਜਾਵੇ ਅਤੇ ਮੌਰੂਸੀ ਮਾਲਕ ਬਣ ਕੇ ਐਲਾਟ ਹੋਈ ਦੁਗਣੀ ਨਾਲੋਂ ਅੱਧੀ ਜ਼ਮੀਨ ਦਿੱਤੀ ਜਾਵੇ, ਤਾਂ ਕਿ ਹਿੱਸਾ ਨਾ ਦੇਣਾ ਪਵੇ। ਸਭ ਐਲਾਟੀ ਅਤੇ ਖ਼ਰੀਦਾਰਾਂ ਬਿਨਾਂ ਧਿਆਨ ਰੱਖਦੇ ਹੋਏ ਸਰਕਾਰੀ ਨੰਬਰਾਂ ਦੇ ਆਪਣਾ ਆਪਣਾ ਰਕਬਾ ਪੂਰਾ ਕਰ ਕੇ ਸੰਤੁਸ਼ਟ ਹੋ ਕੇ ਕਾਸ਼ਤ ਕਰਦੇ ਰਹੇ।

1954 ਵਿਚ 3-4 ਐਲਾਟੀਆਂ ਨੇ ਇਸ ਘਰੋਗੀ ਵੰਡ ਬਾਬਤ ਸਰਕਾਰ ਪਾਸ ਰੌਲਾ ਪਾਣਾ ਸ਼ੁਰੂ ਕੀਤਾ ਅਤੇ ਸਰਕਾਰੀ ਨੰਬਰ, ਜੋ ਸਿਰਫ ਉਹਨਾਂ ਨੂੰ ਕਾਗਜ਼ਾਂ ਵਿਚ ਹੀ ਐਲਾਟ ਸਨ, ਪਰ ਕਬਜ਼ਾ ਮੌਕੇ ਤੇ ਹੋਰ ਰਕਬੇ ਦਾ ਸੀ, ਦਾ ਕਬਜ਼ਾ ਲੈਣਾ ਚਾਹਿਆ, ਜੋ ਸਿਰੇ ਨਾ ਚੜ੍ਹਿਆ। ਰੌਲਾ ਬਹੁਤ ਵਧਿਆ, ਪਰ ਅਖ਼ੀਰ ਵਿਚ ਸਰਕਾਰ ਵਲੋਂ ਭੀ ਏਹੋ ਜਵਾਬ ਮਿਲਿਆ ਕਿ ਇਸਤੇਮਾਲ ਤਕ ਇਹ ਦਰਖ਼ਾਸਤਾਂ ਵਾਲੇ ਐਲਾਟੀ ਆਪਣੇ ਕਬਜ਼ੇ ਵਾਲੀ ਜ਼ਮੀਨ ਤੇ ਹੀ ਬਹਾਲ ਰਹਿਣ।

ਕੋਈ ਸੁਣਵਾਈ ਨਾ ਹੋਣ ਕਾਰਣ ਇਕ-ਦੋ ਆਦਮੀ ਆਪਣੀ ਜ਼ਮੀਨ ਦਾ ਤਬਾਦਲਾ ਕਰ ਕੇ ਏਥੋਂ ਦੂਜੇ ਪਿੰਡਾਂ ਵਿਚ ਚਲੇ ਗਏ ਅਤੇ ਦੋ ਆਦਮੀਆਂ ਨੇ ਕੀਤੇ ਹੋਏ ਫ਼ੈਸਲੇ ਨੂੰ ਠੀਕ ਮੰਨ ਲਿਆ।...

ਇਹ ਮਿਲਿਆ ਬੰਜਰ ਰਕਬਾ ਨਾਮਧਾਰੀ ਸਿੱਖਾਂ ਨੇ ਬੜੀ ਮੇਹਨਤ ਨਾਲ ਆਬਾਦ ਕੀਤਾ ਅਤੇ, ਮੇਰੇ ਖਿਆਲ ਵਿਚ, ਏਨਾਂ ਚੰਗਾ ਰਕਬਾ ਹੋਰ ਕਿਤੇ ਨਹੀਂ ਮਿਲ ਸਕਦਾ। 1949-50 ਵਿਚ ਇਥੇ ਏਨਾ ਕਾਲ ਸੀ ਕਿ ਗਊਆਂ ਦੇ ਭੁੱਖ ਤ੍ਰੇਹ ਨਾਲ ਪਰਾਣ ਨਿਕਲ ਜਾਂਦੇ ਸਨ ਪਰ ਦੀਨ ਦਿਆਲ ਜੀ ਇਹ ਫ਼ਰਮਾਉਂਦੇ ਸਨ : "ਮੇਰੀਆਂ ਅੱਖਾਂ ਵਿਚ ਇਥੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਗ਼ਰੀਬ ਸਿੱਖਾਂ ਨੂੰ ਮਾਲੋਂ ਮਾਲ ਹੋਇਆਂ ਵੇਖਾਂ।"

ਹੁਣ ਐਸ ਵੇਲੇ ਖ਼ਰੀਦ ਵਾਲੀ ਜ਼ਮੀਨ ਵਿਚ ਵਸਦੇ ਨਾਮਧਾਰੀ ਸਿੱਖ ਉਸ ਸਤਿਗੁਰੂ ਦੀ ਕ੍ਰਿਪਾ ਦੁਆਰਾ ਰਾਜੇ ਬਣੇ ਹੋਏ ਹਨ। ਕਿਸੇ ਵੇਲੇ ਕੁਛ ਉਪਦ੍ਰਵੀ ਸਿੱਖਾਂ ਦੀ ਅਕ੍ਰਿਤ-ਘਣਤਾ ਨੂੰ ਯਾਦ ਕਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਵੀ ਕਥਨ ਕਰਦੇ ਕਿ ਇਹਨਾਂ ਨੂੰ ਇਕੱਠਿਆਂ ਕਰ ਕੇ ਮੈਂ ਗ਼ਲਤੀ ਕੀਤੀ ਹੈ ਪਰ ਨਾਲ ਹੀ ਇਹ ਵੀ ਕਹਿ ਦਿੰਦੇ ਕਿ ਇਹਨਾਂ ਦੇ ਪੁੱਤ ਪੋਤੇ ਯਾਦ ਰਖਣਗੇ ਕਿ ਕਿਸੇ ਏਡੀ ਵੱਡੀ ਘਾਲਣਾ ਘਾਲੀ ਸੀ। ਵਾਕਈ ਹੁਣ ਸਿੱਖ ਸਤਿਗੁਰਾਂ ਨੂੰ ਯਾਦ ਕਰ ਕੇ ਉਹਨਾਂ ਦੇ ਗੁਣ ਗਾਉਂਦੇ ਰੱਜਦੇ ਨਹੀਂ ਹਨ।

ਸਤਿਗੁਰਾਂ ਨੇ ਨਾਭੇ ਵਾਲੀ ਬੀੜ ਵਿਚ ਜੋ ਜ਼ਮੀਨ ਸੀ, ਉਨ੍ਹਾਂ ਗ਼ਰੀਬ ਨਾਮਧਾਰੀ ਸਿੱਖਾਂ ਨੂੰ, ਜੋ ਕਿ ਸਿਰਫ਼ ਕਾਸ਼ਤ ਕਰ ਕੇ ਗੁਜ਼ਾਰਾ ਕਰਦੇ ਸਨ, ਮੁਫ਼ਤ ਵੰਡ ਦਿਤੀ। ਉਸ ਵਿਚ ਕਰੀਬ 100 ਘਰਾਂ ਨੂੰ ਅਬਾਦ ਕੀਤਾ ਗਿਆ ਹੈ। ਕਈਆਂ ਨੂੰ 10 ਏਕੜ ਫ਼ੀ ਘਰ ਅਤੇ ਥੋੜ੍ਹੇ ਘਰਾਂ ਨੂੰ 7 ਏਕੜ ਫ਼ੀ ਘਰ।

500 ਏਕੜ ਜ਼ਮੀਨ ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਨੂੰ ਸਤਿਗੁਰਾਂ ਵਲੋਂ ਬਖ਼ਸ਼ਿਸ਼ ਕੀਤੀ ਗਈ ।

ਕਰੀਬ 90 ਨਾਮਧਾਰੀ ਪਰਿਵਾਰਾਂ ਨੂੰ, ਜੋ ਸਿਰਫ਼ ਦੂਜਿਆਂ ਦੀ ਜ਼ਮੀਨ ਕਾਸ਼ਤ ਕਰਕੇ ਗੁਜ਼ਾਰਾ ਕਰਦੇ ਸਨ, ਇਥੋਂ ਵਾਲੀ ਜ਼ਮੀਨ ਵਿਚੋਂ 400 ਏਕੜ ਦੇ ਲੱਗਭਗ ਸਤਿਗੁਰਾਂ ਬਖ਼ਸ਼ਿਸ਼ ਕੀਤੀ।

ਇਕ ਹੋਰ ਜ਼ਰੂਰੀ ਗਲ ਇਹ ਹੈ ਕਿ ਏਸੇ ਜ਼ਮੀਨ ਦੀ ਵੰਡ ਕਰਦੇ ਵਕਤ ਜਿਨ੍ਹਾਂ ਦੀ ਪਿੱਛੇ ਕੋਈ ਮਾਲਕੀ ਨਹੀਂ ਸੀ ਜਾਂ ਜਿਨ੍ਹਾਂ ਪਾਸ 6 ਏਕੜ ਤੋਂ ਘੱਟ ਖ਼ਰੀਦੀ ਜ਼ਮੀਨ ਸੀ, ਉਹਨਾਂ ਨੂੰ ਸਾਰੀ ਜ਼ਮੀਨ ਵਿਚੋਂ ਮੱਲਵੀਂ ਜ਼ਮੀਨ ਦੇ ਕੇ ਉਪਰ ਚੁਕਿਆ ।

ਸਤਿਗੁਰਾਂ ਨੇ ਹਰੀਜਨਾਂ ਦੀ ਵੀ ਅਮਲੀ ਤੌਰ ਤੇ ਮੱਦਦ ਕੀਤੀ । ਉਹਨਾਂ ਨੂੰ ਆਪਣੇ ਪਾਸੋਂ ਮੁਫ਼ਤ ਜ਼ਮੀਨ ਦੇ ਕੇ ਅਬਾਦ ਕੀਤਾ ।

ਐਲਾਟਮੈਂਟ ਵਾਲੀ ਜ਼ਮੀਨ ਦੀ ਵੰਡ ਜਿਵੇਂ ਸਤਿਗੁਰਾਂ ਕੀਤੀ ਉਸ ਤਰ੍ਹਾਂ ਪੰਜਾਬ ਦੇ ਕਿਸੇ ਹਿੱਸੇ ਵਿਚ ਵੀ ਨਹੀਂ ਕੀਤੀ ਗਈ ।

ਕਾਲ ਵੇਲੇ ਗਊਆਂ ਭੁੱਖੀਆਂ ਤਿਹਾਈਆਂ ਦੇ ਬੈਠਿਆਂ ਹੀ ਪਰਾਨ ਨਿਕਲ ਜਾਂਦੇ ਸਨ । ਸਤਿਗੁਰੂ ਜੀ ਨੇ ਆਪਣੇ ਪਾਸੋਂ ਭੱਠਾ ਲਾ ਕੇ, ਇੱਟਾਂ ਦੇ ਕੇ ਕਰੀਬ 20-25 ਖੂਹ ਲਵਾਏ, ਜਿਸ ਕਰ ਕੇ ਲੋਕ ਇਕੱਠੇ ਬੈਠੇ ਰਹਿ ਸਕੇ ਅਤੇ ਜਲ ਦੀ ਕਮੀ ਨਾ ਰਹੀ ।

ਮੇਰੀ ਕਲਮ ਉਸ ਪ੍ਰੀਤਮ ਦੇ ਕੀ ਗੁਣ ਲਿਖ ਸਕਦੀ ਹੈ। ਗੱਲ ਕਹਿਣ ਵਾਲੀ ਤਾਂ ਇਹ ਹੈ ਕਿ ਸਤਿਗੁਰੂਆਂ ਦਾ ਇਤਿਹਾਸ ਵਾਚਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਾਨ ਉਪਕਾਰਾਂ ਦੀ ਮਹੱਤਤਾ ਦਾ ਪਤਾ ਲਗਦਾ ਹੈ । ਉਹ ਸਾਨੂੰ ਆਪਣੇ ਅਪਾਰ ਉਪਕਾਰਾਂ ਸਦਕਾ ਥੱਲਿਉਂ ਚੁੱਕ ਕੇ ਇੰਨਾ ਉੱਪਰ ਉਠਾ ਗਏ ਹਨ ਕਿ ਜੇ ਅਸੀਂ ਮੌਜੂਦਾ ਸਤਿਗੁਰੂ ਜੀ ਦੀ ਆਗਿਆ ਵਿਚ ਰਹਿੰਦੇ ਚਲੇ ਜਾਈਏ, ਤਾਂ ਕਦੇ ਵੀ ਕਿਸੇ ਗੱਲ ਦਾ ਘਾਟਾ ਨਾ ਰਹੇਗਾ ।

# ਸ੍ਰੀ ਭੈਣੀ ਸਾਹਿਬ

ਪ੍ਰੀਤਮ ਸਿੰਘ ਕਵੀ

ਮਹਾਂ ਪੁਰਾਤਨ ਦੇਸ਼ ਭਾਰਤ ਦੇ, ਇਕ ਸ਼ਾਨਾਂ ਭਰੇ ਪ੍ਰਾਂਤ, ਪੰਜਾਬ ਵਿਚ ਜ਼ਿਲਾ ਲੁਧਿਆਣਾ ਦਾ ਇਕ ਛੋਟਾ ਜਿਹਾ ਪਿੰਡ ਬੜੀ ਵੱਡੀ ਮਹਾਨਤਾ ਲਈ ਬੈਠਾ ਹੈ ਜਿਸ ਦੀ ਚਰਚਾ ਜਿਉਂ ਜਿਉਂ ਇਤਿਹਾਸ ਘੋਖਿਆ ਜਾ ਰਿਹਾ ਹੈ ਤਿਉਂ ਤਿਉਂ ਉਜਾਗਰ ਹੁੰਦੀ ਚਲੀ ਜਾ ਰਹੀ ਹੈ।

ਲੁਧਿਆਣਾ-ਚੰਡੀਗੜ੍ਹ ਦੀ ਘੂਕਰੀਂ ਵਗਦੀ ਸੜਕ ਦੇ ਪੰਦਰ੍ਹਵੇਂ ਮੀਲ ਤੋਂ ਵੱਖ ਹੁੰਦਾ ਨਿੱਕਾ ਸੜਕ-ਟੋਟਾ ਡੇਢ ਮੀਲ ਉੱਤਰ-ਪੱਛਮ ਵਲ ਲੈ ਜਾਂਦਿਆਂ, ਸਾਨੂੰ ਇਕ ਐਸੀ ਸਾਦਾ, ਪਰ ਇਤਿਹਾਸਕ ਨਗਰੀ ਵਲ ਲੈ ਜਾਂਦਾ ਹੈ ਜੋ ਸੰਘਣੇ, ਹਰੇ ਭਰੇ ਤੇ ਘਣ-ਛਾਵੇਂ ਰੁੱਖਾਂ ਦੀ ਓਟ ਵਿਚ ਆਪਣਾ ਆਪ ਲੁਕਾਈ ਬੈਠੀ ਹੈ। ਇਸ ਨਗਰੀ ਨੂੰ ਤੱਕਿਆਂ ਮਨ ਨੂੰ ਸ਼ਾਂਤੀ, ਅੱਖਾਂ ਨੂੰ ਤਰਾਵਤ ਰੂਹ ਨੂੰ ਨਜਾਤ ਪ੍ਰਾਪਤ ਹੁੰਦੀ ਹੈ। ਇਹੋ ਸ੍ਰੀ ਭੈਣੀ ਸਾਹਿਬ ਹੈ।

ਵੇਖਣ ਨੂੰ ਇਸ ਸਧਾਰਣ ਪਿੰਡ ਨੇ, ਆਪਣੀ ਸਵਾ ਕੁ ਸਦੀ ਆਯੂ ਵਿਚ ਭਾਰਤ ਅੰਦਰ ਵਾਪਰਦੀਆਂ ਮਹਾਨ ਘਟਨਾਵਾਂ ਨੂੰ ਡੂੰਘਿਆਂ ਹੋ ਕੇ ਪਹਿਚਾਣਿਆਂ ਅਤੇ ਉਹਨਾਂ ਤੋਂ ਯੋਗ ਉਤਸਾਹ ਲੈ ਕੇ ਆਪਣੇ ਜਾਣਕਾਰਾਂ, ਪ੍ਰਸ਼ੰਸਕਾਂ ਅਤੇ ਅਨੁਆਈਆਂ ਨੂੰ ਨਵੇਂ ਰਾਹੀ ਤੋਰਿਆ।

ਅੱਜ ਏਥੇ ਹਰ ਸਾਲ, ਅੱਧ ਅਗਸਤ ਤੋਂ ਦਸ ਸਤੰਬਰ ਤਕ, ਮਹਾਨ ਧਾਰਮਿਕ ਯੱਗ ਤੇ ਜਪ ਪ੍ਰਯੋਗ ਹੁੰਦੇ ਹਨ। ਸੈਂਕੜੇ ਹਜ਼ਾਰਾਂ ਲੋਕ ਇਸ ਨਗਰੀ ਨੂੰ ਪਰਸਣ ਆਉਂਦੇ ਹਨ। ਕੁਛ ਦਿਨ ਰੱਬੀ ਰੰਗ ਵਿਚ ਰੱਤਿਆਂ ਬਿਤਾ ਕੇ ਸਤਿਸੰਗ, ਨਾਮ ਬਾਣੀ ਤੇ ਕਥਾ ਕੀਰਤਨ ਦੇ ਲਾਭ ਨਾਲ ਵਕਤ ਦੇ ਸਤਿਗੁਰੂ ਦੇ ਦਰਸ਼ਨਾਂ ਅਤੇ ਬਚਨਾਂ ਤੋਂ ਫ਼ੈਜ਼ ਹਾਸਲ ਕਰ ਕੇ ਘਰਾਂ ਨੂੰ ਪਰਤਦੇ ਹਨ। ਪਰ ਉੱਨ੍ਹੀਵੀਂ ਸਦੀ ਦੇ ਪਹਿਲੇ ਅੱਧ ਦੇ ਸਾਲਾਂ ਵਿਚ ਇਸ ਦਾ ਨਾਮ ਤਕ ਕੋਈ ਨਹੀਂ ਸੀ ਜਾਣਦਾ।

ਜਦੋਂ ਭਾਰਤ ਦੀ ਮਹਾਨ ਹਥਿਆਰਬੰਦ ਬਗ਼ਾਵਤ ਅੰਗਰੇਜ਼ ਹਕੂਮਤ ਦੇ ਖ਼ਿਲਾਫ਼ ਧਧਕ ਉੱਠਣ ਲਈ ਕਾਹਲੀ ਪੈ ਰਹੀ ਸੀ, ਓਦੋਂ ਸ੍ਰੀ ਭੈਣੀ ਸਾਹਿਬ ਵਿਚ ਅਹਿੰਸਕ ਤਰੀਕੇ ਦੀ ਲੜਾਈ ਦਾ, ਵਿਦੇਸ਼ੀ

ਹਕੂਮਤ ਦੇ ਵਿਰੁਧ ਪਹਿਲਾ ਬਿਗਲ ਵਜਾਇਆ ਗਿਆ। ਮਹਿਕੂਮਾਂ ਦੀ ਆਪਣੇ ਹਾਕਮ ਦੇ ਖ਼ਿਲਾਫ਼ ਪਹਿਲੀ ਐਸੀ ਲੜਾਈ ਜੋ ਸਦਾਚਾਰ ਤੇ ਧਾਰਮਕ ਨਿਯਮਾਵਲੀ ਤੇ ਆਧਾਰਿਤ ਹੋ ਕੇ ਬਗ਼ੈਰ ਹਥਿਆਰਾਂ ਤੋਂ ਲੜੀ ਜਾਣੀ ਸੀ, ਜਿਸ ਵਿਚ ਮਨਾਂ ਦੀ ਸ਼ੁੱਧਤਾ, ਵਿਚਾਰਾਂ ਦੀ ਏਕਤਾ ਤੇ ਗ਼ੁਲਾਮੀ ਤੋਂ ਸਖ਼ਤ ਨਫ਼ਰਤ ਹੀ ਹਥਿਆਰਾਂ ਦੇ ਤੌਰ ਤੇ ਵਰਤੀ ਜਾਣੀ ਸੀ। ਜਿਥੇ ਗੋਲੀਆਂ ਦੀ ਥਾਂ ਉੱਨ ਦੀ ਅਠੌਤਰੀ ਮਾਲਾ ਦਾ ਅਮਿਤਵਾਂ ਪ੍ਰਭਾਵ ਵਰਤੋਂ ਵਿਚ ਆਉਣਾ ਸੀ।

ਸ੍ਰੀ ਭੈਣੀ ਸਾਹਿਬ ਵਿਚ 13 ਅਪ੍ਰੈਲ, 1857 ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਫ਼ੈਦ ਝੰਡਾ ਲਹਿਰਾ ਕੇ, ਆਪਣੇ ਅਨੁਆਈਆਂ ਨੂੰ ਨਵੇਂ ਅੰਮ੍ਰਿਤ ਦੀ ਪਾਹੁਲ ਦੇ ਕੇ, ਸਰੀਰਕ, ਵਿਵਿਹਾਰਕ ਤੇ ਆਚਰਣਕ ਸ਼ੁੱਧਤਾ ਦੇ ਬੀਜ ਅਰੋਪਣ ਕੀਤੇ। ਸਾਦਗੀ, ਸੁਹਿਰਦਤਾ, ਸੇਵਾ, ਸਚਾਈ ਤੇ ਸਰਲਤਾ ਉਤੇ ਬਲ ਦੇ ਕੇ ਨਿੱਘਰ ਰਹੇ ਲੋਕਾਂ ਨੂੰ ਉਤਾਂਹ ਉੱਠਣ ਤੇ ਅਗਾਂਹ ਵਧਣ ਲਈ ਜ਼ਬਰਦਸਤ ਪ੍ਰੇਰਨਾ ਦਿਤੀ।

ਭਗਤੀ ਭਰੇ ਹਿਰਦੇ ਵਿਚੋਂ ਉੱਠੀ ਸੱਤਿ ਅਤੇ ਅਹਿੰਸਾ ਤੇ ਅਧਾਰਿਤ ਅਜੇਹੀ ਖ਼ਾਮੋਸ਼ ਰਾਜਸੀ ਪੁਕਾਰ ਨੂੰ ਪੰਜਾਬ ਦੇ ਲੋਕਾਂ ਨੇ ਬੜੀ ਗੰਭੀਰਤਾ ਨਾਲ ਸੁਣਿਆ। ਅਗਲੇ ਪੰਜ ਸਤ ਸਾਲਾਂ ਵਿਚ ਹੀ ਇਹ ਨਿਕ-ਨਗਰੀ ਸਮੁੱਚੇ ਭਾਰਤ ਦੀਆਂ ਜਿਊਂਦੀਆਂ ਤੇ ਸਜਗ ਸ਼ਕਤੀਆਂ ਦਾ ਕੇਂਦਰ ਬਣ ਗਈ। ਪੰਜਾਬ ਨੂੰ ਤਾਂ ਜਿਵੇਂ ਇਸ ਨਗਰ ਦੀ ਹਲੂਣਵੀਂ ਆਵਾਜ਼ ਨੇ ਮੁੜ ਸੁਤੰਤਰਤਾ ਲਈ ਧੜਕਾ ਹੀ ਦਿਤਾ।

ਪੰਜਾਬ ਵਿਚੋਂ ਖ਼ਾਲਸਾ ਰਾਜ ਨੂੰ ਪੂਰੀ ਤਰ੍ਹਾਂ ਖ਼ਤਮ ਹੋਇਆਂ ਅਜੇ ਅੱਠ ਸਾਲ ਹੀ ਹੋਏ ਸਨ ਕਿ ਭੈਣੀ ਸਾਹਿਬ ਵਿਚੋਂ ਮੁੜ ਸੁਤੰਤਰ ਰਾਜ ਦੀ ਸਥਾਪਤੀ ਦੇ ਸੁਪਨੇ ਲੋਕਾਂ ਨੂੰ ਮਿਲਣ ਲੱਗੇ। ਸਾਲ ਵਿਚ ਅਜਿਹੇ ਜ਼ਿੰਦਾ-ਦਿਲ ਲੋਕਾਂ ਦੇ ਦੋ ਚਾਰ ਵਿਸ਼ਾਲ ਇਕੱਠ ਏਥੇ ਹੋ ਜਾਂਦੇ ਜੋ ਅੰਦਰ ਹੀ ਅੰਦਰ ਬਰਤਾਨਵੀ ਗ਼ੁਲਾਮੀ ਦੇ ਖ਼ਿਲਾਫ਼ ਲਾਵੇ ਵਾਂਗ ਉਬਲਦੇ ਰਹਿੰਦੇ।

ਪਰੰਤੂ, ਦੁਰਭਾਗ, ਏਸੇ ਭੈਣੀ ਸਾਹਿਬ ਨੇ ਨਵੇਂ ਜੁਗ ਦੇ ਆਰੰਭ ਦੇ ਪੰਦਰ੍ਹਵੇਂ ਸਾਲ ਬਾਅਦ ਹੀ ਓਹ ਬੁਰੇ ਦਿਨ ਵੇਖੇ ਕਿ ਅਜ ਵੀ ਉਹਨਾਂ ਦਾ ਚੇਤਾ ਕਰ ਕੇ ਇਸ ਧਰਤੀ ਦਾ ਕਣ ਕਣ ਗਿੱਲਾ ਹੋ ਜਾਂਦਾ ਹੈ। ਅੰਗਰੇਜ਼ ਪੁਲਸ ਦੇ ਮੁਤਾਣੇ ਘੋੜੇ ਇਸ ਦਾ ਚੱਪਾ ਚੱਪਾ ਰੌਂਦਣ ਲਗੇ। ਪਵਿੱਤਰ ਸਥਾਨ ਦੇ (ਵਿਹੜੇ ਪਾਣੀ ਹਾਂਡੇ ਤਕ ਪੁੱਟੇ ਪੁਟਾਏ ਗਏ। ਸ਼ਰਧਾਲੂਆਂ ਅਤੇ ਹੋਰ ਲੋਕਾਂ ਨੂੰ ਏਥੇ ਆਉਣੋਂ ਵਰਜਿਆ ਗਿਆ। ਪੁਲਿਸ ਚੌਕੀ ਬੈਠ ਗਈ। ਗੁਰਦਵਾਰੇ ਦੇ ਦਰਸ਼ਨਾਂ ਲਈ ਵਿਲਕਦੇ ਲੋਕਾਂ ਨੂੰ ਪੰਜ ਪੰਜ ਦੇ ਗਰੁਪਾਂ ਵਿਚ ਵੀ ਅੰਦਰ ਜਾਣੋਂ ਰੋਕਿਆ ਗਿਆ। ਏਥੇ ਪੂਜਾ ਪਾਠ ਕਰਨ ਤੇ ਕਰਵਾਣ ਵਾਲਿਆਂ ਨੂੰ, ਪਤਾ ਲਗਣ ਤੇ, ਜੇਲ ਦੀ ਹਵਾ ਖਾਣੀ ਪੈਂਦੀ। ਭੈਣੀ ਸਾਹਿਬ ਨਾਲ ਸਬੰਧਤ ਹਰ ਆਦਮੀ ਨੂੰ ਆਪਣੇ ਥਾਣੇ ਦੇ ਰਜਿਸਟਰਾਂ ਵਿਚ ਦਰਜ ਕਰ ਕੇ ਰੋਜ਼ਾਨਾ ਹਾਜ਼ਰੀ ਲਈ ਮਜਬੂਰ ਕੀਤਾ ਜਾਂਦਾ।

ਉਸਰਦੇ ਵਿਗਸਦੇ ਭੈਣੀ ਸਾਹਿਬ ਨੂੰ ਇਹਨਾਂ ਸਖ਼ਤੀਆਂ ਦਾ ਸਾਹਮਣਾ ਏਸ ਲਈ ਕਰਨਾ ਪਿਆ ਕਿ ਏਥੋਂ ਦੀ ਸਿੱਖਿਆ ਤੋਂ, ਆਪਣੇ ਹੀ ਅਰਥ ਲਾ ਕੇ, ਕੁਝ ਕੂਕਿਆਂ ਨੇ ਅੰਮ੍ਰਿਤਸਰ, ਰਾਇਕੋਟ ਤੇ ਮਲੇਰ ਕੋਟਲਾ ਆਦਿ ਵਿਚ ਬੁੱਚੜਖ਼ਾਨਿਆਂ 'ਤੇ ਸ਼ਸਤਰ ਹਮਲੇ ਕਰ ਕੇ ਗਊਆਂ ਦੇ ਰੱਸੇ ਖੋਹਲ ਦਿਤੇ ਅਤੇ ਵਿਰੋਧ ਵਿਚ ਅੜਿਆਂ ਨੂੰ ਪਾਰ ਵੀ ਬੁਲਾ ਦਿਤਾ।

ਭਾਵੇਂ ਗਊ ਤੇ ਗ਼ਰੀਬ ਦੀ ਰੱਖਿਆ ਸ੍ਰੀ ਭੈਣੀ ਸਾਹਿਬ ਵਿਚਲੇ ਵਾਤਾਵਰਨ ਦੀ ਹੀ ਉਪਜ ਸੀ, ਪਰ ਉਸ ਲਈ ਇਸ ਤਰ੍ਹਾਂ ਤੇ ਇਹ ਵਕਤ ਮੁਨਾਸਬ ਨਹੀਂ ਸੀ।

ਬਰਤਾਨਵੀ ਹਾਕਮਾਂ ਨੇ ਅਜਿਹੇ ਭਾਵਨਾ ਭਰੇ ਕੂਕਿਆਂ ਨੂੰ ਫਾਂਸੀਆਂ ਤੇ ਲਟਕਾਇਆ,ਕਾਲੇ ਪਾਣੀਆਂ ਨੂੰ ਭੇਜਿਆ ਤੇ ਚਿੱਟੇ ਦਿਨ ਤੋਪਾਂ ਅਗੇ ਖਲਿਹਾਰ ਕੇ ਉਡਾਇਆ। ਅੰਗਰੇਜ਼ ਇਸ ਤਰ੍ਹਾਂ ਕਰ ਕੇ ਲੋਕਾਂ ਵਿਚ ਆਜ਼ਾਦੀ ਲਈ ਉਗਮਦੀ ਤੜਪ ਨੂੰ ਸਦਾ ਲਈ ਕੁਚਲਣਾ ਚਾਂਹਦਾ ਸੀ।

18 ਜਨਵਰੀ 1872 ਦੀ ਇਕ ਸਵੇਰੇ ਸ੍ਰੀ ਭੈਣੀ ਸਾਹਿਬ ਦਾ ਨਾਮ ਰੌਸ਼ਨ ਕਰਨ ਵਾਲੇ ਅਦੁੱਤੀ ਆਗੂ ਸਤਿਗੁਰੂ ਰਾਮ ਸਿੰਘ ਜੀ ਨੂੰ ਬਿਨਾਂ ਮੁਕੱਦਮਾ ਚਲਾਏ, ਬਿਨਾਂ ਦੋਸ਼ ਦੱਸੇ, ਜਲਾਵਤਨ ਕਰ ਦਿਤਾ ਗਿਆ।

ਪਰ ਜਿਵੇਂ ਅਡੋਲ ਪਾਣੀ ਵਿਚ ਸੁੱਟੀ ਹੋਈ ਇਕ ਕੰਕਰ ਕੁਝ ਲਹਿਰਾਂ ਪੈਦਾ ਕਰ ਕੇ ਫਿਰ ਪ੍ਰਭਾਵਹੀਨ ਹੋ ਜਾਂਦੀ ਹੈ ਤਿਵੇਂ ਭੈਣੀ ਸਾਹਿਬ ਨੇ ਇਹਨਾਂ ਦੁਖ ਭਰੇ ਦਿਨਾਂ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁੰਨ ਕਾਰਜਾਂ ਤੇ ਦੇਸ਼ ਭਗਤਕਾਂ ਨੂੰ ਪਹਿਲਾਂ ਤੋਂ ਵੀ ਵਧਵੀਂ ਸ਼ਾਨ ਵਿਚ ਵੇਖਿਆ ਅਤੇ ਵੇਖਿਆ ਕਿ ਜਿਸ ਤਰੀਕੇ ਦੀ ਪਹਿਲੀ ਆਵਾਜ਼ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਉਸ ਦੇ ਹਿਰਦਿਉਂ ਉੱਠੀ, ਓਸੇ ਢੰਗ ਤਰਜ਼ ਦੀ ਪੁਕਾਰ ਨੂੰ ਮੁੜ ਉੱਚਿਆਂ ਕਰ ਕੇ ਮਹਾਤਮਾ ਗਾਂਧੀ ਜੀ ਨੇ ਸਾਰੇ ਦੇਸ਼ ਨੂੰ ਨਵੀਆਂ ਹਾਲਤਾਂ ਅਧੀਨ ਲਾਮਬੰਦ ਕੀਤਾ ਅਤੇ ਸੰਨ 1947 ਵਿਚ, ਭਾਵੇਂ ਦੇਸ਼ ਦੀ ਵੰਡ ਮੰਨ ਕੇ ਹੀ, ਸੁਤੰਤਰਤਾ ਦੇ ਤਟ ਤੇ ਲੈ ਆਂਦਾ।

ਸ੍ਰੀ ਭੈਣੀ ਸਾਹਿਬ, ਸੁਤੰਤਰ ਭਾਰਤ ਵਿਚ, ਅਜੇ ਲੋੜੀਂਦਾ ਰਾਜਨੀਤਕ ਸਤਿਕਾਰ ਨਹੀਂ ਲੈ ਸਕਿਆ, ਪਰ ਉਸ ਨੂੰ ਮਾਣ ਹੈ ਕਿ ਉਸ ਦਾ ਸੁਪਨਾ ਹੀ ਪੂਰਣਤਾ ਨੂੰ ਪ੍ਰਾਪਤ ਹੋਇਆ। ਅਜ ਇਹ ਨਗਰੀ ਦੇਸ ਲਈ ਸਦਾ ਲੋੜੀਂਦੀ ਸਦਾਚਾਰਕ ਉੱਚਤਾ ਨੂੰ ਜਨ ਜੀਵਨ ਵਿਚ ਆਮ ਪਰਵਾਨ ਕਰਾਣ ਲਈ ਪਹਿਲਾਂ ਵਾਂਗ ਹੀ ਪ੍ਰੇਰਣਾ ਦੇ ਰਹੀ ਹੈ।

ਰਾਜਨੀਤਕ ਪਿਛੋਕੜ ਤੋਂ ਬਿਨਾਂ ਇਹ ਨਗਰੀ ਏਸ ਲਈ ਵੀ ਆਕਰਸ਼ਣ ਰਖਦੀ ਹੈ ਕਿ ਸਿੱਖ ਮਤ ਦੀ ਧਰਮ ਪਰੰਪਰਾ ਨੂੰ ਏਥੇ ਜੀਵਤ ਰਖਿਆ ਜਾ ਰਿਹਾ ਹੈ।

ਕੱਚੇ ਅਤੇ ਪੱਕੇ ਕੋਠੇ ਭੈਣੀ ਸਾਹਿਬ ਦੀ ਸਧਾਰਨ ਡਿੱਠ ਹੈ। ਗੁਰਦਵਾਰੇ ਵਿਚ ਬਿਨਾਂ ਟਾਈਮ ਦੀ ਪਾਬੰਦੀ ਦੇ 1857 ਤੋਂ, ਕਾਲ ਸੁਕਾਲ ਦੀ ਚਿੰਤਾ ਬਿਨਾਂ, ਸਦਾ-ਬਰਤ-ਲੰਗਰ ਜਾਰੀ ਹੈ। ਇਕ ਸਤਿਗੁਰੂ ਰਾਮ ਸਿੰਘ ਜੀ ਦਾ ਸਿਮਰਨ-ਮੰਦਰ ਹੈ। ਇਕ ਗੁਰੂ ਹਰੀ ਸਿੰਘ ਜੀ ਦਾ ਸਿਮਰਨ ਸਥਾਨ ਵਾਲਾ ਚੁਬਾਰਾ ਹੈ। ਉਪਰੋਕਤ ਸਤਿਗੁਰੂਆਂ ਦਾ ਉਹ ਘਰ ਅਤੇ ਹਟ ਹੈ ਜਿਸ ਵਿਚ ਆਈਆਂ ਸੰਗਤਾਂ ਦੀ ਆਪ ਸੇਵਾ ਕਰਦੇ ਤੇ ਕਰਵਾਂਦੇ ਰਹੇ। ਏਥੇ ਅੱਜ ਵੀ ਲੋੜਵੰਦਾਂ ਨੂੰ ਮੁਫਤ ਸਮੱਗਰੀ ਦਿੱਤੀ ਜਾਂਦੀ ਹੈ। ਗੁਰੂ ਰਾਮ ਸਿੰਘ ਜੀ ਦੇ ਸਮੇਂ ਦੀ ਇਕ ਲੋਹ ਅਤੇ ਲੰਗਰ ਹੈ ਜਿਸ ਵਿਚ ਨਲਕੇ ਦਾ ਪਾਣੀ ਪੀਣ ਵਾਲੇ ਦੇ ਦਾਖ਼ਲੇ 'ਤੇ ਰੋਕ ਹੈ। ਏਥੋਂ ਦੀ ਸੇਵਾ ਵਿਚ ਸਹਾਇਕ ਹੋਣ ਵਾਲੇ ਪਸ਼ੂਆਂ ਲਈ ਖੁੱਲ੍ਹੇ ਤਬੇਲੇ ਹਨ।

ਪਿੰਡ ਦੇ ਦੱਖਣ ਵਿਚ ਬਾਹਰ ਵਾਰ "ਅਕਾਲ ਬੁੰਗਾ" ਨਾਮ ਦੀ ਕੁਟੀਆ ਹੈ ਜਿਸ ਵਿਚ ਗੁਰੂ ਰਾਮ ਸਿੰਘ ਜੀ ਰੋਜ਼ਾਨਾ ਕੁਝ ਘੰਟੇ ਸਿਮਰਨ ਕੀਤਾ ਕਰਦੇ ਸਨ।

ਭੈਣੀ ਸਾਹਿਬ ਤੋਂ ਪਹਾੜ ਦੀ ਬਾਹੀ ਵਲ ਫ਼ਰਲਾਂਗ ਕੁ ਦੇ ਫ਼ਾਸਲੇ ਤੇ ਸ੍ਰੀ ਰਾਮਦਾਸ ਪੁਰ ਨਾਂ ਵਾਲੀ ਇਕ ਹੋਰ ਧਾਰਮਕ ਵਡੱਪਣ ਵਾਲੀ ਵੱਸੋਂ ਹੈ। ਇਸ ਵਿਚ ਵਰਤਮਾਨ ਸਤਿਗੁਰੂ ਜੀ ਦੇ ਮਹਿਲਾਂ ਦਾ ਇਕ ਸਾਦਾ ਜਿਹਾ ਨਿਵਾਸ ਹੈ। ਇਕ ਛੋਟਾ ਜਿਹਾ ਕੀਮਤੀ ਬੂਟਿਆਂ ਦਾ ਬਗੀਚਾ ਹੈ। ਇਸ ਵਿਚ ਇਕ ਤ੍ਰਿ-ਕਮਰੀ ਅੱਧ ਪੱਕੀ ਕੋਠੀ ਵਿਚ ਸੰਨ 1959 ਤੋਂ ਨਿਰੰਤਰ ਨਾਮ ਸਿਮਰਨ ਜਾਰੀ ਹੈ। ਫੁੱਲਾਂ ਭਰੇ

ਆਲੇ ਦੁਆਲੇ ਵਿਚ ਇਸ ਸਥਾਨ ਨੂੰ ਤੱਕਿਆਂ ਸੁਗੰਧਤ ਸਮੱਗਰੀ ਦੇ ਧੂੰਏਂ ਨਾਲ ਹੀ ਰੂਹ ਪ੍ਰਭੂ ਚਰਨਾਂ ਵਿਚ ਪਹੁੰਚਣ ਲਈ ਸਨਿੰਮਰ ਹੋ ਉਤਾਹ ਉੱਠਦੀ ਹੈ। ਏਥੇ ਇਕ ਰਾਮਸਰ ਨਾਮੀ ਕੁਦਰਤੀ ਜਲ ਵਾਲਾ ਤਾਲਾਬ ਵੀ ਹੈ। ਕੋਲ ਵਾਰ ਹੀ ਰੁੱਖਾਂ ਦੇ ਝੁੰਡ ਹੇਠ ਵੈਦਿਕ ਕਾਲ ਦੇ ਰਿਸ਼ੀਆਂ ਵਰਗੇ ਬਜ਼ੁਰਗਾਂ ਦੀਆਂ ਪੱਕੀਆਂ-ਛੱਤੀਆਂ ਕੁਟੀਆਵਾਂ ਹਨ। ਏਸ ਚੁਗਿਰਦੇ ਵਿਚ ਚੜ੍ਹਦੇ ਪਾਸੇ ਸਤਿਗੁਰੂ ਜੀ ਦੀ ਸਿਮਰਨ ਛਪਰੀ ਹੈ। ਏਥੋਂ ਪਹਾੜ ਦੀ ਤਰਫ਼ ਇਕ ਹੋਰ ਕਮਰਾ ਹੈ, ਜਿਸ ਵਿਚ ਕਰੀਬ 40 ਸਾਲ ਤੋਂ ਲਗਾਤਾਰ ਨਾਮ ਸਿਮਰਨ ਹੋ ਰਿਹਾ ਹੈ।

ਦੂਰ ਦੇਸ਼ਾਂ ਵਿਚ ਸ੍ਰੀ ਭੈਣੀ ਸਾਹਿਬ ਦੀ ਮਹਿਮਾਂ ਨੂੰ ਅੱਜ ਪਹੁੰਚਾਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਸੁਪੌਤਰੇ, ਨਾਮਧਾਰੀ ਪੰਥ ਦੇ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਹਨ ਜਿਨ੍ਹਾਂ ਦੇ ਦਰਸ਼ਨਾਂ ਅਤੇ ਬਚਨਾਂ 'ਚੋਂ ਉਹੋ ਪਾਪ-ਨਾਸ਼ਨੀ ਨਿਰਮਲ ਗੰਗ-ਧਾਰ ਵਹਿ ਤੁਰਦੀ ਹੈ ਜਿਸ ਦਾ ਆਧਾਰ ਪ੍ਰਥਮ ਸਤਿਗੁਰੂ ਨਾਨਕ ਦੇਵ ਜੀ ਨੇ ਕਾਇਮ ਕੀਤਾ।

# ਸਦਾ ਲਈ ਆਪਣਾ ਬਣਾ ਲਿਆ

ਅਵਤਾਰ ਸਿੰਘ 'ਆਜ਼ਾਦ'

ਅੱਜ ਤੋਂ 35 ਵਰ੍ਹੇ ਪਹਿਲਾਂ ਜਦ ਮੈਂ ਜਵਾਨੀ ਮਸਤਾਨੀ ਦੀਆਂ ਬਹਾਰਾਂ ਮਾਣ ਰਿਹਾ ਸਾਂ, ਉਦੋਂ ਪਹਿਲੀ ਵਾਰ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ। ਨਾਮਧਾਰੀ ਧਰਮਸਾਲਾ ਅੰਮ੍ਰਿਤਸਰ ਦੇ ਨਜ਼ਦੀਕ ਇਕ ਲੱਕੜੀ ਦੇ ਟਾਲ ਦੇ ਪਿਛਵਾੜੇ ਦੀਵਾਨ ਸਜਿਆ ਹੋਇਆ ਸੀ ਤੇ ਕਈ ਉਹ ਨਾਮਧਾਰੀ ਮਹਾਂ ਪੁਰਸ਼ ਉਦੋਂ ਸਾਡੀ ਏਸ ਦੁਨੀਆਂ ਵਿਚ ਵਿਚਰ ਰਹੇ ਸਨ, ਜੋ ਉਸ ਤੋਂ ਪਿੱਛੋਂ ਇਕ ਇਕ ਕਰ ਕੇ ਸੱਚ ਖੰਡ ਪਿਆਣਾ ਕਰ ਗਏ। ਸੰਤ ਬਾਬਾ ਲਾਲ ਸਿੰਘ ਜੀ ਭੂਰੇ ਗਿਲ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਅਰਸ਼ੀ ਫ਼ਰਿਸ਼ਤੇ, ਸੰਤ ਨਿਧਾਨ ਸਿੰਘ ਜੀ ਆਲਿਮ, ਸ: ਆਤਮਾ ਸਿੰਘ ਜੀ ਰਾਵਲਪਿੰਡੀ ਤੇ ਕਈ ਹੋਰ ਉਹ ਗੁਰਮੁਖ ਪਿਆਰੇ ਦੀਵਾਨ ਵਿਚ ਦਰਸ਼ਨ ਦੇ ਰਹੇ ਸਨ ਜਿਨ੍ਹਾਂ ਦੀ ਸੂਚੀ ਬੜੀ ਲੰਮੀ ਹੈ। ਗੁਰੂ ਵਿਅਕਤੀ ਉਹਨਾਂ ਵਿਚਾਲੇ ਓਸੇ ਤਰ੍ਹਾਂ ਸੁਭਾਇਮਾਣ ਹੋ ਰਹੀ ਸੀ ਜਿਵੇਂ ਤਾਰਿਆਂ ਦੇ ਨੂਰੀ ਝੁਰਮਟ ਵਿਚਾਲੇ ਸੋਲ੍ਹਾਂ ਕਲਾ ਸੰਪੂਰਣ ਚੰਦਰਮਾਂ ਆਪਣੀਆਂ ਛਬੀਆਂ ਬਿਖੇਰ ਰਿਹਾ ਹੁੰਦਾ ਹੈ। ਅਲੌਕਿਕ ਤੇ ਅਮੋਲਕ ਗੁਰਬਾਣੀ ਦਾ ਕੀਰਤਨ ਹੋ ਰਿਹਾ ਸੀ ਜਿਸ ਦੇ ਰਸਿਕ ਸੁਆਦ ਵਿਚ ਲਿਵਲੀਨ ਸੰਗਤਾਂ ਦੇ ਨਾਲ ਹੀ ਸਤਿਗੁਰੂ ਜੀ ਵੀ ਝੂਮ ਰਹੇ ਸਨ। ਮੈਨੂੰ ਉਹਨਾਂ ਨੇ ਆਪਣੇ ਪਾਸ ਹੀ ਬਹਿਣ ਲਈ ਥਾਂ ਦਿਵਾਈ ਤੇ ਏਸ ਗੱਲ ਦੀ ਪਰਵਾਹ ਨਾ ਕੀਤੀ ਕਿ ਮੈਂ ਰਹਿਤਵਾਨ ਹਾਂ, ਜਾਂ ਆਜ਼ਾਦ ਖੁੱਲ੍ਹਾ ਖੁਲਾਸਾ ਹਾਂ।

ਕੀਰਤਨ ਮੈਂ ਪਹਿਲਾਂ ਹੀ ਕਈ ਵਾਰ ਸੁਣਿਆ ਸੀ ਤੇ ਮੈਂ ਉਸ ਤੋਂ ਪਹਿਲਾਂ ਸਿੱਖ ਪੰਥ ਦੇ ਕਈ ਪ੍ਰਸਿੱਧ ਰਾਗੀਆਂ ਨੂੰ ਸੁਣ ਚੁੱਕਾ ਸਾਂ। ਪਰ ਇਸ ਦੀਵਾਨ ਵਿਚ ਕੀਰਤਨ ਦਾ ਜੋ ਸੁਆਦ ਸੀ, ਉਸ ਨੇ ਦੀਵਾਨ ਨੂੰ ਬੈਕੁੰਠ ਬਣਾਇਆ ਹੋਇਆ ਸੀ। ਸ਼ਬਦ ਅਮੋਘ ਬਾਣ ਹੋ ਕੇ ਵਸ ਰਿਹਾ ਸੀ, ਤੇ ਕਈ ਮਸਤਾਨੇ ਸ਼ਬਦ ਦੀ ਮਸਤੀ ਵਿਚ ਗੁਰੂ ਜੋਤ ਦੁਆਲੇ ਪਰਵਾਨਿਆਂ ਵਾਂਗ ਨਿਛਾਵਰ ਹੋ ਰਹੇ ਸਨ। ਗੁਰੂ ਜੀ ਉਸ ਵੇਲੇ ਆਪਣੇ ਜਵਾਨ ਭਰੇ ਹੋਏ ਸਰੂਪ ਵਿਚ ਦਰਸ਼ਨ ਦੇ ਰਹੇ ਸਨ। ਚਿਹਰੇ ਤੇ ਮਾਤਾ ਦੇ ਦਾਗ਼ ਜ਼ਰੂਰ ਸਨ, ਪਰ ਚਿਹਰੇ ਮੋਹਰੇ ਦੀ ਸੁੰਦਰਤਾ ਅਲੌਕਿਕ ਸੀ। ਨੈਣਾਂ ਤੇ ਬੁੱਲ੍ਹਾਂ ਦੀ ਰਸ ਰੱਤੀ ਮੁਸਕ੍ਰਾਣ ਤਾਂ ਮੋਹ ਲੈਣ ਵਾਲੀ ਹੀ ਸੀ। ਮੈਨੂੰ ਵੀ ਉਹਨਾਂ ਨੇ ਮਿਹਰ ਭਰੀਆਂ ਨਜ਼ਰਾਂ ਨਾਲ ਵੇਖਿਆ।

ਭਿੱਜ ਜਾਪਿਆ ਜਿਵੇਂ ਮਿਹਰਾਂ ਦੀ ਬਾਰਸ਼ ਨੇ ਮੈਨੂੰ ਨੁਹਾ ਦਿੱਤਾ ਹੁੰਦਾ ਹੈ। ਮੇਰੇ ਉੱਤੇ ਉਸ ਵੇਲੇ ਭਾਈਚਾਰਾ ਕਾਫੀ ਕੰਪਵਾਨ ਸੀ। ਪਰ ਏਥੇ ਆ ਕੇ ਮੈਂ ਤੱਕਿਆ ਕਿ ਮੇਰੇ ਲਈ ਵੀ ਪਿਆਰ ਹੀ ਪਿਆਰ ਸੀ। ਮੇਰੀ ਹਜ਼ੂਰ ਨੇ ਸੁਖ ਸਾਂਦ ਪੁੱਛੀ। ਫੇਰ ਉਹਨਾਂ ਨੂੰ ਜਦ ਪਤਾ ਲੱਗਾ ਕਿ ਮੈਂ ਬੇ-ਰੁਜ਼ਗਾਰ ਵੀ ਹਾਂ ਤਾਂ ਇਕ ਸੈਨਤ ਵਿਚ ਮੇਰੀਆਂ ਸਾਰੀਆਂ ਘਰੋਗੀ ਲੋੜਾਂ ਤੇ ਥੋੜਾਂ ਦਾ ਮੇਰੀ ਆਸ ਨਾਲੋਂ ਵੀ ਚੰਗੇਰਾ ਪ੍ਰਬੰਧ ਕਰਾ ਦਿੱਤਾ।

ਇਹ ਮੇਰੀ ਪਹਿਲੀ ਮਿਲਣੀ ਸੀ, ਮੈਨੂੰ ਹਜ਼ੂਰ ਦੀ ਇਸ ਮਿਲਣੀ ਵਿਚ ਹੀ ਪਿਆਰ ਛੋਹ ਪ੍ਰਾਪਤ ਹੋ ਗਈ ਤੇ ਉਹਨਾਂ ਨੇ ਮੈਨੂੰ ਸਦਾ ਲਈ ਆਪਣਾ ਬਣਾ ਲਿਆ। ਉਸ ਤੋਂ ਪਿੱਛੋਂ ਭੈਣੀ ਸਾਹਿਬ ਜਦ ਕਦੇ ਵੀ ਮੇਲਾ ਹੋਇਆ ਆਜ਼ਾਦ ਨੂੰ ਨਾ ਵਿਸਾਰਿਆ ਗਿਆ। ਜਦ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦੇ ਮਹਾਨ ਸਮਾਗਮ ਦੀਆਂ ਤਿਆਰੀਆਂ ਅਰੰਭ ਹੋਈਆਂ ਤਾਂ ਜਿਹੜੇ ਡੈਪੂਟੇਸ਼ਨ ਨੇ ਪੰਜਾਬ ਦੇ ਵੱਧ ਤੋਂ ਵੱਧ ਸ਼ਹਿਰਾਂ ਦਾ ਦੌਰਾ ਕੀਤਾ, ਉਸ ਵਿਚ ਮੈਨੂੰ ਵੀ ਸ਼ਾਮਿਲ ਕੀਤਾ ਗਿਆ। ਇਸ ਡੈਪੂਟੇਸ਼ਨ ਦਾ ਸਾਰਾ ਖ਼ਰਚ ਸਵਰਗੀ ਸ: ਆਤਮਾ ਸਿੰਘ ਰਾਵਲਪਿੰਡੀ ਨੇ ਆਪਣੇ ਪਾਸੋਂ ਦਿੱਤਾ ਸੀ। ਇਸ ਕਾਨਫਰੰਸ ਦਾ ਮਨੋਰਥ ਗੁਰੂ ਨਾਨਕ ਮਤ ਅਵਲੰਬੀਆਂ ਨੂੰ ਇਕ ਥਾਂ ਬਿਠਾ ਕੇ ਪਿਆਰ-ਲੜੀ ਵਿਚ ਪਰੋਣਾ ਸੀ। ਡੈਪੂਟੇਸ਼ਨ ਵਿਚ ਸ: ਆਤਮਾ ਸਿੰਘ ਜੀ ਤੋਂ ਛੁਟ ਪ੍ਰਿੰਸੀਪਲ ਤੇਜਾ ਸਿੰਘ ਜੀ, ਪ੍ਰੋਫੈਸਰ ਗੰਗਾ ਸਿੰਘ ਜੀ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਚਕ੍ਰਵਰਤੀ ਅਤੇ ਸੰਤ ਹਜ਼ੂਰਾ ਸਿੰਘ ਜੀ ਬੂਰੀ ਵਾਲੇ ਖਾਸ ਵਿਅਕਤੀ ਸਨ। ਹਰ ਥਾਂ ਭਰਪੂਰ ਦੀਵਾਨ ਸਜੇ ਤੇ ਸਿੱਖ ਸੰਗਤਾਂ ਵਿਚ ਬੇਹਦ ਉਤਸ਼ਾਹ ਪੈਦਾ ਹੋਇਆ।

ਸਤਿਗੁਰੂ ਜੀ ਨੇ ਗੁਰੂ ਮਤ ਅਵਲੰਬੀ ਹਰ ਸੰਪ੍ਰਦਾਇ ਦੇ ਮੁਖੀ ਪ੍ਰਤੀਨਿਧਾਂ ਨੂੰ ਕਾਨਫਰੰਸ 'ਤੇ ਆਉਣ ਦਾ ਨਿਓਤਾ ਦਿੱਤਾ। ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਏਸ ਕਾਨਫਰੰਸ ਦੇ ਪ੍ਰਧਾਨ ਸਨ, ਤੇ ਉਹਨਾਂ ਦਾ ਭੈਣੀ ਸਾਹਿਬ ਨਗਰ ਤੋਂ ਬਾਹਰ ਬੌਹੜਾਂ ਪਾਸ ਪੂਰੇ ਆਦਰ ਤੇ ਸਨਮਾਨ ਨਾਲ ਸਵਾਗਤ ਕੀਤਾ ਗਿਆ। ਅਸਚਰਜ ਖੁਲ੍ਹ ਦਿਲੀ ਨਾਲ ਹਜ਼ੂਰ ਨੇ ਸਵੀਕਾਰ ਕੀਤਾ ਕਿ ਕਾਨਫਰੰਸ ਦੇ ਅਰੰਭ ਵਿਚ ਬੇਸ਼ਕ ਦਸਾਂ ਪਾਤਸ਼ਾਹੀਆਂ ਦਾ ਹੀ ਅਰਦਾਸਾ ਕੀਤਾ ਜਾਏ, ਸਾਨੂੰ ਕੋਈ ਇਤਰਾਜ਼ ਨਹੀਂ। ਆਪ ਆਖਦੇ ਸਨ ਕਿ ਉਹ ਦਸ ਸਤਿਗੁਰੂ ਵੀ ਤਾਂ ਸਾਡੇ ਹੀ ਹਨ ਤੇ ਉਹਨਾਂ ਨੂੰ ਮਿਲਾ ਕੇ ਹੀ ਸਾਡੇ ਬਾਰਾਂ ਬਣਦੇ ਹਨ। ਕਾਨਫਰੰਸ ਦੀ ਹਾਜ਼ਰੀ ਵੇਖ ਕੇ ਜਿੰਨੀ ਪ੍ਰਸੰਨਤਾ ਆਪ ਨੂੰ ਸੀ, ਉਸ ਦਾ ਅੰਦਾਜ਼ਾ ਤੇ ਅਨੁਮਾਨ ਕੌਣ ਕਰ ਸਕਦਾ ਹੈ। ਉਸ ਵੇਲੇ ਪੂਜ ਦੋਵੇਂ ਮਾਤਾਵਾਂ ਸ੍ਰੀ ਮਾਤਾ ਜੀਵਨ ਕੌਰ ਜੀ ਤੇ ਸ੍ਰੀ ਮਾਤਾ ਫ਼ਤਹ ਕੌਰ ਜੀ ਜੀਊਂਦੀਆਂ ਸਨ, ਜਿਨ੍ਹਾਂ ਦੇ ਦਰਸ਼ਨਾਂ ਵਿਚ ਇਕ ਅਸਚਰਜ ਸੁਆਦ ਸੀ। ਜਿਵੇਂ ਪਰਮ ਸੁਹਿਰਦ ਮਾਤਾਵਾਂ ਆਪਣੇ ਪੁੱਤਰਾਂ ਨੂੰ ਵੇਖ ਕੇ ਵਾਤਸਲ ਰਸ ਨਾਲ ਭਰਪੂਰ ਹੋ ਜਾਂਦੀਆਂ ਹਨ, ਓਸੇ ਤਰ੍ਹਾਂ ਹੀ ਇਹ ਪੂਜ ਮਾਤਾਵਾਂ ਸਾਰੇ ਦੇਸ ਵਿਚੋਂ ਹੁੰਮ ਹੁਮਾ ਕੇ ਆਈਆਂ ਸੰਗਤਾਂ ਨੂੰ ਵੇਖ ਕੇ ਪ੍ਰਸੰਨਤਾ ਦਾ ਸਾਕਾਰ ਰੂਪ ਬਣੀਆਂ ਹੋਈਆਂ ਸਨ। ਸ਼ਾਮਿਆਨਿਆਂ ਦਾ ਇਕ ਨਵਾਂ ਨਗਰ ਵੱਸਿਆ ਹੋਇਆ ਸੀ ਅਤੇ ਪੰਡਾਲ ਏਡਾ ਖੁੱਲ੍ਹਾ ਸੀ ਜਿਸ ਵਿਚ ਇਕ ਲੱਖ ਨਾਲੋਂ ਵੀ ਵਧੀਕ ਦਰਸ਼ਕ ਬੈਠ ਸਕਦੇ ਸਨ।

ਹਜ਼ੂਰ ਦੀ ਆਪਣੀ ਪ੍ਰਸੰਨਤਾ ਦਾ ਪਾਰਾਵਾਰ ਹੀ ਨਹੀਂ ਸੀ। ਪੰਥ ਦਾ ਕੋਈ ਅੰਗ ਵੀ ਤਾਂ ਅਜੇਹਾ ਨਹੀਂ ਸੀ, ਜਿਸ ਦੇ ਪ੍ਰਤੀਨਿਧ ਕਾਨਫਰੰਸ ਵਿਚ ਨਾ ਆਏ ਹੋਣ। ਭਾਈ ਸਾਹਿਬ ਬਾਗੜੀਆਂ ਦੇ ਨਾਲ ਸ: ਬ: ਭਾਈ ਕਾਨ੍ਹ ਸਿੰਘ ਜੀ ਨਾਭਾ, ਸ: ਬ: ਭਾਈ ਜੋਧ ਸਿੰਘ ਜੀ, ਪ੍ਰੋਫੈਸਰ ਤੇਜਾ ਸਿੰਘ ਜੀ, ਪ੍ਰੋਫੈਸਰ

ਗੰਗਾ ਸਿੰਘ ਜੀ ਅਤੇ ਗਿਆਨੀ ਸ਼ੇਰ ਸਿੰਘ ਜੀ, ਆਦਿ, ਸੱਜਣ ਜੇਕਰ ਸਿੰਘ ਸਭਾ ਦੀ ਪ੍ਰਤੀਨਿਧਤਾ ਕਰ ਰਹੇ ਸਨ ਤਾਂ ਅਨੇਕ ਨਾਮਧਾਰੀਆਂ ਸੰਤਾਂ ਦੇ ਨਾਲ ਨਿਰਮਲੇ, ਉਦਾਸੀ, ਨਿਰੰਕਾਰੀ, ਸੇਵਾ ਪੰਥੀ ਅਡਣਸ਼ਾਹੀ, ਗੁਰੂ ਨਾਨਕ ਮਤ ਅਵਲੰਬੀ ਸੰਪ੍ਰਦਾਵਾਂ ਦੇ ਮਹਾਤਮਾ ਸੱਜਣ ਵੀ ਪੰਡਾਲ ਦੀ ਸ਼ੋਭਾ ਵਧਾ ਰਹੇ ਸਨ। ਗੁਰੂ ਨਾਨਕ ਫੁਲਵਾੜੀ ਦੇ ਇਹਨਾਂ ਵੱਖ ਵੱਖ ਫੁੱਲਾਂ ਦੀ ਇਸ ਡਿੱਠ ਦਾ ਨਜ਼ਾਰਾ ਮੇਰੀਆਂ ਨਜ਼ਰਾਂ ਦੇ ਸਾਹਮਣੇ ਅੱਜ ਵੀ ਫਿਰ ਰਿਹਾ ਹੈ। ਇਸ ਤਰ੍ਹਾਂ ਦੀ ਸਰਵਪੱਖੀ ਪ੍ਰਤੀਨਿਧ ਕਾਨਫਰੰਸ ਇਹ ਪਹਿਲੀ ਤੇ ਆਖ਼ਰੀ ਸੀ। ਕਾਨਫਰੰਸ ਵਿਚ ਮਹਾਰਾਜ ਬਾਬਾ ਸਾਵਣ ਸਿੰਘ ਜੀ ਬਿਆਸ ਵਾਲੇ ਵੀ ਉਚੇਚੇ ਤੌਰ ਉੱਤੇ ਆਏ। ਬੁਢਾਪੇ ਵਿਚ ਵੀ ਉਹਨਾਂ ਦਾ ਨੂਰਾਨੀ ਚਿਹਰਾ ਦਗ ਦਗ ਕਰ ਰਿਹਾ ਸੀ। ਕਾਨਫਰੰਸ ਵਿਚ ਪਰਵਾਨ ਕੀਤਾ ਗਿਆ ਕਿ ਗੁਰੂ ਨਾਨਕ ਜੀ ਨੂੰ ਮੰਨਣ ਵਾਲੀਆਂ ਸਭ ਸੰਪ੍ਰਦਾਵਾਂ ਮੰਡਨ ਰੂਪ ਵਿਚ ਪਰਚਾਰ ਕਰਨ ਤੇ ਇਕ ਦੂਜੇ ਦੇ ਸਿਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਪਾਟੀ ਬੰਦ ਕਰ ਦਿੱਤੀ ਜਾਏ। ਕਾਨਫਰੰਸ ਨਿਰਵਿਘਨ ਸਮਾਪਤ ਹੋਈ। ਤੇ ਉਸ ਵਿਚ ਕੋਈ ਵੀ ਅਜਿਹੀ ਫਿੱਕੀ ਤੇ ਬੇ-ਸੁਆਦੀ ਗੱਲ ਨਾ ਹੋਈ ਜਿਸ ਨਾਲ ਰੰਗ ਵਿਚ ਭੰਗ ਪੈਣ ਦਾ ਰਤੀ ਜਿੰਨਾ ਖ਼ਤਰਾ ਵੀ ਹੁੰਦਾ। ਪ੍ਰਤਿਸ਼ਟ ਸੱਜਣਾਂ ਨੂੰ ਆਦਰ ਸਨਮਾਨ ਨਾਲ ਸਰੋਪਾ ਦੇ ਕੇ ਵਿਦਾ ਕੀਤਾ ਗਿਆ ਤੇ ਇੰਜ ਇਸ ਕਾਨਫਰੰਸ ਦੇ ਸਿੱਟੇ ਵਜੋਂ ਪੰਥ ਵਿਚ ਪਿਆਰ, ਮਿੱਤ੍ਰਤਾ ਤੇ ਆਪਸੀ ਮਿਲਵਰਤਨ ਦਾ ਅਤਿ ਚੰਗਾ ਮੁਢ ਬੱਝਾ।

# ਪਿਆਰ ਦੀ ਸਜ਼ਾ

## ਬੂਟਾ ਸਿੰਘ

ਅਸੀਂ ਨਾਮਧਾਰੀ ਮਹਾ ਵਿਦਿਆਲਾ ਭੈਣੀ ਸਾਹਿਬ ਦੇ ਵਿਦਿਆਰਥੀ ਸਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਭਰਿਆ ਹੱਥ ਸਾਨੂੰ ਕਦੇ ਵੀ ਘਰਾਂ ਤੋਂ ਦੂਰ ਹੋਣ ਦਾ ਅਹਿਸਾਸ ਨਹੀਂ ਸੀ ਹੋਣ ਦਿੰਦਾ। ਪੰਜਾਬ ਦੀ ਧਰਤੀ ਦਾ ਹਰੇਕ ਕਿਣਕਾ ਸਾਡੇ ਵਿਚ ਮੌਜੂਦ ਸੀ। ਕੋਈ ਵਿਦਿਆਰਥੀ ਬੀਮਾਰ ਹੋ ਜਾਂਦਾ, ਕਿਸੇ ਨੂੰ ਅਧਿਆਪਕਾਂ ਦੀ ਸਖਤੀ ਦਾ ਸ਼ਿਕਾਰ ਹੋਣਾ ਪੈ ਜਾਂਦਾ ਤਾਂ ਅਸੀਂ ਸਾਰੇ ਇਕ ਦੂਜੇ ਦੇ ਨੇੜੇ ਢੁਕ ਕੇ ਇੰਜ ਬੈਠ ਜਾਂਦੇ ਸਾਂ, ਜਿਵੇਂ ਇਕੋ ਪਰਿਵਾਰ ਦੇ ਮੈਂਬਰ ਹੋਈਦੇ।

ਇਕੇਰਾਂ ਸਾਡੇ ਸਕੂਲ ਵਿਚ ਇਕ ਨਵੇਂ ਅਧਿਆਪਕ ਆਏ। ਉਹ ਬੜੇ ਸਖ਼ਤ ਸੁਭਾ ਦੇ ਸਨ ਤੇ ਤੀਹ ਸਾਲ ਸਰਕਾਰੀ ਨੌਕਰੀ ਕਰਨ ਬਾਦ ਆਪਣਾ ਪਿਛਲਾ ਅਨੁਭਵ ਸਾਡੇ ਉਤੇ ਅਜ਼ਮਾਉਣ ਲਈ ਫਿਰ ਅਧਿਆਪਕ ਲਗ ਗਏ ਸਨ। ਮੈਂ ਬਚਪਨ ਤੋਂ ਹੀ ਕੁਝ ਵਿਦਰੋਹੀ ਸੁਭਾਅ ਦਾ ਰਿਹਾ ਹਾਂ। ਇਕ ਵਾਰ ਉਨ੍ਹਾਂ ਨੇ ਮੇਰੇ ਕਿਸੇ ਕਸੂਰ ਲਈ ਬੜੀ ਸਖ਼ਤ ਸਜ਼ਾ ਦਿਤੀ। ਮੈਂ ਜੁਰਅਤ ਕਰ ਕੇ ਇਕ ਸ਼ਿਕਾਇਤੀ ਚਿੱਠੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅੰਮ੍ਰਿਤਸਰ ਲਿਖ ਦਿਤੀ। ਦੀਵਾਲੀ ਦੇ ਦਿਨ ਸਨ।

ਮੇਰੀ ਚਿੱਠੀ ਵਿਚ ਪਤਾ ਨਹੀਂ ਕੀ ਅਸਰ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਨੂੰ ਮੈਨੂੰ ਲੈਣ ਲਈ ਭੈਣੀ ਸਾਹਿਬ ਭੇਜ ਦਿਤਾ। ਸਾਰੇ ਵਿਦਿਆਰਥੀ ਹੈਰਾਨ ਰਹਿ ਗਏ। ਅਧਿਆਪਕਾਂ ਵਿਚ ਖਲਬਲੀ ਮਚ ਗਈ। ਉਸ ਰਾਤ ਸਾਰੇ ਵਿਦਿਆਰਥੀ ਮੈਨੂੰ ਆਪਣੀਆਂ ਸ਼ਿਕਾਇਤਾਂ ਲਿਖਾਉਂਦੇ ਰਹੇ। ਉਨ੍ਹਾਂ ਦੀਆਂ ਸ਼ਿਕਾਇਤਾਂ ਦਾ ਇਕ ਤਕੜਾ ਪੁਲੰਦਾ ਮੇਰੇ ਕੋਲ ਹੋ ਗਿਆ।

ਮੈਂ ਸੰਤ ਮੰਗਲ ਸਿੰਘ ਜੀ ਨਾਲ ਅੰਮ੍ਰਿਤਸਰ ਪੁਜਾ ਤਾਂ ਦੀਵਾਲੀ ਦਾ ਮੇਲਾ ਖ਼ਤਮ ਹੋ ਚੁੱਕਾ ਸੀ। ਸਤਿਗੁਰੂ ਜੀ ਲਾਹੌਰ ਜਾ ਚੁੱਕੇ ਸਨ। ਲਾਹੌਰ ਪਹੁੰਚੇ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਕਰਾਚੀ ਦੇ ਦੌਰੇ ਤੇ ਜਾ ਚੁੱਕੇ ਹਨ। ਮੈਂ ਨਿਰਾਸ਼ ਹੋ ਗਿਆ। ਹੁਣ ਉਹਨਾਂ ਨੇ ਦੋ ਤਿੰਨ ਮਹੀਨੇ ਬਾਦ ਵਾਪਸ ਆਉਣਾ ਸੀ। ਮੈਂ ਸੋਚਿਆ, ਮੇਰੇ ਕੋਲ ਆਪਣੇ ਸਾਥੀ ਵਿਦਿਆਰਥੀਆਂ ਦੀਆਂ ਸ਼ਿਕਾਇਤਾਂ ਦਾ ਜੋ ਪੁਲੰਦਾ ਸੀ, ਉਹ ਸ਼ਾਇਦ ਕਦੇ ਸਤਿਗੁਰੂ ਜੀ ਦੇ ਰੂਬਰੂ ਪੇਸ਼ ਕਰਨ ਦਾ ਮੌਕਾ ਹੀ ਨਾ ਆਵੇ।

ਸ੍ਰ. ਧਿਆਨ ਸਿੰਘ ਪੱਥਰਾਂ ਵਾਲਿਆਂ ਦੇ ਘਰ ਚਾਰ-ਪੰਜ ਦਿਨ ਰਹਿ ਕੇ ਮੈਂ ਵਾਪਸ ਭੈਣੀ ਸਾਹਿਬ

ਆ ਗਿਆ ਤੇ ਧੜਕਦੇ ਦਿਲ ਨਾਲ ਸਤਿਗੁਰਾਂ ਦੇ ਆਗਮਨ ਨੂੰ ਉਡੀਕਣ ਲੱਗਾ। ਵਾਪਸੀ ਤੇ ਮੈਨੂੰ ਅਧਿਆਪਕਾਂ ਵਲੋਂ ਕਿਹਾ ਜਾਣ ਲਗਾ ਕਿ ਮੈਂ ਕਿਸੇ ਅਧਿਆਪਕ ਦੀ ਸ਼ਿਕਾਇਤ ਕਰ ਕੇ ਚੰਗਾ ਨਹੀਂ ਸੀ ਕੀਤਾ। ਸਤਿਗੁਰਾਂ ਦੀ ਵਾਪਸੀ ਤੇ ਮੈਨੂੰ ਇਸ ਕਸੂਰ ਲਈ ਕੋਈ ਵੀ ਵਡੀ ਸਜ਼ਾ ਮਿਲ ਸਕਦੀ ਹੈ।

ਹੌਲੀ ਹੌਲੀ ਮੈਨੂੰ ਵੀ ਇਹ ਅਹਿਸਾਸ ਹੋਣ ਲੱਗਾ ਕਿ ਵਾਕਈ ਕਿਸੇ ਅਧਿਆਪਕ ਦੀ ਸ਼ਿਕਾਇਤ ਕਰ ਕੇ ਮੈਂ ਸਕੂਲ ਦੇ ਨਿਯਮਾਂ ਦੀ ਉਲੰਘਣਾ ਕਰ ਬੈਠਾ ਸਾਂ। ਹੁਣ ਪਤਾ ਨਹੀਂ ਕੀ ਸਜ਼ਾ ਭੁਗਤਣੀ ਪਏ।

ਸਤਿਗੁਰੂ ਜੀ ਦੌਰੇ ਤੋਂ ਵਾਪਸ ਆਏ। ਸਭ ਤੋਂ ਪਹਿਲਾਂ ਮੇਰੀ ਪੇਸ਼ੀ ਹੋਈ। ਕਿਸੇ ਅਧਿਆਪਕ ਦੀ ਸ਼ਿਕਾਇਤ ਕਰਨ ਦੇ ਕਸੂਰ ਲਈ ਸਿਰਫ਼ ਤਾੜਨਾ ਹੀ ਨਹੀਂ ਮਿਲੀ, ਸਗੋਂ ਮੈਨੂੰ ਸਬਕ ਸਿਖਾਉਣ ਵਾਲੀ ਕੋਈ ਸਖਤ ਸਜ਼ਾ ਦੇਣ ਦਾ ਹੁਕਮ ਹੋਇਆ। ਮੈਂ ਉਸ ਸਜ਼ਾ ਦੇ ਖ਼ਿਆਲ ਨਾਲ ਕੰਬ ਉਠਿਆ। ਕਈ ਰਾਤਾਂ ਮੇਰੀ ਨੀਂਦ ਹਰਾਮ ਰਹੀ ਤੇ ਮੈਨੂੰ ਘਰ ਦੀ ਯਾਦ ਸਤਾਉਣ ਲੱਗੀ।

ਪਰ ਮੈਂ ਉਸ ਸਜ਼ਾ ਦੀ ਘੜੀ ਨੂੰ ਉਡੀਕਦਾ ਹੀ ਰਹਿ ਗਿਆ। ਉਹ ਨਹੀਂ ਆਈ। ਦਿਨ ਬੀਤੇ, ਫਿਰ ਮਹੀਨੇ। ਇਕ ਦਿਨ ਫਿਰ ਸਤਿਗੁਰੂ ਜੀ ਕਿਸੇ ਲੰਮੇ ਦੌਰੇ ਤੋਂ ਵਾਪਸ ਆਏ। ਉਹ ਵਿਦਿਆਲੇ ਦੇ ਵਿਦਿਆਰਥੀਆਂ ਲਈ ਅਲੀਚੀਆਂ ਲੈ ਕੇ ਆਏ ਸਨ। ਅਲੀਚੀਆਂ ਉਨ੍ਹਾਂ ਨੇ ਆਪਣੀ ਹਜ਼ੂਰੀ ਵਿਚ ਸਭ ਨੂੰ ਵੰਡਾਈਆਂ। ਜਦੋਂ ਮੇਰੀ ਵਾਰੀ ਆਈ, ਤਾਂ ਹਲਕੀ ਜਿਹੀ ਪਿਆਰ ਦੀ ਚਪੇੜ ਮਾਰ ਕੇ ਕਹਿਣ ਲੱਗੇ :—

"ਇਹ ਉਹੋ ਸ਼ਿਕਾਇਤੀ ਲੜਕਾ ਹੈ ਨਾ ?"

ਕੋਲੋਂ ਕਿਸੇ ਨੇ ਕਿਹਾ "ਹਾਂ ਜੀ।"

ਮੈਂ ਇਕ ਵਾਰ ਫਿਰ ਕੰਬ ਉਠਿਆ। ਸੋਚਿਆ ਸਜ਼ਾ ਵਾਲੀ ਭੁੱਲ ਚੁੱਕੀ ਗੱਲ ਫਿਰ ਨਵੇਂ ਸਿਰਿਓਂ ਚਲਾਈ ਜਾ ਸਕਦੀ ਹੈ। ਪਰ ਇੰਜ ਨਹੀਂ ਹੋਇਆ। ਸਤਿਗੁਰੂ ਜੀ ਸਾਨੂੰ ਪਿਆਰ ਦੀ ਸਜ਼ਾ ਦੇਣ ਦੇ ਪੱਖ ਵਿਚ ਸਨ ਤਾਕਿ ਉਨ੍ਹਾਂ ਦੇ ਇਸ ਮਿਹਰਬਾਨ ਵਤੀਰੇ ਲਈ ਅਸੀਂ ਸਦਾ ਕ੍ਰਿਤੱਗ ਰਹੀਏ ਅਤੇ ਆਪ ਹੀ ਗ਼ਲਤੀਆਂ ਤੋਂ ਬਚਣ ਦੀ ਕੋਸ਼ਸ਼ ਕਰਦੇ ਰਹੀਏ।

## ਹਾਜ਼ਰ ਜੁਆਬੀ

1945 ਦੀ ਗੱਲ ਹੈ। ਮੈਂ ਕਮਿਊਨਿਸਟ ਪਾਰਟੀ ਦੇ ਪੰਜਾਬੀ ਸਪਤਾਹਿਕ ਅਖ਼ਬਾਰ 'ਜੰਗੇ-ਅਜ਼ਾਦੀ' ਵਿਚ ਕੰਮ ਕਰਦਾ ਸਾਂ। ਸਾਡਾ ਦਫ਼ਤਰ ਮੈਕਲੋਡ ਰੋਡ ਉੱਤੇ ਸੀ। ਸਾਡੀ ਬਿਲਡਿੰਗ ਦੇ ਠੀਕ ਪਿੱਛੇ ਲਾਹੌਰ ਦੇ ਇਕ ਪਰਸਿੱਧ ਡਾਕਟਰ ਕੋਲ ਦਾ ਘਰ ਤੇ ਕਲਿਨਿਕ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਡਾਕਟਰ ਕੋਲ ਪਾਸ ਆਪਣੇ ਕਿਸੇ ਨਿੱਜੀ ਕੰਮ ਆਏ ਸਨ। ਕਮਿਊਨਿਸਟ ਆਗੂ ਸ: ਸੋਹਣ ਸਿੰਘ ਜੋਸ਼ ਨੂੰ ਪਤਾ ਲੱਗਾ। ਉਹ ਉਨ੍ਹਾਂ ਨੂੰ ਕਮਿਊਨਿਸਟ ਹੈੱਡ ਕੁਆਰਟਰ ਦਿਖਾਉਣ ਲਈ ਲੈ ਆਏ। ਸਤਿਗੁਰੂ ਜਗਜੀਤ ਸਿੰਘ ਜੀ ਵੀ ਨਾਲ ਸਨ।

ਸਾਡਾ ਹੈੱਡ ਕੁਆਰਟਰ ਦੇਖ ਚੁੱਕਣ ਤੋਂ ਬਾਦ ਜਦੋਂ ਸਤਿਗੁਰੂ ਜੀ ਉੱਪਰਲੀ ਮੰਜ਼ਲ ਤੋਂ ਹੇਠਾਂ ਆਉਣ ਲੱਗੇ, ਤਾਂ ਕਮਿਊਨਿਸਟ ਆਗੂ ਡਾਕਟਰ ਭਾਗ ਸਿੰਘ ਨੇ ਮੇਰੇ ਵਲ ਇਸ਼ਾਰਾ ਕਰਦਿਆਂ ਕਿਹਾ — "ਮਹਾਰਾਜ, ਆਪ ਦਾ ਇਹ ਵੀ ਇਕ ਸ਼ਿਸ਼ ਹੈ।"

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁੜ ਕੇ ਮੇਰੇ ਵਲ ਦੇਖਦਿਆਂ ਫ਼ੁਰਮਾਇਆ, "ਮੈਂ ਜਾਣਦਾ ਹਾਂ ਮੈਂ ਇਹਨੂੰ ਤਰਬੀਅਤ ਦਿੱਤੀ ਹੈ। ਉੱਡਣਾ ਸਿਖਾਇਐ। ਜਦੋਂ ਇਹ ਆਪਣੇ ਖੰਭਾਂ ਤੇ ਉੱਡਣ ਲੱਗ

ਪਿਆ, ਤਾਂ ਝਪਟਾ ਮਾਰ ਕੇ ਤੁਸੀਂ ਇਹਦੇ ਖੰਭ ਖੋਹ ਲਏ ਹਨ ।

ਡਾ: ਭਾਗ ਸਿੰਘ ਲਾ-ਜੁਆਬ ਹੀ ਨਹੀਂ ਹੋਏ ਸਗੋਂ ਸਤਿਗੁਰਾਂ ਦੀ ਹਾਜ਼ਰ ਜੁਆਬੀ ਨੇ ਉਨ੍ਹਾਂ ਨੂੰ ਸ਼ਰਮਸਾਰ ਵੀ ਕਰ ਦਿੱਤਾ ਸੀ ।

## ਵਰ੍ਹਿਆਂ ਦਾ ਫ਼ਾਸਲਾ ਦਿਨਾਂ ਦਾ ਜਾਪਿਆ

1957 ਦੀ ਇਕ ਸ਼ਾਮ । ਜਲੰਧਰ ਦੇ ਰਾਜਾ ਹਸਪਤਾਲ ਦੇ ਡਾ: ਜੀ. ਬੀ. ਆਈ. ਸਿੰਘ ਕੋਲ ਮੈਂ ਪੇਟ ਦੇ ਇਲਾਜ ਲਈ ਗਿਆ ਹੋਇਆ ਸਾਂ । ਮੈਂ ਜਿਸ ਅਖ਼ਬਾਰ ਵਿਚ ਕੰਮ ਕਰਦਾ ਸਾਂ, ਡਾਕਟਰ ਸਿੰਘ ਉਹਦੇ ਲਈ ਸਿਹਤ ਉੱਤੇ ਬਾਕਾਇਦਾ ਲੇਖ ਵੀ ਲਿਖਦੇ ਸਨ, ਇਸ ਲਈ ਉਨ੍ਹਾਂ ਨਾਲ ਚੰਗੀ ਦੋਸਤੀ ਹੋ ਗਈ ਸੀ ।

ਮੈਂ ਡਾਕਟਰ ਸਾਹਿਬ ਤੋਂ ਆਪਣੀ ਬੀਮਾਰੀ ਸਬੰਧੀ ਵਿਸਥਾਰ ਨਾਲ ਜਾਣਨ ਦੀ ਕੋਸ਼ਸ਼ ਕਰ ਰਿਹਾ ਸਾਂ ਕਿ ਅਚਾਨਕ ਚਪੜਾਸੀ ਨੇ ਦੱਸਿਆ ਕਿ ਬਾਹਰ ਆਪ ਨੂੰ ਕੋਈ ਬੁਲਾ ਰਿਹਾ ਹੈ । ਡਾਕਟਰ ਸਾਹਿਬ ਬਾਹਰ ਗਏ । ਮੈਂ ਵੀ ਉਨ੍ਹਾਂ ਦੇ ਪਿੱਛੇ ਬਾਹਰ ਜਾ ਕੇ ਦੇਖਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕ ਰਤਨ ਸਿੰਘ ਜੀ ਸਨ ਤੇ ਕੁਝ ਫ਼ਾਸਲੇ ਉੱਤੇ ਇਕ ਮੋਟਰ ਖੜੀ ਸੀ । ਇਹ ਸਮਝਦਿਆਂ ਮੈਨੂੰ ਦੇਰ ਨਹੀਂ ਲੱਗੀ ਕਿ ਮੋਟਰ ਸਤਿਗੁਰੂ ਜੀ ਦੀ ਸੀ । ਡਾਕਟਰ ਸਿੰਘ ਸਤਿਗੁਰੂ ਜੀ ਨੂੰ 'ਜੀ ਆਇਆਂ' ਆਖਣ ਲਈ ਅੱਗੇ ਵਧੇ ਪਰ ਮੈਂ ਪਿਛਾਂਹ ਕਮਰੇ ਵਲ ਨੂੰ ਜਾਣ ਲੱਗਾ । ਰਤਨ ਸਿੰਘ ਜੀ ਨੇ ਮੈਨੂੰ ਰੋਕ ਲਿਆ ਤੇ ਜ਼ਬਰਦਸਤੀ ਫੜ ਕੇ ਸਤਿਗੁਰਾਂ ਕੋਲ ਲੈ ਗਏ ।

ਫਿਰ ਕੀ ਸੀ । ਸਤਿਗੁਰਾਂ ਦੀ ਏਨੀ ਮਿਹਰ ਦੀ ਨਿਗਾਹ ਹੋਈ ਕਿ ਉਹਨਾਂ ਨੇ ਮੈਨੂੰ ਘੰਟਾ ਭਰ ਆਪਣੇ ਕੋਲ ਬਿਠਾਈ ਰੱਖਿਆ । ਰਾਜਨੀਤੀ ਦੀਆਂ ਗੱਲਾਂ, ਧਰਮ ਦੀਆਂ ਗੱਲਾਂ ਤੇ ਦੁਨੀਆਂ ਦੀ ਨਵੀਨ ਚਾਲ ਢਾਲ ਦੀਆਂ ਗੱਲਾਂ ਦਾ ਸਿਲਸਿਲਾ ਖ਼ਤਮ ਹੋਣ ਵਿਚ ਨਹੀਂ ਸੀ ਆਉਂਦਾ ।

ਉਨ੍ਹਾਂ ਨੇ ਮੇਰੀ ਪੇਟ ਦੀ ਬੀਮਾਰੀ ਬਾਰੇ ਸੁਣ ਕੇ ਫ਼ੁਰਮਾਇਆ ਕਿ ਪੰਦਰਾਂ ਦਿਨਾਂ ਲਈ ਮੈਂ ਭੈਣੀ ਸਾਹਿਬ ਜਾ ਕੇ ਰਹਾਂ । ਉਨ੍ਹਾਂ ਕੋਲ ਪੇਟ ਦੀ ਇਕ ਆਜ਼ਮੂਦਾ ਦਵਾਈ ਹੈ । ਮੈਨੂੰ ਦਸ ਵਰ੍ਹੇ ਬਾਦ ਸਤਿਗੁਰਾਂ ਦੇ ਦਰਸ਼ਨ ਦਾ ਸੁਭਾਗ ਪ੍ਰਾਪਤ ਹੋਇਆ ਸੀ — ਪਰ ਉਸ ਦਿਨ ਇੰਜ ਜਾਪਿਆ ਸੀ ਕਿ ਜਿਵੇਂ ਇਹ ਫ਼ਾਸਲਾ ਵਰ੍ਹਿਆਂ ਦਾ ਨਾ ਹੋ ਕੇ, ਕੁਝ ਦਿਨਾਂ ਦਾ ਹੋਵੇ ।

# ਇਕ ਮਹਾਨ ਤਪੀ

ਰਾਜਿੰਦਰ ਸਿੰਘ ਗੁਰੂਸਰ

ਮੈਂ ਓਦੋਂ ਛੋਟਾ ਹੀ ਸਾਂ। ਚੜ੍ਹ ਰਹੇ ਸੂਰਜ ਦੀ ਚਮਕ ਬਹੁਤ ਮਧਮ ਸੀ। ਪ੍ਰਭਾਤ ਦੀ ਲਾਲੀ ਵਿਚ ਸਤਿਗੁਰੂ ਜੀ ਦੀ ਨੂਰਾਨੀ ਚਮਕ ਨੂੰ ਵਖਰਾ ਕਰ ਕੇ ਪਛਾਣਨਾ ਸਹਿਜ ਕੰਮ ਨਹੀਂ ਸੀ। ਊਸ਼ਾ ਆਪਣੀਆਂ ਮਧਮ ਕਿਰਨਾਂ ਨਾਲ ਗੁਰੂ ਜੀ ਤੇ ਚਿਹਰੇ ਨੂੰ ਮਾਤ ਦੇਣ ਲਈ ਵਾਰ ਤੇ ਵਾਰ ਕਰਦੀ ਚਲੀ ਆ ਰਹੀ ਸੀ। ਅੰਬਾਂ ਦੀਆਂ ਸੂਹਲ ਪੱਤੀਆਂ ਵਿਚੋਂ ਝਾਕ ਕੇ ਅਤੇ ਸਰਹਿੰਦ ਨਹਿਰ ਜੋ ਸਾਰੇ ਸਤਿਲੁਜ ਦਰਿਆ ਨੂੰ ਹੂੰਝੀ ਆ ਰਹੀ ਸੀ, ਉਤੇ ਤੇਜ ਚਿਟਕ ਸਿਟਕੇ, ਚੁਫੇਰਿਓਂ ਧੁਪ ਦਾ ਨਿਖਾਰ ਫੈਲਾ ਰਹੀ ਸੀ। ਅਤੇ ਉਸਦੀ ਲਿਸ਼ਕ, ਬੱਦਲ ਦੇ ਖਾਕੀ ਟੁਕੜੇ ਦਾ ਆਸਰਾ ਲੈ ਕੇ, ਇਕ ਪਾਸਿਓਂ ਸਤਿਗੁਰੂ ਜੀ ਦੇ ਚਿਹਰੇ ਤੇ ਇਉਂ ਪੈ ਰਹੀ ਸੀ, ਜਿਵੇਂ ਦੋਸਤ ਮੁਲਕ ਦੇ ਜਹਾਜ਼ ਨੂੰ ਪਛਾਣ ਰਹੀ ਫੌਜੀ ਸਰਚਲਾਈਟ। ਤਖ਼ਤ ਪੋਸ਼ ਤੇ ਆਸਣ ਵਿਛਾਈ ਸਮਾਧੀ ਸਥਿਤ ਸਤਿਗੁਰੂ ਜੀ ਨੇ ਅੰਗੜਾਈ ਲੈਂਦਿਆਂ ਸੱਜਾ ਹੱਥ ਉਤਾਂਹ ਚੁਕ ਕੇ ਉਸਨੂੰ ਇਉਂ ਸ਼ਰਮਿੰਦਿਆਂ ਕਰ ਦਿਤਾ ਜਿਵੇਂ ਮਲਾਹ ਦੀ ਕਿਸ਼ਤੀ — ਰਾਹ ਰੋਕੀ ਖੜੀ — ਛੱਲ ਨੂੰ ਚੀਰ ਕੇ ਦੋ ਟੂਕ ਕਰ ਗਈ ਹੋਵੇ।

ਹੋਰ ਸਕੂਲੀ ਭਾਈਚਾਰਾ ਤਾਂ ਭਾਵੇਂ ਅੰਬਾਂ ਦੇ ਲਾਲਚ ਲੱਗਾ ਹੋਇਆ ਸੀ ਪਰ ਮੈਂ ਉਸ ਵੇਲੇ ਸਤਿਗੁਰੂ ਜੀ ਦੇ ਕੋਲ ਹੀ, ਬਚਪਨ ਦੀ ਕਿਸੇ ਧੁਨ ਵਿਚ, ਮਸਤ ਬੈਠਾ ਸਾਂ। ਸਤਿਗੁਰੂ ਜੀ ਨੇ ਗਲ ਵਿਚ ਰੁਮਾਲ ਪਾ ਕੇ ਜਿਉਂ ਹੀ ਅਰਦਾਸ ਸ਼ੁਰੂ ਕੀਤੀ, ਮੈਨੂੰ ਇਉਂ ਲਗਾ ਜਿਵੇਂ ਮੈਂ ਵੀ ਘੰਟਿਆਂ ਬੱਧੀ ਨਿਤਨੇਮ ਵਿਚ ਸ਼ਾਮਿਲ ਰਿਹਾ ਹੋਵਾਂ। ਧਰਤੀ ਤੇ ਨਮਸਕਾਰ ਕਰ ਕੇ, ਸਤਿਗੁਰੂ ਜੀ ਨੇ ਮੇਰੇ ਵੱਲ ਵੇਖ ਕੇ ਮੁਸਕਰਾਂਦਿਆਂ ਹੋਇਆਂ ਕਿਹਾ —

ਮੇਰੇ ਬੱਤੀ ਦੰਦ ਹੈਨ।

ਬਚਪਨ ਦੇ ਲਹਿਰਾਉ ਵਿਚ ਮੈਂ ਸਹਿਜੇ ਹੀ ਕਹਿ ਉਠਿਆ —

ਜੀ! ਮੇਰੇ ਵੀ ਬੱਤੀ ਹਨ।

ਸਤਿਗੁਰੂ ਜੀ ਖੁਲ੍ਹ ਕੇ ਹੱਸੇ ਤੇ ਕਿਹਾ —

ਬੱਤੀ ਦੰਦਾਂ ਵਾਲਾ ਤਾਂ, ਕਹਿੰਦੇ ਨੇ, ਜੋ ਗੱਲ ਕਹੇ ਪੂਰੀ ਹੁੰਦੀ ਹੈ।

ਓਸੇ ਅੰਦਾਜ਼ ਵਿਚ ਮੈਂ ਬੋਲ ਪਿਆ — ਜੀ ਹਾਂ।

ਸਤਿਗੁਰੂ ਜੀ ਨੇ ਆਪਣੇ ਬਚਪਨ ਦੇ ਕਿਤਨੇ ਹੀ ਨਿੱਕੇ ਨਿੱਕੇ ਬਚਨ ਮੇਰੇ ਨਾਲ ਕੀਤੇ। ਉਹਨਾਂ ਕਿਹਾ —

ਮੇਰੀ ਯਾਦਦਾਸ਼ਤ ਏਨੀ ਤੇਜ਼ ਸੀ ਕਿ ਸਤਿਗੁਰੂ ਹਰੀ ਸਿੰਘ ਜੀ ਦੇ ਦੌਰੇ ਨਾਲ ਫਿਰਦਿਆਂ ਹੀ ਮੈਂ ਪੰਡਿਤ ਬਸੰਤ ਸਿੰਘ ਜੀ ਤੋਂ ਚੌਦਾਂ ਦਿਨਾਂ ਵਿਚ "ਪੰਚ ਸੰਧੀ", ਪਾਣਿਨੀ ਵਯਾਕਰਨ ਦਾ ਇਕ ਹਿਸਾ, ਯਾਦ ਕਰ ਲਿਆ ਸੀ। ਅੱਜ ਤੋਂ ਚਾਲ੍ਹੀ ਸਾਲ ਪਹਿਲੋਂ ਦੀਆਂ ਸਾਰੀਆਂ ਘਟਨਾਵਾਂ ਫ਼ਿਲਮ ਦੀ ਤਰ੍ਹਾਂ ਮੇਰੀਆਂ ਅੱਖਾਂ ਅੱਗੇ ਓਸੇ ਤਰ੍ਹਾਂ ਘੁੰਮ ਰਹੀਆਂ ਨੇ।

ਮੈਨੂੰ ਇਹ ਪਤਾ ਨਹੀਂ ਕਿਉਂ? ਸ਼ਾਇਦ ਬਚਨ ਬਿਲਾਸ ਦੀ ਲੜੀ ਜਾਰੀ ਰੱਖਣ ਲਈ ਜਾਂ ਬਾਲ ਬੁਧ ਦੀ ਵਜ੍ਹਾ ਕਰ ਕੇ ਮੈਂ ਕਿਹਾ :

ਜੰਮਣ ਤੋਂ ਬਿਨਾਂ, ਮੈਨੂੰ ਵੀ ਸੱਚੇ ਪਾਤਸ਼ਾਹ ਸਾਰੀਆਂ ਗੱਲਾਂ ਯਾਦ ਨੇ।

ਸਕਲ ਗੁਣ ਨਿਧਾਨ ਬੋਲੇ — ਹੱਛਾ ਦਸ ਖਾਂ ਮੁਕਤਸਰ ਹੋਲੇ ਦੀਆਂ ਸਾਰੀਆਂ ਗੱਲਾਂ ਤੈਨੂੰ ਯਾਦ ਨੇ? ਨਾਲੇ ਤੂੰ ਓਥੇ ਗਿਆ ਸੀ, ਤੇ ਹੈਂ ਵੀ ਸੀ ਤਿੰਨ ਚਾਰ ਸਾਲ ਦਾ।

ਮੈਂ ਕਿਹਾ — ਜੀ ਨਹੀਂ!

ਆ ਗਈ ਦੇ ਸੇਮੇ ਕੇ ਡੇਰੇ ਦੀ ਭਾਲ। ਉਂਜ ਯਾਦ ਸ਼ਕਤੀ ਤੇਰੀ ਬਹੁਤ ਚੰਗੀ ਏ। ਸਾਹਿਬਾਂ ਵਡਿਆਉਂਦਿਆਂ ਹੋਇਆਂ ਮੈਨੂੰ ਕਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਸਥਾ ਚਾਲ੍ਹੀ ਪੰਜਤਾਲੀ ਸਾਲ ਤੋਂ ਉੱਪਰ ਨਹੀਂ ਸੀ। ਬੇਹੱਦ ਮਜ਼ਬੂਤ ਜੁੱਸਾ। ਚਮਕਦਾਰ ਚਿਹਰਾ, ਲੰਮਾਂ ਕੱਦ। ਸਜੀਲੀ ਅਸਰ ਭਰਪੂਰ ਦਾਹੜੀ ਜਿਸ ਵਿਚ ਕੋਈ ਕੋਈ ਸਫ਼ੈਦ ਵਾਲ ਏਸ ਤਰ੍ਹਾਂ ਚਮਕਦਾ ਸੀ ਜਿਵੇਂ ਦਿਆਰ ਦੀਆਂ ਸੰਘਣੀਆਂ ਪੱਤੀਆਂ ਵਿਚੋਂ ਹਵਾ ਨਾਲ ਕਿਰਦੀਆਂ ਸੂਰਜ ਦੀਆਂ ਕਿਰਨਾਂ।

ਜੇਠ ਦੇ ਦਿਨ ਸਨ। ਚੰਦੂ ਦੇ ਭੱਠ ਵਾਂਗ ਸੂਰਜ ਤਪ ਰਿਹਾ ਸੀ। ਤੇਜ ਪੁੰਜ ਸਤਿਗੁਰੂ ਜੀ ਦੇ ਅੱਠਾਂ ਪਹਿਰਾਂ ਪਿੱਛੋਂ ਸ਼ਾਮ ਦੇ ਦੀਵਾਨ ਵਿਚ ਦੀਦਾਰੇ ਹੁੰਦੇ ਸਨ। ਸਕੂਲੀ ਬੱਚਿਆਂ ਦੀ ਸਫ਼ੈਦ ਕਤਾਰ, ਰਾਮਸਰ ਤਾਲਾਬ ਦੇ ਕਿਨਾਰੇ ਸਜੇ ਹੋਏ ਦੀਵਾਨ ਵਿਚ ਸਚਮੁਚ ਹੀ ਮਾਨਸਰੋਵਰ ਦੇ ਹੰਸਾਂ ਵਾਂਗ, ਸੰਗਤ ਦੀਆਂ ਲਹਿਰਾਂ ਵਿਚ ਸਮਾ ਜਾਂਦੀ। ਸੰਗੀਤ ਦੇ ਗੁੜ੍ਹ ਸ਼ਬਦਾਂ ਨਾਲੋਂ ਸਤਿਗੁਰੂ ਜੀ ਦਾ ਚਿਹਰਾ ਕਿਤੇ ਸਰਲ ਲੱਗਦਾ। ਤੇ ਅਸੀਂ ਘੰਟਾ ਡੇਢ ਓਸੇ ਹੀ ਰੌਣਕਮਈ ਕੰਵਲ ਵਿਚ ਭੌਰਾਂ ਦੀ ਤਰ੍ਹਾਂ ਗੁਆਚੇ ਰਹਿੰਦੇ। ਅਤੇ ਇਹ ਅਵਸਥਾ ਓਦੋਂ ਵਿਆਕੁਲਤਾ ਵਿਚ ਬਦਲਦੀ ਜਦੋਂ ਤੇਜ਼ ਸੁਗੰਧ ਦੀ ਤਰ੍ਹਾਂ ਸਤਿਗੁਰੂ ਜੀ ਦੇ ਗਲੇ ਵਿਚੋਂ ਕਰੁਣਾਮਈ ਸੁਰਸੰਗੀਤ ਨਿਕਲਦਾ।

ਸਤਿਗੁਰੂ ਜੀ ਨੇ ਸ਼ਾਇਦ ਤਪ ਨੂੰ ਪ੍ਰਭਾਵਸ਼ਾਲੀ ਬਣਾਉਣ ਜਾਂ ਸੂਰਜ ਨੂੰ ਹੋਰ ਤੇਜ ਬਖ਼ਸ਼ਣ ਲਈ ਉਗ੍ਰਦੰਤੀ ਦਾ ਚਾਲੀਹਾ ਸ਼ੁਰੂ ਕੀਤਾ ਸੀ। ਸੁਬਹ ਇਕ ਵਜੇ ਤਕ ਧਿਆਨ, ਆਸਾ ਦੀ ਵਾਰ ਪਿੱਛੋਂ ਜਲ ਪਾਨ ਤੇ ਨੌਂ ਵਜੇ ਦਿਨੇ ਗਿਆਨ। ਦੁਪਹਿਰ ਦੇ ਪ੍ਰਸ਼ਾਦ ਪਿੱਛੋਂ ਕੁਝ ਆਰਾਮ ਤੇ ਦਰਬਾਰ ਸਾਹਿਬ ਦੀ ਸੈਬਾ, ਕਥਾ ਤੇ ਉਸ ਪਿੱਛੋਂ ਕੀਰਤਨੀਆਂ ਦਾ ਜੱਥਾ ਅਤੇ ਰਾਤ ਦੇ ਗਿਆਰਾਂ ਵਜੇ ਤਕ ਇਹੋ ਪ੍ਰਥਾ।

ਏਨਾਂ ਕਠਨ ਵ੍ਰਤ ਸਤਿਜੁਗ ਵਿਚ ਸ਼ਾਇਦ ਦੇਵਾਦਿਦੇਵ ਮਹਾਂਦੇਵ ਨੇ ਹੀ ਲਿਆ ਸੀ। ਸਤਿਲੁਜ ਦੇ ਹੜ੍ਹ ਵਰਗਾ ਜੁੱਸਾ, ਵਿਆਸ ਦੀ ਨਿਕਾਸ ਧਾਰਾ ਵਾਂਗ ਪਤਲਾ ਪੈ ਗਿਆ ਜਾਪਦਾ ਸੀ, ਜਿਸ ਦੀ ਰਵਾਨਗੀ ਵਿਚ ਕਮੀ ਕਦੇ ਵੀ ਨਹੀਂ ਸੀ ਵਾਪਰੀ। ਸਗੋਂ ਗੰਗਾ-ਅਵਤਰਨ ਦੀ ਵੇਗ-ਮਈ ਧਾਰਾ ਦੀ

ਤਰ੍ਹਾਂ ਆਪ ਦਾ ਤੇਜ, ਕਲਿਜੁਗ ਦੇ ਪਾਪਾਂ ਨੂੰ ਰੋੜ੍ਹ ਵਹਾ ਕੇ ਅੰਧ ਮਹਾ ਸਾਗਰ ਵਿਚ ਦਬਾ ਦੇਣਾ ਚਾਹੁੰਦਾ ਸੀ।

ਸ੍ਰੀ ਭੈਣੀ ਸਾਹਿਬ ਦਾ ਰਿਸ਼ੀ ਆਸ਼ਰਮ, ਮਹਾਨ ਤਪ ਭੂਮੀ ਵਿਚ ਬਦਲ ਚੁੱਕਾ ਸੀ। ਮਹਾਨ ਸਤਿਗੁਰੂ ਦੀ ਮਹਾਨ ਬਾਣੀ, ਆਸਾ ਦੀ ਵਾਰ ਦਾ, ਸਤਿਗੁਰਾਂ ਦੀ ਹਜ਼ੂਰੀ ਵਿਚ, ਤਿੰਨ ਵਜੇ ਭਰਪੂਰ ਕੀਰਤਨ ਮਹਾਨ ਸੰਗੀਤ-ਅਚਾਰਯ ਉਸਤਾਦ ਹਰਨਾਮ ਸਿੰਘ ਜੀ ਦੀ 'ਤਕਸ਼ਸਿਲਾ' ਵਿਚਾਲੇ ਵਿਚ ਤਿੰਨ ਵਜੇ ਸਤਿਗੁਰੂ ਜਗਜੀਤ ਸਿੰਘ [ਬੇਅੰਤ ਜੀ] ਮਹਾਰਾਜ ਬੀਰ ਸਿੰਘ [ਵਲਭ ਜੀ] ਮੈਂ' ਤੇ ਉਹਨਾਂ ਦੀ ਪਾਰਟੀ ਦਾ, ਕਲਾਸੀਕਲ ਸੰਗੀਤ ਵਿਚ ਰਿਗਵੇਦ ਦੀਆਂ ਰਿਚਾਂ ਜੈਸਾ ਰਾਗ ਉਚਾਰਣ। ਸ਼ਮਸ਼ਾਨ ਭੂਮੀ ਵਿਚ — ਹਰ ਹਰ ਮਹਾਦੇਵ — ਬਾਬਾ ਸੁਰਜਣ ਸਿੰਘ ਦਾ ਤੰਬੂਰ ਵਾਦਨ ਅਤੇ ਨਾਲ ਨਾਲ ਵਾਰੇ ਦਾ ਤਾਂਡਵ ਨਾਚ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਲੰਗਰ ਵਿਚ ਮੂੰਹ ਬੱਧੇ, ਸੇਵਕਾਂ ਦੇ ਸੇਵਕ, ਭਰਥਰੀ ਹਰੀ, ਬਾਬਾ ਥੰਮਣ ਸਿੰਘ ਜੀ ਦਾ ਜਪੁਜੀ ਪਾਠ ਤੇ ਗਾਗਰਾਂ ਦੀ ਦਿਲ ਲਰਜ਼ਾਊ ਬੱਧ-ਬੱਧ ਕਰਦੀ ਗੂੜ੍ਹ ਧੁਨੀ ਨਾਲ ਖੂਹ ਦੀ ਜਲ ਸੇਵਾ। ਅਕਾਲ ਬੁੰਗੇ ਬਾਬਾ ਭਾਗ ਸਿੰਘ, ਨਰੈਣ ਸਿੰਘ, ਆਦਿ, ਦੀਆਂ ਅਚਲ ਸਮਾਧੀਆਂ। ਸ਼ਹੀਦੀ ਬੰਗੇ, ਯੋਗ ਯੋਗੀ ਸੂਰਾਂ ਦੀ ਅੱਠੇ ਪਹਿਰ ਚੌਸਠ ਘੜੀ ਲਿਵਲੀਨ ਲਗਾਤਾਰ ਜਾਗਦੀ-ਜੋਤ ਭਜਨ-ਸਮਾਧੀ ਅਤੇ ਸ਼ੇਸ਼ ਸ਼ੱਯਾ ਤੇ ਵਿਰਾਜਨ ਵਾਲੇ ਭਗਵਾਨ ਮਹਾ ਵਿਸ਼ਨੂੰ ਸਤਿਗੁਰੂ ਜੀ ਦਾ ਉਗ੍ਰਦੰਤੀ ਪਾਠ।

ਸ਼ੁਧ ਬੈਕੁੰਠ ਦੀ ਤਰ੍ਹਾਂ ਸਾਰਾ ਰਾਮਦਾਸ ਪੁਰਾ ਰਾਤ ਦੇ ਬਾਰਾਂ ਵਜੇ ਤੋਂ ਹੀ ਰੰਗ ਬਰੰਗੀ ਜੀ, ਸੰਤ ਲਾਭ ਸਿੰਘ ਜੀ, ਸੰਤ ਆਲਾ ਸਿੰਘ ਜੀ, ਆਦਿ, ਦੀਆਂ ਸੰਗੀਤਕ ਧੁਨਾਂ ਨਾਲ ਮਿੱਠਾ ਤੇ ਚਮਤਕਾਰੀ ਹੋ ਉੱਠਦਾ। ਹਰਭਜਨ ਸਿੰਘ ਜੀ ਦਾ "ਮਹਾਮੁਨੀ ਆਸ਼ਰਮ" ਜਿਸ ਦੇ ਚਾਟੜੇ ਧ੍ਰੂਵ, ਪ੍ਰਹਿਲਾਦ, ਚੰਦ੍ਰਹਾਂਸ, ਕਵੀ, ਗਿਆਨੀ, ਪੰਡਿਤ ਤੇ ਬ੍ਰਹਮਾਂ ਦੇ ਵਰ ਨਾਲ ਪਰਗਟ ਹੋਏ ਸ਼ੁਕ, ਸਨਕਾਦਿਕ, ਜਤੀ, ਸਤੀ, ਤਿੰਨ ਤੋਂ ਛੇ ਵਜੇ ਤਕ ਸਮਾਧੀ 'ਚ ਲੀਨ ਰਹਿੰਦੇ। ਏਸ ਤਰ੍ਹਾਂ ਇਹ ਪੰਗਤੀ ਠੀਕ ਏਸੇ ਹੀ ਰੂਪ ਵਿਚ ਸਾਖਯਾਤ ਹੋ ਰਹੀ ਸੀ —

'ਦੀਸਤ ਜੋ ਮ੍ਰਿਗਮੀਨ ਪੰਖੇਰੂ,
ਸੋ ਬਿਨੁ ਹਰੀ ਜਾਪਤ ਹੈ ਨਹੀਂ ਹੋਰ।

ਪਰਮ ਕ੍ਰਿਪਾਲੂ ਸਤਿਗੁਰੂ ਜੀ ਨੇ ਸਮੁਚੇ ਨਾਮਧਾਰੀ ਪੰਥ ਨੂੰ ਤੇ ਦੁਆਲੇ ਦੇ ਆਸਤਕ ਜਗਤ ਨੂੰ ਈਸ਼ਵਰ ਅਰਾਧਨਾ ਦੀ ਪ੍ਰੇਰਨਾ ਦੇਣ ਦੇ ਨਾਲ ਨਾਲ ਭਗਤੀ ਰਾਹ ਦੀ ਸੇਧ ਵੀ ਦਿੱਤੀ।

ਇਹ ਸਭੋ ਕੁਝ ਅੱਜ ਪਹਿਲੀ ਵਾਰ ਹੀ ਨਹੀਂ ਸੀ ਹੋਇਆ, ਸਗੋਂ ਪਹਿਲੇ ਵੀ ਸਿਲਸਿਲਾ ਚਲਦਾ ਆ ਰਿਹਾ ਸੀ ਤੇ ਜੀਵਨ ਪ੍ਰਯੰਤ ਚਲਦਾ ਰਿਹਾ। ਤੇ ਅੰਤ ਏਸੇ ਤਰ੍ਹਾਂ ਦੇ ਚਾਲੀਹੇ ਦੌਰਾਨ ਹੀ ਆਪ ਪਰਮ ਧਾਮ ਜਾ ਵਿਰਾਜੇ।

# ਕਾਲ-ਗੇੜ ਦਾ ਰੁਕਣਾ

## ਡਾ: ਕਰਮ ਸਿੰਘ ਕਪੂਰ

ਮੈਨੂੰ ਯਾਦ ਹੈ, ਇਕ ਵਾਰੀ ਸੁਕੇਤ ਵਿਖੇ ਰਾਤ ਦੇ ਦਸ ਵਜੇ ਦੇ ਕਰੀਬ ਦਾ ਸਮਾਂ ਸੀ। ਚੰਨ ਪੂਰੇ ਜੋਬਨ ਤੇ ਸੀ। ਉਹ ਧਰਤੀ ਤੇ ਮਨੁੱਖ ਰੂਪ ਵਿਚ ਆਏ ਮਹਾਂ ਨੂਰ ਦੇ ਚਰਨ ਪਰਸਨ ਤੇ ਸਜਦਾ ਕਰਨ ਲਈ ਆਪਣੀਆਂ ਸੀਤਲ ਤੇ ਨੂਰੀ ਕਿਰਨਾਂ ਭੇਜ ਰਿਹਾ ਸੀ। ਚਕੋਰਾਂ ਦੀ ਪ੍ਰੀਤ ਵਾਂਗ ਅਕਾਸ਼ ਦਾ ਚੰਨ, ਇਸ ਮਹਾਂ ਚਾਨਣ ਚਾਣਾਨ ਦੀ ਦੀਦ ਕਰ ਅਡੋਲ ਤੇ ਠਰਿਆ ਠਰਿਆ ਪ੍ਰਤੀਤ ਹੁੰਦਾ ਸੀ। ਰਾਤ ਆਪਣੀ ਤਾਰਿਆਂ ਭਰੀ ਚੰਗੇਰ ਮਹਾਂ ਨੂਰ ਦੇ ਚਰਨਾਂ ਵਿਚ ਬਖੇਰ ਦੇਣ ਲਈ ਆਪਣੀ ਵਾਰੀ ਦੀ ਉਡੀਕ ਵਿਚ ਸੀ।

ਕੀਰਤਨ ਦੀ ਮਿੱਠੀ ਮਿੱਠੀ ਸੁਰ ਸਾਰੇ ਵਾਯੂ ਮੰਡਲ ਨੂੰ ਨਸ਼ਾ ਪਿਆ ਮਸਤੀ ਵਿਚ ਬੇਖ਼ੁਦ ਕਰ ਰਹੀ ਸੀ। ਕੀ ਹੋਇਆ, ਆਸ਼ਕਾਂ ਦੇ ਸਰਦਾਰ 'ਮਹਾਂ ਨੂਰ' ਦੇ ਆਪਣੇ ਪਵਿੱਤਰ ਕਰ ਕਮਲਾਂ ਵਿਚ ਦਿਲਰੁਬਾ ਸੀ, ਸੰਗੀਤ ਨੂੰ ਮਾਨੋਂ ਜੀਅ ਦਾਨ ਮਿਲਣ ਦੀ ਵਾਰੀ ਆ ਗਈ ਸੀ। ਮਖ਼ਮੂਰ ਤੇ ਨਸ਼ੀਲੇ ਸੰਗੀਤ ਦੀ ਧੀਮੀ ਧੀਮੀ ਸੁਰ ਤੇ ਪਵਿੱਤਰ ਬੁੱਲ੍ਹਾਂ ਤੇ ਇਸ ਸ਼ਬਦ ਨੇ ਥਰਕ ਕੇ ਵਾਯੂ ਮੰਡਲ ਵਿਚ ਸ਼ਹਿਦ ਹੰਗਾਲ ਦਿੱਤੀ :

"ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ,
ਇਉ ਕਿਉ ਕੰਤ ਪਿਆਰੀ ਹੋਵਾ।"

ਕੀਰਤਨ ਕਾਹਦਾ ਸੀ, ਯਾਰ ਦਾ ਸੁਨੇਹਾ ਤੇ ਫਿਰ ਉਹ ਯਾਰ ਦੀ ਹੀ ਜ਼ਬਾਨੀ, ਭਾਗਾਂ ਵਾਲੀਆਂ ਰੂਹਾਂ ਸੁਣ ਸੁਣ ਖੀਵੀਆਂ ਹੋ ਉਠੀਆਂ। ਓਧਰ ਮਾਹੀ ਦੀ ਆਵਾਜ਼ ਹੋਰ ਤੇਜ਼ ਹੁੰਦੀ ਗਈ, ਏਧਰ ਰੂਹਾਂ ਤੇ ਵਧੇਰੇ ਮਸਤੀ ਤੇ ਵਜਦ ਤਾਰੀ ਹੁੰਦਾ ਗਿਆ। ਅਜਿਹੇ ਰਾਗ, ਰਸ ਰੰਗ ਵਿਚ, ਇਹ ਮੰਨਣਾ ਪਵੇਗਾ ਕਿ ਕੁਲ ਜੜ ਪਦਾਰਥ, ਅਰਥਾਤ ਪੌਣ ਪਾਣੀ ਪਰਬਤ ਸਭ ਚੇਤੰਨ ਹੋ ਗਏ ਹੋਣਗੇ ਅਤੇ ਸੰਭਵ ਹੈ ਕਿ ਅਜਿਹੇ ਸਮੇਂ ਕਾਲ ਗੇੜ ਵੀ ਰੁਕ ਗਿਆ ਹੋਵੇ।

ਸ਼ਹੀਦਾਂ ਦੇ ਸਿਰਤਾਜ, ਪੰਚਮ ਪਾਤਸ਼ਾਹ ਜੀ ਵੱਲੋਂ 'ਸੁਖਮਨੀ' ਵਿਚ ਸਤਿਗੁਰੂ ਦੀ ਸਿਫ਼ਤ ਸਲਾਹ ਵਿਚ ਉਚਾਰੇ ਅੰਮ੍ਰਿਤ ਬਚਨ, ਕਾਲ ਦਾ ਗੇੜ ਰੋਕ ਦੇਣ ਵਾਲੇ ਮੇਰੇ ਮਿੱਠ ਬੋਲੜੇ ਪ੍ਰੀਤਮ ਦੀ ਸਿਫ਼ਤ

ਸਲਾਹ ਹੀ ਪ੍ਰਤੀਤ ਹੁੰਦੇ ਹਨ। ਉਨ੍ਹਾਂ ਦੀ ਅਗੰਮੀ ਕਸਵੱਟੀ ਕਿ

"ਸਤਿ ਪੁਰਖ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ
ਤਿਸਕੈ ਸੰਗਿ ਸਿਖ ਉਧਰੈ ਨਾਨਕ ਹਰਿ ਗੁਨ ਗਾਉ"

ਦੀਨ ਦਿਆਲ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੀ ਸਾਰਥਕ ਹੋਈ ਜਾਪਦੀ ਹੈ। ਲੱਖਾਂ ਭਾਨਾਂ ਦੇ ਭਾਨ ਅਤੇ ਮਹਾਂ ਚਾਨਣ ਚਾਣਾਨ ਤੋਂ ਮਹਾਂ ਨੂਰ ਦੀ ਵੱਥ ਪ੍ਰਾਪਤ ਕਰ ਹਜ਼ੂਰ ਦੀ ਆਪਣੀ ਪਵਿੱਤਰ ਰਸਨਾ, ਨਿਰੰਤਰ ਹਰ ਧਿਆਉਂਦੀ ਰਹੀ ਅਤੇ ਰਸ ਗੁਧੀ ਆਤਮਾ ਗੁਰੂ ਅੰਗਦ ਦੇਵ ਜੀ ਵਾਂਗ ਅਕਾਲ ਪੁਰਖ ਦਾ ਅੰਗ ਹੀ ਬਣੀ ਰਹੀ। ਸਤਿ ਪੁਰਖ ਨੂੰ ਜਾਣਨ ਦੀ ਮੰਜ਼ਲ ਨੂੰ ਉਲਾਂਘ ਮੇਰਾ ਸ਼ਹਿਨਸ਼ਾਹ ਆਪ ਸਤਿਪੁਰਖ ਬਣ ਚੁੱਕਾ ਸੀ।

# ਗੁਰੂ ਪਰਖਣਾ

## ਕਰਤਾਰ ਸਿੰਘ

ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਜੀਵਨ ਨਗਰ ਵਸਾ ਰਹੇ ਸਨ ਤਾਂ ਪਿੰਡੋਂ ਬਾਹਰ ਖੂਹ ਤੇ ਜਨਰੇਟਰ ਸੈੱਟ ਫਿੱਟ ਕਰ ਕੇ ਬਿਜਲੀ ਦੇ ਪੰਪ ਰਾਹੀਂ ਪਾਣੀ ਕੱਢਣ ਲਈ ਅਕਸਰ ਮੈਨੂੰ ਦਿੱਲੀ ਤੋਂ ਆਪਣੇ ਨਾਲ ਲਿਜਾਇਆ ਕਰਦੇ ਸਨ। ਇਕ ਵਾਰ ਅਸੀਂ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਗੁਰਦੇਵ ਸਿੰਘ ਜੀ ਡਰਾਈਵਰ ਅਤੇ ਮੈਂ ਨਾਲ ਜਾ ਰਹੇ ਸਾਂ। ਬਚਨ ਕਰਦਿਆਂ ਕਰਦਿਆਂ ਯਾਦਦਾਸ਼ਤ ਦੀ ਗੱਲ ਚੱਲੀ ਤਾਂ ਸਤਿਗੁਰੂ ਜੀ ਫ਼ੁਰਮਾਇਆ ਕਿ ਕਰਤਾਰ ! ਮੈਂ ਜਿਸ ਚੀਜ਼ ਨੂੰ ਇਕ ਵਾਰੀ ਪੜ੍ਹ ਲਵਾਂ ਉਹ ਮੈਨੂੰ ਦੁਬਾਰਾ ਪੜ੍ਹਨ ਦੀ ਲੋੜ ਨਹੀਂ ਸੀ ਪੈਂਦੀ, ਉਹ ਮੈਨੂੰ ਜ਼ਬਾਨੀ ਯਾਦ ਹੋ ਜਾਂਦੀ ਸੀ। ਜਦੋਂ ਮੈਂ ਪੰਜ ਸਾਲ ਦਾ ਸਾਂ, ਪਹਿਲਾ ਹੋਲਾ ਵੇਖਿਆ। ਹੁਣ ਮੇਰੀ ਉਮਰ 65 ਸਾਲ ਦੀ ਹੈ, 60 ਹੋਲੇ ਵੇਖ ਚੁੱਕਾ ਹਾਂ ਪਰ ਮੈਨੂੰ ਸਭ ਹੋਲਿਆਂ ਦੀ ਇਕ ਇਕ ਗੱਲ ਯਾਦ ਹੈ, ਕਦੋਂ ਅਸੀਂ ਮੇਲੇ ਲਈ ਤੁਰੇ, ਕੌਣ ਕੌਣ ਨਾਲ ਸੀ, ਕਿਸ ਕਿਸ ਨੂੰ ਰਸਤੇ ਵਿਚ ਮਿਲੇ, ਕਿੱਥੇ ਕਿੱਥੇ ਰੁਕੇ, ਹੋਲੇ ਦੇ ਦੀਵਾਨਾਂ ਦਾ ਸਾਰਾ ਹਾਲ, ਕੌਣ ਬੋਲ੍ਹਿਆ, ਕੀ ਬੋਲਿਆ, ਕੀ ਕੀ ਦਰਖ਼ਾਸਤਾਂ ਆਈਆਂ, ਕੀ ਕੀ ਫ਼ੈਸਲੇ ਹੋਏ ਆਦਿ ਸਭ ਕੁਝ ਯਾਦ ਹੈ।

ਏਸ ਤਰ੍ਹਾਂ ਕਰਦਿਆਂ ਕਰਦਿਆਂ ਅਸੀਂ ਹਿਸਾਰ ਇਕ ਕੋਠੀ ਵਿਚ ਦਾਖ਼ਲ ਹੋ ਗਏ, ਉੱਥੇ ਗੱਡੀ ਤੋਂ ਉਤਰਦਿਆਂ ਇਕ ਮਾਰਵਾੜੀ ਸੇਠ ਨੇ ਬੜੇ ਸਤਿਕਾਰ ਨਾਲ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ।

ਇਹ ਸੇਠ ਉਹਨਾਂ ਤਿੰਨਾਂ ਭਰਾਵਾਂ ਵਿਚੋਂ ਸਭ ਤੋਂ ਵੱਡਾ ਸੀ ਜਿਨ੍ਹਾਂ ਕੋਲੋਂ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਜੀਵਨ ਨਗਰ ਵਾਲੀ ਜ਼ਮੀਨ ਖ਼ਰੀਦੀ ਸੀ ਅਤੇ ਇਸ ਸੇਠ ਨੇ ਸਿਰਫ਼ ਪੰਜ ਕੁ ਲੱਖ ਹੀ ਰੁਪੈ ਲੈ ਕੇ ਰਜਿਸਟਰੀ ਕਰ ਦਿੱਤੀ ਸੀ (ਇਹ ਕਹਿ ਕੇ ਕਿ ਬਾਕੀ ਰਕਮ ਫੇਰ ਲੈ ਲਵਾਂਗਾ ਕਿਉਂਕਿ ਮੈਨੂੰ ਡਰ ਹੈ ਕਿ ਏਡੀ ਵੱਡੀ ਰਕਮ ਵੇਖ, ਮੈਨੂੰ ਕੋਈ ਲੁਟ ਹੀ ਨਾ ਲਵੇ ਜਾਂ ਜਾਨੋਂ ਹੀ ਨਾ ਮਾਰ ਦੇਵੇ, ਮੈਂ ਚੁੱਪ ਚਾਪ ਜਦੋਂ ਕੋਈ ਮੌਕਾ ਵੇਖਾਂਗਾ ਲੈ ਲਵਾਂਗਾ) ਅਤੇ ਉਹ ਵਾਪਸ ਕਲਕੱਤੇ ਚਲਾ ਗਿਆ ਸੀ ਅਤੇ ਹੁਣ ਸਤਿਗੁਰੂ ਪਾਤਸ਼ਾਹ ਨਾਲ ਵਕਤ ਨੀਅਤ ਕਰ ਕੇ ਹਿਸਾਰ ਆਪਣੀ ਕੋਠੀ ਆਇਆ ਹੋਇਆ ਸੀ।

ਇਸ ਸੇਠ ਨੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਅੰਦਰ ਆਉਣ ਲਈ ਬੇਨਤੀ ਕੀਤੀ ਤਾਂ

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਨੂੰ ਇਸ਼ਾਰਾ ਕੀਤਾ ਤਾਂ ਗੁਰਦੇਵ ਸਿੰਘ ਜੀ ਨੇ ਗੱਡੀ ਦੀ ਡਿੱਗੀ ਖੋਹਲੀ ਅਤੇ ਅਸੀਂ ਇਕ ਵੱਡਾ ਸਾਰਾ ਟਰੰਕ ਚੁੱਕ ਕੇ ਅੰਦਰ ਲੈ ਗਏ ਜਿਸ ਵਿਚ ਤਕਰੀਬਨ 25 ਕੁ ਲੱਖ ਰੁਪਏ ਪਏ ਹੋਏ ਸਨ। ਜਦੋਂ ਅਸੀਂ ਸਾਰੇ ਬੈਠ ਗਏ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਸੇਠ ਜੀ ਆਪਣੀ ਇਮਾਨਤ ਲੈ ਲਵੋ, ਸਾਨੂੰ ਰਾਖੀ ਕਰਦਿਆਂ ਫ਼ਿਕਰ ਲੱਗਾ ਰਹਿੰਦਾ ਸੀ। ਏਨੇ ਚਿਰ ਨੂੰ ਸੇਠ ਦੇ ਨੌਕਰਾਂ ਨੇ ਸਤਿਗੁਰਾਂ ਲਈ ਤੇ ਸਾਡੇ ਸਾਰਿਆਂ ਲਈ ਫਲ ਮੇਵੇ ਅਤੇ ਦੁਧ ਵਗੈਰਾ ਸਤਿਗੁਰਾਂ ਜੀ ਅੱਗੇ ਲਿਆ ਧਰਿਆ ਅਤੇ ਸੇਠ ਜੀ ਨੇ ਕਿਹਾ, ਮਹਾਰਾਜ ਜੀ ਭੋਗ ਲਗਾਈਏ ਅਤੇ ਨਾਲ ਹੀ ਅਰਜ਼ ਕੀਤੀ, ਮਹਾਰਾਜ ਖਿਮਾਂ ਕਰਨਾ, ਇਕ ਅਰਜ਼ ਕਰਦਾ ਹਾਂ। ਸਤਿਗੁਰੂ ਜੀ ਕਿਹਾ, ਕਹੋ, ਤਾਂ ਸੇਠ ਨੇ ਕਿਹਾ, ਮਹਾਰਾਜ ਜੀ ਜਦੋਂ ਮੈਂ ਸਿਰਫ 5 ਲੱਖ ਰੁਪਏ ਹੀ ਲੈ ਕੇ ਰਜਿਸਟਰੀ ਕਰ ਕੇ ਕਲਕੱਤੇ ਆਪਣੇ ਘਰ ਗਿਆ ਅਤੇ ਜਾ ਕੇ ਆਪਣੇ ਭਰਾਵਾਂ ਨੂੰ ਸਾਰੀ ਗੱਲ ਦੱਸੀ ਤਾਂ ਉਹ ਬਹੁਤ ਹੀ ਨਾਰਾਜ਼ ਹੋਏ, ਕਹਿਣ ਲੱਗੇ, ਤੁਸਾਂ ਤਾਂ ਸਾਨੂੰ ਤਬਾਹ ਅਤੇ ਬਰਬਾਦ ਕਰ ਦਿੱਤਾ ਹੈ। ਘਰ ਉਜਾੜ ਆਏ ਹੋ, ਜਦੋਂ ਤੁਸੀਂ ਰਜਿਸਟਰੀ ਹੀ ਕਰ ਆਏ ਹੋ ਤਾਂ ਬਾਕੀ ਸਾਡੇ ਹੱਥ ਕੀ ਰਿਹਾ। ਕੌਣ ਦੇਣ ਲੱਗਾ ਹੈ ਬਾਕੀ ਰਕਮ। ਫੇਰ ਏਡੀ ਵੱਡੀ ਰਕਮ ਜਿਹੜੀ ਪੁਸ਼ਤਾਂ ਤਕ ਨਾ ਮੁਕੇ। ਇਸ ਜ਼ਮਾਨੇ ਵਿਚ ਤਾਂ ਕੋਈ ਬਾਕੀ ਰਹਿੰਦਾ ਇਕ ਸੌ ਰੁਪਿਆ ਵੀ ਨਹੀਂ ਦੇਂਦਾ, ਇਹ ਤਾਂ 25 ਲੱਖ ਹੈ। ਤੁਸੀਂ ਤਾਂ ਸਾਰੀ ਜ਼ਮੀਨ ਖੂਹ ਵਿਚ ਪਾ ਆਏ ਹੋ। ਇਸ ਤਰ੍ਹਾਂ ਬਹੁਤ ਕੁਝ ਕਿਹਾ, ਘਰ ਵਿਚ ਬੜਾ ਕਲੇਸ਼ ਪਿਆ।

ਫਿਰ ਮੈਂ ਉਹਨਾਂ ਨੂੰ ਬੜੇ ਧੀਰਜ ਨਾਲ ਸਮਝਾਇਆ ਕਿ ਉਸ ਨੂੰ (ਸਤਿਗੁਰੂ ਜੀ) ਲੱਖਾਂ ਲੋਕ ਮੱਥਾ ਟੇਕਦੇ ਹਨ, ਆਪਣਾ ਗੁਰੂ ਮੰਨਦੇ ਹਨ, ਪ੍ਰਮੇਸ਼ਵਰ ਮੰਨਦੇ ਹਨ। ਭਰਾਵੋ 25 ਲੱਖ ਨਾਲ ਗੁਰੂ ਪਰਖਿਆ ਜਾਊ। ਮਹਾਰਾਜ ਜੀਉ, ਹੁਣ ਮੇਰੇ ਭਰਾ ਘਰ ਦੇ ਜੀਅ ਤੇ ਹੋਰ ਹਜ਼ੂਰ ਦੀ ਕਿੰਨੀ ਉਸਤਤ ਕਰਨਗੇ। ਮੇਰੀ ਕਿੰਨੀ ਵਡਿਆਈ ਹੋਵੇਗੀ। ਮੇਰੀ ਪਰਖ ਦਾ ਮੈਨੂੰ ਕੀ ਮੁਲ ਮਿਲਦਾ ਹੈ, ਮੇਰਾ ਕਿੰਨਾ ਆਪਣੇ ਘਰ ਸਤਿਕਾਰ ਹੁੰਦਾ ਹੈ, ਇਹ ਸਭ ਆਪ ਜੀ ਦੀ ਕਿਰਪਾ ਹੈ ਜੋ ਬਿਆਨ ਤੋਂ ਬਾਹਰ ਹੈ। ਫਿਰ ਸਤਿਗੁਰੂ ਜੀ ਫ਼ੁਰਮਾਇਆ, ਸੇਠ ਜੀ, ਰਕਮ ਗਿਣ ਲਵੋ ਅਤੇ ਸੰਭਾਲ ਲਵੋ ਤੇ ਸਾਨੂੰ ਛੁੱਟੀ। ਸੇਠ ਜੀ ਹੱਥ ਬੰਨ੍ਹ ਖਲੋ ਗਏ ਤੇ ਅਰਜ਼ ਕੀਤੀ, ਮਹਾਰਾਜ, ਮੇਰੇ ਵਿਚ ਹੁਣ ਕੋਈ ਤਾਕਤ ਰਹਿ ਗਈ ਹੈ ਕਿ ਮੈਂ ਰਕਮ ਗਿਣ ਲਵਾਂ। ਤੇ ਸਤਿਗੁਰੂ ਜੀ ਸ੍ਰੀ ਜੀਵਨ ਨਗਰ ਨੂੰ ਚਾਲੇ ਪਾ ਦਿੱਤੇ।

# ਸੰਗੀਤ ਸੰਮੇਲਨ

ਖੜਕ ਸਿੰਘ ਭੰਵਰਾ

ਸੰਨ 1933 ਵਿਚ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਗੁਰਮਤ ਸੰਗੀਤ ਸੰਮੇਲਨ ਸ੍ਰੀ ਭੈਣੀ ਸਾਹਿਬ ਕੀਤਾ। ਸੂਚਨਾ ਪ੍ਰਾਪਤ ਕਰਨ ਤੇ ਹਰ ਪਾਸਿਓਂ ਸੰਗੀਤਕਾਰਾਂ, ਰਾਗੀਆਂ ਦਾ ਇਕੱਠ ਹੋ ਗਿਆ। ਇਸ ਸੰਮੇਲਨ ਤੇ ਇਹ ਜੱਜ ਨਿਯੁਕਤ ਕੀਤੇ ਗਏ,(1) ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ (2) ਸਰਦਾਰ ਮੁਕੰਦ ਸਿੰਘ ਜੀ (3) ਸੰਤ ਹੀਰਾ ਸਿੰਘ ਜੀ (4) ਬਾਬਾ ਨਿਹਾਲ ਸਿੰਘ ਜੀ। ਇਸ ਸੰਮੇਲਨ ਵਿਚ ਹਰ ਕਲਾਕਾਰ ਨੇ ਆਪਣੇ ਕਮਾਲ ਵਿਖਾਏ ਤੇ ਸਿਰ ਤੋੜ ਜਤਨ ਕਰ ਕੇ ਸਮਾਂ ਬੰਨ੍ਹਿਆ, ਪਰ ਪਹਿਲਾ ਇਨਾਮ ਸਰਦਾਰ ਹਰਨਾਮ ਸਿੰਘ ਠੱਟਾ ਟਿੱਬਾ ਜਿਸ ਨੂੰ ਘੋੜੀ ਦੇ ਨਾਲ 500 ਰੁਪਿਆ ਭੇਟ ਕੀਤੇ ਗਏ, ਦੂਜਾ ਇਨਾਮ ਭਾਈ ਲਾਲ ਅੰਮ੍ਰਿਤਸਰ, ਤੀਜਾ ਇਨਾਮ ਭਾਈ ਸਮੁੰਦ ਸਿੰਘ ਜੀ ਨੂੰ ਮਿਲਿਆ। ਉਹਨਾਂ ਤੋਂ ਇਲਾਵਾ ਭਾਈ ਗੁਰਬਖਸ਼ ਸਿੰਘ ਲੁਧਿਆਣਾ, ਭਾਈ ਅਨਾਇਤ, ਭਾਈ ਦੇਸਾ ਆਦਿ ਸਾਰਿਆਂ ਨੂੰ ਨਕਦੀ ਅਤੇ ਸਿਰੋਪਾ ਦੇ ਕੇ ਨਿਵਾਜਿਆ ਗਿਆ। 1953 ਵਿਚ ਫਗਵਾੜੇ ਪੰਨਾ ਲਾਲ ਕਥਕ ਨੇ ਆਪ ਦੇ ਸਾਮ੍ਹਣੇ ਗਾਇਆ। ਆਪ ਪਾਸ ਘੜੀ ਰੱਖ ਕੇ ਤਾਰ ਦੀਆਂ ਮਾਤਰਾਂ ਗਿਣਦੇ ਰਹੇ, ਪਰ ਆਫਰੀਨ ਪੰਨਾ ਲਾਲ ਦੇ, ਉਸ ਤਾਰ ਵਿਚ ਅੱਧੀ ਮਾਤਰ ਦਾ ਫਰਕ ਵੀ ਨਾ ਪੈਣ ਦਿੱਤਾ। ਸੱਚੇ ਪਾਤਸ਼ਾਹ ਜੀ ਨੇ ਪੰਨਾ ਲਾਲ ਨੂੰ ਘੁਟ ਕੇ ਜੱਫੀ ਪਾ ਲਈ ਤੇ ਕਹਿਣ ਲੱਗੇ, ਤੁਸੀਂ ਖ਼ੁਸ਼ ਕਿਸਮਤ ਹੋ ਜਿਨ੍ਹਾਂ ਬਜ਼ੁਰਗਾਂ ਦੇ ਖ਼ਜ਼ਾਨੇ ਨੂੰ ਸੰਭਾਲ ਕੇ ਰੱਖਿਆ ਹੈ।

# ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਜੁੜੀਆਂ ਪੰਜ ਅਭੁੱਲ ਯਾਦਾਂ

ਜਗਜੀਤ ਸਿੰਘ ਆਨੰਦ

## 1

ਪਹਿਲੀ ਯਾਦ ਨਾਮਧਾਰੀ ਪੰਥ ਦੇ ਸਿਰਮੌਰ ਦੇ ਰਿੱਜ ਨਾਲ ਨਹੀਂ, ਉਸ ਦੇ ਨਾਮਲੇਵੇ ਨਾਲ ਸੰਬੰਧਤ ਹੈ।

ਆਯੂ ਮੇਰੀ ਮਸਾਂ ਨੌਂ ਸਾਲ ਦੀ ਹੋਵੇਗੀ। ਪਰਵਾਰ ਸਾਡਾ ਉਹਨਾਂ ਪੁਰਾਣੇ ਖੋਲਿਆਂ ਦੇ ਇਕ ਹਿੱਸੇ ਨੂੰ ਢਾਹ ਕੇ ਬਣਾਏ ਮਕਾਨ ਵਿਚ ਰਹਿੰਦਾ ਸੀ ਜਿਨ੍ਹਾਂ ਵਿਚ ਕਦੇ ਅਕਾਲੀ ਫੂਲਾ ਸਿੰਘ ਜੀ ਦਾ ਵਾਸ ਹੁੰਦਾ ਸੀ।

ਅਕਾਲੀ ਜੀ ਦੀ ਸਮਾਧ ਵੀ ਪਰਕਰਮਾ ਦੀ ਉਸੇ ਬਾਹੀ ਵਿਚ ਸੀ ਜਿਸ ਦੀ ਇਕ ਨੁੱਕਰੇ ਸਾਡਾ ਘਰ ਸੀ। ਤੇ ਉਸ ਸਮਾਧ ਦੇ ਨਾਲ ਲਗਦਾ ਬੁੰਗਾ ਨਾਮਧਾਰੀ-ਬੁੰਗਾ ਕਰਕੇ ਜਾਣਿਆ ਜਾਂਦਾ ਸੀ।

ਅਮਾਵਸ ਵਾਲੇ ਦਿਨ ਦੀ ਗੱਲ ਹੈ। ਨਾਮਧਾਰੀ ਸੰਗਤ ਨੇ ਆਸਾ ਦੀ ਵਾਰ ਦਾ ਵਾਰਾ ਅੰਮ੍ਰਿਤ ਵੇਲੇ ਤੋਂ ਲਾਇਆ ਹੋਇਆ ਸੀ। ਢੋਲਕੀਆਂ-ਛੈਣੇ, ਵਾਜਾ-ਜੋੜੀ, ਨਾਮ ਦਾ ਪਰਵਾਹ ਸ਼ਬਦਾਂ ਦੇ ਗਾਇਨ ਰਾਹੀਂ। ਇਕ ਸਿੰਘ ਵਜਦ ਵਿਚ ਆ ਕੇ ਮਸਤਾਨਾ ਹੋ ਗਿਆ ਅਤੇ ਵਜਦ ਵਿਚ ਆ ਕੇ ਇਹ ਗਾਉਂਦਾ ਝੂਮਣ ਲੱਗਾ :

"ਤਰ ਜਾਣਗੇ ਨਸੀਬਾਂ ਵਾਲੇ, ਗੁਰੂ ਜਿਨ੍ਹਾਂ ਤੇਰਾ ਨਾਮ ਜਪਿਆ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਂਅ ਦੀਆਂ ਕੂਕਾਂ ਮਾਰਦੇ ਦਾ ਸਾਫ਼ਾ ਲੱਥ ਗਿਆ ਤੇ ਖੁਲ੍ਹੇ ਕੇਸੀਂ ਬੁੰਗੇ ਵਿਚੋਂ ਨਿਕਲ ਪਰਕਰਮਾ ਵਿਚ ਆ ਗਿਆ।

ਅਕਾਲੀ ਸੇਵਾਦਾਰਾਂ ਨੇ ਆ ਨਾ ਵੇਖਿਆ ਤਾਅ, ਗੁਰੂ ਦਾ ਜੱਸ ਗਾਉਂਦੇ ਨਾਮਧਾਰੀ ਸਿੰਘ ਨੂੰ ਡਾਂਗਾਂ ਨਾਲ ਕੁੱਟਣ ਲੱਗੇ। ਮੂੰਹ-ਮੱਥਾ ਲਹੂ-ਲੁਹਾਨ ਹੋ ਗਿਆ, ਪਰ ਗੁਰਾਂ ਦੇ ਨਾਂਅ ਦੀ ਮੁਹਾਰਨੀ ਸਿੰਘ ਨੇ ਨਾ ਛੱਡੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਲਈ ਕੂਕਾਂ ਮਾਰਦਾ ਰਿਹਾ।

ਮੇਰੇ ਬਾਲ-ਪਨ ਨੇ ਅਜੇਹਾ ਕੁਟਾਪਾ ਪਹਿਲੀ ਵਾਰ ਵੇਖਿਆ ਸੀ। ਮਨ ਅਧੀਰ ਹੋ ਉਠਿਆ ਕਿ

ਕਸੂਰ ਉਸ ਮਸਤਾਨੇ ਦਾ ਕੀ ਸੀ ? ਉਹ ਦਸਾਂ ਗੁਰੂਆਂ ਉਪਰੰਤ ਵੀ ਬਾਬਾ ਬਾਲਕ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ, ਉਪਰੰਤ ਸਤਿਗੁਰੂ ਹਰੀ ਸਿੰਘ ਜੀ ਤੇ ਵੱਡੇ ਪਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੇ ਮਹਾਨ ਗੁਰੂ ਸਮਝਦਾ ਸੀ ।

ਸਚਮੁਚ ਕਿੱਡਾ ਪਰਤਾਪੀ ਹੋਵੇਗਾ ਉਸ ਸਿੰਘ ਦਾ ਸਤਿਗੁਰੂ ਜਿਸ ਨੇ ਲਹੂ ਦੀਆਂ ਵਗਦੀਆਂ ਤਤੀਰੀਆਂ ਵਿਚ ਵੀ ਆਪਣੇ ਗੁਰੂ ਦੇ ਨਾਮ ਦਾ ਗਾਇਣ ਜਾਰੀ ਰਖਿਆ ।

## 2

1938 ਵਿਚ ਲਾਹੌਰ ਦੀ ਵਿਦਿਆਰਥੀ ਲਹਿਰ ਅਜ਼ਾਦੀ ਦੀ ਲਹਿਰ ਦਾ ਸਿਰਾ ਸੀ । ਇਹਨਾਂ ਸਤਰਾਂ ਦਾ ਲੇਖਕ ਸਟੂਡੈਂਟਸ ਯੂਨੀਅਨ ਦਾ ਜਨਰਲ ਸਕੱਤਰ ਸੀ । ਆਲ ਇੰਡੀਆ ਸਟੇਟਸ ਪੀਪਲਜ਼ ਕਾਨਫਰੰਸ ਲੁਧਿਆਣੇ ਸੱਦੀ ਗਈ ਕਿਉਂਕਿ ਮਲੇਰਕੋਟਲਾ, ਸੰਗਰੂਰ, ਨਾਭਾ, ਪਟਿਆਲਾ ਚਾਰੇ ਰਿਆਸਤਾਂ ਲੁਧਿਆਣੇ ਜ਼ਿਲ੍ਹੇ ਦੇ ਨਾਲ ਲਗਦੀਆਂ ਸਨ ।

ਅਗਵਾਈ ਜਵਾਹਰ ਲਾਲ ਨਹਿਰੂ ਨੇ ਕਰਨੀ ਸੀ ਜਿਹੜਾ ਦੇਸ਼ ਦੀ ਜਵਾਨੀ ਦੀਆਂ ਅੱਖਾਂ ਦਾ ਤਾਰਾ ਸੀ । ਤੇ ਉਸ ਦੇ ਜਲੂਸ ਦੀ ਸ਼ਾਨ ਨੂੰ ਦੋਬਾਲਾ ਕਰਨ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਘੋੜਿਆਂ 'ਤੇ ਆਪਣੀਆਂ ਫੌਜਾਂ ਨਾਲ ਭੈਣੀ ਸਾਹਿਬ ਤੋਂ ਪਧਾਰੇ ।

ਸਭ ਤੋਂ ਅਗਲੇ ਦੋ ਘੋੜਿਆਂ ਉਤੇ ਇਕ ਸੀ ਚਿੱਟੀ ਟੋਪੀ ਵਾਲਾ ਜਵਾਹਰ ਲਾਲ ਤੇ ਦੂਜਾ ਖੱਦਰ ਦੇ ਚਿੱਟੇ ਦੁਧ ਬਾਣੇ ਵਾਲਾ ਸਤਿਗੁਰੂ ਪ੍ਰਤਾਪ ਸਿੰਘ ।

ਜਿਹੜਾ ਸਤਿਗੁਰੂ ਪ੍ਰਤਾਪ ਸਿੰਘ ਪੰਜਾਬ ਦੇ ਗਵਰਨਰ ਨਾਲ ਗੋਲਫ਼ ਖੇਡਦਾ ਸੀ, ਅੱਜ ਉਹ ਅਜ਼ਾਦੀ ਦੀ ਲਹਿਰ ਦੇ ਮੋਢੀ ਨੇਤਾ ਨਾਲ ਰਲ ਕੇ ਆਪਣੇ ਨਾਮ-ਲੇਵਿਆਂ ਨੂੰ ਲੈ ਦੂਹਰੀ ਗ਼ੁਲਾਮੀ ਵਿਚ ਪੀੜਤ ਰਿਆਸਤੀ ਪਰਜਾ ਦੀ ਅਜ਼ਾਦੀ ਦੇ ਜਲੂਸ ਦੀ ਅਗਵਾਈ ਕਰ ਰਿਹਾ ਸੀ । ਕਿੰਨਾ ਅਣਖੀ, ਕਿੰਨਾ ਨਿਰਭੈ, ਕਿੰਨਾ ਕੂਕਾ ਲਹਿਰ ਦੀਆਂ ਮਲੇਰਕੋਟਲੇ ਤੇ ਅੰਮ੍ਰਿਤਸਰ ਦੇ ਸ਼ਹੀਦਾਂ ਦੀਆਂ ਰਵਾਇਤਾਂ ਨੂੰ ਅਗੇ ਲਿਜਾਣ ਵਾਲਾ ਸੀ ਉਹ ਸਤਿਗੁਰੂ ਜਿਸ ਦੇ ਦੀਦਾਰ ਪਹਿਲੀ ਵਾਰ ਚੌਕ ਘੰਟਾ ਘਰ ਤੋਂ ਚੌੜੇ ਬਜ਼ਾਰ ਵਲ ਜਾਂਦੇ ਜਲੂਸ ਵਿਚ ਹੋਏ ।

## 3

ਸੰਨ 1944, ਦੂਜੀ ਸੰਸਾਰ ਜੰਗ ਜੋਬਨ ਉਤੇ । ਜਿਨਾਹ ਦੇ ਪਿੱਛਲਗਾਂ ਦੀ "ਲੈ ਕੇ ਰਹਾਂਗੇ ਪਾਕਿਸਤਾਨ" ਦੀ ਦੁਹਾਈ ਨਾਲ ਸਹਿਮ ਪੇਪੜੀ ਬੱਝ ਰਹੀ ਪੰਜਾਬ ਦੇ ਲੋਕਾਂ ਦੇ ਮੂੰਹਾਂ ਉਤੇ । ਸਿੱਖ ਭਾਈਚਾਰਾ ਫ਼ਿਕਰ ਵਿਚ ਡੁੱਬਾ ਹੋਇਆ ਕਿ ਸਾਡਾ ਕੀ ਬਣੂ ?

ਸਵਾਲ ਪੈਦਾ ਹੋਇਆ ਕਿ ਸਭ ਸਿੱਖ ਸੰਪਰਦਾਵਾਂ ਨੂੰ, ਸਮੁਚੇ ਸਿੱਖ ਭਾਈਚਾਰੇ ਨੂੰ ਮਿਲ ਬੈਠ ਕੇ ਵਿਚਾਰਨ ਦੀ ਸਬੀਲ ਕਿਵੇਂ ਬਣਾਈ ਜਾਵੇ ? ਸੰਤ ਨਿਧਾਨ ਸਿੰਘ ਜੀ ਆਲਮ ਪਿੰਡ ਲੋਪੋਕੇ ਤੋਂ ਸਨ ਤੇ ਪ੍ਰੀਤ ਨਗਰ ਲੋਪੋਕੇ ਦੀ ਭੋਂ ਵਿਚ ਹੀ ਅਜੇ ਚਾਰ ਪੰਜ ਸਾਲ ਪਹਿਲਾਂ ਵਸਾਇਆ ਗਿਆ ਸੀ । ਉਹਨਾਂ ਦੇ ਉੱਦਮ ਸਦਕਾ ਗੁਣਾ ਪਿਆ ਇਸ ਇਕੱਠ ਲਈ ਪ੍ਰੀਤ ਨਗਰ ਦਾ । ਸਤਿਗੁਰਾਂ ਸਰਦਾਰ ਗੁਰਬਖ਼ਸ਼ ਸਿੰਘ ਨੂੰ ਸੁਨਾਹ ਭੇਜਿਆ : "ਤੁਸੀਂ ਸੱਦੋ ਸਾਰੇ ਆਉਣਗੇ ।" ਮਾਸਟਰ ਤਾਰਾ ਸਿੰਘ ਜੀ ਤਕ ਪਹੁੰਚ ਕੀਤੀ ਗਈ ਤਾਂ ਉਹਨਾਂ ਕਿਹਾ, "ਇਕੱਠੇ ਤਾਂ ਹੋ ਸਕਦੇ ਹਾਂ, ਪਰ ਅਰਦਾਸ ਕਿਹੜੀ ਹੋਵੇਗੀ ? ਦਸਾਂ ਗੁਰੂਆਂ ਦੀ ਕਿ ਨਾਮਧਾਰੀਆਂ ਵਾਲੀ ਅਗਲੇ ਗੁਰੂਆਂ ਦੀ ਵੀ ?

ਸਰਦਾਰ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਪਹੁੰਚ ਕੀਤੀ ਤਾਂ ਉਹਨਾਂ ਕਿਹਾ : "ਅਰਦਾਸ ਮਾਸਟਰ ਜੀ ਆਪਣੇ ਵਾਲੀ ਕਰ ਲੈਣ, ਸਾਨੂੰ ਕੋਈ ਘਾਟਾ ਨਹੀਂ। ਅਸੀਂ ਤਾਂ ਸਮੁਚੇ ਸਿੱਖ ਭਾਈਚਾਰੇ ਨੂੰ ਇਸ ਸੰਕਟ ਦੀ ਘੜੀ ਜੋੜਨਾ ਲੋੜਦੇ ਹਾਂ।"

ਕਿੰਨਾ ਵਿਸ਼ਾਲ ਹਿਰਦਾ ਸੀ ਸਤਿਗੁਰੂ ਪ੍ਰਤਾਪ ਸਿੰਘ ਦਾ ਜਿਸ ਨੇ ਸਭ ਵਲਗਣਾਂ ਟੱਪ ਕੇ ਸਭਨਾਂ ਦੇ ਜੁੜ-ਬਹਿਣ ਦਾ ਉਹ ਮੌਕਾ ਬਣਾਇਆ।

## 4

ਦੇਸ਼ ਦੀ ਵੰਡ ਤੋਂ ਪਹਿਲਾਂ ਦੇ ਦਿਨਾਂ ਦੀ ਇਕ ਯਾਦ ਮਨ ਦੀ ਸਲੇਟ ਉਤੇ ਡੂੰਘੀ ਉੱਕਰੀ ਹੋਈ ਹੈ।

1942 ਦੀ ਲਹਿਰ ਵੇਲੇ ਤੋਂ ਅਸੀਂ ਕਮਿਊਨਿਸਟ ਆਪਣੀ ਇਸ ਬੁਨਿਆਦੀ ਥਾਪਣਾ ਦੀ ਸਚਿਆਈ ਦੇ ਬਾਵਜੂਦ ਬੁਰੀ ਤਰ੍ਹਾਂ ਛੇਕੇ ਗਏ ਕਿ ਚਲ ਰਹੀ ਜੰਗ ਵਿਚ ਉਸ ਧੜੇ ਦੀ ਜਿੱਤ ਹੀ ਦੁਨੀਆਂ ਦਾ ਭਵਿਖ ਉੱਜਲਾ ਕਰੇਗੀ ਤੇ ਸਭ ਦੇਸ਼ਾਂ ਲਈ ਅਜ਼ਾਦੀ ਲਿਆਵੇਗੀ, ਜਿਸ ਧੜੇ ਵਿਚ ਰੂਸ, ਅਮਰੀਕਾ ਤੇ ਬਰਤਾਨੀਆ ਜੁੜ ਬੈਠੇ ਸਨ। ਸਾਨੂੰ ਇੱਟਾਂ-ਵੱਟਿਆਂ ਦਾ ਸਾਹਮਣਾ ਵੀ ਕਰਨਾ ਪਿਆ ਤੇ ਵਿਰੋਧੀਆਂ ਦੇ ਜਲੂਸਾਂ ਦਾ ਵੀ। ਤੇ ਇਹ ਹਾਲਤ 1945 ਵਿਚ ਜੰਗ ਮੁੱਕਣ ਤਕ ਘੱਟ-ਵੱਧ ਬਣੀ ਰਹੀ।

ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਏਨੀ ਦੂਰ-ਦ੍ਰਿਸ਼ਟੀ ਵਾਲੇ ਤੇ ਵਿਸ਼ਾਲ ਹਿਰਦੇ ਵਾਲੇ ਸਨ ਕਿ ਉਹਨਾਂ ਨੇ ਸਾਡੇ ਆਗੂਆਂ ਸੋਹਨ ਸਿੰਘ ਜੋਸ਼ ਤੇ ਤੇਜਾ ਸਿੰਘ ਸੁਤੰਤਰ ਨਾਲ ਵੀ ਪਿਆਰ-ਸਤਿਕਾਰ ਵਾਲੇ ਸੰਬੰਧਾਂ ਵਿਚ ਫ਼ਰਕ ਨਾ ਆਉਣ ਦਿਤਾ ਤੇ ਸਾਡੇ ਸਾਥੀਆਂ ਵਲ ਵੀ ਦਿਆਲੂ ਵਤੀਰਾ ਰੱਖਿਆ।

ਇਸ ਦਾ ਉੱਘਾ ਉਦਾਹਰਣ ਤਾਂ ਇਹ ਹੈ ਕਿ 1946 ਦੀਆਂ ਪੰਜਾਬ ਅਸੰਬਲੀ ਦੀਆਂ ਚੋਣਾਂ ਵਿਚ (ਜਿਨ੍ਹਾਂ ਵਿਚ ਅਸੀਂ ਆਪਣੀਆਂ ਸਭ ਸੀਟਾਂ ਹਾਰ ਗਏ) ਜੇ ਕਿਸੇ ਨੇ ਖੁਲ੍ਹ ਕੇ ਆਦੇਸ਼ ਦਿਤਾ ਕਿ ਵੋਟਾਂ ਸਾਡੀਆਂ ਜੋਸ਼ ਤੇ ਸੁਤੰਤਰ ਨੂੰ ਹੀ ਜਾਣ ਕਿਉਂਕਿ ਉਹ ਸੱਚੇ-ਸੁੱਚੇ ਦੇਸ਼ ਭਗਤ ਹਨ, ਤਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਹੀ ਸਨ।

ਇਹ ਗੱਲ ਤਾਂ ਸਭ ਹਲਕਿਆਂ ਵਿਚ ਜਾਣੀ ਜਾਂਦੀ ਹੈ ਕਿ ਨਾਮਧਾਰੀ ਲਹਿਰ ਦੇ ਅਜ਼ਾਦੀ ਦੇ ਸੰਘਰਸ਼ ਵਿਚ ਮਹਾਨ ਵਿਰਸੇ ਦੇ ਸਵਾਮੀ ਸਤਿਗੁਰਾਂ ਨੇ ਉਸ ਔਖੀ ਘੜੀ ਵੀ ਕਮਿਊਨਿਸਟਾਂ ਦੇ ਸਮੁਚੇ ਕਿਰਦਾਰ ਨੂੰ ਸਾਹਮਣੇ ਰਖਿਆ, ਉਹਨਾਂ ਵਿਰੁਧ ਆਰਜ਼ੀ ਉਭਾਰ ਨੂੰ ਨਹੀਂ। ਪਰ ਜਿਸ ਗੱਲ ਦਾ ਮੈਂ ਵਰਨਣ ਕਰਨ ਲੱਗਾ ਹਾਂ, ਉਸ ਦਾ ਸਬੰਧਤ ਧਿਰਾਂ ਨੂੰ ਹੀ ਪਤਾ ਹੈ — ਅਸਾਂ ਕਮਿਊਨਿਸਟਾਂ ਨੂੰ ਜਾਂ ਉਸ ਜੰਗ ਵਿਚ ਜੁੜੇ ਲੋਕਾਂ ਨੂੰ। ਅਤੇ ਇਹ ਸਾਡੇ ਸਭਨਾਂ ਦੇ ਮਨਾਂ ਵਿਚ ਤਾਂ ਹਮੇਸ਼ਾ ਲਈ ਵੱਸ ਗਈ।

ਗੱਲ ਇਹ 1945 ਦੇ ਪਹਿਲੇ ਅੱਧ ਦੀ ਹੈ। ਸਤਿਗੁਰਾਂ ਦੇ ਅਨਿਨ ਸੇਵਕਾਂ ਸਰਦਾਰ ਧਿਆਨ ਸਿੰਘ ਕਰਤਾਰ ਸਿੰਘ "ਪੱਥਰਾਂ ਵਾਲਿਆਂ" ਸੈਂਟਰਲ ਜੇਲ੍ਹ ਤੋਂ ਲੰਘ ਕੇ ਨਹਿਰੋਂ ਪਾਰ ਜਾਂਦੀ ਸੜਕ ਉਤੇ ਸ਼ਹਿਰ ਦੇ ਬਾਹਰਵਾਰ ਆਪਣੀ ਕੋਠੀ ਬਣਵਾਈ। ਹੁਣ ਤਾਂ ਉਹ ਇਲਾਕਾ ਲਾਹੌਰ ਦੇ ਵਧੀਆ ਇਲਾਕਿਆਂ ਵਿਚੋਂ ਹੈ, ਪਰ ਓਦੋਂ ਵੱਸੋਂ ਟਾਵੀਂ-ਟੱਲੀ ਹੀ ਸੀ। ਕੋਠੀ ਦੀ ਚੱਠ ਲਈ ਸਤਿਗੁਰਾਂ ਦੇ ਚਰਨ ਪੁਆਏ ਜਾਣੇ ਕੁਦਰਤੀ ਸਨ। ਤਕੜਾ ਮੇਲਾ ਜੁੜ ਗਿਆ, ਸਾਰੀ ਸੰਗਤ ਦਾ ਪ੍ਰਸਿਧ ਰਈਸ ਸਰਦਾਰ ਆਤਮਾ ਸਿੰਘ ਨਾਮਧਾਰੀ ਰਾਵਲਪਿੰਡੀ ਤੋਂ ਆਏ ਤੇ ਬਹੁਤ ਸਾਰੇ ਸਿੰਘ ਬਾਰ ਤੋਂ ਵੀ।

ਪਰ ਵੱਖਰੀ ਗੱਲ ਇਹ ਹੋਈ ਕਿ ਸਤਿਗੁਰਾਂ ਸੰਦੇਸ਼ ਭੇਜਿਆ, "ਪੱਥਰਾਂ ਵਾਲਿਆਂ" ਨੂੰ ਇਸ ਮੌਕੇ

ਬੁਲਾਇਆ ਨਾ ਜਾਵੇ। ਤੇ ਇਹ 'ਕਬਰਾਂ' ਵਾਲੇ ਸਾਂ ਅਸੀਂ ਲੇਡੀ ਫ਼ਜ਼ਲ ਹੁਸੈਨ ਬਿਲਡਿੰਗ ਵਿਚ ਰਹਿਣ ਵਾਲੇ ਲੋਕ।

ਕਾਦੀਆਨੀਆਂ ਦੀਆਂ ਕਬਰਾਂ ਅੱਗੇ ਤੇ ਸੀਮਿੰਟ ਦਾ ਤਿੰਨ-ਮੰਜ਼ਲਾ ਢਾਂਚਾ ਪਿੱਛੇ। ਸਰ ਫ਼ਜ਼ਲ ਹੁਸੈਨ ਨੇ ਇਹ ਬਿਲਡਿੰਗ ਨਵੀਂ ਨਵੀਂ ਬਣਵਾਈ ਸੀ, ਪਰ ਕਬਰਾਂ ਦੇ ਪਿਛਵਾੜੇ ਵਾਲੀ ਕੋਠੀ ਕਰਾਏ 'ਤੇ ਕੌਣ ਲਏ ? ਅਸੀਂ ਜੂਨ 1942 ਵਿਚ ਨਵੇਂ ਨਵੇਂ ਗੁਪਤਵਾਸ ਤੇ ਜਿਹਲਾਂ ਤੋਂ ਬਾਹਰ ਆਏ ਕਮਿਊਨਿਸਟ ਸਭ ਭਰਮਾਂ ਤੋਂ ਮੁਕਤ ਸਾਂ। ਸੋ ਇਕ ਸੌ ਪੰਝੀ ਰੁਪਏ ਮਹੀਨੇ ਵਿਚ ਤੇਰ੍ਹਾਂ ਕਮਰਿਆਂ ਵਾਲੀ ਤਿੰਨ ਮੰਜ਼ਲੀ ਨਾਲੋਂ ਚੰਗਾ ਥਾਂ ਪਾਰਟੀ ਹੈਡਕੁਆਰਟਰ ਲਈ ਕਿਹੜਾ ਲੱਭਣਾ ਸੀ।

ਸਤਿਗੁਰਾਂ ਸਿਰਫ਼ ਇਕ ਵਾਰ ਝੱਟ-ਬਿੰਦ ਦਰਸ਼ਨ ਦਿਤੇ ਸਨ ਤੇ ਨਿੰਮ੍ਹੇ ਹਾਸੇ ਨਾਲ ਸਾਨੂੰ "ਕਬਰਾਂ ਵਾਲੇ" ਆਖਿਆ ਸੀ। ਮੁੜ ਉਹ ਨਿੱਤ ਇਸੇ ਨਾਂਅ ਨਾਲ ਚੇਤੇ ਕਰਦੇ ਰਹੇ।

ਸਾਡਾ ਹਾਲ ਉਹਨੀਂ ਦਿਨੀਂ ਇਹ ਸੀ ਕਿ "ਘਰ ਖਾਣ ਨੂੰ ਨਹੀਂ, ਮਾਂ ਪੀਹਣ ਗਈ ਹੈ।" ਬਾਈ ਰੁਪਏ ਮਹੀਨਾ ਪਾਰਟੀ ਵੇਜ ! ਜੇ ਟਮਾਟਰ ਆਨੇ ਸੇਰ ਹੋ ਗਏ ਤਾਂ ਅੱਠ ਦਿਨ ਟਮਾਟਰ ਹੀ ਚਲਣੇ। ਜੇ ਗੋਭੀ ਸਸਤੀ ਹੋ ਗਈ ਤਾਂ ਸਾਰਾ ਲੰਗਰ ਗੋਭੀ ਦਾ ਹੀ। ਨਹੀਂ ਤਾਂ ਫਿਰ ਪਾਲਕ ਤਾਂ ਹੈ ਈ ਸੀ।

ਇਸ ਗਲ ਨੂੰ ਸਤਿਗੁਰਾਂ ਵੀ ਉਸ ਫੇਰੀ ਵੇਲੇ ਭਾਂਪ ਲਿਆ ਹੋਣਾ ਹੈ। ਸੋ ਉਹਨਾਂ ਚੱਠ ਵੇਲੇ ਸਾਨੂੰ ਸਭ ਨੂੰ ਬੁਲਵਾ ਭੇਜਿਆ।

ਨਾਮਧਾਰੀ ਲੰਗਰ ਸਵੱਛਤਾ ਤੇ ਸਾਦਗੀ ਲਈ ਤਾਂ ਸਦਾ ਪ੍ਰਸਿਧ ਰਿਹਾ ਹੈ। ਪਰ ਦਾਲ ਵਿਚ ਉਤੋਂ ਸੁਚਾ ਘਿਉ ਜਿਹੜਾ ਪੈਂਦਾ ਸੀ, ਉਸ ਵਾਲੀ ਗੱਲ ਨਹੀਂ ਭੁਲਣੀ।

ਅਸੀਂ ਸਾਰੇ ਮਾਨ, ਮਨਸੂਰ, ਕੁਰਬਾਨ, ਗੜਗੱਜ, ਛੀਨਾ, ਬਿਲਗਾ ਹੁਮ ਹੁਮਾ ਕੇ ਗਏ। ਜੋਸ਼ ਜੀ ਤੇ ਸੁਤੰਤਰ ਜੀ ਵੀ ਸਨ।

ਪੰਗਤ ਵਿਚ ਲੰਗਰ। ਮੁਸਲਮਾਨ, ਹਿੰਦੂ, ਸਿੱਖ ਸਭ ਕਮਿਊਨਿਸਟ ਨਾਲ ਬੈਠੇ। ਸਰਬਲੋਹ ਦੇ ਗੜਵੇ ਨਾਲ ਉਤੋਂ ਘਿਉ ਪਾਇਆ ਜਾ ਰਿਹਾ ਡੂੰਨਿਆਂ ਵਿਚ। ਸਤਿਗੁਰ ਲੰਘਦੇ ਲੰਘਦੇ ਖਲੋ ਗਏ ਤੇ ਆਖਣ ਲਗੇ, "ਇਹਨਾਂ ਭਾਈਆਂ ਨੂੰ ਗਲਾਸਾਂ ਵਿਚ ਪਾ ਕੇ ਸੁੱਚਾ ਸੀਧਾ ਦਿਓ, ਇਹਨਾਂ ਦਾ ਲੰਗਰ ਤਾਂ ਅਕਸਰ ਮਸਤਾਨਾ ਹੀ ਰਹਿੰਦਾ ਹੈ।"

ਤੇ ਅਸੀਂ ਵੀ, ਜਿਵੇਂ ਅਜ਼ਲਾਂ ਦੀਆਂ ਭੁੱਖਾਂ ਲਾਹ ਰਹੇ ਹੋਈਏ।

ਸਤਿਗੁਰਾਂ ਦੀ ਦਇਆ-ਦ੍ਰਿਸ਼ਟੀ ਵਿਚ ਵਾਧਾ ਹੋਇਆ, ਓਦੋਂ ਜਦੋਂ ਵਰਤਾਉਣ ਵੇਲੇ ਮੇਲ ਹੋਇਆ ਮੇਰੇ ਕਾਲਜ ਦੇ ਵਿਦਿਆਰਥੀ ਸਮੇਂ ਦੇ ਮਿੱਤਰ ਕਰਤਾਰ ਸਿੰਘ ਦਾ। ਉਸ ਨੂੰ ਮੈਂ ਨੇੜਿਓਂ ਜਾਣਦਾ ਸਾਂ, ਪਰ ਇਹ ਪਤਾ ਉਸ ਦਿਨ ਹੀ ਲੱਗਾ ਕਿ ਇਹ "ਪੱਥਰਾਂ ਵਾਲਿਆਂ" ਵਿਚੋਂ ਹੈ।

ਇਹ ਆਖ਼ਰੀ ਮੌਕਾ ਸੀ ਵੰਡ ਤੋਂ ਪਹਿਲਾਂ ਅਸਾਂ ਕਮਿਊਨਿਸਟਾਂ ਦੇ ਕਿਸੇ ਸਾਂਝੇ ਨਿਉਤੇ ਵਿਚ ਰਲ ਕੇ ਜਾਣ ਦਾ। ਛੇਤੀ ਹੀ ਵੰਡ ਹੋ ਗਈ। ਮੁੜ ਨਾ ਮਨਸੂਰ ਸਾਡੇ ਕੋਲ ਰਿਹਾ, ਨਾ ਕੁਰਬਾਨ।

ਅਤੇ ਹੁਣ ਤਾਂ ਉਹ ਵੀ ਅਤੇ ਜੋਸ਼, ਸੁਤੰਤਰ, ਗੜਗੱਜ ਵੀ ਰੱਬ ਨੂੰ ਪਿਆਰੇ ਹੋ ਗਏ ਹਨ।

ਪਰ ਸਤਿਗੁਰਾਂ ਦੇ ਉਸ ਬੁਲਾਵੇ ਦਾ, ਤੇ ਉਸ ਲੰਗਰ ਦਾ, ਚੇਤਾ ਅੱਜ ਵੀ ਸੱਜਰਾ ਹੈ।

## 5

ਇਹ ਗੱਲ 1958 ਦੀ ਹੈ। ਸਟਾਕਹਾਲਮ ਦੀ ਸੰਸਾਰ ਅਮਨ ਕਾਨਫਰੰਸ ਤੋਂ ਪਹਿਲਾਂ ਪੰਜਾਬ ਭਰ ਦੇ ਅਮਨ-ਸਨੇਹੀਆਂ ਦਾ ਇਕੱਠ ਜਾਲੰਧਰ ਬੁਲਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਚੇਚਾ

ਨਿਮੰਤਰਤ ਕੀਤਾ ਗਿਆ ਤਾਂ ਜੁ ਬਾਬਾ ਬਾਲਕ ਸਿੰਘ ਜੀ ਦੀ ਤਲਵਾਰ ਦਰਿਆ ਵਿਚ ਸੁੱਟ ਕੇ ਅਮਨ ਦਾ ਝੰਡਾ ਦੇਣ ਵਾਲੀ ਲੀਹ ਅੱਜ ਦੇ ਸਮੇਂ ਵਿਚ ਅੱਗੇ ਤੋਰੀ ਜਾਏ।

ਸਤਿਗੁਰੂ ਉਚੇਚ ਕਰਕੇ ਆਏ, ਪਰ ਜਦੋਂ ਇਹਨਾਂ ਸਤਰਾਂ ਦੇ ਲੇਖਕ ਦੇ ਘਰ ਮਾਡਲ ਟਾਊਨ ਪਹੁੰਚੇ, ਇਹਨਾਂ ਸਤਰਾਂ ਦਾ ਲੇਖਕ (ਜੋ ਉਹਨੀਂ ਦਿਨੀਂ ਪੰਜਾਬ ਅਮਨ ਕੌਂਸਲ ਦਾ ਜਨਰਲ ਸਕੱਤ੍ਰ ਸੀ) ਪ੍ਰਬੰਧਕੀ ਦੇਖ-ਰੇਖ ਲਈ ਇਕੱਠ ਲਈ ਨਿਸਚਿਤ ਸਥਾਨ, ਟਾਊਨ ਹਾਲ, ਜਾ ਚੁਕਾ ਸੀ। ਕਾਰ ਨੇ ਹਾਰਨ ਕੀਤਾ ਤਾਂ ਉਪਰੋਂ ਬਾਰੀ ਵਿਚੋਂ ਉਰਮਿਲਾ ਜੀ ਨੇ ਬਾਹਰ ਝਾਕ ਕੇ ਆਖਿਆ, "ਤੁਸੀਂ ਜਿਨ੍ਹਾਂ ਨੂੰ ਮਿਲਣ ਆਏ ਹੋ, ਉਹ ਤਾਂ ਸਮਾਗਮ ਵਾਲੀ ਥਾਂ ਤੁਰ ਗਏ।"

ਸਤਿਗੁਰੂ ਜੀ ਉਤਰ ਕੇ ਬਾਹਰ ਆ ਗਏ ਤੇ ਫ਼ਰਮਾਣ ਲਗੇ, "ਮੈਂ ਤਾਂ ਆਪਣੀ ਬੇਟੀ ਨੂੰ ਮਿਲਣ ਆਇਆ ਹਾਂ।" ਉਰਮਿਲਾ ਦੌੜੀ ਹੋਈ ਹੇਠਾਂ ਆਈ। ਸਤਿਗੁਰਾਂ ਉਠ ਕੇ ਸਿਰ ਪਲੋਸਿਆ ਤੇ 1944 ਵਾਲੀ ਫੇਰੀ ਦਾ ਚੇਤਾ ਕਰਾ ਆਖਿਆ, "ਬਚੜੀ ਤਾਂ ਤੂੰ ਸਾਡੀ ਆਪਣੀ ਏਂ। ਜੇਹੀ ਦਾਰ ਜੀ ਦੀ ਧੀ ਤੇਹੀ ਸਾਡੀ ਬੇਟੀ।"

ਟਾਊਨ ਹਾਲ ਪਹੁੰਚੇ ਤਾਂ ਸਰਦਾਰ ਅਮਰ ਸਿੰਘ ਦੁਸਾਂਝ ਤਕਰੀਰ ਕਰ ਰਹੇ ਸਨ। ਬੁਲਾਰੇ ਉਹ ਪ੍ਰਭਾਵਸ਼ਾਲੀ ਸਨ। ਸਤਿਗੁਰਾਂ ਨੂੰ ਜਦੋਂ ਸਟੇਜ ਉਤੇ ਬਿਠਾਇਆ, ਫ਼ਰਮਾਣ ਲਗੇ, "ਦੁਸਾਂਝ ਜੀ ਦੇ ਬੋਲ ਬੜੇ ਜਚ੍ਹੇ ਵਾਲੇ ਹਨ।"

ਦੁਸਾਂਝ ਜੀ ਦਾ ਪਰਚਾ ਨਾਮਧਾਰੀਆਂ ਵਿਰੁਧ ਕਦੇ ਕਦਾਈਂ ਆਪਣੇ ਅਕਾਲੀ ਖਾਸੇ ਕਾਰਨ ਚੋਟਾਂ ਕਰ ਜਾਂਦਾ ਸੀ। ਪਰ ਸਤਿਗੁਰੂ ਕਦੇ ਮੱਥੇ ਵੱਟ ਨਾ ਪਾਉਂਦੇ।

ਤਕਰੀਰ ਪਿੱਛੋਂ ਸਤਿਗੁਰਾਂ ਦੁਸਾਂਝ ਜੀ ਦੇ ਬਚਨਾਂ ਦੀ ਸ਼ਲਾਘਾ ਕੀਤੀ ਤੇ ਆਪ ਫ਼ੁਰਮਾਇਆ ਕਿ "ਇਸ ਵਾਰ ਮੈਂ ਆਪ ਬਾਬਾ ਬੀਰ ਸਿੰਘ ਜੀ ਨੂੰ ਡੇਲੀਗੇਸ਼ਨ ਵਿਚ ਭੇਜਾਂਗਾ।"

ਦੁਸਾਂਝ ਹੁਰਾਂ ਸਮਾਗਮ ਦੀ ਸਮਾਪਤੀ 'ਤੇ ਮੈਨੂੰ ਝਕਦੇ ਝਕਦੇ ਕਿਹਾ ਕਿ "ਸਤਿਗੁਰਾਂ ਤਕ ਇਕ ਵੱਛੀ ਜੀ ਫ਼ਰਮਾਇਸ਼ ਕਰ ਦਿਉ।" ਆਪ ਦੁਸਾਂਝ ਜੀ ਡਰਦੇ ਸਨ, ਪਰ ਨਾਲ ਹੀ ਨਾਮਧਾਰੀਆਂ ਦੀਆਂ ਗਊਆਂ ਦੇ ਦੁੱਧ ਦੇ ਰੀਕਾਰਡ ਦੀ ਖਿੱਚ ਵੀ ਸੀ।

ਜਦੋਂ ਮੈਂ ਸਤਿਗੁਰਾਂ ਕੋਲ ਇਹ ਅਰਜ਼ ਪੁਚਾਈ, ਉਹਨਾਂ ਫ਼ਰਮਾਇਆ "ਵੱਛੀਆਂ ਸ੍ਰੀ ਜੀਵਨ ਨਗਰ ਹਨ, ਸਤਾਂ ਦਿਨਾਂ ਤਕ ਇਕ ਵੱਛੀ ਘਰ ਪਹੁੰਚ ਜਾਏਗੀ।"

ਬਾਬਾ ਬੀਰ ਸਿੰਘ ਜੀ ਦਾ ਤਾਂ ਸਟਾਕਹਾਲਮ ਜਾਣਾ ਨਾ ਬਣਿਆ ਤੇ ਉਹਨਾਂ ਨੂੰ ਤਾਂ ਇਕ ਝੂਠਾ ਮੁਕਦਮਾ ਖੜਾ ਕਰ ਦਿਤਾ ਜਾਣ ਕਾਰਨ ਹਵਾਈ ਅੱਡੇ ਤੋਂ ਹੀ ਪਰਤਣਾ ਪਿਆ, ਪਰ ਦੁਸਾਂਝ ਜੀ ਨੂੰ ਬਖ਼ਸ਼ਸ਼ ਹੋਈ ਵੱਛੀ ਵਧੀਆ ਗਾਂ ਬਣੀ ਤੇ ਚਿਰਾਂ ਤੀਕ ਜਲੰਧਰ ਦੇ ਅਮਨ ਇਕੱਠ ਦੀ ਯਾਦ ਤਾਜ਼ਾ ਕਰਾਉਂਦੀ ਰਹੀ।

ਯਾਦਾਂ ਤਾਂ ਬਹੁ-ਪੱਖੀ ਪ੍ਰਤਿਭਾ ਦੇ ਸਵਾਮੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹਿਰਦੇ ਵਿਚ ਹੋਰ ਵੀ ਹਨ, ਪਰ ਥਾਂ ਦੀ ਥੁੜੋਂ ਅੰਕਿਤ ਕਰਨ ਦੀ ਆਗਿਆ ਨਹੀਂ ਦੇਂਦੀ।

(14-2-92)

# ਸੇਵਕਾਂ ਦਾ ਰਖਵਾਲਾ

## ਮਾਸਟਰ ਸੋਹਾਵਾ ਸਿੰਘ 'ਪ੍ਰਦੇਸੀ'

ਗੱਲ ਬੜੀ ਨਿੱਕੀ ਜੇਹੀ ਹੈ। ਪਰਭਾਵ ਇਸ ਨੇ ਮੇਰੇ ਤੇ ਆਖ਼ਰਾਂ ਦਾ ਪਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਮੈਨੂੰ ਆਪਣੇ ਚਰਨਾਂ ਦਾ ਗ਼ੁਲਾਮ ਬਣਾ ਲਿਆ।

ਗੱਲ ਇੰਜ ਹੋਈ। ਮੈਂ ਉਹਨੀਂ ਦਿਨੀਂ (1909 ਈ:) ਲਾਹੌਰ ਵਿਚ ਗੌਰਮਿੰਟ ਟੈਕਨੀਕਲ ਸਕੂਲ ਦਾ ਇਨਚਾਰਜ ਸਾਂ। ਪੰਜ ਮੁਸਲਮਾਨ ਮਾਸਟਰ ਮੇਰੇ ਮਾਤਹਿਤ ਸਨ। ਇਹ ਤੁਸੀਂ ਜਾਣਦੇ ਹੀ ਹੋ ਕਿ ਉਪਰਲੇ ਅਫ਼ਸਰਾਂ ਨੂੰ ਆਪਣੇ ਮਾਤਹਿਤਾਂ ਤੋਂ ਮੁਫ਼ਤ ਕੰਮ ਕਰਵਾਣ ਦਾ ਸੁਦਾਅ ਚੰਬੜਿਆ ਹੀ ਰਹਿੰਦਾ ਹੈ। ਮੇਰੇ ਤੇ ਤਾਂ ਸਤਿਗੁਰਾਂ ਦੀ ਕਿਰਪਾ ਹੀ ਸੀ, ਪਰ ਮੇਰੇ ਹੈਡ ਮਾਸਟਰ ਨੇ ਦੋ ਚਾਰ ਵਾਰ ਮੈਨੂੰ ਕਿਹਾ ਕਿ ਐਤਵਾਰ ਨੂੰ ਆਪਣੇ ਮਾਸਟਰਾਂ ਨੂੰ ਉਹਦੇ ਜ਼ਾਤੀ ਕੰਮਾਂ ਲਈ ਘਰ ਭੇਜਿਆ ਕਰਾਂ। ਮੈਂ ਮਾਤਹਿਤ ਮਾਸਟਰਾਂ ਨੂੰ ਇਕ ਦਿਨ ਹੈਡ ਮਾਸਟਰ ਦੀ ਮਰਜ਼ੀ ਦੱਸੀ। ਉਹਨਾਂ ਕਿਹਾ, "ਉਸਤਾਦ ਜੀ, ਐਤਵਾਰ ਦੀ ਛੁਟੀ ਗੌਰਮਿੰਟ ਦਿੰਦੀ ਹੈ ਕਿ ਐਸੀਂ ਵੀ ਆਰਾਮ ਕਰ ਲਈਏ, ਸਫ਼ਾਈ ਵਗੈਰਾ ਕਰ ਕਰਵਾ ਲਈਏ, ਬਾਲ ਬੱਚੇ ਵਿਚ ਰਹਿ, ਕੁਝ ਘਰ ਲਈ ਖ਼ਰੀਦੋ ਫ਼ਰੋਖ਼ਤ ਵੀ ਕਰੀਏ, ਅਸਾਂ ਹੈਡ ਮਾਸਟਰ ਦੀ ਇੱਛਾ ਪੂਰੀ ਨਹੀਂ ਕਰਨੀ।" ਹੈਡ ਮਾਸਟਰ ਨੇ ਮੇਰੇ ਮੂੰਹੋਂ ਮਾਸਟਰਾਂ ਦਾ 'ਜਵਾਬ' ਸੁਣ ਕੇ ਮੈਨੂੰ ਵੀ ਮਨ ਹੀ ਮਨ ਵਿਚ ਉਨ੍ਹਾਂ ਦਾ ਸਾਥੀ ਠਹਿਰਾ ਦਿਤਾ। ਚੁੱਕ ਦਰਖ਼ਾਸਤ ਦਿੱਤੀ ਡਾਇਰੈਕਟਰ ਆਫ਼ ਸਕੂਲਜ਼ ਨੂੰ ਕਿ ਸੁਹਾਵਾ ਸਿੰਘ ਨਾ-ਅਹਿਲ ਹੈ, ਮੇਰਾ ਹੁਕਮ ਨਹੀਂ ਮੰਨਦਾ, ਕੰਮ ਨਹੀਂ ਕਰਾ ਸਕਦਾ, ਇਸ ਨੂੰ ਏਥੋਂ ਬਦਲਿਆ ਜਾਵੇ, ਤਰੱਕੀ ਬੰਦ ਕਰ ਕੇ ਫਸਟ ਤੋਂ ਸੈਕਿੰਡ ਕੀਤਾ ਜਾਵੇ।

ਡਾਇਰਕੇਟਰ ਦੇ ਦਫ਼ਤਰ ਵਿਚੋਂ ਮੇਰੇ ਇੱਕ ਜਮਾਤੀ ਨੇ ਮੈਨੂੰ ਆ ਦਸਿਆ। ਧੀਰਜ ਵੀ ਦਿੱਤਾ। ਪਰ ਮੈਂ ਆਪਣਾ ਭਵਿੱਖ ਖ਼ਰਾਬ ਹੁੰਦਾ ਵੇਖ ਕੇ ਕੁਛ ਚਿੰਤਾਵਾਨ ਹੋ ਗਿਆ।

ਅਗਲੇ ਭਲਕ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ, ਅਰਦਾਸਾ ਸੋਧ ਕੇ ਆਪਣੀ ਭਜਨ ਵਾਲੀ ਕੋਠੜੀ ਵਿਚ ਬੈਠ ਗਿਆ। ਅਜੇ ਸੁਰਤੀ ਜੁੜਨ ਹੀ ਲੱਗੀ ਸੀ ਕਿ ਮੈਨੂੰ ਭੌਨ ਕੇ ਮੁੜ ਸੁਰਜੀਤ ਕਰਨ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਸਾਖਿਆਤ ਹੋਏ। ਕਹਿਣ ਲਗੇ, "ਫ਼ਿਕਰ ਕਿਉਂ ਕਰਦਾ ਹੈਂ। ਰੋਜ਼ੀ ਮੇਰੇ ਹੱਥ ਹੈ। ਤੈਨੂੰ ਲਾਹੌਰੋਂ ਨਹੀਂ ਬਦਲਾਂਗਾ। ਨਾ ਤੇਰੀ ਤਰੱਕੀ ਬੰਦ ਹੋਵੇਗੀ ਤੇ ਨਾ ਤੈਨੂੰ ਫਸਟ

ਤੋਂ ਸੈਕਿੰਡ ਕੀਤਾ ਜਾਵੇਗਾ। ਹੈਡ ਮਾਸਟਰ ਸਿਰਫ ਦੋ ਮਹੀਨੇ ਹੀ ਰਹਿਣਾ ਹੈ। ਮੈਂ ਤੈਥੋਂ ਪਿਛਲੇ ਜਨਮ ਵਿਚ ਵੀ ਕੰਮ ਲਿਆ ਸੀ, ਹੁਣ ਵੀ ਲਵਾਂਗਾ। ਬਿਧੀ ਚੰਦ ਨੂੰ ਘੋੜੇ ਲਿਆਉਣ ਦੇ ਕੰਮ ਵਿਚ ਤੂੰ ਹੀ ਪਨਾਹ ਦਿੱਤੀ ਸੀ। ਮਸਤੀ ਦਰਵਾਜ਼ੇ ਦੇ ਅੰਦਰ ਜਿਥੇ ਭਾਈ ਤਾਰੂ ਸਿੰਘ ਨੂੰ ਚਰਖੜੀ ਚਾੜ੍ਹਿਆ ਗਿਆ ਸੀ, ਮਸੀਤ ਦੇ ਨਾਲ ਤੇਰਾ ਘਰ ਸੀ, ਜਾ ਕੇ ਵੇਖ ਲੈ। ਤੂੰ, ਕੋਈ ਫ਼ਿਕਰ ਨ ਕਰ, ਤੂੰ ਏਥੇ ਹੀ ਰਹੇਂਗਾ।"

ਚੌਥੇ ਦਿਨ ਉਪਰੋਂ ਹੁਕਮ ਆਇਆ ਕਿ ਸੁਹਾਵਾ ਸਿੰਘ ਦੀ ਬਦਲੀ ਨਹੀਂ ਹੋਵੇਗੀ, ਨਾ ਤਰੱਕੀ ਰੁਕੇਗੀ ਤੇ ਨਾ ਉਹਨੂੰ ਸੇਕੰਡ ਕੀਤਾ ਜਾਵੇਗਾ। ਮਹਿਕਮੇ ਨੇ ਨੋਟ ਕੀਤਾ ਕਿ ਇਹ ਹੈਡ ਮਾਸਟਰ ਦੀ ਸ਼ਰਾਰਤ ਦਾ ਸ਼ਿਕਾਰ ਹੈ...

ਤੇ ਏਸ ਨੂੰ ਤੁਸੀਂ ਕੀ ਸਮਝੋਗੇ ਕਿ ਦੋ ਮਹੀਨੇ ਪਿਛੋਂ ਮੇਰਾ ਹੈਡ ਮਾਸਟਰ ਵੀ ਮਰ ਗਿਆ।

# ਡੁਬਦਿਆਂ ਨੂੰ ਤਾਰਨ ਵਾਲਾ

## ਪੰਡਤ ਮਨਸਾ ਇੰਘ 'ਕੌਮੀ' ਬਾਜੇਕੇ

ਸ੍ਰੀ 108 ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਦਰਸ਼ਨ ਪਰਸਨ ਦਾ ਸੁਭਾਗ ਮੈਨੂੰ ਨਿਕੇ ਹੁੰਦਿਆਂ ਤੋਂ ਹੀ ਪ੍ਰਾਪਤ ਹੁੰਦਾ ਰਿਹਾ ਹੈ। ਇਕ ਤਾਂ ਇਸ ਕਰਕੇ ਕਿ ਮੇਰਾ ਆਪਣਾ ਜਨਮ ਸਥਾਨ ਸ੍ਰੀ ਭੈਣੀ ਸਾਹਿਬ ਤੋਂ ਨਜ਼ਦੀਕ, ਕੇਵਲ 5 ਮੀਲ ਦੇ ਫ਼ਾਸਲੇ ਉਤੇ ਸੀ। ਦੂਜਾ, ਸਾਡੇ ਆਪਣੇ ਖ਼ਾਨਦਾਨ ਦੇ ਇਕ ਮਹਾਂਪੁਰਸ਼ ਜੋ ਪਹਿਲਾਂ ਉਦਾਸੀ ਸੰਤ ਬੂਟਾ ਰਾਮ ਕਰਕੇ ਪ੍ਰਸਿਧ ਸਨ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਰਸ ਕੇ ਗੁਰ ਦੀਖਿਆ ਲੈ ਕੇ ਸਿੰਘ ਸਜ ਕੇ ਸ੍ਰੀਮਾਨ ਸੰਤ ਬੂਟਾ ਸਿੰਘ ਜੀ ਦੇ ਨਾਉਂ ਤੋਂ ਨਾਮਧਾਰੀ ਪੰਥ ਵਿਚ ਬਹੁਤ ਸਤਿਕਾਰੇ ਜਾਂਦੇ ਰਹੇ। ਉਹਨਾਂ ਦੇ ਹੀ ਚਰਨਾਂ ਦੀ ਛੁਹ ਪ੍ਰਾਪਤ ਕਰ ਕੇ ਮੈਂ ਨਾਮਧਾਰੀ ਪੰਥ ਵਿਚ ਪ੍ਰਵਿਸ਼ਟ ਹੋਇਆ। ਉਹ ਹਰ ਸਤਵਾਰੇ ਜਾਂ ਮਹੀਨੇ ਵਿਚ ਦੋ ਵਾਰ ਜ਼ਰੂਰ ਸ੍ਰੀ ਭੈਣੀ ਸਾਂਹਿਬ ਜਾਇਆ ਕਰਦੇ ਸਨ ਅਤੇ ਉਨ੍ਹਾਂ ਨਾਲ ਮੈਨੂੰ ਵੀ ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ।

ਜਿਨ੍ਹਾਂ ਦਿਨਾਂ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ, ਇਹ ਨਾਮਧਾਰੀ ਪੰਥ ਦੇ ਸੁਨਹਿਰੀ ਦਿਨ ਸਨ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਿਜ ਧਾਮ ਪਧਾਰ ਚੁਕੇ ਸਨ। ਸ੍ਰੀ ਅਟੱਲ ਪ੍ਰਤਾਪੀ ਜੀ ਗੁਰ ਗੱਦੀ ਪਰ ਸੁਸ਼ੋਭਾਇਮਾਨ ਸਨ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਪ੍ਰਬੰਧ ਸ੍ਰੀ ਮਾਤਾ ਜੀਵਨ ਕੌਰ ਜੀ ਬਹੁਤ ਸ਼ਾਨ ਨਾਲ ਚਲਾ ਰਹੇ ਸਨ, ਜਿਨ੍ਹਾਂ ਨੂੰ ਲਛਮੀ ਆਪਣੀ ਭੈਣ ਨਾਲੋਂ ਵੀ ਵਧ ਸਤਿਕਾਰਦੀ ਹੋਈ ਬੂਹੇ ਅਗੇ ਹੱਥ ਜੋੜ ਖਲੋਤੀ ਰਹਿੰਦੀ ਸੀ। ਤਦੋਂ ਸ੍ਰੀ ਭੈਣੀ ਸਾਹਿਬ ਦੀਆਂ ਰੌਣਕਾਂ ਬਹੁਤ ਹੀ ਸ਼ਾਨਦਾਰ ਸਨ। ਸ੍ਰੀਮਾਨ ਪੂਜਯ ਪੰਡਤ ਬਸੰਤ ਸਿੰਘ ਜੀ ਗੜ੍ਹ ਪਧਾਣਿਆਂ ਵਾਲੇ ਆਪਣੇ ਵਿਦਿਆਰਥੀ ਦਲ ਨਾਲ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ, ਜਿਨ੍ਹਾਂ ਤੋਂ ਸਾਡੇ ਸ੍ਰੀ ਸਤਿਗੁਰੂ ਜੀ ਵੀ ਲਘੂ ਸਿਧਾਂਤ ਕੌਮ ਦੀ, ਹਿਤੋਪਦੇਸ਼, ਪੰਜ ਤੰਤ੍ਰ, ਪਰਬੋਧ ਚੰਦਰ ਨਾਟਕ, ਆਦਿ, ਪੁਸਤਕਾਂ ਦਾ ਅਧਿਅਨ ਕਰਦੇ ਸਨ। ਸ੍ਰੀਮਾਨ ਪੰਡਤ ਅਮਰ ਸਿੰਘ ਜੀ ਜੋ ਸੁਰਗ ਪਧਾਰ ਗਏ, ਸ੍ਰੀਮਾਨ ਸੰਤ ਮਹਾਂ ਸਿੰਘ ਹਾਂਸਰੋ, ਜੋ ਸਿੰਘ ਸਭਾ ਦੇ ਕਰਤਾ ਧਰਤਾ ਪ੍ਰਸਿਧ ਪੰਡਤ ਗੁਰਬਖ਼ਸ਼ ਸਿੰਘ ਜੀ ਦੇ ਨਿਕੇ ਭਰਾ ਸਨ। ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ, ਸੁਦਾਗਰ ਸਿੰਘ ਜੀ ਕੱਕਿਕੇ, ਸੰਤ ਭਗਤ ਸਿੰਘ ਜੀ ਜੋ ਸ੍ਰੀਮਾਨ ਪੰਡਤ ਜਗਤ ਸਿੰਘ ਜੀ ਦੇ

ਨਿਕੇ ਭ੍ਰਾਤਾ ਹਨ, ਮੈਂ ਖ਼ੁਦ ਅਤੇ ਸਾਡੇ ਤੋਂ ਬਿਨਾਂ ਹੋਰ ਵੀ ਕਈ ਇਕ ਪੰਥਕ ਵਿਅਕਤੀਆਂ ਸ੍ਰੀ ਪੂਜਯ ਪੰਡਤ ਬਸੰਤ ਸਿੰਘ ਜੀ ਕੋਲੋਂ ਪਠਨ ਪਾਠਨ ਕਰਦੀਆਂ। ਪੜ੍ਹਾਈ ਦੇ ਨਾਲ ਨਾਲ ਪੰਥਕ ਅਸੂਲਾਂ ਤੇ ਵਿਚਾਰ-ਚਰਚਾ ਹੁੰਦੀ ਰਹਿੰਦੀ।

ਸ੍ਰੀ ਸਤਿਗੁਰੂ ਜੀ ਵਾਲੀਏ ਦੋ ਜਹਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਰੋਪੜ ਵਾਲੀ ਨਹਿਰ ਦੇ ਡੇਰੇ ਜੋ ਪੂਨੀਆਂ ਪਿੰਡ ਕੋਲ ਸੀ, ਆਮ ਤੌਰ ਤੇ ਗਰਮੀਆਂ ਦੇ ਦਿਨੀਂ, (ਜੇਠ, ਹਾੜ੍ਹ, ਸਾਵਣ, ਭਾਦਰੋਂ, ਆਦਿ) ਚਤਰ ਮਾਸਾ ਗੁਜ਼ਾਰਿਆ ਕਰਦੇ ਸਨ। ਸੰਗਤਾਂ ਦੀ ਆਪ ਜੀ ਦੇ ਪਾਸ ਅਪਾਰ ਭੀੜ ਰਿਹਾ ਕਰਦੀ ਸੀ। ਦੂਜਾ ਭੈਣੀ ਸਾਹਿਬ ਵਸ ਜਾਂਦਾ ਸੀ। ਕੀਰਤਨ ਤੇ ਕਥਾ ਹੁੰਦੇ ਰਹਿੰਦੇ। ਢੋਲਕ ਗੁਦ੍ਕਦੀ ਤੇ ਤਾਊਸ, ਦਿਲਰੁਬਾ, ਆਦਿ, ਦੀਆਂ ਮੀਂਡਾਂ ਨਿਕਲਦੀਆਂ ਰਹਿੰਦੀਆਂ। ਫਿਰ ਜਦ ਸਾਵਣ ਮਾਂਹ ਅੰਬ ਪੱਕ ਜਾਂਦੇ ਤਦ ਉਹ ਬਹਾਰ ਵੇਖਿਆਂ ਹੀ ਬਣਦੀ ਸੀ। ਕੋਈ ਰੋਕ ਨਹੀਂ ਸੀ ਹੁੰਦੀ। ਕੋਈ ਅੰਬਾਂ ਦੀ ਰਖਵਾਲੀ ਨਹੀਂ ਸੀ ਹੁੰਦੀ। ਜਿੰਨਾ ਕਿਸੇ ਦਾ ਜੀ ਚਾਹੇ, ਚੂਪੇ। ਨਹਿਰ ਦੇ ਕਿਨਾਰੇ ਉਤੇ ਸਾਧੂ ਰਿਸ਼ੀ ਬੈਠੇ ਭਜਨ ਕਰਦੇ, ਬਾਣੀ ਪੜ੍ਹਦੇ, ਸ੍ਰੀ ਸਤਿਗੁਰੂ ਜੀ ਅੰਮ੍ਰਿਤ ਵੇਲੇ 2 ਵਜੇ ਉਠ ਕੇ ਨਹਿਰ ਦੇ ਕੰਢੇ ਦੀ ਝੋਂਪੜੀ ਵਿਚ ਜਪ ਤਪ ਪ੍ਰਯੋਗ ਕਰਦੇ, ਇਹ ਚੰਡੀ ਦੀ ਵਾਰ, ਆਦਿ, ਨਿਤਨੇਮ ਕਰ ਕੇ ਸਮਾਪਤ ਕੀਤਾ ਕਰਦੇ।

ਇਕ ਦਿਨ ਇਨ੍ਹਾਂ ਸਤਰਾਂ ਦਾ ਲੇਖਕ ਤੇ ਪ੍ਰਸਿਧ ਭਾਈ ਹਰਨਾਮ ਸਿੰਘ ਜੀ ਨਥਾਣੀਆਂ, ਸਤਿਗੁਰਾਂ ਦਾ ਵਜ਼ੀਰ, ਸਾਡੇ ਨਗਰ ਜੋ ਨਹਿਰ ਦੇ ਡੇਰੇ ਦੇ ਪਾਰਲੇ ਪਾਸੇ ਸੀ, (ਉਸ ਤੋਂ ਪੁਲ ਦੂਰ ਰਹਿ ਜਾਂਦਾ ਸੀ) ਜਾਂਦੇ ਹੋਏ ਅਸੀਂ ਗੜ੍ਹੀ ਦੇ ਪੁਲ ਉਤੋਂ ਦੀ ਨਹਿਰ ਪਾਰ ਕਰ ਕੇ ਚਲੇ ਗਏ। ਆਉਂਦੇ ਹੋਏ ਸ੍ਰੀ ਸਤਿਗੁਰੂ ਜੀ ਦੀ ਨਿਤਨੇਮ ਵਾਲੀ ਕੁੱਲੀ ਦੀ ਸੇਧ ਰਖ ਕੇ ਨਹਿਰ ਵਿਚ ਠਿਲ੍ਹ ਪਏ, ਅਗੇ ਹਮੇਸ਼ਾਂ ਤਰਦੇ ਰਹਿੰਦੇ ਸੀ, ਦਿਲ ਨੂੰ ਹੌਂਸਲਾ ਸੀ ਪਾਰ ਹੋਣ ਦਾ। ਨਹਿਰ ਸਰਹਿੰਦ ਕੋਈ ਛੋਟੀ ਮੋਟੀ ਨਹਿਰ ਨਹੀਂ। ਦਰਿਆ ਜਿੰਨਾ ਪਾੜਾ ਹੈ ਤੇ ਡੂੰਘੀ ਦਰਿਆਵਾਂ ਤੋਂ ਵੱਧ। ਅਧ ਵਿਚਕਾਰ ਆ ਕੇ ਮੇਰਾ ਸਾਹ ਟੁਟ ਗਿਆ। ਸੰਤ ਨਿਥਾਣੀਏ ਆਖਿਆ, ਮੇਰਾ ਮੋਢਾ ਫੜ ਲਓ। ਮੈਂ ਘਬਰਾਏ ਨੇ ਉਨ੍ਹਾਂ ਦੇ ਗਲ ਨੂੰ ਹਥ ਪਾ ਲਏ, ਜਿਸ ਤੋਂ ਓਹ ਵੀ ਨਾ ਸੰਭਲ ਸਕੇ, ਲਗੇ ਡੁਬਕੀਆਂ ਖਾਣ। ਸ੍ਰੀ ਸਤਿਗੁਰੂ ਜੀ ਨੇ ਜਦੋਂ ਸਾਮ੍ਹਣੇ ਇਹ ਹਾਲ ਵੇਖਿਆ ਤਦ ਝੱਟ ਨਿਤਨੇਮ ਛੱਡ ਨਹਿਰ ਵਿਚ ਛਾਲ ਕਦ ਮਾਰੀ ਤੇ ਸਾਨੂੰ ਜਾ ਫੜਿਆ। ਮੇਰਾ ਹੱਥ ਫੜ ਕੇ ਆਪਣੇ ਮੋਢੇ ਤੇ ਰਖ ਕੇ ਕਿਹਾ : "ਘਬਰਾਓ ਨਾ, ਗਲ ਨੂੰ ਨਾ ਚੰਬੜਨਾ, ਮੋਢੇ ਉਤੇ ਹੱਥ ਰਖ ਕੇ ਪੈਰ ਮਾਰਦੇ ਰਹੋ।" ਇੰਵ ਸਾਨੂੰ ਦੋਹਾਂ ਨੂੰ ਹਜ਼ੂਰ ਨੇ ਪਾਰ ਕਰਕੇ ਡੁਬਣੋਂ ਬਚਾਇਆ।

# ਪਹਿਲੀ ਝਲਕ

## ਗੁਰਬਖ਼ਸ਼ ਸਿੰਘ ਸ਼ੌਕ

ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਵੀਰ ਪ੍ਰੀਤਮ ਸਿੰਘ ਜੀ ਕਵੀ ਦੀ ਪ੍ਰੇਰਨਾ ਦੁਆਰਾ ਮੈਂ ਈਸਟ ਅਫ਼ਰੀਕਾ ਦੇ ਇਤਿਹਾਸ ਵਿਚ ਮਹਾਨ ਪ੍ਰੀਵਰਤਨ ਲਿਆਉਣ ਵਾਲੀ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਯਾਤਰਾ ਦੀ ਅਤੀ ਸੰਖੇਪ ਝਾਕੀ ਪੇਸ਼ ਕਰਨ ਦਾ ਮਨ ਬਣਾਇਆ ਹੈ ।...

ਜਿਹਨਾਂ ਭਾਗ ਭਰੀਆਂ ਅੱਖੀਆਂ ਨੇ ਮਹਾਨ ਆਤਮਾ, ਸਰਵ ਕਲਾ ਸੰਪੂਰਨ, ਮਰਿਆਦਾ ਪੁਰਸ਼ੋਤਮ, ਪਰਤੱਖਿ ਹਰਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਪਣੇ 16 ਹਜ਼ੂਰੀ ਸੇਵਕਾਂ, ਪਰਚਾਰਕਾਂ, ਰਾਗੀਆਂ ਸਮੇਤ ਪੂਰਬੀ ਅਫ਼ਰੀਕਾ ਦੇ ਕਿਸੇ ਇਕ ਦੌਰੇ ਦਾ ਅਲੌਕਿਕ ਦ੍ਰਿਸ਼ ਤਕਿਆ ਹੈ, ਉਹ ਉਸ ਆਨੰਦਮਈ ਯਾਦ ਵਿਚ ਰਹਿੰਦੀ ਦੁਨੀਆਂ ਤਕ ਝੂਮਦੀਆਂ ਰਹਿਣਗੀਆਂ । ਉਸ ਮਿਠ-ਬੋਲੇ ਸਾਜਨ ਸੁਆਮੀ ਨੇ ਖਉਰੇ ਕਿਸ ਦਰਸ ਪਿਆਸੀ ਇਕ ਰੂਹ ਨੂੰ ਨਿਹਾਲ ਕਰਨ ਦੇ ਪੱਜ ਪੂਰਬੀ ਅਫ਼ਰੀਕਾ ਦੀ ਸਮੁਚੀ ਧਰਤੀ ਨੂੰ ਨਿਹਾਲ ਕਰਨ ਲਈ ਸਮੁੰਦਰੀ ਜਹਾਜ਼ 'ਅਰੌਂਡਾ' ਰਾਹੀਂ ਕਈ ਦਿਨਾਂ ਦੇ ਕਠਨ ਸਫ਼ਰ ਉਪਰੰਤ 4 ਅਪਰੈਲ 1953 ਨੂੰ ਮੁੰਬਾਸੇ ਦੀ ਵਿਸ਼ਾਲ ਬੰਦਰਗਾਹ ਨੂੰ ਆਪਣੀ ਪ੍ਰਥਮ ਚਰਨ ਛੁਹ ਬਖ਼ਸ਼ੀ । 6 ਅਪ੍ਰੈਲ ਅੰਮ੍ਰਿਤ ਵੇਲੇ ਤਕ ਮੈਸਰਜ਼ ਨਿਰੰਜਣ ਸਿੰਘ ਐਂਡ ਬ੍ਰਾਦਰਜ਼ ਦੇ ਗ੍ਰਿਹ ਨੂੰ ਪਵਿੱਤਰ ਕਰਦੇ ਅਤੇ ਅਨੇਕਾਂ ਸ਼ਰਧਾਲੂਆਂ ਦੇ ਘਰੀਂ ਚਰਨ ਪਾਂਦੇ ਤੇ ਕੀਰਤਨ ਬਾਣੀ ਦਾ ਪਰਵਾਹ ਚਲਾਂਦੇ ਦੀਨ ਦਿਆਲ ਕਾਰਾਂ ਰਾਹੀਂ ਕੀਨੀਆ ਦੀ ਰਾਜਧਾਨੀ ਨੈਰੋਬੀ ਨੂੰ ਚੱਲ ਪਏ । ਤਿੰਨ ਸੌ ਮੀਲ ਦਾ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਪਹਾੜੀ ਇਲਾਕੇ ਦਾ ਸਫ਼ਰ ਤੈਅ ਕਰ ਕੇ ਗ਼ਰੀਬ ਨਿਵਾਜ਼ ਸਾਢੇ ਕੁ ਤਿੰਨ ਵਜੇ ਨੈਰੋਬੀ ਪੁੱਜੇ ਜਿੱਥੇ ਸ: ਚੰਨਣ ਸਿੰਘ ਸਪੁੱਤਰ ਸੂਬਾ ਲਾਲ ਸਿੰਘ ਜੀ ਦੀ ਮਿੱਲ ਹੈ । ਹਜ਼ੂਰ ਦਾ ਅਦੁੱਤੀ ਸੁਆਗਤ ਸਿੱਖਾਂ ਤੋਂ ਛੁਟ ਅਫ਼ਰੀਕਾ ਦੀਆਂ ਹੋਰ ਭੀ ਸਮੂਹ ਸੁਸਾਇਟੀਆਂ ਨੇ ਕੀਤਾ ।

ਭੁਲਾਈ ਜਾਏ ਨ ਐਸੀ, ਸੁਆਗਤ ਦੀ ਘੜੀ ਦੇਖੀ ।  
ਮੈਂ ਹਰ ਨਿਰੰਕਾਰ ਦੀਆਂ ਅੱਖਾਂ 'ਚ, ਖ਼ੁਸ਼ੀਆਂ ਦੀ ਝੜੀ ਦੇਖੀ ।  
ਝਲਕ ਪਾਂਦੇ ਹੀ ਸਭ ਹੋਏ ਮਸਤ, ਬੇਖ਼ੁਦ, ਸਮਝ ਵਾਲੇ;  
ਮੈਂ ਲਾਲੀ ਚੌਂਰੇ ਚੌਂਰੇ ਉੱਤੇ, ਗਿੱਠ ਗਿੱਠ ਸੀ ਚੜ੍ਹੀ ਦੇਖੀ ।

ਨੈਰੋਬੀ ਪਿੱਛੋਂ ਕੇਟ ਪੈਂਤਾ ਅੱਗੇ ਹੋ ਕੇ ਮਿਲਣ ਵਾਲੇ ਪ੍ਰੀਤਮ ਨੇ ਕੀਨੀਆ ਅਤੇ ਯੂਗੰਡਾ ਦੇ ਕਈ ਸ਼ਹਿਰਾਂ ਨੂੰ ਆਪਣੀ ਚਰਨ ਛੁਹ, ਅੰਮ੍ਰਿਤ ਵਚਨਾਂ ਤੇ ਆਪਣੀ ਅਪਾਰ ਕ੍ਰਿਪਾ ਨਾਲ ਨਿਵਾਜਿਆ। ਹਰ ਰੋਜ਼ ਪਰੋਗਰਾਮ ਅਨੁਸਾਰ 4 ਤੋਂ 6 ਵਜੇ ਤਕ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ। ਉਪਰੰਤ ਅਭਿਲਾਸ਼ੀਆਂ ਘਰੀਂ ਚਰਨ ਪਾਏ ਜਾਂਦੇ। ਸ਼ੁਧ ਪਾਠ ਦੀ ਸੁਣਾਈ ਹੁੰਦੀ। ਨਾਮ ਸਿਮਰਨ ਤੋਂ ਪਿੱਛੋਂ ਸ਼ਾਮ ਦਾ ਦੀਵਾਨ ਲੱਗਦਾ। ਦਰਸ਼ਕ ਹੈਰਾਨ ਸਨ ਕਿ ਇਸ ਨਵੇਂ ਪਧਾਰੇ ਅਲੌਕਿਕ ਵਿਅਕਤੀ ਨੇ ਹਜ਼ਾਰਾਂ ਮਨਮੁਖਾਂ, ਸ਼ਰਾਬੀਆਂ, ਕਬਾਬੀਆਂ ਤੇ ਹੈਂਕੜਬਾਜ਼ ਸਰਮਾਏਦਾਰਾਂ ਨੂੰ ਕਿਵੇਂ ਆਪਣੇ ਚਰਨਾਂ ਦਾ ਭੌਰਾ ਬਣਾ ਲਿਆ। ਸਿਨਮਿਆਂ ਅਤੇ ਸ਼ਰਾਬਖ਼ਾਨਿਆਂ ਦੇ ਪੁਜਾਰੀਆਂ ਦੇ ਸਿਰ ਕੀ ਜਾਦੂ ਧੂੜ ਦਿੱਤਾ ਜੋ ਉਹ ਗੁਨਾਹਾਂ ਤੋਂ ਤੌਬਾ ਕਰ ਕੇ ਭਜਨ ਲੈ ਲੈ ਕੇ ਸੰਤ ਬਣ ਗਏ। ਹਜ਼ੂਰ ਨੇ ਇਥੋਂ ਦੇ ਮਾਇਆਧਾਰੀ ਕੱਟੜ ਨਾਸਤਕਾਂ ਨੂੰ ਅੰਮ੍ਰਿਤ ਪਿਆਰ ਦੀਆਂ ਜਾਦੂ ਭਰੀਆਂ ਅਜਿਹੀਆਂ ਮੁਸਕਾਨਾਂ ਵੰਡੀਆਂ ਕਿ ਉਹ ਸਭ ਇਉਂ ਬਦਲ ਗਏ ਜਿਉਂ ਗੁਰੂ ਨਾਨਕ ਨੇ ਕੌਡੇ ਰਾਖਸ਼ ਨੂੰ ਬਦਲ ਦਿੱਤਾ ਸੀ।

# ਦੂਰੋਂ-ਦੂਰੋਂ

## ਅਮਰ ਭਾਰਤੀ

ਪਿੱਛੇ ਪਿੱਛੇ ਰਹਿਣ ਦੇ ਆਪਣੇ ਸੁਭਾਅ ਸਦਕਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਧੇ ਸੰਪਰਕ ਵਿਚ ਆਉਣ ਦਾ ਮੌਕਾ ਤਾਂ ਮੈਨੂੰ ਭਾਵੇਂ ਕਦੀ ਨਹੀਂ ਸੀ ਮਿਲਿਆ ਪਰ ਉਮਰ ਦੇ ਵੱਖ ਵੱਖ ਸਾਲਾਂ ਵਿਚ ਉਨ੍ਹਾਂ ਦੀ ਸ਼ਖਸੀਅਤ ਦੇ ਵੱਖ ਵੱਖ ਪ੍ਰਭਾਵ ਮੈਂ ਜ਼ਰੂਰ ਗ੍ਰਹਿਣ ਕਰਦਾ ਰਿਹਾ ਹਾਂ।

ਮੇਰੇ ਪਹਿਲੇ ਪ੍ਰਭਾਵ ਬਹੁਤ ਛੋਟੀ ਉਮਰ ਦੇ ਹਨ। ਜਦੋਂ ਕਦੀ ਸਤਿਗੁਰਾਂ ਨੇ ਸਾਡੇ ਪਿੰਡ ਆਉਣਾ, ਜਾਂ ਮੈਂ ਕਿਸੇ ਮੇਲੇ ਵਿਚ ਦਰਸ਼ਨ ਕਰਨ ਗਿਆਂ ਮੱਥਾ ਟੇਕਣਾ ਤਾਂ ਮੈਨੂੰ ਇੰਜ ਲਗਣਾ ਜਿਵੇਂ ਉਹ ਸਨੇਹ ਭਰੀ ਸ਼ੁੱਭ ਦ੍ਰਿਸ਼ਟੀ ਨਾਲ ਮੁਸਕਰਾ ਕੇ ਸਿਰਫ਼ ਮੇਰੇ ਵੱਲ ਹੀ ਤੱਕ ਰਹੇ ਹੋਣ। ਇਸ ਗੱਲ ਨੂੰ ਮੈਂ ਆਪਣੀ ਇਕ ਖ਼ਾਸ ਪ੍ਰਾਪਤੀ ਸਮਝਦਾ ਜਿਸ ਉਤੇ ਸਿਰਫ ਮੇਰਾ ਇਕੱਲੇ ਦਾ ਹੀ ਹੱਕ ਹੁੰਦਾ ਸੀ। ਆਪਣੀ ਉਸ ਪ੍ਰਾਪਤੀ ਬਾਰੇ ਸੋਚ ਸੋਚਕੇ ਮੈਂ ਕਈ ਕਈ ਦਿਨ ਚਾਂਭਲਿਆ ਜਿਹਾ ਫਿਰਦਾ ਰਹਿੰਦਾ ਤੇ ਮਨ ਹੀ ਮਨ ਆਪਣੇ ਆਪ ਨੂੰ ਦੂਸਰੇ ਲੋਕਾਂ ਤੋਂ ਬਹੁਤਾ ਖ਼ੁਸ਼ਕਿਸਮਤ ਸਮਝਦਾ। ਆਪਣੀ ਖ਼ੁਸ਼ਕਿਸਮਤੀ ਦੇ ਇਸ ਮਾਣ ਨੇ ਮੈਨੂੰ ਸਦਾ ਖ਼ੁਸ਼ ਹੀ ਨਹੀਂ ਕੀਤਾ ਸਗੋਂ ਕਈ ਵਾਰੀ ਉਸ ਨੂੰ ਬਦ-ਕਿਸਮਤੀ ਦੇ ਭਾਵ ਵਿਚ ਵੀ ਬਦਲਿਆ ਸੀ।

ਅੰਮ੍ਰਿਤਸਰ ਵਿਚ ਰਹਿੰਦਿਆਂ ਹੋਇਆਂ ਇਕ ਵਾਰੀ ਸੁਣਿਆਂ ਕਿ ਸਤਿਗੁਰ ਜੀ ਆਏ ਹਨ। ਭੱਜ ਕੇ ਦਰਸ਼ਨਾਂ ਨੂੰ ਜਾਣਾ ਚਾਹਿਆ ਪਰ ਉਸਤਾਦ ਕੋਲੋਂ ਛੁੱਟੀ ਮਿਲਣ ਵਿਚ ਕੁਝ ਦੇਰ ਹੋ ਗਈ। ਭੱਜ ਭੱਜ ਕੇ ਸਾਹੋ ਸਾਹ ਹੋਇਆ ਜਦੋਂ ਮੈਂ ਨਾਮਧਾਰੀ ਧਰਮਸ਼ਾਲਾ ਪਹੁੰਚਿਆ ਤਾਂ ਸਤਿਗੁਰੂ ਜੀ ਜਾ ਚੁੱਕੇ ਸਨ। ਮੇਰੇ ਲਈ ਇਹ ਗੱਲ ਬਾਲਪਨ ਦੀਆਂ ਹੋਰ ਕਈ ਗੱਲਾਂ ਵਾਂਗ ਆਈ ਗਈ ਕਰ ਦੇਣ ਵਾਲੀ ਨਹੀਂ ਸੀ। ਮੇਰੇ ਮਨ ਨੂੰ ਚੋਟ ਜਿਹੀ ਲੱਗੀ। ਉਸ ਵੇਲੇ ਦਰਸ਼ਨ ਨਾ ਹੋਣ ਨੂੰ ਮੈਂ ਆਪਣੀ ਬੜੀ ਹੀ ਬਦਕਿਸਮਤੀ ਸਮਝਿਆ ਤੇ ਕਈ ਦਿਨ ਇਸ ਗੱਲ ਨੂੰ ਲੈ ਕੇ ਆਪਣੇ ਆਪ ਨੂੰ ਕੋਸਦਾ ਰਿਹਾ।

ਸਤਿਗੁਰਾਂ ਬਾਰੇ ਮੇਰਾ ਦੂਸਰਾ ਪ੍ਰਭਾਵ ਭੈਣੀ ਸਾਹਿਬ ਦੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਵੇਖ ਕੇ ਉਪਜਿਆ। ਭੈਣੀ ਸਾਹਿਬ ਮੇਲੇ ਤੇ ਗਿਆ ਸਾਂ, ਉਮਰ ਅਜੇ ਬਹੁਤ ਛੋਟੀ ਸੀ। ਹਰ ਗੱਲ ਨੂੰ ਅਚੰਭੇ ਤੇ ਕੌਤਕ ਭਰੀ ਨਜ਼ਰ ਨਾਲ ਵੇਖਦਾ ਸਾਂ। ਜਿਥੇ ਕਿਤੇ ਆਪਣੇ ਵੇਖੇ ਹੋਏ ਦ੍ਰਿਸ਼ਾਂ ਤੋਂ ਵੱਖਰੀ ਕਿਸਮ ਦਾ ਕੋਈ ਦ੍ਰਿਸ਼ ਅੱਖਾਂ ਅਗੇ ਆ ਜਾਂਦਾ ਉਹ ਮਨ ਨੂੰ ਖਿੱਚਦਾ ਸੀ। ਦੀਵਾਨ ਵਿਚ ਬੈਠਿਆਂ ਬੈਠਿਆਂ ਵੇਖਿਆ, ਮੇਰੇ ਜਿੱਡੇ ਮੈਥੋਂ ਵੀ ਛੋਟੇ ਤੇ ਮੈਥੋਂ ਵੀ ਵੱਡੇ ਬਾਲਕਾਂ ਦਾ ਇਕ ਦਲ ਦੁੱਧ ਚਿੱਟੇ ਬਸਤਰ ਪਹਿਨੀ ਨਾਮਧਾਰੀ ਦਸਤਾਰਾਂ ਸਜਾਈ ਇਕ ਕਤਾਰ ਵਿਚ ਆਇਆ, ਸਤਿਗੁਰੂ ਜੀ ਨੂੰ ਤੇ ਰਾਗੀਆਂ ਨੂੰ ਮੱਥਾ ਟੇਕ ਕੇ ਸਾਹਮਣੇ ਆਪਣੇ ਲਈ ਹੀ ਨੀਅਤ ਥਾਂ ਉਤੇ ਜਾ ਬੈਠਾ। ਅਜੇ ਉਨ੍ਹਾਂ ਦੀ ਇਸ ਵਿਲੱਖਣਤਾ ਬਾਰੇ ਸੋਚ ਹੀ ਰਿਹਾ ਸਾਂ ਕਿ ਬਾਲਕਾਂ ਦੇ ਉਸ ਦਲ ਨੇ ਕੀਰਤਨ ਸ਼ੁਰੂ ਕਰ ਦਿਤਾ। ਮੈਨੂੰ ਇਹ ਵੇਖ ਕੇ ਪਹਿਲਾਂ ਤਾਂ ਹੈਰਾਨੀ ਹੋਈ ਫਿਰ ਦੁੱਖ। ਹੈਰਾਨੀ ਇਸ ਗੱਲ ਦੀ ਸੀ ਕਿ ਇੱਡੇ ਨਿੱਕੇ ਨਿੱਕੇ ਬਾਲਕ ਵੀ ਇੰਨੀ ਚੰਗੀ ਤਰ੍ਹਾਂ ਗਾ ਸਕਦੇ ਹਨ ਕਿ ਮੇਰੇ ਨਿੱਕੇ ਜਿਹੇ ਮਨ ਨੂੰ ਵੀ ਧੂਹ ਪੈਣੋਂ ਨਹੀਂ ਰਹਿ ਸਕੀ ਅਤੇ ਦੁੱਖ ਇਸ ਗੱਲ ਦਾ ਸੀ ਕਿ ਮੈਂ ਉਨ੍ਹਾਂ ਜਿਹਾ ਕਿਉਂ ਨਹੀਂ? ਈਰਖਾ ਜਿਹੀ ਦੇ ਭਾਵ ਨਾਲ ਹੀ ਮੈਂ ਮਾਂ ਨੂੰ

ਪੁਛਿਆ ਸੀ ਕਿ ਇਹ ਸਾਰੇ ਕੌਣ ਹਨ, ਕੀ ਕਰਦੇ ਹਨ ਅਤੇ ਇਨ੍ਹਾਂ ਨੂੰ ਗਾਉਣਾ ਕਿਵੇਂ ਆ ਗਿਆ ? ਜਵਾਬ ਵਿਚ ਮਾਂ ਨੇ ਆਖਿਆ ਸੀ, ਇਹ ਨਾਮਧਾਰੀ ਵਿਦਿਆਲੇ ਦੇ ਵਿਦਿਆਰਥੀ ਹਨ। ਬਾਰਾਂ ਬਾਰਾਂ ਸਾਲਾਂ ਤੋਂ ਇਹ ਭੈਣੀ ਸਾਹਿਬ ਆਏ ਹੋਏ ਹਨ। ਏਥੇ ਇਹ ਪੜ੍ਹਦੇ ਹਨ ਤੇ ਰਾਗ ਸਿਖਦੇ ਹਨ।

ਮੇਰਾ ਝੋਰਾ ਇਸ ਗਲੋਂ ਤਾਂ ਕੁਝ ਘਟ ਗਿਆ ਕਿ ਮੈਂ ਵੀ ਬਾਰ੍ਹਾਂ ਸਾਲਾਂ ਦੇ ਲੰਮੇ ਅਰਸੇ ਲਈ ਆਪਣੇ ਘਰਦਿਆਂ ਤੋਂ ਅੱਡ ਰਹਿਣੋਂ ਬਚ ਗਿਆ ਹਾਂ ਪਰ ਉਨ੍ਹਾਂ ਵਿਦਿਆਰਥੀਆਂ ਦਾ ਜਿਹੜਾ ਅਨੰਦ-ਰੂਪ ਮੈਂ ਵੇਖਿਆ ਸੀ ਉਹ ਸਦਾ ਮੇਰੇ ਮਨ ਨੂੰ ਕੁਰੇਦਦਾ ਰਿਹਾ। ਜਿੰਨੀ ਕੁ ਪੜ੍ਹਾਈ ਕਰਨ ਦਾ ਮੌਕਾ ਮੈਨੂੰ ਸਰਕਾਰੀ ਸਕੂਲ ਵਿਚ ਮਿਲਿਆ ਸੀ ਉਸ ਵਿਚ ਏਹੋ ਜੇਹੀ ਕੋਈ ਗੱਲ ਨਹੀਂ ਸੀ ਜਿਸ ਦੀ ਤੁਲਨਾ ਭੈਣੀ ਸਾਹਿਬ ਦੇ ਉਨ੍ਹਾਂ ਵਿਦਿਆਰਥੀਆਂ ਨਾਲ ਹੋ ਸਕੇ। ਇਸਤੋਂ ਵੀ ਮੈਨੂੰ ਛੋਟੀ ਉਮਰ ਵਿਚ ਹੀ ਪੜ੍ਹਾਈ ਛੱਡ ਦੇਣੀ ਪਈ ਅਤੇ ਜ਼ਿੰਦਗੀ ਦੇ ਦੂਸਰੇ ਅਨੇਕਾਂ ਧੰਦਿਆਂ ਵਿਚ ਫਸਣਾ ਪਿਆ।

ਵੱਧਦੀ ਉਮਰ ਦੇ ਨਾਲ ਨਾਲ ਮੈਨੂੰ ਭੈਣੀ ਸਾਹਿਬ ਦਾ ਉਹ ਵਿਦਿਆਲਾ ਯਾਦ ਆਉਂਦਾ ਰਿਹਾ। ਓਥੇ ਮੈਂ ਪੜ੍ਹ ਨਹੀਂ ਸਾਂ ਸਕਿਆ ਪਰ ਬਹੁਤ ਵਾਰੀ ਉਹ ਇਕ ਸਵਾਲੀਆ ਚਿੰਨ੍ਹ ਬਣ ਕੇ ਮਨ ਵਿਚ ਉਭਰਦਾ ਰਿਹਾ। ਉਸ ਵਿਦਿਆਲੇ ਦੇ ਪਿਛੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਮਨ ਵਿਚ ਉਭਰਦੀ ਰਹੀ ਅਤੇ ਉਸ ਵਿਚੋਂ ਵੀ ਕਈ ਸਵਾਲ ਉਠਦੇ ਰਹੇ। ਇਹ ਸਭ ਕੁਝ ਮੈਨੂੰ ਉਸ ਵਿਦਿਆਲੇ ਤਕ ਤੇ ਨਹੀਂ ਪੁਚਾ ਸਕਿਆ ਪਰ ਇਹ ਮੈਂ ਨਿਸਚੇ ਨਾਲ ਕਹਿ ਸਕਦਾ ਹਾਂ ਕਿ ਮੇਰੇ ਸੰਸਕਾਰਾਂ ਦੀ ਉਸਾਰੀ ਵਿਚ ਇਨ੍ਹਾਂ ਭਾਵਾਂ ਤੇ ਸਵਾਲਾਂ ਦਾ ਬੜਾ ਹਿੱਸਾ ਰਿਹਾ ਹੈ। ਇਨ੍ਹਾਂ ਸਵਾਲਾਂ ਨੇ ਹੀ ਮੈਨੂੰ ਬਾਹਰੀ ਵਿਚਾਰ-ਧਾਰਾਵਾਂ ਦੇ ਅਨੇਕਾਂ ਪ੍ਰਭਾਵਾਂ ਵਿਚ ਵੀ ਭਾਰਤਵਰਸ਼ ਦੇ ਮੌਲਿਕ ਰੂਪ ਬਾਰੇ ਸੋਚਣ ਲਈ ਤਿਆਰ ਕੀਤਾ ਹੈ।

ਫੇਰ ਮੈਂ ਸ਼ਾਂਤੀ ਨਿਕੇਤਨ ਗਿਆ। ਬਚਪਨ ਤੋਂ ਹੀ ਸੁਣਦਾ ਆਇਆ ਸਾਂ ਕਿ ਸ਼ਾਂਤੀ ਨਿਕੇਤਨ ਵਿਚ ਮਹਾਂਰਿਸ਼ੀ ਰਵੀਂਦ੍ਰ ਨਾਥ ਟੈਗੋਰ ਨੇ ਬ੍ਰਹਮ-ਚਰਯ ਆਸ਼ਰਮ ਰਾਹੀਂ ਇਕ ਨਵਾਂ ਭਾਰਤਵਰਸ਼ ਸਿਰਜਨਾ ਸ਼ੁਰੂ ਕੀਤਾ ਹੈ ਜਿਸਦਾ ਮੂਲ ਪ੍ਰਾਚੀਨ ਭਾਰਤਵਰਸ਼ ਦੇ ਤਪੋਬਨ ਵਿਚ ਹੈ। ਟੈਗੋਰ ਅੱਜ ਨਹੀਂ ਹਨ ਪਰ ਸ਼ਾਂਤੀਨਿਕੇਤਨ ਦਾ ਉਹ ਰੂਪ ਬਦਲ ਗਿਆ ਹੈ ਜਿਹੜਾ ਟੈਗੋਰ ਨੇ ਸਿਰਜਿਆ ਸੀ ਪਰ ਉਸਦੀ ਸੁਗੰਧੀ ਅੱਜ ਵੀ ਓਥੋਂ ਆਉਂਦੀ ਹੈ। ਸ਼ਾਂਤੀ ਨਿਕੇਤਨ ਵਿਚ ਰਹਿਣ ਸਮੇਂ ਮੇਰਾ ਬਾਰ ਬਾਰ ਭੈਣੀ ਸਾਹਿਬ ਦੇ ਵਿਦਿਆਲੇ ਨਾਲ ਉਸਦੀ ਤੁਲਣਾ ਕਰਨ ਨੂੰ ਜੀ ਕਰਦਾ ਸੀ। ਵੇਖਦਾ ਸਾਂ ਦੋਹਾਂ ਵਿਦਿਆਲਿਆਂ ਦਾ ਉਦੇਸ਼ ਇਕ ਖ਼ਾਸ ਕਿਸਮ ਦੀ ਪੀੜ੍ਹੀ ਦੀ ਸਿਰਜਨਾ ਕਰਨੀ ਸੀ ਜਿਹੜੀ ਧਿਆਨ ਤੇ ਕਲਾ ਵਲੋਂ ਪਰੀਪੂਰਨ ਹੋਵੇ। ਦੋਹਾਂ ਵਿਦਿਆਲਿਆਂ ਦੀਆਂ ਸ਼ਰਤਾਂ ਬੜੀਆਂ ਕਰੜੀਆਂ ਸਨ। ਭੈਣੀ ਸਾਹਿਬ ਸੋਧ ਰਖਣ ਦਾ ਨਿਯਮ ਸੀ। ਬਾਰਾਂ ਸਾਲਾਂ ਦੇ ਤਪ ਧਿਆਨ ਦੇ ਨਾਲ ਨਾਲ ਗਿਆਨ ਦੀ ਪ੍ਰਾਪਤੀ ਦਾ ਨਿਯਮ ਸੀ, ਅਤੇ ਸ਼ਾਂਤੀ ਨਿਕੇਤਨ ਵਿਚ ਦਸ ਸਾਲ ਦੀ ਉਮਰ ਤੋਂ ਉਪਰ ਬੱਚਾ ਨਹੀਂ ਸੀ ਲਿਆ ਜਾਂਦਾ। ਅਤਿ ਸਾਦੇ ਕਪੜੇ, ਨੰਗੇ ਪੈਰੀਂ, ਤੇਸਾ, ਆਰੀ, ਹਥੌੜੀ, ਆਦਿਕ, ਸੰਦਾਂ ਦੀ ਵਰਤੋਂ ਰਾਹੀਂ ਬਚਪਨ ਵਿਚ ਹੀ ਮੇਹਨਤ ਦਾ ਅਭਿਆਸ, ਤਖ਼ਤਪੋਸ਼ ਤੇ ਸੌਣਾ, ਦੋ ਵੇਲੇ ਪ੍ਰਾਰਥਨਾ, ਇਤਿਆਦਿਕ ਅਨੇਕਾਂ ਸ਼ਰਤਾਂ ਸਨ ਜਿਨ੍ਹਾਂ ਰਾਹੀਂ ਬੱਚੇ ਦੇ ਸੰਸਕਾਰਾਂ ਦੀ ਉਸਾਰੀ ਭਾਰਤੀ ਪਰੰਪਰਾ ਮੁਤਾਬਕ ਹੋ ਸਕੇ। ਦੋਹਾਂ ਵਿਦਿਆਲਿਆਂ ਪਿਛੇ ਖੜੀਆਂ ਦੋਹਾਂ ਸ਼ਖ਼ਸੀਅਤਾਂ ਦਾ ਉਦੇਸ਼ ਸੀ ਅੰਗਰੇਜ਼ੀ ਰਾਜ ਦੇ ਪ੍ਰਭਾਵਾਂ ਨੂੰ ਬੱਚੇ ਦੇ ਮਨ ਤੋਂ ਦੂਰ ਰਖ ਕੇ ਉਸਦੀ ਆਪਣੀ ਮੌਲਿਕਤਾ ਨੂੰ ਪਰਫੁਲਤ ਕਰਨਾ।

ਇਹ ਇਕ ਅਜਬ ਸੰਜੋਗ ਸੀ ਕਿ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਵੱਖ ਵੱਖ ਸ਼ਖ਼ਸੀਅਤਾਂ ਇਕੋ ਉਦੇਸ਼ ਲਈ ਕੰਮ ਕਰ ਰਹੀਆਂ ਸਨ। ਕੰਮ ਦੇ ਢੰਗ ਆਪਣੇ ਆਪਣੇ ਸਨ, ਨਿਸ਼ਾਨਾ ਇਕ ਸੀ। ਇਸ ਪੱਖ ਤੋਂ ਪੰਜਾਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਇਸ ਕੰਮ ਵਿਚ ਲਗੇ ਹੋਏ ਸਨ।

# ਖ਼ਾਨਾਂ ਦਾ ਪੀਰ

## ਮਾਸਟਰ ਨਿਹਾਲ ਸਿੰਘ, ਸ੍ਰੀ ਜੀਵਨ ਨਗਰ

ਸੂਰਜ ਦਿਨ ਦਾ ਪੈਂਡਾ ਮਾਰਦਾ ਪੱਛਮ ਵਲ ਤੇਜ਼ੀ ਨਾਲ ਵਧ ਰਿਹਾ ਸੀ। ਕਿਸੇ ਕਿਸੇ ਵੇਲੇ ਟਾਵਾਂ ਟਾਵਾਂ ਬੱਦਲੀ ਦਾ ਪੱਚਰਾ, ਉਸ ਦੇ ਰਾਹ ਵਿਚ ਆ, ਉਸ ਦੀ ਚਾਲ ਵਿਚ ਫ਼ਰਕ ਪਾਉਣਾ ਚਾਹੁੰਦਾ, ਮਗਰ ਆਸ਼ਕਾਂ ਦੇ ਰਾਹ ਵਿਚ ਰੋਕ ਕਾਹਦੀ ? ਉਹ ਅੱਗੇ ਹੀ ਅੱਗੇ ਟੁਰਦੇ ਜਾਂਦੇ ਨੇ, ਅਤੇ ਜਿਹੜਾ ਪੈਰ ਇਕ ਵੇਰ ਅੱਗੇ ਪੁੱਟਦੇ ਨੇ, ਉਹ ਪਿਛਾਂਹ ਨਹੀਂ ਮੁੜਦਾ। ਪੁਰੇ ਦੀ ਪੌਣ ਵੀ ਕਿਸੇ ਸੁਹਾਵਣੇ ਸਮੇਂ ਦਾ ਸੁਨੇਹਾ ਸੁਣਾ ਰਹੀ ਸੀ।

ਇਸ ਵੇਲੇ ਇਕ ਨੌਕਾ, ਜਿਸ ਵਿਚ ਇਕ ਡਾਜ ਗੱਡੀ, ਤੇ ਪੰਜ ਸੱਤ ਸਰੀਰ, ਜਿਨ੍ਹਾਂ ਦਾ ਚਿਹਰਾ ਰੱਬੀ ਜਲਾਲ ਨਾਲ ਨੂਰੋ ਨੂਰ ਸੀ ਤੇ ਜਿਨ੍ਹਾਂ ਵਿਚੋਂ ਸ਼੍ਰੋਮਣੀ ਪਾਂਧੀ ਦੇ ਚਰਨਾਂ ਨੂੰ ਪਰਸਨ ਲਈ ਦਿਨ ਦਾ ਈਸ਼ਰ, ਬੜੇ ਪ੍ਰੇਮ ਨਾਲ ਨੌਕਾ ਵਿਚ ਪ੍ਰਵੇਸ਼ ਕਰ ਧੀਰੇ ਧੀਰੇ ਉਨ੍ਹਾਂ ਨੂੰ ਦਬਾ ਰਿਹਾ ਸੀ। ਭਾਗਾਂ ਭਰੀ ਕਿਸ਼ਤੀ ਲੰਡੇ ਤੇ ਸਿੰਧੂ ਨੂੰ ਚੀਰਦੀ ਕਿਸੇ ਦੇ ਭਾਗ ਜਗਾਉਣ ਹਿਤ ਵਾਹੋ ਦਾਹੀ ਅਗਾਂਹ ਨੂੰ ਵਧ ਰਹੀ ਸੀ।

ਸਿੰਧੂ ਨਦੀ ਅੱਜ ਆਪਣੇ ਆਪ ਨੂੰ ਸੁਭਾਗਾ ਸਮਝ ਰਹੀ ਸੀ, ਕਿਉਂਕਿ ਉਸ ਨੂੰ ਉਹ ਦਿਨ ਯਾਦ ਆਇਆ ਕਰਦੇ ਸਨ, ਜਦੋਂ ਜਰਵਾਣੇ ਪੱਛੋਂ ਦੀਆਂ ਪਹਾੜੀਆਂ ਵਿਚੋਂ ਨਿਕਲ ਇਸ ਗ਼ਰੀਬ ਦੀ ਹਿੱਕ ਲਿਤਾੜ, ਭਾਰਤ ਭੂਮੀ ਦੀਆਂ ਹਜ਼ਾਰਾਂ ਸਤੀਆਂ ਦੇ ਸਤਾਂ ਨੂੰ ਮਿੱਟੀ ਵਿਚ ਰੋਲ ਖ਼ੁਸ਼ੀਆਂ ਮਨਾਇਆ ਕਰਦੇ ਸਨ। ਅਣਗਿਣਤ ਮਾਸੂਮਾਂ ਦੇ ਲਹੂ ਦੀ ਹੋਲੀ ਖੇਡ ਲੁੱਡੀ ਪਾਇਆ ਕਰਦੇ ਸਨ। ਲੱਖਾਂ ਦਿਲਾਂ ਦੀਆਂ ਧੜਕਦੀਆਂ ਲਹਿਰਾਂ ਨੂੰ ਵਲੂੰਧਰ ਖਿੱਲੀ ਮਚਾਇਆ ਕਰਦੇ ਸਨ। ਅਤੇ ਹਜ਼ਾਰਾਂ ਮੰਦਰਾਂ ਨੂੰ ਲੁਟ ਪੁਟ, ਢਹਿ ਢੇਰੀ ਕਰ ਗਿੱਧਾ ਪਾਇਆ ਕਰਦੇ ਸਨ। ਪਰ ਅੱਜ ਇਸ ਦੇ ਪਾਣੀਆਂ ਤੇ ਉਹ ਮਹਾਨ ਸ਼ਕਤੀ, ਜਿਸ ਦੇ ਨਿੱਕੇ ਨਿੱਕੇ ਚਰਨਾਂ ਨੂੰ ਚੁੰਮਣ ਵਾਸਤੇ, ਦੁਆਪਰ ਵਿਚ ਜਮਨਾ ਮਾਈ ਦੀਆਂ ਲਹਿਰਾਂ ਹੰਭਲੀਆਂ ਮਾਰ ਉੱਠੀਆਂ ਸਨ, ਅਤੇ ਤ੍ਰੇਤੇ ਵਿਚ ਏਸੇ ਮਾਹੀ ਦੀ ਚਰਨ ਛੂਹ ਪ੍ਰਾਪਤ ਕਰ ਇਕ ਭਾਰੀ ਪੱਥਰ, ਹੌਲਾ ਫੁਲ ਹੋ ਪੌਣ ਦਾ ਰੂਪ ਧਾਰ ਅਕਾਸ਼ ਨੂੰ ਉੱਡ ਗਿਆ ਸੀ। ਅੱਜ ਵੀ ਉਹੋ ਕਿਸੇ ਪਿਆਰੇ ਦੀਆਂ ਤੜਪਦੀਆਂ ਅੱਖਾਂ ਨੂੰ ਠਾਰਨ, ਪਾਰੇ ਵਾਂਗੂੰ ਤੜਪਦੇ ਦਿਲ ਨੂੰ ਧਰਵਾਸ ਪਹੁੰਚਾਣ ਹਿਤ, ਇਸ ਗਰਮੀ ਦੀ ਰੁੱਤੇ, ਸਿਖਰ ਦੁਪਹਿਰਾਂ ਝਾਗਦਾ ਉਛਲਦੀਆਂ ਨਦੀਆਂ ਨੂੰ ਪਾਰ ਕਰ, ਕੋਹ ਕਾਫਾਂ ਦਾ

ਪੈਂਡਾ ਚੀਰ, ਜੰਗਲਾਂ ਉਜਾੜਾਂ ਨੂੰ ਜੀਅ ਦਾਨ ਦੇਂਦਾ ਇਸ ਸਿੰਧੂ ਨਦੀ ਦੇ ਪਾਣੀਆਂ ਨੂੰ ਪਾਰ ਕਰਦਾ, ਸੇਵਕਾਂ ਸਮੇਤ ਲੰਘ ਰਿਹਾ ਸੀ। ਕਿਧਰ ? ਇਹ ਉਹ ਹੀ ਜਾਣਦਾ ਹੈ, ਜਿਸ ਦੀ ਉਂਗਲੀ ਦੇ ਇਸ਼ਾਰੇ ਤੇ ਕਰੋੜਾਂ ਰੂਹਾਂ ਖਿੜ ਖਿੜਾ ਉੱਠਦੀਆਂ ਹਨ, ਅਤੇ ਦੂਜੇ ਇਸ਼ਾਰੇ ਤੇ ਬੇਅੰਤ ਬੁੱਲ੍ਹੀਆਂ ਚੁਪ ਸਾਧ ਲੈਂਦੀਆਂ ਹਨ।

ਖ਼ੈਰ, ਕਿਸ਼ਤੀ ਚਲਦੀ ਗਈ, ਚਲਦੀ ਗਈ। ਨੌਕਾ ਵੀ ਇਹੋ ਲੋਚਦੀ ਸੀ ਕਿ ਸ਼ਾਲਾ, ਅੱਜ ਦਾ ਪੂਰ ਸਵਾਰ ਹੀ ਰਹੇ, ਅਤੇ ਮਲਾਹ ਚਾਹੁੰਦਾ ਸੀ ਕਿ ਕਿਨਾਰਾ ਨਾ ਹੀ ਆਵੇ ਤਾਂ ਚੰਗਾ ਹੋਵੇ, ਕਿਉਂਕਿ ਉਹ ਆਪਣੇ ਆਪ ਨੂੰ ਇਉਂ ਜਾਣ ਰਿਹਾ ਸੀ ਜਿਵੇਂ ਸੁਰਗੀ ਪੌਣਾਂ ਦੀ ਸੁਗੰਧੀ ਵਿਚ ਮੌਜ ਨਾਲ ਤਾਰੀਆਂ ਲਾ ਰਿਹਾ ਹੈ। ਚੱਪੂ ਉਸ ਦੀਵਾਨੇ ਕੀ ਚਲਾਉਣਾ ਸੀ, ਵਜਦ ਵਿਚ ਆਇਆ ਮਖ਼ਮੂਰ ਤੇ ਨੂਰੀ ਮੁੱਖੜੇ ਨੂੰ ਤੱਕ ਤੱਕ ਖੀਵਾ ਹੋ ਕੰਧੀ ਵਲ ਝਾਕ ਰਿਹਾ ਸੀ। ਡੇਢ ਘੰਟੇ ਪਿੱਛੋਂ ਉਸ ਦੀ ਕਿਸ਼ਤੀ ਕੰਢੇ ਲੱਗੀ, ਅਤੇ ਗ਼ਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਰਾਜਿੰਦਰ ਸਿੰਘ ਜੀ, ਜਿਸ ਨੂੰ ਸਤਿਗੁਰੂ ਹਰੀ ਸਿੰਘ ਜੀ 'ਬੱਗਾ ਤੋਤਾ' ਆਖਿਆ ਕਰਦੇ ਸਨ, ਅਤੇ ਸੰਤ ਉੱਤਮ ਸਿੰਘ ਜੀ 'ਮਲੰਗ' ਬੇੜੀਓਂ ਉਤਰੇ ਅਤੇ ਰਾਤ 'ਡੇਹਰਾ ਗਾਜ਼ੀ ਖਾਂ' ਗੁਜ਼ਾਰੀ।

ਏਥੇ ਇਕ ਪ੍ਰੇਮੀ ਸਹਿਜਧਾਰੀ ਸਿੱਖ ਡਾਕਟਰ ਵੈਟਨਰੀ ਹਸਪਤਾਲ ਵਿਚ ਸੀ, ਉਸ ਨੂੰ ਜਾ ਦਰਸ਼ਨ ਦਿਤੇ। ਡਾਕਟਰ ਤੇ ਡਾਕਟਰ ਦੇ ਪ੍ਰਵਾਰ ਨੂੰ ਗਜ਼ ਗਜ਼ ਲਾਲੀਆਂ ਚੜ੍ਹ ਗਈਆਂ। ਇਥੇ ਇਕ ਅਨੋਖੀ ਘਟਨਾ ਵਾਪਰੀ। ਜਦ ਸੰਤ ਰਤਨ ਸਿੰਘ ਜੀ ਖੂਹ ਤੋਂ ਜਲ ਲੈਣ ਗਏ ਤਾਂ ਗਊ ਸ਼ਾਲਾ ਦੇ ਪਾਂਡਿਆਂ ਰੋਕ ਦਿੱਤਾ। ਉਹਨਾਂ ਜਾਣਿਆਂ ਇਹ ਕੋਈ ਪਠਾਣ ਬੱਚਾ ਪਾਣੀ ਭਰਨ ਆ ਗਿਆ ਏ। ਸਰਹੱਦ ਵਲ ਹਿੰਦੂ ਭਾਈ ਤਾਂ ਰੋੜ ਮੋੜ ਰਹਿੰਦੇ ਹਨ, ਮਗਰ ਪਠਾਣ ਦਾਹੜੀ ਮੁਛ ਕਾਇਮ ਰੱਖਦੇ ਹਨ। ਰਤਨ ਸਿੰਘ ਜੀ ਖ਼ਾਲੀ ਵਾਪਸ ਮੁੜ ਆਏ। ਡਾਕਟਰ ਜੀ ਨੇ ਆਪਣਾ ਨੌਕਰ ਨਾਲ ਘਲਿਆ, ਉਸ ਪਾਂਡਿਆਂ ਨੂੰ ਸਮਝਾਇਆ ਕਿ ਇਹ ਤਾਂ ਬ੍ਰਾਹਮਣਾਂ ਨਾਲੋਂ ਵੀ ਵਧੇਰੇ ਬ੍ਰਹਿਮਣ ਹਨ ਅਤੇ ਇਹਨਾਂ ਦੇ ਵੱਡੇ ਵਡੇਰੇ ਇਹਨਾਂ ਜਰਵਾਣਿਆਂ ਤੋਂ, ਜਿਨ੍ਹਾਂ ਵਿਚ ਤੁਸੀਂ ਦਿਨ ਕਟੀ ਕਰ ਰਹੇ ਹੋ, ਬਹੂ ਬੇਟੀਆਂ ਛੁਡਾਇਆ ਕਰਦੇ ਸਨ। ਇਹ ਤਾਂ ਧਰਮੀ ਬੰਦੇ ਹਨ, ਲੋਕ ਇਹਨਾਂ ਨੂੰ ਨਮਸਕਾਰ ਕਰਦੇ ਹਨ। ਉਹਨਾਂ ਪਾਂਡਿਆਂ ਭੁਲ ਬਖ਼ਸ਼ਾਈ ਤੇ ਸੰਤ ਜੀ ਨੇ ਜਲ ਲਿਆਂਦਾ। ਰਾਤ ਬੰਗਲੇ ਗੁਜ਼ਾਰੀ ਅਤੇ ਸਵੇਰ ਸਾਰ ਗ਼ਰੀਬ ਨਿਵਾਜ਼ ਖ਼ੁਸ਼ੀਆਂ ਬਖ਼ਸ਼ਦੇ ਅੱਗੇ ਟੁਰਨ ਦਾ ਹੁਕਮ ਦੇ ਦਿੱਤਾ।

ਸੰਤ ਰਾਜਿੰਦਰ ਸਿੰਘ ਜੀ ਨੇ ਸਟੇਅਰਿੰਗ ਨੂੰ ਸੰਭਾਲਿਆ, ਗ਼ਰੀਬ ਨਿਵਾਜ਼ ਜੀ ਕਾਰ ਵਿਚ ਬੈਠ ਗਏ। ਬਾਕੀ ਸਰੀਰਾਂ ਬਹਿੰਦਿਆਂ ਮਾਲਾਂ ਤੇ ਹੱਥ ਰੱਖ ਲਏ। ਮੋਟਰ ਹਵਾ ਨਾਲ ਗੱਲਾਂ ਕਰਨ ਲੱਗ ਪਈ। ਕਿੱਥੇ ਸ੍ਰੀ ਭੈਣੀ ਸਾਹਿਬ ? ਕਿੱਥੇ ਸਰਹੱਦੀ ਸੂਬਾ ? ਕਿੱਥੇ ਪਖ਼ਤੂਨਾਂ ਤੇ ਬਲੋਚਾਂ ਦੀ ਧਰਤੀ। ਸਤਿਗੁਰਾਂ ਦੇ ਨਿੱਜੀ ਸੇਵਕ ਅਤੇ ਫ਼ਰਿਸ਼ਤਾ ਜੋਂ ਸਮਝ ਰਹੇ ਸਨ, ਕਿ ਪਾਤਸ਼ਾਹ ਕੇਵਲ ਘੋੜੇ ਤੇ ਘੋੜੀਆਂ ਨੂੰ ਵੇਖਣ ਜਾ ਰਹੇ ਹਨ। ਮਗਰ ਉਹਨਾਂ ਨੂੰ ਜਾਣਨ ਦਾ ਦਮ ਭਰਨਾ ਬੜਾ ਕਠਨ ਹੈ। ਇਕ ਸਧਾਰਨ ਮਨੁੱਖ ਦੇ ਅੰਦਰਲੇ ਨੂੰ ਜਾਣਨਾ ਹੀ ਔਖਾ ਹੈ, ਸੋ ਸਤਿਗੁਰੂ ਨੂੰ ਕੌਣ ਲਖ ਸਕੇ। ਉਹ ਕਿੱਥੇ ਜਾ ਰਿਹਾ ਹੈ ? ਕਿਉਂ ਜਾ ਰਿਹਾ ਹੈ ? ਇਸ ਦਾ ਭੇਦ ਕੇਵਲ ਉਸੇ ਨੂੰ ਸੀ।

ਖ਼ੈਰ ਗੱਡੀ ਚਲਦੀ ਗਈ, ਚਲਦੀ ਗਈ, ਧੂੜ ਪਿੱਛੇ ਛੱਡਦੀ। ਆਲੇ ਦੁਆਲੇ ਦੇ ਪਹਾੜ ਤੇ ਪਹਾੜੀਆਂ ਤਪੱਸਵੀਆਂ ਦਾ ਰੂਪ ਧਾਰੀ, ਬ੍ਰਿਹਣਾਂ ਦਾ ਵੇਸ ਲਾਈ ਦਿਖਾਈ ਦੇ ਰਹੀਆਂ ਸਨ। ਟਾਵੇਂ

ਟਾਵੇਂ ਰੁੱਖ ਅਤੇ ਉਨ੍ਹਾਂ ਉੱਤੇ ਟਾਵੇਂ ਟਾਵੇਂ ਪੰਖੇਰੂ ਕਲੋਲਾਂ ਕਰਦੇ ਇਸੇ ਮਾਹੀ ਦੀਆਂ ਗੱਲਾਂ ਕਰਦੇ ਸਨ। ਭੇਡਾਂ ਦੇ ਇੱਜੜਾਂ ਦੇ ਇੱਜੜ ਗੱਡੀ ਵਲ ਤਕ ਥੂਥੀਆਂ ਜੋੜ ਕੁਝ ਸੈਨਤਾਂ ਨਾਲ ਇਕ ਦੂਜੇ ਨੂੰ ਸਮਝਾ ਰਹੇ ਸਨ ਕਿ ਇਸ ਗੱਡੀ ਵਿਚ ਉਹੀ ਜਾ ਰਿਹਾ ਹੈ, ਜਿਹੜਾ ਕਦੀ ਕਦਾਈਂ ਸਾਂਵਲੇ ਸਲੋਨੇ ਰੂਪ ਵਿਚ ਬਿੰਦਰਾਬਨ ਵਿਚ ਸਖੀਆਂ ਨਾਲ ਰਾਸ ਰਚਾਇਆ ਕਰਦਾ ਸੀ, ਤੇ ਅਸਾਂ ਨਿਕਾਰੀਆਂ ਦੀ ਰੋਮਾਵਲੀ ਓੜ੍ਹ ਬੰਸੀ ਵਜਾ ਰੁੱਖਾਂ ਵਿਚੋਂ ਰਸ ਚੁਆ ਦਿਆ ਕਰਦੀ ਸੀ।

ਡਾਜ ਸਵੇਰ ਤੋਂ ਚੱਲ ਸੌ ਮੀਲ ਦਾ ਪਟਰੌਲ ਖਾ ਗਈ। ਆਖਿਰ ਉਹ ਭਾਗਾਂ ਵਾਲਾ ਥਾਂ ਆ ਗਿਆ ਜਿੱਥੇ ਇਸ ਦੀਆਂ ਔਂਸੀਆਂ ਪੈਂਦੀਆਂ ਸਨ। ਜਿੱਥੇ ਕਾਵਾਂ ਨੂੰ ਚੂਰੀਆਂ ਦੇ ਲਾਰੇ ਲਾ ਲਾ ਬਨੇਰਿਆਂ ਤੋਂ ਉਡਾਇਆ ਜਾਂਦਾ ਸੀ, ਅਤੇ ਪੁੱਛਿਆ ਜਾਂਦਾ ਸੀ ਕਿ ਕਰਮਾਂ ਵਾਲਿਆ! ਕਦੇ ਸਾਨੂੰ ਸੱਜਨ ਦਾ ਸੁਖ ਸੁਨੇਹੜਾ ਲਿਆ ਕੇ ਦੱਸੇਂਗਾ, ਕਿ ਮੇਰਾ ਮਹਿਬੂਬ ਕਦ ਆ ਰਿਹਾ ਹੈ? ਸਾਡੇ ਭਾਗ ਕਦੋਂ ਪਾਸਾ ਪਰਤ ਰਹੇ ਹਨ?

ਅਚਨਚੇਤ ਰਾਜਿੰਦਰ ਸਿੰਘ ਜੀ ਨੂੰ ਰੁਕ ਜਾਣ ਦਾ ਇਸ਼ਾਰਾ ਹੋਇਆ, ਗੱਡੀ ਰੁਕ ਗਈ। ਗ਼ਰੀਬ ਨਿਵਾਜ਼ ਮੁਸਕ੍ਰਾਉਂਦੇ ਹੋਏ ਗੱਡੀ ਤੋਂ ਬਾਹਰ ਚਰਨ ਰੱਖੇ। ਸਾਹਮਣੇ ਇਕ ਦੇਵ ਕੱਦ, ਸਫ਼ੇਦ ਰੀਸ਼, ਲਬਾਂ ਕਤਰੀਆਂ, ਮੋਟੇ ਨੇਤਰ, ਜੀਵਨ ਦੀਆਂ ਕਈ ਬਹਾਰਾਂ ਤੱਕ ਚੁੱਕਿਆ ਚਿਹਰਾ, ਸਿਰ ਤੇ ਕੀਮਤੀ ਦੁਸ਼ਾਲਾ ਬੰਨ੍ਹੀ ਖੜਾ ਤੱਕਿਆ। ਮੋਟਰ ਨੂੰ ਰੁਕਦਿਆਂ ਵੇਖ ਉਸ ਦੇ ਪੈਰ ਵੀ ਅੱਗੇ ਵਧਣੋਂ ਰੁਕ ਗਏ। ਜਦ ਸਾਹਮਣੇ ਸੁੰਦਰ ਸੁਡੌਲ, ਹਸੂੰ ਹਸੂੰ ਕਰਦਾ ਸੁੰਦਰ ਚਿਹਰਾ, ਅਰਸ਼ੀ ਰੰਗ ਵਿਚ ਗੜੂੰਦੇ ਨੇਤਰਾਂ ਦੇ ਦੀਦਾਰੇ ਹੋਏ ਤਾਂ ਖ਼ਾਨ ਦੀ ਸੁਰਤ ਇਕ ਦਮ ਫ਼ਰਸ਼ਾਂ ਤੋਂ ਉੱਠ ਅਰਸ਼ਾਂ ਤੇ ਚਲੀ ਗਈ। ਇਹ ਭੁਲ ਹੀ ਗਿਆ ਮੈਂ ਕੀ ਹਾਂ? ਕਿੱਥੇ ਹਾਂ? ਕਿਸ ਕੰਮ ਜਾ ਰਿਹਾ ਹਾਂ? ਸਭ ਵਿੱਸਰ ਗਿਆ। ਪ੍ਰੇਮ ਭਰੇ ਦਿਲ ਨੇ ਉਛਾਲਾ ਖਾਧਾ, ਨੈਣ ਛਲਕ ਪਏ, ਨੀਰ ਦੀਆਂ ਧਾਰਾਂ ਨਦੀਆਂ ਨਿਆਈਂ ਵਹਿ ਤੁਰੀਆਂ। ਚਰਨਾਂ ਤੇ ਢਹਿ ਪਿਆ। ਹੁਣ ਉਠਾਏ ਕੌਣ? ਸੁਰਤ ਮੰਚਲੋਂ ਮੰਜ਼ਲੀ ਚੌਦਾਂ ਤਬਕਾਂ ਤੋਂ ਉੱਪਰ ਚਲੀ ਗਈ। ਖ਼ਾਨ ਸਾਹਿਬ ਤਾਂ ਚਰਨਾਂ ਤੇ ਪਏ, ਮਗਰ ਖ਼ਾਨ ਸਾਹਿਬ ਨੂੰ ਹਰਕਤ ਦੇਣ ਵਾਲਾ ਵਿਹਲਾ ਨਹੀਂ ਸੀ। ਖ਼ਾਨ ਆਏ ਦੇ ਸੁਆਗਤ ਵਿਚ ਗੁਆਚ ਗਿਆ, ਆਲਾ ਦੁਆਲਾ ਇਕੱਠਾ ਹੋ ਗਿਆ। ਪਠਾਣ ਤੇ ਪਠਾਣੀਆਂ ਦਾ ਝੁਰਮਟ ਪੈ ਗਿਆ। ਸਭ ਸੋਚ ਰਹੇ ਸਨ। ਇਹ ਕੌਣ ਹਨ? ਕਿੱਥੋਂ ਆਏ ਹਨ? ਸਾਡੇ ਸਰਦਾਰ ਦੇ ਕੀ ਲੱਗਦੇ ਹਨ? ਇਹਨਾਂ ਪ੍ਰਸ਼ਨਾਂ ਨੇ ਸਾਰਿਆਂ ਦੇ ਦਿਲਾਂ ਨੂੰ ਘੇਰ ਲਿਆ। ਸਰਦਾਰ ਨੇ ਹੰਝੂਆਂ ਨਾਲ ਪਿਆਰੇ ਮਹਿਬੂਬ ਤੇ ਮਾਬੂਦ ਦੇ ਚਰਨ ਧੋਤੇ। ਗ਼ਰੀਬ ਨਿਵਾਜ਼ ਨੇ ਖ਼ਾਨ ਦੀ ਪਿੱਠ ਤੇ ਮਿਹਰ ਭਰਿਆ ਹੱਥ ਧਰਿਆ ਤੇ ਬਚਨ ਕੀਤਾ, "ਸਰਦਾਰਾ ! ਬੱਸ" ਬੱਸ ਕਹਿਣ ਦੀ ਲੋੜ ਸੀ, ਸਰਦਾਰ ਨੇ ਮੱਥਾ ਚੁੱਕਿਆ ਤੇ ਸਤਿਗੁਰਾਂ ਨੂੰ ਜੱਫੇ ਵਿਚ ਲੈ ਲਿਆ ਤੇ ਰੱਜ ਕੇ ਘੁੱਟਿਆ। ਆਲੇ ਦੁਆਲੇ ਦੇ ਦਰਸ਼ਕ ਇਸ ਦ੍ਰਿਸ਼ ਨੂੰ ਤਕ ਵਿਸਮਾਦਤਾ ਵਿਚ ਚਲੇ ਗਏ। ਉਨ੍ਹਾਂ ਦੇ ਦਿਲਾਂ ਦੇ ਬੁੱਲ੍ਹ ਹਿਲ ਰਹੇ ਸਨ ਜੋ ਕਹਿ ਰਹੇ ਸਨ, "ਇਸ ਵਿਚ ਕੋਈ ਰਾਜ਼ ਹੈ।" ਅੰਦਰਖ਼ਾਨੇ ਤਾਂ ਭਾਵੇਂ ਪੁਛ ਗਿਛ ਹੋ ਰਹੀ ਸੀ ਮਗਰ ਬਾਹਰਲੇ ਬੁੱਲ੍ਹਾਂ ਤੇ ਚੁੱਪ ਦੀ ਮੋਹਰ ਲੱਗੀ ਹੋਈ ਸੀ, ਸਭ ਨਰ ਨਾਰੀ ਮੂਰਤੀਆਂ ਬਣੇ ਖਲੋਤੇ ਸਨ। ਪਠਾਣਾਂ ਦੀ ਤਾਂ ਇਹ ਹਾਲਤ ਹੋਣੀ ਹੀ ਸੀ, ਇਸ ਮਿਲਣੀ ਨੂੰ ਤੱਕ ਕੇ ਨਾਲ ਆਏ ਵੀ ਹੈਰਾਨੀ ਦੇ ਸਮੁੰਦਰ ਵਿਚ ਗ਼ੋਤੇ ਖਾ ਰਹੇ ਸਨ।

ਖ਼ਾਨ ਦੀਆਂ ਬਾਹਵਾਂ ਕੁਝ ਢਿੱਲੀਆਂ ਹੋਈਆਂ ਤਾਂ ਇਕ ਦਮ ਮੂੰਹੋਂ ਨਿਕਲਿਆ "ਹਜ਼ਰਤ ਬਾਬਾ

ਨਾਨਕ !" ਇਹ ਕਹਿ ਸਿਰ ਤੋਂ ਦੁਸ਼ਾਲਾ ਲਾਹ ਧਰਤੀ ਤੇ ਪਟਕਾ ਮਾਰਿਆ ਤੇ ਫੇਰ ਅਦਬ ਨਾਲ ਵਿਛਾ ਦਿੱਤਾ। ਸਤਿਗੁਰਾਂ ਨੂੰ ਚਰਨ ਰੱਖਣ ਵਾਸਤੇ ਅਰਜ਼ ਕੀਤੀ। ਸਤਿਗੁਰਾਂ ਚਰਨ ਰੱਖੇ ਅਤੇ ਕਦਮ ਪੁੱਟੇ। ਖ਼ਾਨ ਨੇ ਫੇਰ ਦੁਸ਼ਾਲਾ ਚੁੱਕਿਆ ਤੇ ਵਿਛਾ ਦਿੱਤਾ। ਸਰਦਾਰ ਬੇਖ਼ੁਦੀ ਦਾ ਜਾਮ ਪੀ ਵਿਛਾਈ ਗਿਆ ਤੇ ਚੁੱਕੀ ਗਿਆ, ਵਿਛਾਈ ਗਿਆ ਤੇ ਚੁੱਕੀ ਗਿਆ। ਹੌਲੀ ਹੌਲੀ ਸਾਰਾ ਨਗਰ ਇਕੱਠਾ ਹੋ ਗਿਆ, ਖਾਸਾ ਜਲੂਸ ਬਣ ਗਿਆ। ਧੀਰੇ ਧੀਰੇ ਗ਼ਰੀਬ ਨਿਵਾਜ਼ ਸਰਦਾਰ ਬਹਾਦਰ ਖ਼ਾਂ ਦੇ ਘਰ ਪੁਜ ਗਏ।

ਵਿਹੜੇ ਵਿਚ ਵੱਡਾ ਪਲੰਘ ਵਿਛ ਗਿਆ। ਖ਼ਾਨ ਵੀ ਕਦੀ ਇੱਧਰ ਜਾਏ ਕਦੀ ਉਧਰ ਜਾਏ। ਥੌਰਾ ਹੋਇਆ ਵਾਜਾਂ ਮਾਰੀ ਜਾਏ "ਚਲੋ ਭਾਗਾਂ ਵਾਲਿਓ! ਚਲੋ ਨਢਿਓ। ਚਲੋ ਨਢੀਓ। ਹਜ਼ਰਤ ਨਾਨਕ ਆਇਆ ਜੇ, ਦੀਦਾਰੇ ਕਰ ਲਓ। ਗੁਨਾਹ ਬਖ਼ਸ਼ਵਾ ਲਓ।" ਆਂਦੀਆਂ ਗੁਆਂਢੀਆਂ ਨੂੰ ਵਾਜਾਂ ਮਾਰੀ ਜਾਏ "ਕਿਸਮਤ ਵਾਲਿਓ ਸਰਦਾਰੋ ਤੇ ਸਰਦਾਰਨੀਓ! ਤੁਸੀਂ ਵੀ ਆਓ, ਰਜ ਰਜ ਦੀਦਾਰੇ ਕਰ ਲਵੋ ਤੇ ਗੁਨਾਹਾਂ ਤੋਂ ਛੁਟਕਾਰਾ ਪਵਾ ਲਓ।" ਫੇਰ ਆਪ-ਮੁਹਾਰੇ ਬੋਲੀ ਗਿਆ, "ਜਦ ਤੋਂ ਪੰਜਾਬੋਂ ਆਇਆ ਸਾਂ, ਭਟਕਣਾ ਲੱਗੀ ਹੋਈ ਸੀ ਕਿ ਕੀ ਹਜ਼ਰਤ ਨਾਨਕ ਦੇ ਮੁੜ ਦਰਸ਼ਨ ਹੋਣਗੇ! ਏਡੀ ਕਿਸਮਤ ਕਿੱਥੇ ? ਏਡੇ ਭਾਗ ਕਿਵੇਂ ? ਕਿੱਥੇ ਪੰਜਾਬ, ਕਿੱਥੇ ਲੁਧਿਆਣਾ, ਕਿੱਥੇ ਸ੍ਰੀ ਭੈਣੀ ਸਾਹਿਬ, ਕੋਹਾਂ ਕਾਫ਼ਾਂ ਦਾ ਪੈਂਡਾ। ਜਿਊਂਦਿਆਂ ਦੇ ਮੇਲੇ ਕਿੱਥੇ! ਰੂਹਾਂ ਦੇ ਮੇਲੇ ਭਾਵੇਂ ਹੋ ਜਾਣ! ਮਗਰ ਇਹ ਤਾਂ ਅੰਦਰ ਦੀਆਂ ਜਾਣਨ ਵਾਲਾ ਹੈ। ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲਾ ਹੈ। ਭੁਲੀਏ ਲੁਕਾਈਏ, ਕਿਤੇ ਭੁਲੇਖੇ ਵਿਚ ਨਾ ਰਹਿਓ, ਇਹ ਵੇਲੇ ਦਾ ਰਸੂਲ ਹੈ। ਅੱਲਾ ਪਾਕ ਦਾ ਰਹਿਬਰ ਹੈ, ਪੈਗੰਬਰ ਹੈ, ਹਜ਼ਰਤ ਨਾਨਕ, ਨਾਨਕ। ਚੁੰਮ ਲਓ ਚਰਨਾਂ ਨੂੰ, ਰਗੜ ਲਓ ਮੱਥੇ, ਬਦਲਵਾ ਲਓ ਕਿਸਮਤਾਂ ਨੂੰ। ਜ਼ਰਾ ਅਸਮਾਨ ਵਲ ਤੱਕੋ, ਕਿਵੇਂ ਫ਼ਰਿਸ਼ਤੇ ਸਜਦੇ ਕਰ ਰਹੇ ਹਨ। ਜੰਨਤ ਦੀਆਂ ਹੂਰਾਂ ਕਿਵੇਂ ਰਸ਼ਕ ਕਰ ਰਹੀਆਂ ਨੇ। ਅਜ਼ਰਾਈਲ ਤੇ ਜਬਰਾਈਲ ਹੱਥ ਬੰਨ੍ਹੀ ਖੜੇ ਨੇ। ਤੁਸੀਂ ਵੀ ਘਰ ਆਏ ਖ਼ੁਦਾ ਤੋਂ ਰਹਿਮਤਾਂ ਦੀਆਂ ਝੋਲੀਆਂ ਭਰਵਾ ਲਓ!"

ਸਤਿਗੁਰਾਂ ਨੇ ਹੱਸ ਕੇ ਬਚਨ ਕੀਤਾ "ਸਰਦਾਰਾ, ਅਸੀਂ ਤਾਂ ਘੋੜੇ ਵੇਖਣ ਆਏ ਹਾਂ।" ਸਰਦਾਰ ਫਿਰ ਉਠਿਆ 'ਤੈਨੂੰ ਘੋੜਿਆਂ ਦਾ ਘਾਟਾ ਏ। ਤੇਰੇ ਤਬੇਲੇ ਵਿਚ ਅਰਬੀ ਘੋੜੇ, ਵਲੈਤੀ ਘੋੜੀਆਂ। ਤੈਨੂੰ ਘੋੜਿਆਂ ਦੀ ਤਾਂ ਕੀ ਪ੍ਰਵਾਹ। ਤੂੰ ਤਾਂ ਮੈਂ ਆਜਿਜ਼, ਮੈਂ ਮਸਕੀਨ, ਮੈਂ ਗ਼ੁਲਾਮ ਦੀਆਂ ਅਰਜ਼ਾਂ ਕਬੂਲ ਕਰ ਏਥੇ ਆਇਆ ਹੈਂ। ਮੈਂ ਚਿਰਾਂ ਤੋਂ ਸੁਬਹ ਸ਼ਾਮ ਤੇਰੇ ਦੀਦਾਰ ਖ਼ਾਤਰ ਦੁਆ ਕਰਿਆ ਕਰਦਾ ਸਾਂ। ਮੈਂ ਕਦ ਤੋਂ ਰਾਹ ਤੱਕ ਰਿਹਾ ਸਾਂ ਕਿ ਮੇਰੇ ਵੀ ਭਾਗ ਜਾਗਣਗੇ। ਅੱਜ ਮੈਂ ਠੀਕ ਖ਼ੁਸ਼ਕਿਸਮਤ ਹਾਂ ਕਿ ਇਨ੍ਹਾਂ ਚਸ਼ਮਾਂ ਨਾਲ ਹਜ਼ੂਰ ਦੇ ਦਰਸ਼ਨ ਕਰ ਰਿਹਾ ਹਾਂ।"

ਖ਼ੈਰ, ਸਰਦਾਰ ਬਚਨ ਮੰਨ ਘੋੜੇ ਵਿਖਾਣ ਲਈ ਤਿਆਰ ਹੋਇਆ। ਇਕ ਸੁੰਦਰ ਊਠ ਸੁਨਹਿਰੀ ਕਾਠੀ ਨਾਲ ਸ਼ਿੰਗਾਰਿਆ ਗਿਆ। ਆਪ ਘੋੜੀ ਤੇ ਕਾਠੀ ਪਾਈ, ਹੱਥ ਵਿਚ ਛਤਰ ਫੜਿਆ। ਅੱਗੇ ਅੱਗੇ ਸਤਿਗੁਰ, ਨਾਲ ਨਾਲ ਸਰਦਾਰ ਛਤਰ ਫੜੀ, ਪਿੱਛੇ ਭਾਈ ਵਜ਼ੀਰ ਸਿੰਘ, ਸੰਤ ਰਤਨ ਸਿੰਘ, ਫ਼ਰਿਸ਼ਤਾ ਜੀ, ਸੰਤ ਰਜਿੰਦਰ ਸਿੰਘ ਤੇ ਮਲੰਗ ਹੋਰੀਂ ਬਾਹਰ ਗਏ। ਸਤਿਗੁਰ ਘੋੜੇ ਵੇਖ ਬੜੇ ਪ੍ਰਸੰਨ ਹੋਏ। ਵਾਪਸੀ ਟੁਰਨ ਲੱਗਿਆਂ ਸਰਦਾਰ ਨੇ ਪ੍ਰਵਾਰ ਸਮੇਤ ਇਕ ਕੀਮਤੀ ਦੁਸ਼ਾਲਾ ਚਰਨਾਂ ਤੇ ਰੱਖ ਮੱਥਾ ਟੇਕਿਆ ਤੇ ਬੇਨਤੀ ਕੀਤੀ 'ਹਜ਼ਰਤ! ਬਖ਼ਸ਼ੋ, ਭੁਲਾਇਓ ਨਾ। ਫੇਰ ਵੀ ਕਦਮ ਰੰਜਾ ਫ਼ਰਮਾਇਓ।"

ਏਧਰ ਸਰਦਾਰ ਆਪਣੇ ਲੋਰ ਵਿਚ ਜੋਂਦੜੀਆਂ ਕਰੀ ਜਾ ਰਿਹਾ ਸੀ। ਦੂਜੇ ਬੰਨੇ ਭਾਈ ਵਜ਼ੀਰ ਸਿੰਘ ਤੇ ਸੰਤ ਮੰਗਲ ਸਿੰਘ ਜੀ ਆਪਣੀ ਆਪਣੀ ਥਾਂ ਗੀਟੀਆਂ ਗਿਣ ਰਹੇ ਸਨ। ਭਾਈ ਜੀ ਕਹਿ ਰਹੇ ਸਨ, "ਸੰਤ ਜੀ ਮੈਂ ਤਾਂ ਸਮਝਦਾ ਸਾਂ ਇਹ ਕੇਵਲ ਸਾਡਾ ਏ। ਇਹਦਾ ਕੋਈ ਪਤਾ ਨਹੀਂ ਲੱਗਦਾ। ਏਥੇ ਅੱਜ ਇਹ ਜਾਣਿਆਂ ਕਿ ਇਹ ਕੇਵਲ ਸਾਡਾ ਹੀ ਨਹੀਂ, ਇਹ ਖ਼ਾਨ ਖ਼ਾਨੀਆਂ ਦਾ ਵੀ ਪੀਰ ਏ।" ਸੰਤ ਮੰਗਲ ਸਿੰਘ ਨੇ ਸਹਿਜੇ ਹੀ ਕਹਿ ਦਿੱਤਾ "ਭਾਈ। ਜੋ ਤੂੰ ਕਹਿੰਦਾ ਹੁੰਦਾ ਏਂ, ਬਿਲਕੁਲ ਹੀ ਠੀਕ ਏ। ਜੇ ਮੈਂ ਨਾਲ ਨਾ ਹੁੰਦਾ ਤਾਂ ਮੈਂ ਮੰਨਣਾ ਹੀ ਨਹੀਂ ਸੀ, ਮੈਨੂੰ ਭੁਲੇਖਾ ਹੀ ਰਹਿਣਾ ਸੀ। ਇਹ ਸਾਡਾ ਸਤਿਗੁਰ ਏ, ਪਰ ਖ਼ਾਨ ਖ਼ਾਨਾਂ ਦਾ ਵੀ ਪੀਰ ਏ। ਸਗੋਂ ਹੁਣ ਤਾਂ ਮੈਂ ਇਹ ਆਖਾਂਗਾ ਕਿ ਇਹ ਕੁਲ ਆਲਿਮ ਦਾ ਹਰਤਾ ਕਰਤਾ ਏ।"

# ਵੱਡੇ ਅਰਥਾਂ ਵਾਲੀਆਂ ਨਿੱਕੀਆਂ ਗੱਲਾਂ

## ਰਾਜਿੰਦਰ ਸਿੰਘ ਗੁਰੂਸਰ

ਅੱਜ ਤੋਂ 66 ਕੁ ਸਾਲ ਪਹਿਲਾਂ ਦੀ ਗੱਲ ਹੈ — ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਦੌਰਾ ਗੁਰੂਸਰ ਆਇਆ ਹੋਇਆ ਸੀ। ਗੁਰੂਸਰ ਸ੍ਰੀ ਸਤਿਗੁਰੂ ਜੀ ਦਾ ਸਹੁਰਾ ਪਿੰਡ। ਉਸ ਵੇਲੇ ਦੌਰੇ ਘੋੜਿਆਂ ਉਤੇ ਹੁੰਦੇ ਸਨ। ਪਿੰਡ ਦੇ ਚੜ੍ਹਦੇ ਪਾਸੇ ਸ਼ਾਮਲਾਤ ਅਤੇ ਵਿਹਲੀ ਜ਼ਮੀਨੇ ਵੇਖ ਕੇ, ਸਤਿਗੁਰੂ ਜੀ ਨੇ ਫ਼ਰਮਾਇਆ, "ਅੱਜ ਏਥੇ ਘੋੜ ਦੌੜ ਹੋਵੇਗੀ। ਹੋਰ ਵੀ ਜਿਨ੍ਹਾਂ ਕੋਲ ਘੋੜੀਆਂ ਹੋਣ, ਲੈ ਆਵੋ।"

ਫੇਰ ਕੀ ਸੀ! ਚੁਫੇਰੇ ਘੋੜੇ-ਘੋੜੀਆਂ ਦੀ ਹਿਣਹਿਣਾਹਟ ਅਤੇ ਪੌੜਾਂ ਦੀ ਟਾਪ ਹੀ ਸੁਣਾਈ ਦੇਵੇ।

ਉਹਨਾਂ ਸਮਿਆਂ ਵਿਚ ਘੋੜੀਆਂ ਦਾ ਬਹੁਤ ਰਿਵਾਜ ਸੀ। ਜਿਸ ਘਰ ਘੋੜੀ ਨਾ ਹੁੰਦੀ, ਉਸ ਘਰ ਨੂੰ ਕਿਸੇ ਗਿਣਤੀ ਵਿਚ ਨਹੀਂ ਸੀ ਸਮਝਿਆ ਜਾਂਦਾ। ਘੋੜੀਆਂ, ਸਰਦਾਰੀ ਦਾ ਚਿੰਨ੍ਹ ਸਨ ਅਤੇ ਇਹਨਾਂ ਦੇ ਬੱਚੇ, ਪੈਸਿਆਂ ਦਾ ਸਾਧਨ ਵੀ।

ਸ੍ਰੀ ਸਤਿਗੁਰੂ ਜੀ ਨੇ ਇਕੱਠੇ ਹੋਏ ਲੋਕਾਂ ਨੂੰ ਫ਼ਰਮਾਇਆ, "ਤੁਸੀਂ ਪਹਿਲਾਂ ਸਾਡੇ ਘੋੜਿਆਂ ਦੀ ਦੌੜ ਵੇਖੋ! ਫੇਰ ਅਸੀਂ ਤੁਹਾਡੇ ਘੋੜਿਆਂ ਦੀ ਦੌੜ ਵੇਖਾਂਗੇ। ਹਾਂ, ਜਿਸ ਨੇ ਸਾਡੇ ਘੋੜਿਆਂ ਨਾਲ ਮੁਕਾਬਲਾ ਕਰਨਾ ਹੋਵੇ, ਉਹ ਮੈਦਾਨ ਵਿਚ ਬੇਖ਼ੌਫ਼ ਆ ਜਾਵੇ।"

ਨੌਜੁਆਨ ਮੁੰਡੇ ਤਾਂ ਘੋੜੇ ਲਿਆਏ ਹੀ ਸਤਿਗੁਰੂ ਜੀ ਦੇ ਘੋੜਿਆਂ ਨਾਲ ਮੁਕਾਬਲਾ ਕਰਨ ਵਾਸਤੇ ਸਨ।

ਨੰਬਰਦਾਰ ਸੌਦਾ ਸਿੰਘ ਸਤਿਗੁਰੂ ਜੀ ਦਾ ਪਤਿਹੁਰਾ ਸੀ, ਦੋ ਘੋੜੀਆਂ ਉਸ ਦੀਆਂ ਵੀ ਮੈਦਾਨ ਵਿਚ ਨਿੱਤਰ ਖਲੋਤੀਆਂ। ਸਾਰੇ ਮੈਦਾਨ ਵਿਚ ਘੋੜੇ-ਘੋੜੀਆਂ ਦਾ ਘੜਮਸ ਵੱਜ ਰਿਹਾ ਸੀ।

ਸਤਿਗੁਰੂ ਜੀ ਨੇ ਮਾਲਕਾਂ ਨਾਲ ਵਿਚਾਰ ਕਰ ਕੇ ਅਤੇ ਅੰਦਾਜ਼ੇ ਮੁਤਾਬਕ, ਕਈ ਟੋਲੀਆਂ ਬਣਾ ਦਿੱਤੀਆਂ। ਅਤੇ ਹਰ ਇਕ ਟੋਲੀ ਵਿਚ ਦੋ-ਦੋ ਘੋੜੇ ਆਪਣੇ ਸ਼ਾਮਲ ਕਰ ਦਿਤੇ। ਹੋਇਆ ਕੀ? ਅੱਵਲ ਵੀ ਸਤਿਗੁਰੂ ਜੀ ਦਾ ਘੋੜਾ ਅਤੇ ਦੋਇਮ ਵੀ ਸਤਿਗੁਰਾਂ ਦਾ ਘੋੜਾ। ਬਾਕੀ ਸਾਰੇ ਤੀਸਰੇ ਚੌਥੇ ਨੰਬਰਾਂ ਤੇ।

ਇਸ ਤਰ੍ਹਾਂ ਅੱਠ ਟੀਮਾਂ ਦੌੜੀਆਂ, ਪਰ ਕਿਸੇ ਨੇ ਵੀ ਗੁਰੂ ਜੀ ਦੇ ਘੋੜਿਆਂ ਦਾ ਪੱਲਾ ਨਾ ਫੜਿਆ।

ਭੂੰ-ਭੂੰ ਕਰਨ ਵਾਲੇ ਸਾਰੇ ਨੌਜੁਆਨ ਢਿਲੇ ਜਿਹੇ ਮੂੰਹ ਕਰ ਕੇ ਸਤਿਗੁਰੂ ਜੀ ਵੱਲ ਵੇਖਣ ਲਗੇ ।

ਸਤਿਗੁਰੂ ਜੀ ਨੇ ਫ਼ਰਮਾਇਆ — ਘੋੜੇ ਖਰੀਦਣ ਵੇਲੇ ਤੁਸੀਂ ਕੱਦ ਕਾਠ, ਰੰਗ ਤੇ ਕਨਾਤਰੇ ਜੁੜੇ ਹੋਏ ਤਾਂ ਵੇਖ ਲੈਂਦੇ ਹੋ ਪਰ ਘੋੜਿਆਂ ਦੀ ਨਸਲ ਵਲ ਨਹੀਂ ਵੇਖਦੇ । ਅਸੀਂ ਕੰਨਾਂ ਵਲ ਘੱਟ ਅਤੇ ਨਸਲ ਵਲ ਵਧੇਰੇ ਧਿਆਨ ਦਿੰਦੇ ਹਾਂ, ਜਿਸ ਵਾਸਤੇ ਸਾਡੇ ਘੋੜੇ ਅੱਵਲ ਆਉਂਦੇ ਹਨ । ਅਸੀਂ ਸਾਰੇ ਪੰਜਾਬ ਵਿਚ ਦੌਰਾ ਕਰਨਾ ਹੁੰਦਾ ਹੈ । ਜੇ ਸਾਡੇ ਘੋੜੇ ਘਟੀਆ ਹੋਣ ਤਾਂ ਹਰ ਪਿੰਡ ਵਿਚ ਹੀ ਸਾਨੂੰ ਵੰਗਾਰਨ ਵਾਲੇ ਆ ਖੜੇ ਹੋਣ । ਜੇ ਤੁਹਾਨੂੰ ਵੀ ਘੋੜੇ ਦੌੜਾਉਣ ਦਾ ਸ਼ੌਕ ਹੈ ਤਾਂ ਤੁਸੀਂ ਇਹਨਾਂ ਦੀ ਨਸਲ ਵਲ ਧਿਆਨ ਦਿਓ ।

ਆਸਾ ਦੀ ਵਾਰ ਪਿੱਛੋਂ, ਜਦੋਂ ਸਤਿਗੁਰੂ ਜੀ ਨੇ ਦੂਸਰੇ ਪਿੰਡ ਦਰਸ਼ਨ ਦੇਣ ਲਈ ਦੌਰੇ ਦੀ ਤਿਆਰੀ ਕੀਤੀ ਤਾਂ ਮੇਰੇ ਪਿਤਾ ਸ: ਨਾਹਰ ਸਿੰਘ ਜੀ ਨੂੰ ਸੱਦ ਕੇ ਕਹਿਣ ਲੱਗੇ —

ਨਾਹਰ ਸਿਆਂ ! ਕਾਕੇ ਨੂੰ ਭੈਣੀ ਸਾਹਿਬ ਭੇਜ ਦੇ । ਨਾਲੇ ਬੇਬੇ ਰਾਮ ਕੌਰ ਨੂੰ ਵੀ । (ਸ੍ਰੀ ਸਤਿਗੁਰੂ ਜੀ ਦੇ ਸਾਸੂ ਤੇ ਮਾਤਾ ਭੂਪਿੰਦਰ ਕੌਰ ਜੀ ਦੇ ਮਾਤਾ ਜੀ) ਮੇਰਾ ਵੱਡਾ ਕਾਕਾ ਤੇ ਰਾਜਿੰਦਰ 'ਕੱਠੇ ਹੀ ਪੜ੍ਹਿਆ ਕਰਨਗੇ ।

ਮੈਂ ਉਸ ਵੇਲੇ ਮੌਲਵੀ ਕੋਲ ਮਦਰਸੇ ਪੜ੍ਹਦਾ ਹੁੰਦਾ ਸੀ । ਸਤਿਗੁਰੂ ਜੀ ਦਾ ਹੁਕਮ ਸ਼ਾਹੀ ਫ਼ਰਮਾਨ ਸੀ, ਜਿਸ ਨੂੰ ਟਾਲਣ ਦੀ ਕਿਸੇ ਸਿੱਖ ਵਿਚ ਹਿੰਮਤ ਨਹੀਂ ਸੀ । ਮੈਂ ਤੇ ਮੇਰੇ ਦਾਦੀ ਜੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ । ਮਾਤਾ ਜਿਉਣ ਕੌਰ ਜੀ ਆਪਣੀ ਕੁੜਮਣੀ ਨੂੰ ਮਿਲ ਕੇ ਬਹੁਤ ਖ਼ੁਸ਼ ਹੋਏ ਅਤੇ ਸਾਡਾ ਡੇਰਾ ਆਪਣੇ ਕੋਲ ਮੰਦਰ ਵਿਚ ਹੀ ਲਵਾ ਦਿੱਤਾ ।

## ਬੀਬੀ ਦਾ ਲੰਗਰ

ਅੱਜ ਤੋਂ 60-70 ਸਾਲ ਪਹਿਲਾਂ ਦੌਰਾ ਘੋੜਿਆਂ ਉੱਤੇ ਹੁੰਦਾ ਸੀ । ਆਮ ਤੌਰ ਤੇ ਬਿਹੰਗਮ ਤੇ ਘੋੜੇ ਸਾਂਭਣ ਵਾਲੇ ਪੈਦਲ ਮਾਰਚ ਕਰਦੇ । ਘੋੜਿਆਂ ਉੱਤੇ ਸ੍ਰੀ ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ, ਸੰਤ ਮੁਹਕਮ ਸਿੰਘ ਅਤੇ ਉਮਰੋਂ ਵਡੇਰ ਸੰਤ ਮਹੰਤ ਹੁੰਦੇ । ਸੰਤ ਬਹਾਦਰ ਸਿੰਘ ਸਭ ਪਾਸਿਆਂ ਤੋਂ ਹੀ ਬਹਾਦਰ ਸਨ । ਉਹਨਾਂ ਵਾਸਤੇ ਖੱਚਰ ਸੀ । ਕੋਈ ਵੀ ਘੋੜਾ, ਉਹਨਾਂ ਦਾ ਭਾਰ ਚੁੱਕਣ ਵਿਚ ਸਮਰੱਥ ਨਹੀਂ ਸੀ ਹੁੰਦਾ । ਗੱਡੇ ਤੇ ਊਠ, ਰਸਦਾਂ ਵਾਪਸ ਭੈਣੀ ਸਾਹਿਬ ਲੈ ਕੇ ਆਉਣ ਉੱਤੇ, ਵਰਤੇ ਜਾਂਦੇ ਸਨ । ਸਭ ਤੋਂ ਵੱਧ ਉਗਰਾਹੀ ਮੱਥੇ ਟਿਕਦੇ ਸਨ — ਰੇਜ਼ੇ, ਖੇਸ ਤੇ ਘਰ ਦੀਆਂ ਬਣਾਈਆਂ ਚਾਦਰਾਂ । ਘਰ ਦੇ ਬਣਾਏ ਕੱਪੜਿਆਂ ਦੀਆਂ ਧਾਕਾਂ ਲੱਗ ਜਾਂਦੀਆਂ ਸਨ । ਇਕ ਜਾਂ ਦੋ ਜੱਥੇ ਜੱਥੇਦਾਰਾਂ ਦੇ ਨਾਲ ਹੁੰਦੇ ਸਨ ਅਤੇ ਇਕ ਜੋੜੀ ਰਾਗੀਆਂ ਦੀ । ਇਕ ਲੈਕਚਰਾਰ ਵੀ ਅਮੂਮਨ ਜ਼ਰੂਰ ਹੁੰਦਾ ਸੀ । ਇੰਨਾ ਕੁਝ ਜੱਥੇ ਨਾਲ ਸਤਿਗੁਰਾਂ ਦੀ ਹਜ਼ੂਰੀ ਵਿਚ ਹੋਣਾ ਅਤਿਅੰਤ ਲਾਜ਼ਮੀ ਸੀ । ਲਾਂਗਰੀ ਜੱਥਾ ਤਾਂ ਮੈਂ ਭੁਲ ਹੀ ਗਿਆ । ਕੁਲ ਗਿਣਤੀ ਦਾ ਅੰਦਾਜ਼ ਤੁਸੀਂ ਆਪ ਹੀ ਲਾ ਸਕਦੇ ਹੋ ਕਿਉਂਕਿ ਮੈਂ ਉਸ ਵੇਲੇ ਨੰਨ੍ਹੇ ਮੁੰਨੇ ਬਾਲਕਾਂ ਵਿਚ ਹੀ ਸ਼ੁਮਾਰ ਸਾਂ — ਜਿਸ ਵਾਸਤੇ, ਸਹੀ ਗਿਣਤੀ ਨਹੀਂ ਦੱਸ ਸਕਦਾ ।

ਉਹ ਦੁਨੀਆਂ — ਨਾਮਧਾਰੀ ਸੰਸਾਰ ਦੀ — ਚਮਤਕਾਰੀ ਦੁਨੀਆਂ ਸੀ । ਅੱਜ ਦੇ ਸੰਸਾਰ ਨਾਲੋਂ ਵੱਖਰੀ ਅਤੇ ਅਦਭੁਤ ਦੁਨੀਆਂ ।

ਭੈਣੀ ਸਾਹਿਬ ਤੋਂ ਘੋੜੇ, ਊਠ, ਆਦਿ, ਬਹੁਤ ਪਹਿਲਾਂ ਹੀ ਤੁਰ ਪੈਂਦੇ ਅਤੇ ਉਸ ਥਾਂ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਡੀਕ ਕਰਦੇ, ਜਿੱਥੋਂ ਦੌਰਾ ਸ਼ੁਰੂ ਕਰਨਾ ਹੁੰਦਾ ਸੀ ।

ਜਿਸ ਦੌਰੇ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ, ਉਹ ਜ਼ਿਲ੍ਹਾ ਲਾਹੌਰ ਤੇ ਤਹਿਸੀਲ ਚੂਹਣੀਆਂ ਦਾ ਹੈ। ਦੌਰੇ ਦੇ ਨਾਲ ਉਸ ਜ਼ਿਲ੍ਹੇ ਦਾ ਸੂਬਾ ਜਾਂ ਉਸ ਦਾ ਕੋਈ ਨੁਮਾਇੰਦਾ ਅਤੇ ਜ਼ਿਲ੍ਹੇ ਦੀ ਸੰਗਤ ਵਿਚੋਂ ਬਹੁਤ ਸਾਰੇ ਵਰਕਰ, ਦਰਬਾਰ ਦੇ ਮੈਂਬਰ, ਬਿਹੰਗਮ ਤੇ ਸਰਕਰਦਾ ਆਦਮੀ ਵੀ ਨਾਲ ਹੁੰਦੇ।

ਸਤਿਗੁਰੂ ਜੀ ਜਦੋਂ ਘੋੜੇ ਉੱਤੇ ਸਵਾਰ ਹੋ ਕੇ ਪਿੰਡਾਂ ਵਿਚੋਂ ਨਿਕਲਦੇ, ਕਿਸੇ ਨੂੰ ਕੋਈ ਸ਼ੰਕਾ ਨਹੀਂ ਸੀ ਰਹਿੰਦੀ, ਕਿ ਸਤਿਗੁਰੂ ਜੀ ਕੌਣ ਹਨ। ਅਦਭੁਤ ਚਮਤਕਾਰੀ ਦੀਦਾਰਾ ਸੀ ਜੁਆਨੀ ਦਾ! ਛੇ ਫੁਟ ਉੱਚਾ ਕੱਦ, ਭਰਵਾਂ ਜੁੱਸਾ, ਚੌੜਾ ਮੱਥਾ, ਤਿੱਖਾ ਨੱਕ, ਰੋਅਬਦਾਰ ਦਾੜ੍ਹਾ ਤੇ ਮੁਫਹਿਰੇ ਆਕਰਸ਼ਕ ਨੇਤਰ। ਜਿਸ ਨੂੰ ਇਕ ਵਾਰ ਮੁਸਕਰਾ ਕੇ ਬੁਲਾਉਂਦੇ, ਉਹ ਉਹਨਾਂ ਦਾ ਹੀ ਹੋ ਜਾਂਦਾ।

ਮਹਾਂ ਤੇਜ ਕ੍ਰਾਂਤੀ ਸ਼ਾਂਤੀ ਸਭ,<br>
ਇਕੋ ਥਾਂ ਪਏ ਵੱਸਦੇ।<br>
ਬੁੱਲ੍ਹਾਂ ਵਿਚ ਮਿੱਠੀ ਮੁਸਕ੍ਰਾਹਟ,<br>
ਜਦ ਤੱਕੋ ਤਦ ਹੱਸਦੇ। (ਚਕਰਵਰਤੀ ਜੀ)

ਦੌਰੇ, ਘੱਟੋ ਘੱਟ ਇਕ ਮਹੀਨੇ ਤੋਂ ਲੈ ਕੇ, ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਅਤੇ ਛੇ-ਛੇ ਮਹੀਨੇ ਤਕ ਚਲਦੇ ਰਹਿੰਦੇ ਸਨ। ਚੂਹਣੀਆਂ ਦਾ ਇਹ ਦੌਰਾ ਸਭ ਤੋਂ ਛੋਟਾ ਸੀ — ਸਿਰਫ਼ ਇਕ ਮਹੀਨੇ ਦਾ। ਸਤਿਗੁਰੂ ਜੀ ਦਾ ਦੌਰਾ ਅੱਜ 'ਘਣੀਏ ਕੇ' ਪਿੰਡ ਵਿਚ ਸੀ।

ਇਕ ਮਾਤਾ ਨੇ, ਜੋ ਵਿਧਵਾ ਸੀ, ਕਿਰਤੀ ਕਿਸਾਨ ਦੇ ਘਰੋਂ, ਜਿਸ ਦਾ ਪੁੱਤਰ ਪੋਤਰਾ ਕੋਈ ਨਹੀਂ ਸੀ, ਸਤਿਗੁਰੂ ਜੀ ਅੱਗੇ ਦੌਰੇ ਦੀ ਆਣ ਅਰਜ਼ ਕੀਤੀ। ਸੂਬਾ ਲਾਭ ਸਿੰਘ ਜੀ ਭਵਰਕਿਆਂ ਵਾਲੇ ਨੇ ਕਿਹਾ —

"ਬੀਬੀ! ਤੂੰ ਚਰਨ ਪਵਾ ਲੈ। ਸਤਿਗੁਰੂ ਜੀ ਜਾਂਦੇ ਜਾਂਦੇ ਤੇਰੇ ਘਰ ਚਰਨ ਪਾ ਜਾਣਗੇ। ਤੂੰ ਆਪਣਾ ਪਰਣ ਤਿਲ ਫੁਲ ਮੱਥਾ ਟੇਕ ਕੇ ਪੂਰਾ ਕਰ ਲਵੀਂ।" ਸੂਬੇ ਫੂਲਾ ਸਿੰਘ ਜੀ — (ਕਵੀ ਪ੍ਰੀਤਮ ਸਿੰਘ ਜੀ ਦੇ ਪਿਤਾ ਜੀ) ਨੇ ਵੀ ਬੀਬੀ ਨੂੰ ਬੜਾ ਸਮਝਾਇਆ, ਪਰ ਬੀਬੀ ਜੀ ਨੂੰ ਇਹਨਾਂ ਦੀ ਰਾਏ ਪਸੰਦ ਨਾ ਆਈ। ਕਈ ਹੋਰਨਾਂ ਨੇ ਵੀ ਸਮਝਾਇਆ ਪਰ ਬੀਬੀ ਟੱਸ ਤੋਂ ਮੱਸ ਨਾ ਹੋਈ। ਸ੍ਰੀ ਸਤਿਗੁਰੂ ਜੀ ਫੁਰਮਾਇਆ —

"ਜਾਹ ਬੀਬੀ ਜਾ ਕੇ ਮੇਲੇ ਦਾ ਪ੍ਰਬੰਧ ਕਰ। ਅਸੀਂ ਪਰਸੋਂ ਸਵੇਰੇ ਤੇਰੇ ਪਿੰਡ ਪਹੁੰਚਾਂਗੇ।"

ਬੀਬੀ ਅਤਿਅੰਤ ਪ੍ਰਸੰਨ ਅਤੇ ਜਿੱਤ ਦੀ ਖ਼ੁਸ਼ੀ ਵਿਚ ਘਰ ਨੂੰ ਮੁੜੀ।

ਅਸਲ ਵਿਚ, ਬੀਬੀ ਸਾਰਾ ਇੰਤਜ਼ਾਮ ਕਰ ਕੇ ਹੀ ਘਰੋਂ ਗਈ ਸੀ, ਦੌਰੇ ਦਾ। ਥਾਓਂ ਥਾਈਂ ਸਭ ਦੇ ਡੇਰੇ ਲੱਗ ਗਏ। ਘੋੜਿਆਂ ਦਾ ਰਾਸ਼ਨ, ਦਾਣਾ ਪੱਠਾ ਸਭ ਦਾ ਇੰਤਜ਼ਾਮ ਬੜੇ ਵਧੀਆ ਢੰਗ ਨਾਲ ਬੀਬੀ ਤੇ ਪਿੰਡ ਦੀ ਪੰਚਾਇਤ ਨੇ ਕਰ ਦਿੱਤਾ। ਦੀਵਾਨ ਸਜੇ, ਸ਼ਰਦਾਈ ਪਾਣੀ ਖੁੱਲ੍ਹਾ ਵਰਤਿਆ। ਕੜਾਹ ਪ੍ਰਸ਼ਾਦ ਦੀਆਂ ਦੇਗਾਂ ਰੱਜ ਕੇ ਸੰਗਤ ਨੇ ਛਕੀਆਂ ਅਤੇ ਵਰਤਾਈਆਂ।

ਸਤਿਗੁਰੂ ਜੀ ਦਾ ਵਧੀਆ ਬਿਸਤਰਾ, ਚਿੱਟਾ ਦੁੱਧ ਪਲੰਘ ਉੱਤੇ ਵਿਛਾ ਦਿੱਤਾ। ਉਤਾਰਾ ਚੁਬਾਰੇ ਵਿਚ ਕਰਾ ਦਿੱਤਾ। ਸਾਰੀ ਸੰਗਤ ਹੈਰਾਨ ਕਿ ਬੀਬੀ ਦਾ ਪ੍ਰਬੰਧ ਤਾਂ ਸਾਰੇ ਪ੍ਰਬੰਧਾਂ ਵਿਚੋਂ ਅੱਵਲ ਸੀ। ਸਤਿਗੁਰੂ ਜੀ ਸਭ ਕੁਝ ਵੇਖ ਸੁਣ ਕੇ ਖ਼ੁਸ਼ ਵੀ ਸਨ ਅਤੇ ਘੋੜਿਆਂ ਵਾਲਿਆਂ ਨੂੰ ਤਾੜ ਵੀ ਦਿੱਤਾ ਸੀ — ਤੁਸੀਂ ਭਾਈ! ਸੰਜਮ ਤੋਂ ਕੰਮ ਲੈਣਾ। ਬਹੁਤੀ ਖ਼ੁਸ਼ੀ ਵਿਚ ਫ਼ਾਲਤੂ ਇਕ ਦਾਣੇ ਦਾ ਵੀ ਖ਼ਰਚ ਨਹੀਂ ਕਰਨਾ।

ਦੌਰਾ ਤਾਂ ਦੌਰਾ ਹੀ ਸੀ। ਬੀਬੀ ਜੀ ਦੀ ਤਿਆਰ ਕੀਤੀ ਰਸਦ ਸਮਾਪਤੀ ਤੇ ਸੀ। ਦਾਣਾ, ਆਟਾ, ਘਿਓ, ਖੰਡ, ਬਾਦਾਮ, ਸਾਬਣ, ਆਦਿ, ਸਭ ਵਧ ਚੁੱਕਾ ਸੀ। ਸੂਬਾ ਜੀ ਬੁੱਲ੍ਹਾਂ ਵਿਚ ਮੁਸਕਰਾ ਰਹੇ ਸਨ ਆਪਣੀ ਭਵਿਸ਼ ਬਾਣੀ ਪੂਰੀ ਹੋਂਦੀ ਜਾਣ ਕੇ। ਸਵੇਰੇ ਬੀਬੀ ਨੇ ਇਕ ਸੌ ਇਕ ਰੁਪਿਆ ਮੱਥਾ ਟੇਕ ਕੇ ਆਖਿਆ —

ਗੁਰੂ ਤਾਂ ਗੁਰੂ ਹੀ ਹੈ।
ਪਰ ਹੈ ਉਜਾੜੇ ਦਾ ਬੰਨਾਂ ॥

## ਪਹਿਲੀ ਸਿਆਮ ਫੇਰੀ

ਮੈਂ ਤੇ ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਛੋਟੇ ਛੋਟੇ ਸਾਂ, ਬਹੁਤ ਛੋਟੇ। ਛੋਟੇ (ਮਹਾਰਾਜ) ਵੱਲਭ ਜੀ ਹੋਰ ਵੀ ਛੋਟੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਮੇਤ ਜੱਥੇ ਦੇ, ਸਮੁੰਦਰੀ ਜਹਾਜ਼ ਰਾਹੀਂ ਸਿਆਮ ਪਹੁੰਚਣਾ ਸੀ। ਹਵਾਈ ਜਹਾਜ਼ ਦਾ ਅੱਜ ਤੋਂ 60-65 ਸਾਲ ਪਹਿਲਾਂ ਨਾਮ ਨਿਸ਼ਾਨ ਹੀ ਨਹੀਂ ਸੀ।

ਰਸਤੇ ਵਾਸਤੇ ਮਠਿਆਈਆਂ ਬਣ ਰਹੀਆਂ ਸਨ ਕਿਉਂਕਿ ਦਸ ਪੰਦਰਾਂ ਦਿਨ ਰਾਹ ਵਿਚ ਲਗਣੇ ਸਨ ਸਿਆਮ ਜਾਂਦਿਆਂ। ਗੱਡੀਆਂ ਦੀ ਰਫ਼ਤਾਰ ਵੀ ਬਹੁਤ ਮੱਠੀ ਸੀ। ਕਲਕੱਤਾ ਭੈਣੀ ਸਾਹਿਬ ਤੋਂ ਕਿਤਨੀ ਦੂਰ ਹੈ, ਦੇਸ ਦਾ ਤੁਹਾਨੂੰ ਪੜ੍ਹੇ ਲਿਖਿਆਂ ਨੂੰ ਮੇਰੇ ਨਾਲੋਂ ਬਹੁਤਾ ਪਤਾ ਹੈ। ਵੱਡੇ ਵੱਡੇ ਡਰੰਮ ਮਾਂਜੇ ਜਾ ਰਹੇ ਸਨ। ਸੋਧ ਦੀਆਂ ਬੋਰੀਆਂ ਵਿਚ ਲਪੇਟ ਕੇ ਲੈ ਜਾਣੇ ਸਨ। ਨਾਲ ਮਿੱਠਾ ਜਲ ਛਕਣ ਵਾਸਤੇ ਅਤੇ ਲੰਗਰ ਤਿਆਰ ਕਰਨ ਵਾਸਤੇ। ਕਲਕੱਤੇ ਵੀ ਪਤਾ ਨਹੀਂ ਕਿਤਨੇ ਦਿਨ ਜਹਾਜ਼ ਉਡੀਕਣਾ ਪੈਣਾ ਸੀ। ਤਿੰਨ ਚਾਰ ਦਿਨਾਂ ਦੀ ਤਿਆਰੀ ਪਿਛੋਂ, ਜਦੋਂ ਸਤਿਗੁਰੂ ਜੀ ਨੇ ਚਾਲੇ ਪਾਏ ਤਾਂ ਉਸ ਵੇਲੇ ਦੀ ਉਦਾਸੀ ਦਾ ਵਰਨਣ ਉਹੀ ਕਰ ਸਕਦੇ ਹਨ ਜਿਨ੍ਹਾਂ ਨੇ ਉਹ ਰੌਣਕ ਤੇ ਉਦਾਸੀ ਵੇਖੀ ਹੋਵੇ।

ਇਹ ਦ੍ਰਿਸ਼ ਠੀਕ ਉਸੇ ਤਰ੍ਹਾਂ ਦਾ ਹੀ ਸੀ, ਜਦੋਂ ਭਗਵਾਨ ਕ੍ਰਿਸ਼ਨ ਪਿਆਰੀਆਂ ਸਖੀਆਂ ਨੂੰ ਛੱਡ ਕੇ ਅਤੇ ਗੋਕੁਲ ਨੂੰ ਤਿਆਗ ਕੇ, ਮਥੁਰਾ ਚਲੇ ਗਏ ਸਨ।

ਆਪ ਰਚੇ ਪੁਰ ਵਾਸਨ ਸੋਂ,
ਹਮਰੇ ਸਭ ਪ੍ਰੇਮ ਵਿਦਾ ਕਰ ਡਾਰੇ।

*

ਹਫਤਿਆਂ ਦੀ ਉਦਾਸੀ ਪਿਛੋਂ ਸਾਧ ਸੰਗਤ ਨੇ ਜੀ ਲਾ ਲਿਆ ਸੀ। ਹੁਣ ਸਾਰਿਆਂ ਨੂੰ ਕਈ ਮਹੀਨਿਆਂ ਪਿਛੋਂ ਸਤਿਗੁਰਾਂ ਦੇ ਦਰਸ਼ਨ ਦੀ ਦੋਬਾਰਾ ਲਾਲਸਾ ਵਧ ਰਹੀ ਸੀ। ਇਹ 6-7 ਮਾਹ ਸਾਰੀ ਸੰਗਤ ਵਾਸਤੇ ਹੀ ਇਉਂ ਸੀ, ਜਿਵੇਂ :

ਇਕ ਘੜੀ ਨ ਮਿਲਤੇ ਤਾਂ ਕਲਿਜੁਗ ਹੋਤਾ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥

ਸ੍ਰੀ ਭੈਣੀ ਸਾਹਿਬ ਸਕੂਲ ਬਣ ਚੁੱਕਾ ਸੀ। ਬੱਚਿਆਂ ਦੀ ਹਾਜ਼ਰੀ ਬਹੁਤ ਵਧ ਗਈ ਸੀ। ਮਾਤਾ ਫਤਹ ਕੌਰ ਜੀ ਨੇ ਬੱਚਿਆਂ ਵਾਸਤੇ ਲੱਡੂ ਬਣਵਾਏ। ਦੇਸੀ ਖੰਡ, ਦੇਸੀ ਘਿਓ, ਵਧੀਆ ਹਲਵਾਈ। ਅਸਲੋਂ ਪੋਲੇ ਪੋਲੇ — ਤੁਹਾਡੇ ਮੂੰਹ ਵਿਚ ਵੀ ਪਾਣੀ ਆ ਗਿਆ ਹੋਵੇਗਾ।

ਭੈਣੀ ਸਾਹਿਬ ਵਿਚ ਜਥੇਦਾਰ ਗੁਰਮੁਖ ਸਿੰਘ ਭੱਥਰ ਦੀ ਤੂਤੀ ਬੋਲਦੀ ਸੀ। ਸਾਰੇ ਭੈਣੀ ਸਾਹਿਬ

ਦਾ ਕਾਰ ਮੁਖ਼ਤਾਰ ਜੁ ਸੀ।

"ਲੱਡੂ ਕੱਲੇ ਬੱਚੇ ਨਹੀਂ ਖਾਣਗੇ। ਜੇ ਖੁਵਾਉਣੇ ਹੈਨ, ਤਾਂ ਸਾਰੇ ਡੇਰੇ ਵਾਲਿਆਂ ਨੂੰ ਖੁਵਾਉਣੇ ਪੈਣਗੇ। ਵਰਨਾ...।"

ਮਾਤਾ ਜੀ ਕਿਹਾ — "ਝੱਬਰਾ! ਇਹ ਲੱਡੂ ਮੈਂ ਸਕੂਲੀ ਬੱਚਿਆਂ ਵਾਸਤੇ ਬਣਵਾਏ ਹਨ, ਤੇ ਉਨ੍ਹਾਂ ਨੂੰ ਹੀ ਖੁਆਵਾਂਗੀ।"

ਗੱਲ ਸਿਰੇ ਨਾ ਚੜ੍ਹੀ। ਮਾਤਾ ਜੀ ਨੇ ਬੜੀ ਇਹਤਿਆਤ ਨਾਲ ਲੱਡੂ ਟੋਕਰਿਆਂ ਵਿਚ ਪਾ ਕੇ, ਕੱਪੜਿਆਂ ਵਿਚ ਵਲ੍ਹੇਟ ਕੇ, ਖੁੱਲ੍ਹੇ ਥਾਂ ਲੰਗਰ ਵਿਚ ਸਾਂਭ ਦਿੱਤੇ। ਸਿਆਲ ਦਾ ਮਹੀਨਾ ਸੀ। ਅਜੇ ਵੀ ਸ੍ਰੀ ਸਤਿਗੁਰੂ ਜੀ ਦੇ ਭੈਣੀ ਸਾਹਿਬ ਪਹੁੰਚਣ ਵਿਚ ਇਕ ਮਹੀਨਾ ਸੀ।

*

ਸਿਆਮ ਤੋਂ ਵਾਪਸ ਆਉਂਦੇ ਹੋਏ, ਸਤਿਗੁਰੂ ਜੀ ਰੰਗੂਨ ਉਤਰ ਪਏ। ਬਰਮਾ ਦੀ ਬੰਦਰਗਾਹ ਉੱਤੇ, ਉਸ ਸਤਿਗੁਰੂ ਦੀ ਯਾਦ ਤਾਜ਼ਾ ਕਰਨ ਹਿਤ ਜੋ ਕਈ ਸਾਲ ਰੰਗੂਨ ਦੇ ਉਸ ਬੰਗਲੇ ਵਿਚ ਨਜ਼ਰਬੰਦ ਰਹੇ, ਜਿੱਥੇ ਦਿੱਲੀ ਦਾ ਸ਼ਹਿਨਸ਼ਾਹ, ਬਹਾਦੁਰ ਸ਼ਾਹ ਜ਼ਫਰ ਕੈਦ ਰਿਹਾ, ਜਿੱਥੇ ਉਸ ਨੇ ਮਰਨ ਵੇਲੇ ਆਪਣੀ ਮਸ਼ਹੂਰ ਗ਼ਜ਼ਲ ਲਿਖੀ ਸੀ —

ਦੋ ਗਜ਼ ਜ਼ਿਮੀਂ ਭੀ ਨਾ ਮਿਲੀ ਕੂਏ ਯਾਰ ਮੇਂ।

ਸਤਿਗੁਰੂ ਜੀ ਮਰਗੋਈ ਵੀ ਗਏ ਸਨ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਤੋਂ ਬਦਲ ਕੇ ਭੇਜ ਦਿੱਤਾ ਗਿਆ ਸੀ।

ਰੰਗੂਨ ਸਥਿਤ ਬੰਗਲੇ ਦਾ ਸਾਰੇ ਨਾਮਧਾਰੀਆਂ ਅਤੇ ਪੰਜਾਬੀਆਂ ਨੂੰ ਪਤਾ ਲੱਗ ਗਿਆ ਸੀ ਜਿਸ ਵਾਸਤੇ ਅੰਗਰੇਜ਼ਾਂ ਨੇ 1880 ਈ: ਵਿਚ ਸਤਿਗੁਰੂ ਜੀ ਦੀ ਬਦਲੀ ਮਰਗੋਈ ਕਰ ਕੇ ਇਹ ਖ਼ਬਰ ਉਡਾ ਦਿੱਤੀ ਕਿ ਕੂਕਾ ਮੂਵਮੈਂਟ ਦੇ ਆਗੂ ਗੁਰੂ ਰਾਮ ਸਿੰਘ ਸਵਰਗ ਸਿਧਾਰ ਗਏ ਹਨ। ਇਹ ਖ਼ਬਰ ਬਿਲਕੁਲ ਝੂਠੀ ਨਿਕਲੀ। ਅੰਗਰੇਜ਼ ਦੇ ਆਪਣੇ ਲਿਖਤੀ ਬਿਆਨਾਂ ਵਿਚੋਂ ਹੀ ਪ੍ਰਮਾਣ ਮਿਲ ਗਏ ਕਿ ਲੋਕਾਂ ਦੀ ਬਹੁਤੀ ਆਵਾਜਾਈ ਪਿੱਛੋਂ, ਗੁਰੂ ਜੀ ਨੂੰ ਕਿਸੇ ਹੋਰ ਥਾਂ ਭੇਜ ਦਿੱਤਾ ਗਿਆ ਹੈ। ਇਥੋਂ ਹੀ ਗੁਰੂ ਜੀ ਅਲੋਪ ਹੋ ਗਏ ਸਨ। ਉਸ ਵੇਲੇ ਬ੍ਰਹਮਾ ਵਿਚ ਜੰਗਲ ਹੀ ਜੰਗਲ ਸਨ, ਜਿੱਥੇ ਦਿਨੇ ਸੂਰਜ ਅਤੇ ਰਾਤ ਨੂੰ ਚੰਦ ਨਹੀਂ ਸੀ ਦਿੱਸਦਾ।

ਆਲਮ ਜੀ ਨੇ ਆਪਣੇ ਇਸ ਦੌਰੇ ਬਾਬਤ ਲਿਖਿਆ ਸੀ ਕਿ ਬਹੁਤ ਸਾਰੇ ਬ੍ਰਹਮੀ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਕ ਬਣ ਗਏ ਸਨ ਜੋ ਰਾਜਾ ਰਾਮ ਸਿੰਘ ਕਹਿ ਕੇ ਗੁਰੂ ਜੀ ਨੂੰ ਯਾਦ ਕਰਦੇ ਹਨ। ਥੋੜ੍ਹੀ ਬਹੁਤ ਸਿੱਖੀ ਅਜੇ ਵੀ ਯਾਦਗਾਰ ਦੇ ਤੌਰ ਤੇ ਬਰਮਾ ਵਿਚ ਪ੍ਰਚਲਤ ਹੈ।

ਹੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰੋਜ਼ਾਨਾ ਦੀ ਖ਼ਬਰ ਕਿਸੇ ਨਾ ਕਿਸੇ ਜ਼ਰੀਏ ਸ੍ਰੀ ਭੈਣੀ ਸਾਹਿਬ ਪਹੁੰਚ ਰਹੀ ਸੀ। ਉਨ੍ਹਾਂ ਦੇ ਕਲਕੱਤੇ ਪਹੁੰਚਣ ਸਾਰ ਹੀ ਭੈਣੀ ਸਾਹਿਬ ਪਹੁੰਚਣ ਦੀ ਤਾਰੀਖ਼ ਨਿਸਚਿਤ ਹੋ ਚੁੱਕੀ ਸੀ। ਸਿੱਖਾਂ ਵਿਚ ਅਥਾਹ ਖ਼ੁਸ਼ੀਆਂ ਵਿਆਪ ਗਈਆਂ ਸਨ। ਭੈਣੀ ਸਾਹਿਬ ਦੂਰੋਂ ਦੂਰੋਂ ਗੱਡੀਆਂ, ਊਠਾਂ, ਘੋੜਿਆਂ ਉੱਤੇ ਸੰਗਤਾਂ ਪਹੁੰਚ ਰਹੀਆਂ ਸਨ ਸਤਿਗੁਰੂ ਜੀ ਦੇ ਸਵਾਗਤ ਵਾਸਤੇ। ਸ੍ਰੀ ਭੈਣੀ ਸਾਹਿਬ ਵਾਪਸ ਪਹੁੰਚਣ ਤੇ ਸਤਿਗੁਰੂ ਜੀ ਦਾ ਜਲੂਸ ਕੱਢਿਆ ਗਿਆ। ਸ਼ਬਦੀ ਜੱਥੇ ਪੈਦਲ ਅਤੇ ਰਾਗੀ ਜੱਥੇ ਗੱਡਿਆਂ ਉੱਤੇ ਬੈਠੇ ਹੋਏ ਸਨ। ਜਲੂਸ ਕਟਾਣੀ ਤੋਂ ਸ਼ੁਰੂ ਹੋ ਗਿਆ ਸੀ। ਸਾਡਾ ਛੋਟੇ ਬੱਚਿਆਂ ਦਾ ਜੱਥਾ ਵੀ ਇਕ ਗੱਡੇ ਉੱਤੇ ਸਵਾਰ ਸੀ, ਜਿਸ ਦੀ ਅਗਵਾਈ ਉਸਤਾਦ ਹਰਨਾਮ ਸਿੰਘ

ਜੀ ਕਰ ਰਹੇ ਸਨ। ਬੇਅੰਤ ਜੀ ਤੇ ਵਲੱਭ ਜੀ ਵੀ ਸਾਡੇ ਨਾਲ ਸ਼ਾਮਲ ਸਨ। ਸ਼ਬਦ ਸੀ :

"ਵਾਰਨੇ ਵਾਰਨੇ ਜਾਨੀਆਂ ਗੁਰ ਗੋਪਾਲ ਕੇ।"

ਸਭ ਤੋਂ ਪ੍ਰਭਾਵਸ਼ਾਲੀ ਜੱਥਾ ਸੀ ਸੰਤ ਨਿਧਾਨ ਸਿੰਘ ਜੀ ਆਲਿਮ ਦਾ, ਜੋ ਸਿਆਮ ਫੇਰੀ ਸਮੇਂ ਸਤਿਗੁਰੂ ਜੀ ਦੇ ਨਾਲ ਹੀ ਗਏ ਸਨ ਅਤੇ ਉਹਨਾਂ ਦੇ ਚਿਹਰੇ ਤੋਂ ਜੋ ਚਮਕ ਲਿਸ਼ਕਦੀ ਸੀ ਉਸ ਤੋਂ ਆਮ ਆਦਮੀ ਨੂੰ ਵੀ ਇਹ ਪਤਾ ਲੱਗ ਰਿਹਾ ਸੀ ਕਿ ਕਿਵੇਂ ਦੁਬਾਰਾ ਪੰਜਾਬ ਵਿਚ ਆਉਣ ਦਾ ਹੱਦੋਂ ਵਧ ਚਾਅ ਸੀ ਜੱਥੇ ਵਿਚ। ਸ਼ਬਦ ਸੀ :

ਤੇਰੇ ਜੋਗ ਨੂੰ ਮੈਂ ਦੱਸ ਕਿੱਥੇ ਰੱਖਾਂ,<br>ਰੋਮ ਰੋਮ ਸ਼ਾਮ ਰਚਿਆ।

ਬੋਹੜਾਂ ਟੱਪ ਕੇ ਜਦੋਂ ਜੱਥਾ ਰਾਮਸਰ ਅੱਗੇ ਪਹੁੰਚਿਆ ਤਾਂ ਆਲਿਮ ਜੀ ਨੇ ਦੂਸਰਾ ਸ਼ਬਦ ਇਸ ਤਰ੍ਹਾਂ ਲਿਆ :

ਰਾਧੇ ਭੁੱਲ ਗਈ ਗਗਰੀਆ ਉਠਾਨੀ<br>ਕਾਹਨ ਤਾਈਂ ਗਊਆਂ ਭੁੱਲੀਆਂ ॥

ਇਸ ਸ਼ਬਦ ਨੇ ਸੱਚ ਮੁਚ ਹੀ ਦੁਆਪਰ ਯੁਗ ਦਾ ਸੀਨ ਉਪਸਥਿਤ ਕਰ ਦਿੱਤਾ ਸੀ। ਸਾਰੀ ਸੰਗਤ ਵੈਰਾਗੀ ਹੋ ਗਈ। ਸਤਿਗੁਰੂ ਜੀ ਪੰਦਰਾਂ ਮਿੰਟ ਤਕ ਮੰਤਰ ਮੁਗਧ ਖਲੋਤੇ ਰਹੇ। ਖ਼ਾਨ ਸਾਹਿਬ ਉਸਤਾਦ ਉਧੋ ਖ਼ਾਂ ਕਈ ਮਹੀਨੇ ਇਸ ਸ਼ਬਦ ਨੂੰ ਗੁਣਗੁਣਾਉਂਦੇ ਰਹੇ। ਉਸ ਵੇਲੇ ਦੇ ਪੰਜਾਬ ਵਿਚ ਖ਼ਾਨ ਸਾਹਿਬ ਉਧੋ ਖ਼ਾਂ ਚੋਟੀ ਦੇ ਗਵੱਈਆਂ ਵਿਚੋਂ ਇਕ ਸਨ। ਅੱਜ ਵੀ ਜਦੋਂ ਉਹ ਨਜ਼ਾਰਾ ਅੱਖਾਂ ਸਾਹਮਣੇ ਆਉਂਦਾ ਹੈ, ਅੱਖਾਂ ਨਮ ਹੋ ਜਾਂਦੀਆਂ ਹਨ :

ਰਾਧੇ ਭੁੱਲ ਗਈ ਗਗਰੀਆ ਉਠਾਨੀ<br>ਕਾਹਨ ਤਾਈਂ ਗਊਆਂ ਭੁੱਲੀਆਂ ॥

ਬੋਲੇ ਮਾਤਾ ਫਤਹ ਕੌਰ ਜੀ, ਜਿਵੇਂ ਭਰੇ ਪੀਤੇ ਸਨ। ਉਨ੍ਹਾਂ ਨੂੰ ਜੱਥੇਦਾਰ ਗੁਰਮੁਖ ਸਿੰਘ ਭੱਥਰ ਉੱਤੇ ਇੰਨਾ ਗੁੱਸਾ ਸੀ — ਸਤਿਗੁਰੂ ਜੀ ਨੂੰ ਉਲਾਹਮੇ ਦੇ ਤੌਰ ਤੇ ਜਾ ਕਿਹਾ :

"ਤੇਰੇ ਭੱਥਰ ਨੇ ਮੇਰੇ ਬਣਵਾਏ ਲੱਡੂ ਸਕੂਲ ਦੇ ਬੱਚਿਆਂ ਨੂੰ ਖਾਣ ਨਹੀਂ ਦਿੱਤੇ। ਅਜੇ ਤਕ ਮੈਂ ਸਾਂਭ ਛੱਡੇ ਹਨ।"

ਸਤਿਗੁਰੂ ਜੀ ਨੇ ਉਸੇ ਵੇਲੇ ਲਾਂਗਰੀਆਂ ਨੂੰ ਹੁਕਮ ਕੀਤਾ "ਜਾਓ। ਇਸੇ ਵੇਲੇ ਮਾਤਾ ਜੀ ਦੇ ਨਾਲ ਜਾ ਕੇ ਬੱਚਿਆਂ ਨੂੰ ਲੱਡੂ ਵਰਤਾ ਕੇ ਆਓ।"

ਮਾਤਾ ਜੀ ਦੇ ਸਰੀਰ ਛੱਡਣ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰਜ਼ ਕੀਤੀ :

"ਮਾਤਾ ਜੀ! ਅੰਤ ਸਮੇਂ ਸਭ ਨੂੰ ਬਖਸ਼ਦੇ ਜਾਓ।"

ਮਾਤਾ ਜੀ ਨੇ ਇਕ ਉਂਗਲੀ ਖੜੀ ਕਰ ਦਿੱਤੀ। ਇਸ ਦਾ ਅਰਥ ਸੀ ਗੁਰਮੁਖ ਸਿੰਘ ਭੱਥਰ ਨੂੰ ਨਹੀਂ।

## ਰਾਜੇ ਜੰਗਾਂ ਦੀ ਜੋੜੀ

ਹੁਣ ਤਾਂ ਪੱਕੀ ਸੜਕ ਬਣ ਗਈ ਹੈ ਅਤੇ ਯਾਤਰਾ ਸੌਖੀ ਹੋ ਗਈ ਹੈ, ਪਹਿਲਾਂ ਕਟਾਣੀ ਤੋਂ ਭੈਣੀ ਸਾਹਿਬ ਤਕ ਦਾ ਰਾਹ, ਰੇਤੀਲਾ ਹੋਣ ਕਰ ਕੇ, ਬੜਾ ਔਖਿਆਂ ਕਰਨ ਵਾਲਾ ਹੁੰਦਾ ਸੀ। ਮੇਲੇ

ਤੋਂ ਪਹਿਲਾਂ ਹਰ ਸਾਲ ਇਸ ਦੀ ਮੁਰੰਮਤ ਦੀ ਲੋੜ ਪੈਂਦੀ। ਮੁਰੰਮਤ ਦਾ ਕੰਮ ਵੀ ਕੋਈ ਸੌਖਾ ਨਹੀਂ ਸੀ। ਚਾਰ ਚੁਫੇਰੇ ਟਿੱਬੇ, ਅਤੇ ਟਿੱਬਿਆਂ ਦੀ ਰੇਤ ਨਾਲ ਘਿਰਿਆ ਇਹ ਰਾਹ, ਇਕ ਮੁਸੀਬਤ ਬਣ ਜਾਂਦਾ ਸੀ ਭਾਰ ਵਾਲੇ ਗੱਡਿਆਂ ਵਾਸਤੇ। ਕਿਸੇ ਲਾਰੀ ਟਰੱਕ ਦਾ ਤਾਂ ਸੁਪਨਾ ਵੀ ਨਹੀਂ ਸੀ ਲਿਆ ਜਾ ਸਕਦਾ। ਕਾਰਾਂ, ਜੀਪਾਂ ਉਸ ਵੇਲੇ ਸੁਣਨ ਵਿਚ ਵੀ ਨਹੀਂ ਸੀ ਆਉਂਦੀਆਂ। ਹਾਂ ਤੇਜ਼ ਤੋਂ ਤੇਜ਼ ਅਤੇ ਸੌਖੀ ਸੁਆਰੀ ਕੇਵਲ ਸਾਈਕਲ ਹੀ ਸੀ, ਜੋ ਇਹਨਾਂ ਪਿੰਡਾਂ ਵਿਚ ਨਾ ਦੇ ਬਰਾਬਰੀ ਸੀ। ਹਾਂ, ਕਾਫ਼ੀ ਦੇਰ ਪਿੱਛੋਂ ਇਕ ਵਲੈਤੀ ਸਾਈਕਲ 'ਫਿਲਿਪ' ਜ਼ਰੂਰ ਬੇਅੰਤ ਜੀ ਕੋਲ ਵੇਖਿਆ ਸੀ ਜਿਸ ਵਿਚ ਤਿੰਨ ਗੇਅਰ ਲੱਗੇ ਹੋਏ ਸਨ। ਬੇਅੰਤ ਜੀ ਸਾਨੂੰ ਸਾਈਕਲ ਉੱਤੇ ਚੜ੍ਹ ਕੇ ਜ਼ਰੂਰ ਝਿਰਕਾਉਂਦੇ ਰਹਿੰਦੇ ਸਨ। ਸਾਨੂੰ ਸਾਈਕਲ ਵੇਖਣ ਦੀ ਇਜਾਜ਼ਤ ਤਾਂ ਸੀ, ਪਰ ਉੱਤੇ ਚੜ੍ਹਨ ਦੀ ਨਹੀਂ।

ਰਸਤੇ ਨੂੰ ਠੀਕ ਕਰਨ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਖੁਦ ਦਿਲਚਸਪੀ ਲੈਣੀ ਪੈਂਦੀ ਸੀ। ਜਿੰਨੇ ਦਿਨ ਮੁਰੰਮਤ ਚਲਦੀ, ਸਤਿਗੁਰੂ ਜੀ ਆਪ ਨਿਗਰਾਨੀ ਕਰਦੇ। ਵਾਹਣਾਂ ਵਿਚੋਂ ਉਤੋਂ ਰੇਤਾ ਹਟਾ ਕੇ ਹੇਠੋਂ ਲਾਲ ਮਿੱਟੀ ਕੱਢ ਕੇ, ਰਸਤੇ ਉੱਤੇ ਪਾਉਣੀ ਪੈਂਦੀ। ਨਾਲ ਦੀ ਨਾਲ ਪਾਣੀ ਨਾਲ ਮਿੱਟੀ ਗਿੱਲੀ ਕਰ ਕੇ ਜਮਾਉਣੀ ਪੈਂਦੀ। ਇਸ ਵਾਸਤੇ ਭਾਰੀ ਪਾਣੀ ਦੀ ਜ਼ਰੂਰਤ ਸੀ। ਨੇੜੇ ਦੇ ਖੂਹਾਂ ਤੇ ਬੈਲ ਜੋੜ ਕੇ ਸੜਕ ਦੇ ਨਾਲ ਨਾਲ ਖਾਲੀ ਪੁਟ ਕੇ ਪਾਣੀ ਪਹੁੰਚਾਇਆ ਜਾਂਦਾ ਅਤੇ ਅੱਗੇ ਬਾਲਟੀਆਂ ਨਾਲ ਰਸਤਾ ਤਰ ਕੀਤਾ ਜਾਂਦਾ।

ਸਤਿਗੁਰੂ ਜੀ ਬਹਾਦਰ ਅਤੇ ਜੁਆਨ ਆਦਮੀਆਂ ਨੂੰ ਵੇਖ ਕੇ ਅਤਿਅੰਤ ਖ਼ੁਸ਼ ਹੁੰਦੇ। ਬੈਲ ਵੀ ਦੂਰੋਂ-ਦੂਰੋਂ ਮੰਡੀਆਂ ਵਿਚੋਂ ਖਰੀਦ ਕੇ ਲਿਆਂਦੇ ਜਾਂਦੇ। ਪੋਠੋਹਾਰੀ ਬਲਦਾਂ ਦੀ ਬੜੀ ਮਸ਼ਹੂਰੀ ਸੀ ਉਸ ਵੇਲੇ। ਪੋਠੋਹਾਰੋਂ ਇਕ ਭਾਰੀ ਭਰਕਮ ਬੈਲਾਂ ਦੀ ਜੋੜੀ ਖਰੀਦ ਕੇ ਲਿਆਂਦੀ ਗਈ। ਪੋਠੋਹਾਰ ਵਿਚ ਚਸ਼ਮਿਆਂ ਦਾ ਪਾਣੀ ਗੰਧਲਾ ਹੁੰਦਾ ਸੀ ਅਤੇ ਬਲਦਾਂ ਨੂੰ ਗੰਧਲਾ ਪਾਣੀ ਪੀਣ ਦੀ ਆਦਤ ਸੀ। ਭੈਣੀ ਸਾਹਿਬ ਜਦੋਂ ਹਲਟ ਦਾ ਸਾਫ਼ ਪਾਣੀ ਬਲਦਾਂ ਨੂੰ ਪੀਣ ਵਾਸਤੇ ਦਿੱਤਾ ਗਿਆ ਤਾਂ ਉਹਨਾਂ ਦੀ ਸ਼ਕਲ ਇਸ ਤਰ੍ਹਾਂ ਬਣ ਗਈ ਜਿਵੇਂ ਮਦਾਰੀਆਂ ਦੀ ਬਾਂਦਰੀ ਬਾਂਦਰ ਨਾਲ ਰੁਸ ਕੇ ਪਿੱਠ ਭੂਆ ਲੈਂਦੀ ਹੈ।

ਪਾਣੀ ਵਿਚ ਮਿੱਟੀ ਘੋਲ ਕੇ ਉਹਨਾਂ ਨੂੰ ਪਾਣੀ ਪਿਆਉਣਾ ਪੈਂਦਾ ਸੀ। ਰਸਤੇ ਠੀਕ ਠਾਕ ਕਰਨ ਦੌਰਾਨ ਉਹੋ ਜਿਹੀਆਂ ਜੋੜੀਆਂ ਖੂਹਾਂ ਤੇ ਜੋੜ ਕੇ ਪਾਣੀ ਦੀ ਸਪਲਾਈ ਹੋ ਰਹੀ ਸੀ। ਸੈਂਕੜੇ ਆਦਮੀ ਸੇਵਾ ਵਿਚ ਲੱਗੇ ਹੋਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਪਿਛਲੇ ਪਹਿਰ, ਦੁਬਾਰਾ ਸੜਕ ਦਾ ਮੁਆਇਨਾ ਕਰਨ ਵਾਸਤੇ ਆਏ। ਕਰਮ ਸਿੰਘ ਦਾ ਖੂਹ ਉਸ ਵੇਲੇ ਚਾਲੂ ਸੀ। ਸਤਿਗੁਰੂ ਜੀ ਨੇ ਗੁਰਮੁਖ ਸਿੰਘ ਤੋਂ ਪੁੱਛਿਆ :

"ਖੂਹ ਉੱਤੇ ਕਿਹੜੀ ਜੋਗ ਜੁੱਪੀ ਹੋਈ ਹੈ।"

ਗੁਰਮੁਖ ਸਿੰਘ ਨੇ ਜੁਆਬ ਦਿੱਤਾ "ਜੀ। ਰਾਜੇ ਜੰਗਾਂ ਦੀ ਜੋੜੀ।"

ਸੱਚੇ ਪਾਤਿਸ਼ਾਹ ਹੈਰਾਨ ਸਨ ਕਿ ਇਹ ਜੋੜੀ ਕਿੱਥੋਂ ਆ ਗਈ। ਸਤਿਗੁਰੂ ਜੀ ਸਿੱਧੇ ਖੂਹ ਉੱਤੇ ਚਲੇ ਗਏ। ਜਾ ਕੇ ਵੇਖਿਆ — ਸ: ਜੰਗ ਸਿੰਘ ਅਤੇ ਸ: ਜਰਨੈਲ ਸਿੰਘ ਰਾਜੇ ਜੰਗਾਂ ਵਾਲੇ, ਪੰਜਾਲੀ ਗਲ ਵਿਚ ਪਾ ਕੇ ਹਲਟ ਗੇੜ ਰਹੇ ਹਨ।

ਸਤਿਗੁਰੂ ਜੀ ਜੋੜੀ ਨੂੰ ਵੇਖ ਕੇ ਏਨੇ ਪ੍ਰਸੰਨ ਹੋਏ ਕਿ ਇਕ ਸਿੱਖ ਨੂੰ ਹੁਕਮ ਕੀਤਾ, ਜਾ ਹੁਣੇ ਕੜਾਹ ਪ੍ਰਸ਼ਾਦ ਬਣਵਾ ਕੇ ਲਿਆ ਇਨ੍ਹਾਂ ਨੂੰ ਛਕਾਈਏ। ਇਹ ਦੋਵੇਂ ਹੀ ਬੜੇ ਜਰਵਾਣੇ, ਕੱਦਾਵਰ ਅਤੇ

ਹੌਂਸਲੇ ਵਾਲੇ ਸਿੱਖ ਸਨ ਜਿਹੜੇ ਲਗਾਤਾਰ ਤਿੰਨ ਘੰਟੇ ਹਲਟ ਗੇੜ੍ਹਦੇ ਰਹੇ। ਸਤਿਗੁਰੂ ਜੀ ਨੇ ਆਪਣੇ ਹੱਥੀਂ ਦੋਹਾਂ ਨੂੰ ਪ੍ਰਸਾਦ ਛਕਾਇਆ ਅਤੇ ਖ਼ੁਸ਼ੀਆਂ ਬਖ਼ਸ਼ੀਆਂ।

## ਪਰੇਰੂ

ਲਾਇਲਪੁਰ ਦਾ ਦੌਰਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਅਤੇ ਬੇਅੰਤ ਜੀ ਨੂੰ ਵੀ ਨਾਲ ਲੈ ਗਏ। ਦੌਰੇ ਲਗਾਤਾਰ ਕਈ ਕਈ ਮਹੀਨੇ ਚਲਦੇ ਰਹਿੰਦੇ ਸਨ। ਬਹੁਤ ਰਮਣੀਕ ਥਾਵਾਂ ਉੱਤੇ ਸਾਨੂੰ ਨਾਲ ਰੱਖਦੇ, ਅਤੇ ਖੁਸ਼ਕ ਜਾਂ ਬਹੁਤ ਦੂਰ ਦੀਆਂ ਥਾਵਾਂ ਤੇ, ਸਾਨੂੰ ਕਿਸੇ ਪਿੰਡ ਠਹਿਰਨ ਵਾਸਤੇ ਛੱਡ ਜਾਂਦੇ ਅਤੇ ਫੇਰ ਨਾਲ ਰਲਾ ਲੈਂਦੇ। ਗੱਡੀ ਉੱਤੇ ਜਾਂਦਿਆਂ ਜਾਂਦਿਆਂ, ਜਦੋਂ ਅਚਾਨਕ, ਪੱਧਰ ਜ਼ਮੀਨ ਉੱਤੇ, ਬਹੁਤ ਲੰਮੀ ਚੌੜੀ ਪਹਾੜੀ, ਜੋ ਬਿਲਕੁਲ ਖੁਸ਼ਕ ਸੀ, ਜਿਸ ਦੇ ਲਾਲ ਲਾਲ ਪੱਥਰ ਅਤੇ ਗੀਟੇ, ਸਾਫ਼ ਦਿਸ ਰਹੇ ਸਨ, ਬੜੀ ਹੈਰਾਨਕੁਨ ਸੀ। ਜਦੋਂ ਮੈਂ ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆਂ ਵਾਲਿਆਂ ਤੋਂ ਇਸ ਬਾਬਤ ਪੁੱਛਿਆ ਤਾਂ ਕਹਿਣ ਲੱਗੇ :

"ਇਹ ਸਾਂਗਲਾ ਹਿਲ ਹੈ। ਸਟੇਸ਼ਨ ਦਾ ਨਾਮ ਵੀ ਸਾਂਗਲਾ ਹੈ ਅਤੇ ਅਗਲਾ ਸਟੇਸ਼ਨ ਗਿੱਲ ਹੈ, ਜਿੱਥੇ ਆਪਾਂ ਜਾ ਕੇ ਉਤਰਨਾ ਹੈ।"

ਮੈਂ ਪੁੱਛਿਆ, "ਜੀ! ਅਚਾਨਕ ਪੱਧਰ ਥਾਂ ਉੱਤੇ ਇਹ ਪਹਾੜੀ ਕਿਸ ਤਰ੍ਹਾਂ ਨਮੂਦਾਰ ਹੋ ਗਈ?" ਸੰਤ ਜੀ ਬੜੇ ਹੱਸਮੁਖ ਤੇ ਵਿਨੋਦੀ ਸੁਭਾਅ ਦੇ ਮਾਲਕ ਸਨ। ਕਹਿਣ ਲੱਗੇ :

"ਹਨੂੰਮਾਨ ਜੀ ਜਦੋਂ ਸੰਜੀਵਨੀ ਬੂਟੀ ਦਾ ਪਹਾੜ ਚੁੱਕ ਕੇ ਲੰਘ ਰਹੇ ਸਨ, ਤਾਂ ਉਸ ਪਹਾੜ ਦੀ ਵਾਧਵੀਂ ਨੁੱਕਰ ਵੱਖ ਹੋ ਕੇ ਇਥੇ ਡਿੱਗ ਪਈ ਸੀ।"

ਮੈਂ ਤਾਂ ਸਾਰਾ ਰਸਤਾ ਇਹੋ ਸੋਚਾਂ ਸੋਚ ਕੇ ਹੈਰਾਨ ਪ੍ਰੇਸ਼ਾਨ ਹੋ ਰਿਹਾ ਸੀ — ਏਡੀ ਵੱਡੀ ਪਹਾੜੀ ਤਾਂ ਇਥੇ ਹੀ ਡਿੱਗ ਪਈ ਹੈ ਜੋ ਮੀਲਾਂ ਤਕ ਫੈਲੀ ਹੋਈ ਹੈ। ਉਹ ਪਹਾੜ ਕਿੱਡਾ ਵੱਡਾ ਹੋਵੇਗਾ ਜਿਸ ਨੂੰ ਲੈ ਕੇ ਹਨੂੰਮਾਨ ਜੀ ਲੰਕਾ ਪੁੱਜੇ ਸਨ।

ਗਿੱਲਾਂ ਦੇ ਮੇਲੇ ਪਿੱਛੋਂ, ਅਸੀਂ ਨੌਂ ਚੱਕ ਗਏ। ਇਥੇ ਹੀ ਸਭ ਤੋਂ ਪਹਿਲਾਂ ਅਸੀਂ ਸ: ਰਵੇਲ ਸਿੰਘ ਜੀ ਦੇ ਬਾਗ਼ ਵਿਚ ਪੱਕੇ ਹੋਏ ਸੰਤਰੇ ਵੇਖੇ। ਉਹ ਬਾਗ਼ ਅੱਜ ਵੀ ਮੇਰੀਆਂ ਅੱਖਾਂ ਅੱਗੇ ਘੁੰਮ ਰਿਹਾ ਹੈ। ਇਥੋਂ ਸੱਚੇ ਪਾਤਸ਼ਾਹ ਜੀ ਨੇ ਸਾਨੂੰ ਪਿੰਡ ਚੋਟੀਆਂ ਭੇਜ ਦਿੱਤਾ। ਅਸੀਂ ਇਥੇ ਦਸ ਦਿਨ ਰਹਿਣਾ ਸੀ।

ਸ: ਅਮਰ ਸਿੰਘ ਜੀ ਨੇ ਸੁਬਾਹ ਸਵਖਤੇ ਇਕ ਮੱਝ ਸਾਡੇ ਸਾਹਮਣੇ ਲਿਆ ਖੜੀ ਕੀਤੀ। ਬੇਅੰਤ ਜੀ ਨੇ ਤਾਂ ਵਾਹਵਾ ਧਾਰਾਂ ਲੈ ਲਈਆਂ। ਮੱਝ ਇੰਨੀ ਖਿੱਲ ਸੀ ਕਿ ਜਦੋਂ ਮੈਂ ਥਣ ਮੂੰਹ ਕੋਲ ਲਿਆਵਾਂ, ਸਾਰਾ ਦੁੱਧ ਮੇਰੇ ਮੂੰਹ ਮੱਥੇ ਉੱਤੇ ਡੁੱਲ੍ਹ ਜਾਵੇ। ਮੇਰੇ ਸਾਰੇ ਕੱਪੜੇ ਖ਼ਰਾਬ ਹੋ ਗਏ। ਸੰਤ ਭਗਤ ਸਿੰਘ, ਸ: ਅਮਰ ਸਿੰਘ, ਚਰਨਜੀਤ ਸਿੰਘ ਅਤੇ ਬੇਅੰਤ ਜੀ ਮੇਰੀ ਖਿੱਲੀ ਉਡਾਉਣ ਤੇ ਲੱਗੇ ਹੋਏ ਸਨ। ਇਹਨਾਂ ਦੇ ਕਈ ਮਿੱਠੇ ਮਿੱਠੇ ਤਾਹਨੇ ਮਿਹਣੇ ਵੀ ਸੁਣਨੇ ਪਏ।

ਪਰ ਫੇਰ ਸਾਨੂੰ ਸ: ਅਮਰ ਸਿੰਘ ਜੀ ਮੱਝ ਚੋ ਕੇ ਹੀ ਗਲਾਸਾਂ ਵਿਚ ਕੱਚਾ ਦੁੱਧ ਪਿਆਉਂਦੇ ਰਹੇ। ਇਥੋਂ ਹੀ ਸਾਨੂੰ ਆਰਡਰ ਚੂਹੜਕਾਣ ਦੇ ਹੋ ਗਏ।

ਘੋੜੇ, ਊਠ ਅਤੇ ਸੰਗਤ ਤਾਂ ਪਤਾ ਨਹੀਂ ਕਦੋਂ ਤੇ ਕਿਵੇਂ, ਸ਼ੇਖੂਪੁਰੇ ਪਹੁੰਚੇ। ਪਰ ਸਤਿਗੁਰੂ ਜੀ, ਬੇਅੰਤ ਜੀ, ਮੈਂ ਤੇ ਕੁਝ ਹੋਰ ਸਿੰਘ 'ਚਾਬਾ' ਸਟੇਸ਼ਨ ਉੱਤੇ ਜਾ ਉਤਰੇ। ਇਸ ਤੋਂ ਅੱਗੇ, ਕਈ ਮੀਲ ਤਾਂਗਿਆਂ ਉੱਤੇ ਜਾਣਾ ਸੀ, ਤੇ ਫੇਰ ਆਉਣਾ ਸੀ ਚੂਹੜਕਾਣ ਪਿੰਡ। ਅੱਠ-ਅੱਠ ਆਨੇ ਵਿਚ ਦੋ ਤਾਂਗੇ

ਕਿਰਾਏ ਉੱਤੇ ਕਰ ਲਏ। ਅਗਲੀ ਸੀਟ ਉੱਤੇ ਸ੍ਰੀ ਸਤਿਗੁਰੂ ਜੀ ਅਤੇ ਬੇਅੰਤ ਜੀ ਬੈਠ ਗਏ ਤੇ ਸਤਿਗੁਰੂ ਜੀ ਦੇ ਠੀਕ ਪਿੱਛੇ ਮੈਂ ਅਤੇ ਭਾਈ ਵਜ਼ੀਰ ਸਿੰਘ ਜੀ।

ਚੂਹੇਸ਼ਾਹ ਨੂੰ ਅੱਜ ਵੀ ਰਸਤਾ ਕੱਚਾ ਹੀ ਜਾਂਦਾ ਹੈ ਅਤੇ ਉਦੋਂ ਵੀ ਕੱਚਾ ਹੀ ਸੀ। ਟੋਏ ਅਤੇ ਉਖਲੀਆਂ, ਕੱਚੇ ਰਾਹਾਂ ਦੀ ਖ਼ਾਸੀਅਤ ਹੁੰਦੀਆਂ ਹਨ। ਤਾਂਗੇ, ਝਿਕੋ ਡੋਲੇ ਖਾਂਦੇ ਅੱਗੇ ਵਧ ਰਹੇ ਸਨ। ਕਹਿੰਦੇ ਨੇ, ਪੂਰਬੀਏ ਦੀ ਜ਼ੁਬਾਨ ਤੇ ਪੰਜਾਬੀ ਦੇ ਹੱਥ ਨਿਚੱਲੇ ਨਹੀਂ ਰਹਿੰਦੇ। ਪਰ ਇਥੇ ਗੱਲ, ਇਸ ਦੇ ਉਲਟ ਸੀ। ਮੈਂ ਸਤਿਗੁਰੂ ਜੀ ਨੂੰ ਪੁੱਛ ਬੈਠਾ :

"ਸੱਚੇ ਪਾਤਸ਼ਾਹ ਜੀ! ਪਰੇਰੂ ਜਾਨਵਰ ਕੀ ਹੁੰਦਾ ਹੈ?"

ਗੁਰੂ ਜੀ ਕਹਿਣ ਲੱਗੇ : "ਕਿੱਥੋਂ ਸੁਣਿਆਂ ਹੈ?"

ਮੈਂ ਕਿਹਾ, "ਜੀ! ਮੈਂ ਇਕ ਕਿਤਾਬ ਵਿਚ ਪੜ੍ਹਿਆ ਹੈ।"

ਬੇਅੰਤ ਜੀ ਨੂੰ ਮੇਰੇ ਉੱਤੇ ਵਾਰ ਕਰਨ ਦਾ ਹੁਣ ਵਧੀਆ ਮੌਕਾ ਮਿਲ ਗਿਆ ਸੀ।

ਕਹਿਣ ਲਗੇ, "ਜੀ ਇਸ ਨੇ 'ਅਲਫ ਲੈਲਾ' ਵਿਚੋਂ ਪੜ੍ਹਿਆ ਹੈ।"

ਸਤਿਗੁਰੂ ਜੀ ਕਹਿਣ ਲਗੇ, "ਤੈਨੂੰ ਕੋਈ ਚੱਜ ਦੀ ਪੁਸਤਕ ਨਹੀਂ ਪੜ੍ਹਨ ਨੂੰ ਮਿਲੀ।"

ਮੈਂ ਸ਼ਰਮਿੰਦਾ ਜਿਹਾ ਹੋ ਕੇ ਕਿਹਾ, "ਜੀ! ਕਦੇ ਕਦੇ ਕੁਚੱਜੀ ਵੀ ਪੜ੍ਹਨੀ ਪੈ ਜਾਂਦੀ ਹੈ।"

ਸਤਿਗੁਰੂ ਜੀ ਨੇ ਫ਼ਰਮਾਇਆ, "ਇਹ ਐਵੇਂ ਕਲਪਿਤ ਕਹਾਣੀਆਂ ਅਤੇ ਕਲਪਿਤ ਨਾਮ ਹੁੰਦੇ ਹਨ। ਤੁਸੀਂ ਕੋਈ ਇਤਿਹਾਸਕ ਪੁਸਤਕਾਂ ਪੜ੍ਹਿਆ ਕਰੋ।"

ਮੈਨੂੰ ਤਾਂ ਆਪਣੀ ਬਣੀ ਹੋਈ ਸੀ। ਸਤਿਗੁਰੂ ਜੀ ਦੇ ਸਾਹਮਣੇ ਗੱਲ ਕਰਨੀ ਕੋਈ ਸੌਖਾ ਕੰਮ ਨਹੀਂ ਸੀ। ਜੀ ਤਾਂ ਮੇਰਾ ਕਰਦਾ ਸੀ, ਅਰਜ਼ ਕਰ ਦਿਆਂ, "ਬੇਅੰਤ ਜੀ ਨੂੰ "ਅਲਫ ਲੈਲਾ" ਦਾ ਪਤਾ ਕਿਵੇਂ ਲਗਿਆ?"

## ਫੇਰ ਕਦੋਂ ਦਰਸ਼ਨ ਦਿਓਗੇ

ਐਤਕਾਂ ਦਾ ਦੌਰਾ ਸਤਿਗੁਰੂ ਜੀ ਨੇ ਸਿਆਲਕੋਟ ਦੀ ਸੰਗਤ ਨੂੰ ਬਖਸ਼ਿਆ ਸੀ। ਦੌਰੇ ਹਮੇਸ਼ਾ ਸੁਹਾਣੀ ਰੁੱਤ ਵਿਚ ਹੀ ਸ਼ੁਰੂ ਹੁੰਦੇ। ਗਰਮੀਆਂ ਵਿਚ ਤਾਂ ਕੇਵਲ ਮੇਲੇ ਹੀ ਹੁੰਦੇ। ਦੌਰਾ ਹਮੇਸ਼ਾ ਸਿਆਲ ਵਿਚ ਹੁੰਦਾ। ਇਹ ਦੌਰਾ ਮੇਰੀ ਸੁਰਤ ਤੋਂ ਪਹਿਲਾਂ ਦਾ ਹੈ।

ਸੂਬਾ ਗੁਰਬਖ਼ਸ਼ ਸਿੰਘ ਜੀ ਚੱਕ ਵਾਲਿਆਂ ਦੱਸਿਆ —

ਐਤਕਾਂ ਮਾਤਾ ਭੂਪਿੰਦਰ ਕੌਰ ਜੀ ਦੌਰੇ ਦੇ ਨਾਲ ਸਨ, ਜਿਸ ਕਰ ਕੇ ਦੌਰੇ ਵਿਚ ਖ਼ੂਬ ਚਹਿਲ ਪਹਿਲ ਸੀ। ਜਥੇਦਾਰਾਂ ਵਿਚੋਂ ਸੰਤ ਸੋਹਣ ਸਿੰਘ ਜੀ ਸਨ ਜਿਨ੍ਹਾਂ ਦੀ ਆਵਾਜ਼ ਬਹੁਤ ਸੁਰੀਲੀ ਸੀ। ਕਹਿਣ ਵਾਲੇ ਤਾਂ ਕਹਿੰਦੇ ਹਨ, ਜਦੋਂ ਰਾਤ ਦਾ ਦੀਵਾਨ ਲਗਦਾ ਅਤੇ ਮਸਤੀ ਵਿਚ ਆ ਕੇ ਸੰਤ ਸ਼ਬਦ ਪੜ੍ਹਦੇ, ਦਰਿਆਵਾਂ ਦੇ ਪਾਣੀ ਰੁਕ ਜਾਂਦੇ ਸਨ। ਮਨਚਲੇ ਕਿਸਾਨਾਂ ਦੀਆਂ ਹੇਕਾਂ ਮੱਧਮ ਪੈ ਜਾਂਦੀਆਂ ਸਨ। ਚਿੜੀਆਂ ਵੀ ਕਲਕਲਾਹਟ ਬੰਦ ਕਰ ਕੇ ਸ਼ਬਦਾਂ ਅਤੇ ਢੋਲਕੀ ਦੀਆਂ ਸੁਰਾਂ ਵਿਚ ਮਸਤ ਹੋ ਜਾਂਦੀਆਂ ਸਨ।

ਲਾਂਗਰੀਆਂ ਦਾ ਮੋਹਰੀ ਬਾਬਾ ਜੋਤਾ ਸਿੰਘ ਸੀ ਜੋ ਆਪਣੀ ਮਿਸਾਲ ਆਪ ਸੀ। ਘੋੜਿਆਂ ਨਾਲ ਦੌੜਨ ਵਾਲੇ ਛੇ-ਛੇ ਫੁਟੇ ਜੁਆਨ ਸਨ। ਸੰਤ ਲਾਭ ਸਿੰਘ, ਦਰੋਗਾ ਦੁੰਮਣ ਸਿੰਘ, ਬਿਸ਼ਨ ਸਿੰਘ (ਬੰਦਾ

ਬਹਾਦਰ), ਚਤਰ ਸਿੰਘ ਅਸ਼ਟਾ ਵੱਕਰ, ਸ਼ਿੰਗਾਰਾ ਸਿੰਘ, ਆਦਿ ।

ਮਾਤਾ ਭੁਪਿੰਦਰ ਕੌਰ ਜੀ ਨੇ ਆਪਣੀ ਡਿਊਟੀ ਘਿਓ ਵਰਤਾਉਣ ਉਤੇ ਰੱਖ ਲਈ । ਇਹ ਕੰਮ ਸਭ ਤੋਂ ਔਖਾ ਸੀ, ਕਿਉਂਕਿ ਦਸ ਪੰਦਰਾਂ ਸੇਰ ਘਿਉ ਨਾਲ ਸਭ ਨੂੰ ਸੰਤੁਸ਼ਟ ਕਰਨਾ ਬੜਾ ਔਖਾ ਕੰਮ ਸੀ । ਘਿਓ, ਅੱਜ ਕਲ੍ਹ ਵਾਂਗ ਚਮਚਿਆਂ ਅਤੇ ਪਲ੍ਹੀਆਂ ਨਾਲ ਨਹੀਂ ਸੀ ਚੱਖਿਆ ਜਾਂਦਾ, ਉਸ ਵੇਲੇ ਅੱਧ ਸੇਰ ਦਾ ਪਲ੍ਹਾ ਚਾਲੂ ਸੀ ਅਤੇ ਛਕਣ ਵਾਲੇ ਪਾਈਆਂ ਨਾਲ ਵੀ ਸੰਤੁਸ਼ਟ ਨਹੀਂ ਸੀ ਹੁੰਦੇ ।

ਸੂਬਾ ਗੁਰਬਖ਼ਸ਼ ਸਿੰਘ ਜੀ ਦੀ ਡਿਊਟੀ ਹੱਟੀ ਉਤੇ ਸੀ । ਮਾਤਾ ਜੀ ਪਲ੍ਹਿਆਂ ਨਾਲ ਵਰਤਾ ਰਹੇ ਸਨ ਅਤੇ ਸੇਂਥਿਆਂ ਵਾਲੇ ਥਾਲੀਆਂ ਭਰਵਾ ਰਹੇ ਸਨ । ਮਾਤਾ ਜੀ ਨੇ ਸਹਿਜੇ ਹੀ ਡੇਢ ਪੀਪਾ ਘਿਓ ਦਾ ਸੰਤੋਖ ਦਿੱਤਾ ।

ਇੰਤਜ਼ਾਮੀਆਂ ਥਾੜੀ ਵਿਚ ਹਲਚਲ ਮਚ ਗਈ । ਸੰਤ ਮਸਤਾਨ ਸਿੰਘ ਜੀ ਕਿਆਮਪੁਰ ਵਾਲਿਆਂ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅੱਗੇ ਜਾ ਅਰਜ਼ ਕੀਤੀ, ''ਗ਼ਰੀਬ ਨਿਵਾਜ਼, ਮਾਤਾ ਜੀ ਨੇ ਤਾਂ ਤਿੰਨਾਂ ਦਿਨਾਂ ਦਾ ਘਿਓ ਅੱਜ ਇਕੋ ਦਿਨ ਵਿਚ ਹੀ ਬਿਲੇ ਲਾ ਦਿੱਤਾ ।''

ਸਤਿਗੁਰੂ ਜੀ ਹੱਸ ਕੇ ਕਹਿਣ ਲਗੇ, ''ਤੁਸੀਂ ਚਿੰਤਾ ਨਾ ਕਰੋ । ਇਸ ਡਿਊਟੀ ਉਤੇ ਉਹਨਾਂ ਨੂੰ ਹੀ ਰਹਿਣ ਦਿਉ । ਆਪੇ ਸਭ ਕੁਝ ਠੀਕ ਹੋ ਜਾਵੇਗਾ ।''

ਘਿਓ ਤਾਂ ਘਿਓ ਹੀ ਸੀ । ਸਾਧ ਸੰਗਤ ਨਾਲ ਜੋ ਬੀਤੀ ਉਸਦਾ ਅਨੁਮਾਨ ਤੁਸੀਂ ਵੀ ਲਗਾਓ । ਕੋਈ ਚੂਰਨ ਭਾਲਦਾ ਫਿਰੇ, ਕੋਈ ਗੜਵਾ ਚੁੱਕੀ ਫਿਰੇ । ਕੋਈ ਮੂੰਹ ਸਿਰ ਵਲ੍ਹੇਟ ਕੇ ਸੌਣ ਦੀ ਕੋਸ਼ਿਸ਼ ਕਰੇ ਅਤੇ ਬਹੁਤ ਸਾਰੇ ਬਾਹਰ ਦੂਰ ਮੈਦਾਨਾਂ ਵਲ ਨਿਕਲ ਗਏ । ਕਈ ਮਾੜਿਆਂ ਨੇ ਕੈਆਂ ਵੀ ਕੀਤੀਆਂ ।

ਦੂਸਰੇ ਦਿਨ ਜਦੋਂ ਮਾਤਾ ਜੀ ਪੀਪਾ ਖੋਲ੍ਹ ਕੇ ਅਤੇ ਪਲ੍ਹਾ ਲੈ ਕੇ ਬੈਠੇ ਤਾਂ ਕੋਈ ਮੂੰਹ ਨਾ ਕਰੇ ਘਿਓ ਵਲ । ਜਿਹੜਾ ਲੈਣ ਆਵੇ ਮਾਤਾ ਜੀ ਪਲ੍ਹਾ ਹੀ ਉਲਟਾ ਦੇਣ । ਉਹ ਵਿਚਾਰਾ ਮੂੰਹ ਲਟਕਾ ਕੇ 'ਪੰਜਵੇਂ' ਨੂੰ ਘੂਰ ਘੂਰ ਵੇਖੇ । ਬਹੁਤ ਸਾਰਿਆਂ ਵਿਚੋਂ ਇਕ ਜਣਾ ਲੈ ਆਵੇ ਤੇ ਚਾਰ ਪੰਜ ਜਣੇ ਵੰਡ ਲੈਣ ।

ਦੂਸਰੇ ਦਿਨ ਸਤਿਗੁਰੂ ਜੀ ਕਿਹਾ, ''ਮਸਤਾਨ ਸਿਆਂ ਸੁਣਾ ਅੱਜ ਕਿੰਨੇ ਪੀਪੇ ਖ਼ਾਲੀ ਕਰ ਦਿੱਤੇ ਤੇਰੀ ਮਾਤਾ ਜੀ ਨੇ ?''

ਸੰਤ ਕਹਿਣ ਲਗੇ, ''ਜੀ ! ਅੱਜ ਤਾਂ ਖੁਅੱਕਲਾਂ ਦੀ ਭੈਂ ਬੋਲ ਗਈ ਹੈ । ਕੋਈ ਸਿੱਧੇ ਮੂੰਹ ਘਿਓ ਲੈਣ ਨਹੀਂ ਜਾਂਦਾ । ਸਾਰੇ ਮਾਤਾ ਜੀ ਤੋਂ ਡਰਦੇ ਹਨ ।''

## ਇਲਾਹੀ ਨਜ਼ਾਰਾ

ਉਸਤਾਦਾਂ ਦੇ ਉਸਤਾਦ ਸੰਤ ਬੰਤਾ ਸਿੰਘ ਜੀ ਬੁੜੇ ਡੱਲੀਆਂ ਦਾ ਜੱਥਾ ਵੀ ਨਾਲ ਆ ਰਹਿਆ ਸੀ । ਇਸ ਜੱਥੇ ਦਾ ਸਭ ਤੋਂ ਵੱਡਾ ਆਕਰਸ਼ਨ ਸੀ ਸੰਤ ਇੰਦਰ ਸਿੰਘ ਢੋਲਕੀ ਵਾਲਾ ।

ਇੰਦਰ ਸਿੰਘ ਦੀ ਢੋਲਕੀ ਦੀ ਧਾਕ ਸਾਰੇ ਪੰਜਾਬ ਵਿਚ ਪੈ ਗਈ ਸੀ । ਜਥੇਦਾਰ ਬੰਤਾ ਸਿੰਘ ਜੀ ਜਦੋਂ ਦੀਵਾਨ ਵਿਚ ਖਲੋ ਜਾਂਦੇ ਅਤੇ ਇੰਦਰ ਸਿੰਘ ਦੀ ਥਾਪ ਢੋਲਕੀ ਉਤੇ ਪੈਂਦੀ, ਵਿਰੋਧੀਆਂ ਦੇ ਦੀਵਾਨ ਉਖੜ ਜਾਂਦੇ ਅਤੇ ਛੋਟੇ ਛੋਟੇ ਪਿੰਡਾਂ ਵਿਚ ਵੀ ਵੱਡੇ ਮੇਲੇ ਜਿੰਨੀ ਰੌਣਕ ਲਗ ਜਾਂਦੀ । ਨੇੜੇ-ਨੇੜੇ

ਪਿੰਡਾਂ ਦੇ ਆਮ ਆਦਮੀ, ਖ਼ਾਸ ਤੌਰ ਉੱਤੇ ਮੁਸਲਮਾਨ ਵੀ ਇਸ ਤਰ੍ਹਾਂ ਇਕੱਠੇ ਹੋ ਜਾਂਦੇ ਜਿਵੇਂ 'ਸ਼ਕਰ ਖੋਰੇ' ਮਠਿਆਈ ਉੱਤੇ।

ਕਲਾਸਵਾਲਾ ਇਸ ਇਲਾਕੇ ਦਾ ਬਹੁਤ ਵੱਡਾ ਪਿੰਡ ਸੀ।

ਭਾਈ ਖ਼ੁਸ਼ਹਾਲ ਸਿੰਘ ਜੀ ਨੇ ਮੈਨੂੰ ਦੱਸਿਆ, ਸੰਤਾਂ ਦਾ ਸ਼ਬਦ ਇੰਨਾਂ ਵਸਿਆ ਕਿ ਕੋਈ ਆਦਮੀ ਹਿਲਣ ਦਾ ਨਾਮ ਨਹੀਂ ਸੀ ਲੈਂਦਾ। ਢੋਲਕੀ ਦੀਆਂ ਗਤਾਂ ਏਨੀਆਂ ਮੋਹਕ ਸਨ ਕਿ ਜਦੋਂ ਖ਼ਾਲੀ ਢੋਲਕੀ ਵਜਦੀ ਉਦੋਂ ਸਾਰੀ ਲੋਕਾਈ ਸੂਫ਼ੀ ਫ਼ਕੀਰਾਂ ਵਾਂਗ ਸਿਰ ਹਿਲਾਉ ਲਗ ਜਾਂਦੀ। ਢੋਲਕੀ ਦਾ ਅਸਰ ਇਥੋਂ ਤਕ ਹੋਇਆ ਕਿ ਜਦੋਂ ਦੀਵਾਨ ਦੀ ਸਮਾਪਤੀ ਹੋਈ ਤਾਂ ਮੁਸਲਮਾਨ ਚੋਧਰੀਆਂ ਨੇ ਸੰਤਾਂ ਨੂੰ ਕਿਹਾ, ਰਾਤ ਦਾ ਦੀਵਾਨ ਸਾਡੇ ਮੁਹੱਲੇ ਵਿਚ ਲੱਗੇ ਅਤੇ ਸਤਿਗੁਰੂ ਜੀ ਵੀ ਦੀਵਾਨ ਦੀ ਸ਼ੋਭਾ ਵਧਾਉਣ।

ਸਤਿਗੁਰੂ ਜੀ ਚੋਧਰੀਆਂ ਦੀ ਅਰਜ਼ ਸੁਣ ਕੇ ਬੜੇ ਖ਼ੁਸ਼ ਹੋਏ। ਅਤੇ ਹੁਕਮ ਕੀਤਾ — ਰਾਤ ਨੂੰ ਨਹੀਂ, ਕਲ੍ਹ ਦਿਨੇ ਪਿਛਲੇ ਪਹਿਰ ਦਾ ਦੀਵਾਨ ਤੁਹਾਡੇ ਮਹੱਲੇ ਹੀ ਲਗੇਗਾ। ਮੁਸਲਮਾਨਾਂ ਨੂੰ ਤਾਂ ਜਾਣੀਂਦਾ ਚਾਅ ਹੀ ਚੜ੍ਹ ਗਿਆ। ਛਿੜਕਾਓ ਕਰ ਕੇ ਵਧੀਆ ਸ਼ਾਮਿਆਨੇ ਸਜਾਏ ਗਏ। ਢੋਲ ਵਜਾ ਕੇ ਸਾਰੇ ਇਲਾਕੇ ਵਿਚ ਹੋਕਾ ਦੇ ਦਿੱਤਾ ਦੀਵਾਨ ਦਾ। ਫੇਰ ਕੀ ਸੀ। ਢਾਣੀਆਂ ਦੀਆਂ ਢਾਣੀਆਂ ਆਣ ਜੁੜੀਆਂ। ਪਬਲਿਕ ਨੂੰ ਸਾਂਭਣਾ ਮੁਸ਼ਕਲ ਹੋ ਰਿਹਾ ਸੀ। ਹਿੰਦੂਆਂ ਤੌੜੇ ਰਖ ਕੇ ਪਿਆਉ ਲਾ ਦਿੱਤੇ। ਮੁਸਲਮਾਨਾਂ ਨੇ ਮਾਸ਼ਕੀਆਂ ਨੂੰ ਡਿਊਟੀਆਂ ਵੰਡ ਦਿੱਤੀਆਂ ਅਤੇ ਝਿਉਰਾਂ ਨੂੰ ਇਕ ਮਣ ਮਕਈ ਅਤੇ ਦੋ ਮਣ ਛੋਲੇ ਭੁੰਨ ਕੇ ਵਰਤਾਉਣ ਲਾ ਦਿੱਤਾ। ਉਧਰ ਗੰਨਿਆਂ ਵਾਲਿਆਂ ਨੇ ਗੰਡੇ ਲਿਆ ਖਲਿਹਾਰੇ। ਇਹੋ ਜਿਹਾ ਨਜ਼ਾਰਾ ਕਦੇ ਕਦੇ ਹੀ ਵੇਖਣ ਵਿਚ ਆਉਂਦਾ ਹੈ।

ਉੱਚੇ ਥੜ੍ਹੇ ਉੱਤੇ ਸਤਿਗੁਰੂ ਜੀ ਦਾ ਆਸਣ ਅਤੇ ਨਾਲ ਹੀ ਢੋਲਕ ਗੂੰਜਣ ਲਗ ਪਈ। ਸਿੰਘਾਂ ਦੀ ਦੇਖਾ-ਦੇਖੀ, ਮੁਸਲਮਾਨ ਵੀ ਪੈਸਾ ਦੋ ਪੈਸੇ, ਦੁਆਨੀ ਚੁਆਨੀ ਅਤੇ ਰੁਪਏ ਮੱਥਾ ਟੇਕਣ ਲਗ ਪਏ। ਇਸ ਇਲਾਹੀ ਨਜ਼ਾਰੇ ਦਾ ਵਰਨਣ ਪੰਡਿਤ ਗੁਪਾਲ ਸਿੰਘ ਜੀ ਤਾਂ ਭਾਵੇਂ ਕਰ ਸਕਣ, ਮੇਰੇ ਵੱਸ ਤੋਂ ਬਾਹਰ ਹੈ।

ਸਤਿਗੁਰੂ ਜੀ ਮਹੱਲੇ ਦੀ ਸੇਵਾ ਸੰਭਾਲ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਸ਼ਾਮ ਦਾ, ਰਾਗੀਆਂ ਦਾ ਦੀਵਾਨ, ਏਥੇ ਹੀ ਸਜਾਉਣ ਦੀ ਆਗਿਆ ਦੇ ਦਿੱਤੀ। ਫੇਰ ਕੀ ਸੀ 'ਅੱਲਾ ਹੂ ਅਕਬਰ' ਅਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਗੂੰਜ ਉਠੇ।

ਭਾਈ ਕਾਲੂ ਅਤੇ ਮੱਤੂ ਦਾ ਦੀਵਾਨ ਉਥੇ ਹੀ ਸਜ ਗਿਆ। ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੀ ਰਸਨਾ ਦੁਆਰਾ ਫ਼ਰੀਦ ਜੀ ਦਾ ਇਹ ਸ਼ਬਦ ਸ਼ੁਰੂ ਕੀਤਾ...

ਜਲ ਜਾਸੀਆ ਜਾਸੀਆ ਵੇ ਢੋਲਾ,
ਜਲ ਜਾਸੀ ਜਾਸੀ ਢੋਲਾ ॥
ਹੱਥ ਨਾ ਲਈਂ ਕਸੁੰਭੜੇ ਨੂੰ,
ਜਲ ਜਾਸੀ ਜਾਸੀ ਢੋਲਾ ॥

ਸੰਗਤਾਂ ਵਿਚ ਅਜੀਬ ਕਿਸਮ ਦਾ ਉਤਸ਼ਾਹ, ਤੇ ਵਿਸਮਾਦਤਾ ਤਾਰੀ ਹੋ ਗਈ। ਮੁਸਲਮਾਨ ਭਾਈਚਾਰੇ ਨੂੰ ਹੋਰ ਕੋਈ ਸਮਝ ਆਉਂਦੀ ਸੀ ਜਾਂ ਨਹੀਂ ਪਰ ਢੋਲਾ ਸ਼ਬਦ ਉਹਨਾਂ ਵਾਸਤੇ ਅਤਿਅੰਤ ਆਕਰਸ਼ਣ ਦਾ ਕਾਰਨ ਬਣ ਗਿਆ।

ਇਹ ਸ਼ਬਦ ਜਿਥੇ ਗਾਉਣ ਵਿਚ ਬਹੁਤ ਸੌਖਾ ਸੀ, ਉਥੇ ਧੁਨ ਇਸਦੀ ਅਤੀ ਖਿਚਪਾਊ ਸੀ, ਜਿਸ ਨੂੰ ਮੁੰਡੇ ਕਈ ਦਿਨਾਂ ਤਕ ਗੁਣਗੁਣਾਂਦੇ ਰਹੇ ।

ਆਪਣੇ ਘਰਾਂ ਵਿਚ ਵੀ ਚੌਧਰੀਆਂ ਨੇ ਔਰਤਾਂ ਨੂੰ ਪ੍ਰੇਰਿਆ : "ਜਾਓ ਜਾ ਕੇ ਵਲੀ ਅੱਲਾਹ ਦੇ ਦਰਸ਼ਨ ਕਰੋ । ਖ਼ੁਦਾਵੰਦ ਕ੍ਰੀਮ ਸਾਡੀ ਅਰਜ਼ ਮੰਨ ਕੇ ਸਾਡੇ ਘਰ ਆਇਆ ਹੈ ।"

ਕਾਲੀਆਂ ਚਾਦਰਾਂ, ਚੁੰਨੀਆਂ ਵਿਚ ਵਲ੍ਹੇਟੀਆਂ, ਸੁਆਣੀਆਂ ਨੇ ਵੀ ਰੇਜ਼ੇ ਮੱਥਾ ਟੇਕੇ ਜੋ ਉਹਨਾਂ ਆਪੂੰ ਕੱਤ ਕੇ ਘਰੇ ਬਣਵਾਏ ਸਨ ।

ਦੀਵਾਨ ਦੀ ਸਮਾਪਤੀ ਉਤੇ ਚੌਧਰੀਆਂ ਨੇ 51 ਰੁਪਏ ਚਾਂਦੀ ਦੇ, ਪੰਜ ਖੇਸ ਲਾਲ ਕੰਨੀ ਦੇ ਅਤੇ ਇਕ ਥਾਲ ਦੇਸੀ ਮਿਸ਼ਰੀ, ਬਾਦਾਮ, ਪਿਸਤਾ, ਆਦਿ, ਦਾ ਆਣ ਮੱਥਾ ਟੇਕਿਆ ਅਤੇ ਅਰਜ਼ ਕੀਤੀ; 'ਫੇਰ ਕਦੋਂ' ਦਰਸ਼ਨ ਦਿਓਗੇ ?'

# ਚਮਤਕਾਰੀ ਦਰਸ਼ਨ

## ਸੰਤ ਤੇਜਾ ਸਿੰਘ ਕੰਵਲ

ਢੋਟੀਆਂ ਦਾ ਹੋਲਾ ਸੀ। ਇਸ ਹੋਲੇ ਦਾ ਜਲੂਸ ਲਾਇਲਪੁਰ ਸ਼ਹਿਰ ਵਿਖੇ ਨਿਕਲਿਆ (ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਢੋਟੀਆਂ ਦੇ ਨਾਮਧਾਰੀ ਸਿੰਘ ਰੱਸਾ ਖਿੱਚਣ ਵਿਚ ਵਿਸ਼ਵ ਜੇਤੂ ਗਿਣੇ ਜਾਣ ਕਰਕੇ ਕਾਫੀ ਮਸ਼ਹੂਰ ਸਨ)। ਬਾਰ ਵਿਚ ਇਹਨਾਂ ਸਿੰਘਾਂ ਦੇ ਮੁਸਲਮਾਨ ਚੋਧਰੀ ਵੀ ਬੜੇ ਮੇਲੂ ਤੇ ਮੁਹੱਬਤੀ ਸਨ। ਹੋਲੇ ਸਮੇਂ ਉਹ ਲੋਕ ਵੀ ਬੜੇ ਪ੍ਰੇਮ ਨਾਲ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਏ। ਨਗਰ ਵਾਲਿਆਂ ਪਹਿਲਾਂ ਇਨ੍ਹਾਂ ਚੋਧਰੀਆਂ ਦੀ ਉਨ੍ਹਾਂ ਦੇ ਸਾਥੀਆਂ ਸਮੇਤ ਦੁਧ ਘਿਓ ਤੇ ਲੰਗਰ ਦੀ ਸੇਵਾ ਬੜੇ ਪਿਆਰ ਨਾਲ ਕੀਤੀ। ਲੰਗਰ ਪਾਣੀ ਛੱਕ ਕੇ ਉਹਨਾਂ ਆਖਿਆ, ਸਰਦਾਰ ਨਰੈਣ ਸਿੰਘਾ ਸਾਨੂੰ ਆਪਣੇ ਪੀਰ ਦੇ ਦਰਸ਼ਨ ਕਰਵਾ, ਅੰਨ ਪਾਣੀ ਤਾਂ ਰੋਜ਼ ਖਾਵੀ ਪੀਵੀ ਦਾ ਹੈ। ਸਰਦਾਰ ਨਰੈਣ ਸਿੰਘ ਇਹਨਾਂ ਨੂੰ ਸਤਿਗੁਰਾਂ ਦੇ ਡੇਰੇ ਲੇ ਗਏ। ਸਾਰਿਆਂ ਚੋਧਰੀਆਂ ਬੜੀ ਤਾਜ਼ੀਮ (ਆਦਰ) ਨਾਲ ਝੁਕ ਝੁਕ ਕੇ ਸਲਾਮ ਕੀਤੇ ਤੇ ਪਿਛਾਂਹ ਹੋ ਕੇ ਬੈਠ ਗਏ, ਤੇ ਆਪੋ ਵਿਚ ਘੋਰ ਮਸ਼ੋਰਾ ਕਰਨ ਲਗ ਪਏ ਕਿ ਜਿਥੇ ਇਹ ਢੋਟੀਆਂ ਵਾਲੇ ਸਿਖ ਬੜੇ ਜਵਾਨ ਨੇ ਉਥੇ ਇਹਨਾਂ ਦਾ ਪੀਰ ਵੀ ਬੜਾ ਤਕੜਾ ਪ੍ਰਤੀਤ ਹੁੰਦਾ ਹੈ। ਅਸੀਂ ਤਾਂ ਸਮਝਦੇ ਸਾਂ ਪੀਰ ਕੋਈ ਜ਼ਈਫ (ਬੁਢਾ) ਹੋਵੇਗਾ, ਪਰ ਇਹ ਤਾਂ ਬੜਾ ਜਵਾਨ, ਬੜੀ ਹਿੰਮਤ ਵਾਲਾ ਜਾਪਦਾ ਏ।

ਇਨ੍ਹਾਂ ਨੇ ਨਰੈਣ ਸਿੰਘ ਨੂੰ ਫਿਰ ਕਿਹਾ, ਅਸਾਂ ਪੀਰ ਨੂੰ ਘੋੜੇ ਤੇ ਚੜ੍ਹਿਆ ਵੇਖਣਾ ਹੈ। ਸਤਿਗੁਰਾਂ ਵੀ ਇਹ ਗੱਲ ਸੁਣ ਲਈ। ਉਸੇ ਵਕਤ ਨੇਜ਼ਾ ਬਾਜ਼ੀ ਦਾ ਪ੍ਰੋਗਰਾਮ ਬਣਾ ਕੇ ਸੱਚੇ ਪਾਤਸ਼ਾਹ ਜੀ ਨੇ ਇਕ ਸਪੈਸ਼ਲ ਘੋੜਾ ਤਿਆਰ ਕਰ ਕੇ ਲਿਆਉਣ ਦਾ ਹੁਕਮ ਦਿਤਾ। ਇਹ ਲੋਕ ਬੜੇ ਖ਼ੁਸ਼ ਹੋਏ। ਦੀਵਾਨ ਵਾਲੇ ਪੰਡਾਲ ਦੇ ਇਕ ਪਾਸੇ ਅਖਾੜਾ ਲੱਗਾ। ਸਾਰਾ ਮੇਲਾ ਸਤਿਗੁਰਾਂ ਦੀ ਨੇਜ਼ਾ ਬਾਜ਼ੀ ਵੇਖਣ ਵਾਸਤੇ ਏਸ ਅਖਾੜੇ ਵਿਚ ਆ ਗਿਆ। ਸੱਚੇ ਪਾਤਸ਼ਾਹ ਜਲਾਲ ਭਰੇ ਬਦਨ ਵਿਚੋਂ ਮੁਸਕਰਾਉਂਦੇ ਹੋਏ ਇਕ ਘੋੜੇ ਤੇ ਸਵਾਰ ਹੋ ਕੇ ਅਖਾੜੇ ਵਿਚ ਆ ਪਹੁੰਚੇ ਤੇ ਜਿਥੇ ਕਿੱਲਾ ਗਡਿਆ ਹੋਇਆ ਸੀ, ਘੋੜੇ ਨੂੰ ਓਥੇ ਲੈ ਗਏ। ਫਿਰ ਸਭਨਾਂ ਨੂੰ ਦੂਰ ਦੂਰ ਹਟ ਕੇ ਖਲੋਣ ਦਾ ਹੁਕਮ ਦਿਤਾ। ਨਿਸ਼ਚਿਤ ਅਸਥਾਨ ਤੇ ਪਹੁੰਚਣ ਤੇ ਹੋਰ ਹਰ ਤਰ੍ਹਾਂ ਦੀ ਦੇਖ ਭਾਲ ਤੋਂ ਬਾਅਦ ਇਕ ਸਿੰਘ ਨੇ ਝੰਡੀ ਹਿਲਾਈ। ਉਸ ਵਕਤ ਸਤਿਗੁਰੂ ਜੀ ਤੇ ਘੋੜਾ, ਹਵਾ ਵਿਚ ਉਡਦੇ ਪ੍ਰਤੀਤ ਹੋਏ। ਪਤਾ ਨਹੀਂ ਕਿਹੜੇ ਵਕਤ ਹਜ਼ੂਰ ਕਿੱਲੇ ਪਾਸ ਪਹੁੰਚ ਕੇ ਉਸ ਨੂੰ ਨੇਜ਼ੇ ਨਾਲ ਜਾ ਟੁੰਬਿਆ। ਇਉਂ ਜਾਪੇ ਜਿਵੇਂ ਘੋੜਾ ਦੋੜਦਾ ਦੋੜਦਾ ਕਿੱਲੇ

ਕੋਲ ਜਾ ਕੇ ਧਰਤੀ ਨਾਲ ਹੀ ਜਾ ਲਗਿਆ ਹੈ। ਨੇਜ਼ੇ ਨਾਲ ਕਿੱਲਾ ਟੰਗਿਆ ਸਤਿਗੁਰੂ ਜੀ ਅੱਖ ਦੇ ਫੋਰ ਵਿਚ ਅਗਾਂਹ ਨੂੰ ਘੋੜਾ ਦੁੜਾ ਕੇ ਲੈ ਆਏ। ਕਿੱਲੇ ਨਾਲ ਚਿੱਟੇ ਰੰਗ ਦਾ ਇਕ ਛੋਟਾ ਜਿਹਾ ਪਟਕਾ ਬੱਧਾ ਹੋਇਆ ਨੇਜ਼ੇ ਤੇ ਟੰਗਿਆ ਹਵਾ ਨਾਲ ਫਟਕਦਾ ਇਉਂ ਜਾਪਦਾ ਸੀ ਜਿਵੇਂ ਮਾਨ ਸਰੋਵਰ ਤੋਂ ਕੋਈ ਹੰਸ ਉਡਾਰੀ ਮਾਰ ਕੇ ਸੁਮੇਰ ਪਰਬਤ ਨੂੰ ਜਾ ਰਿਹਾ ਹੈ।

ਇਸੇ ਤਰ੍ਹਾਂ ਇਕ ਵਾਰੀ ਫੇਰ ਇਸ ਕਿੱਲੇ ਨੂੰ ਗੱਡਵਾ ਕੇ ਫੂੰਡਿਆ। ਸਤਿਗੁਰਾਂ ਦੇ ਨੇਜ਼ੇ ਬਾਜ਼ੀ ਦੇ ਕਰਤੱਵ ਤੋਂ ਸਾਰੇ ਦਰਸ਼ਕ ਤੇ ਖ਼ਾਸ ਕਰਕੇ ਮੁਸਲਮਾਨ ਚੌਧਰੀ ਬੜੇ ਪ੍ਰਭਾਵਤ ਹੋਏ ਤੇ ਆਖਣ ਲਗੇ, ਭਈ ਜਿਨ੍ਹਾਂ ਦਾ ਪੀਰ ਏਡੇ ਯੁਮਨ ਵਾਲਾ ਹੋਵੇ, ਉਸ ਦੇ ਮੁਰੀਦ ਕਿਉਂ ਨਾ ਏਡੇ ਤਗੜੇ ਹੋਣ। ਇਸ ਤਰ੍ਹਾਂ ਉਹ ਲੋਕ ਸਤਿਗੁਰਾਂ ਨੂੰ ਕਈ ਕਈ ਸਲਾਮਾਂ ਕਰਦੇ ਆਪੋ ਆਪਣੇ ਚੱਕਾਂ ਨੂੰ ਚਲੇ ਗਏ।

ਏਸੇ ਪ੍ਰਕਾਰ ਸਾਡੇ ਦੜਪ ਦੇ ਇਲਾਕੇ ਵਿਚ ਹਰ ਸਾਲ ਸਤਿਗੁਰਾਂ ਦੇ ਦੌਰੇ ਹੋਣ, ਸੰਤਾਂ ਮਹਾ-ਪੁਰਸ਼ਾਂ ਦੇ ਦੀਵਾਨ ਸੁਣਨ ਸਦਕਾ ਸਾਡੇ ਪਿੰਡਾਂ ਦੇ ਮੁਸਲਮਾਨ ਵੀ ਨਾਮਧਾਰੀ ਖ਼ਿਆਲਾਂ ਵਾਲੇ ਬਣ ਗਏ ਹੋਏ ਸਨ। ਹੋਰ ਤੇ ਹੋਰ ਜਦੋਂ ਦੇਸ਼ ਦੀ ਵੰਡ ਹੋਣ ਤੋਂ ਬਾਦ ਹਿੰਦੂ ਤੇ ਸਿੱਖ ਹਿੰਦੁਸਤਾਨ ਵਿਚ ਆ ਗਏ ਤਾਂ ਫਿਰ ਵੀ ਸਾਡੇ ਪਿੰਡਾਂ ਦੇ ਮੁਸਲਮਾਨਾਂ ਅੰਦਰੋਂ ਉਹ ਪ੍ਰਭਾਵ ਅਜੇ ਤਕ ਨਹੀਂ ਗਿਆ ਤੇ ਜਿੱਥੇ ਉਹ ਲੋਕ ਹੁਣ ਵੀ ਬੈਠ ਕੇ ਸਤਿਗੁਰਾਂ ਦੀਆਂ ਗੱਲਾਂ ਬਾਤਾਂ ਬੜੇ ਸਤਿਕਾਰ ਨਾਲ ਕਰਦੇ ਹਨ, ਓਥੇ ਖਾਰੇ ਦੇ ਮੁਸਲਮਾਨਾਂ ਦੀ ਇਕ ਗੱਲ ਦਸ ਕੇ ਮੈਂ ਆਪਣੇ ਇਸ ਲੇਖ ਨੂੰ ਖਤਮ ਕਰਾਂਗਾ।

ਸਾਡੇ ਨਗਰ ਵਾਲੇ ਸਰਦਾਰ ਸ਼ਰਮ ਸਿੰਘ ਨੇ ਦੱਸਿਆ ਹੈ ਕਿ ਖਾਰੇ ਦੇ ਮੁਸਲਮਾਨਾਂ ਨੇ ਵਟਾਲੇ ਦੇ ਲਾਗੇ ਕਲਾਨੌਰ ਸਾਨੂੰ ਇਕ ਚਿੱਠੀ ਦਵਾਰਾ ਆਪਣਾ ਹਾਲ ਇਸ ਤਰ੍ਹਾਂ ਲਿਖਿਆ ਕਿ ਸਾਡੇ ਪਿੰਡ ਵਿਚ ਜੋ ਮੁਸਲਮਾਨ ਨਵੇਂ ਆ ਕੇ ਵੱਸੇ, ਉਹਨਾਂ ਨੇ ਬਕਰੀਦ ਦੇ ਦਿਨ ਪਿੰਡ ਵਿਚ ਗਊ ਜ਼ਿਬਹ ਕਰਨ ਦੀ ਵਿਉਂਤ ਬਣਾਈ। ਅਸਾਂ ਉਨ੍ਹਾਂ ਨੂੰ ਆਖਿਆ, ਭਲਿਓ ਲੋਕੋ, ਸਾਡੇ ਇਹ ਰਿਵਾਜ ਨਹੀਂ। ਤੁਸੀਂ ਇਹ ਕੰਮ ਸਾਡੇ ਪਿੰਡ ਵਿਚ ਨਾ ਕਰੋ, ਏਥੇ ਸਾਡੇ ਪਿੰਡ ਵਿਚ ਕਦੇ ਕਿਸੇ ਜ਼ਿਮੀਂਦਾਰ ਨੇ ਝਟਕਾ ਨਹੀਂ ਸੀ ਕੀਤਾ, ਤੇ ਨਾ ਹੀ ਅਸਾਂ ਹੀ ਕਦੇ ਇਸ ਤਰ੍ਹਾਂ ਦਾ ਕੰਮ ਕੀਤਾ ਸੀ। ਉਹਨਾਂ ਮੁਸਲਮਾਨਾਂ ਕਿਹਾ, ਤੁਸੀਂ ਤਾਂ ਉਨ੍ਹਾਂ ਲੋਕਾਂ ਦੇ ਦੁਥੇਲ ਸੋ, ਅਸੀਂ ਕੋਈ ਕਿਸੇ ਦੇ ਦੁਥੇਲ ਥੋੜੇ ਹਾਂ। ਉਹਨਾਂ ਗੁਰਦਵਾਰੇ ਦੇ ਨੇੜੇ ਗਊ ਲਿਆ ਬੱਧੀ। ਅਸਾਂ ਫਿਰ ਜਾ ਕੇ ਉਹਨਾਂ ਨੂੰ ਮਨਾਹ ਕੀਤਾ ਤੇ ਆਖਿਆ, ਬੰਦੇ ਬਣੋ ਤੇ ਏਥੇ ਇਹ ਕੰਮ ਨਾ ਕਰੋ। ਉਥੋਂ ਤਾਂ ਅਸਾਂ ਗਊ ਖੁਲ੍ਹਵਾ ਦਿੱਤੀ ਪਰ ਫਿਰ ਪਤਾ ਲੱਗਾ ਕਿ ਲੰਬੜਾਂ ਦੀਆਂ ਟਾਹਲੀਆਂ ਹੇਠ ਜਾ ਕੇ ਉਨ੍ਹਾਂ ਨੇ ਗਊ ਫਿਰ ਜ਼ਿਬਾਹ ਕਰ ਲਈ ਹੈ। ਅਸੀਂ ਸਾਰੇ (ਸਫੀ ਸ਼ਾਹਾਂ ਦੇ ਫਿਆਂ ਭਰਾਵਾਂ ਸਮੇਤ, ਨੱਥੂ ਦਾ ਮੁੰਡਾ ਬਰਕਤ, ਅਬਦੁਲ ਗ਼ਨੀ, ਇਬਰਾਹੀਮ, ਖਿੱਦੀ ਤੇ ਚੌਧਰੀ ਹੰਸੂ, ਤੇ ਹੋਰ) ਇਕੱਠੇ ਹੋਏ ਤੇ ਸਲਾਹ ਕਰ ਕੇ ਡਾਂਗਾਂ, ਬਲਮ ਤੇ ਕੁਹਾੜੀਆਂ ਲੈ ਕੇ ਪਿੱਪਲਾਂ ਹੇਠ ਰਫੂਜੀ ਮੁਸਲਮਾਨਾਂ ਨੂੰ ਜਾ ਵੰਗਾਰਿਆ ਤੇ ਇਸ ਮੁਠਭੇੜ ਵਿਚ ਚਾਰ ਬੰਦੇ ਮਰੇ ਤੇ ਬਹੁਤ ਸਾਰੇ ਜ਼ਖ਼ਮੀ ਹੋਏ, ਕੁਝ ਆਦਮੀ ਡਰਦੇ ਮਾਰੇ ਪਿੰਡ ਛੱਡ ਕੇ ਦੌੜ ਗਏ। ਇਸ ਝਗੜੇ ਕਾਰਨ ਸਾਡੇ ਸਾਰੇ ਇਲਾਕੇ ਵਿਚ ਰਿਫੂਜੀਆਂ ਤੇ ਵਸਨੀਕਾਂ ਦੇ ਦੋ ਧੜੇ ਬਣੇ ਹੋਏ ਹਨ, ਪਰ ਮੁੜ ਕੇ ਸਾਰੇ ਇਲਾਕੇ ਵਿਚ ਐਸੀ ਵੈਸੀ ਕੋਈ ਗੱਲ ਨਹੀਂ ਹੋਈ। ਦੋਹਾਂ ਪਾਸਿਆਂ ਦੇ ਸੈਂਕੜੇ ਲੋਕਾਂ ਰਲ ਕੇ ਇਹ ਮੁਕੱਦਮਾ ਲੜਿਆ। ਉਹਨਾਂ ਲਿਖਿਆ ਕਿ ਮਹਾਰਾਜ ਦੀ ਕ੍ਰਿਪਾ ਨਾਲ ਅਸੀਂ ਹੁਣ ਤਕ ਆਪਣੇ ਅਕੀਦੇ ਉੱਤੇ ਡਟੇ ਹੋਏ ਹਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੂਰਾਨੀ ਦਰਸ਼ਨ ਦਾ ਜੋ ਪ੍ਰਭਾਵ ਸਾਡੇ ਪਿੰਡਾਂ ਦੇ ਮੁਸਲਮਾਨਾਂ ਉੱਤੇ ਹੁਣ ਤਕ ਪਿਆ ਹੋਇਆ ਹੈ, ਇਹ ਉਸ ਦੀ ਇਕ ਪ੍ਰਤੱਖ ਮਿਸਾਲ ਹੈ।



ਅੰਤਿਕਾ

# ਪੀੜੀ ਚਲੈ ਸਤਿਗੁਰ ਕੀ

## ਹਰਵਿੰਦਰ ਸਿੰਘ ਹੰਸਪਾਲ, ਐਮ. ਪੀ.

1959 ਈ: ਦੇ ਗਰਮੀਆਂ ਦੇ ਦਿਨ ਸਨ। ਅਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ (ਹਿਮਾਚਲ ਪ੍ਰਦੇਸ) ਵਿਚ ਬਿਆਸਾ ਦੇ ਕੰਢੇ ਵਾਲੀ ਕੋਠੀ ਵਿਚ ਦਰਸ਼ਨ ਦੇ ਰਹੇ ਸਨ। ਉਥੇ ਹੀ ਆਸਾ ਦੀ ਵਾਰ ਲੱਗਦੀ, ਸ਼ਬਦ-ਕੀਰਤਨ ਤੇ ਨਿਤਨੇਮ ਹੁੰਦਾ ਅਤੇ ਮੰਡੀ ਹਿਮਾਚਲ ਦੀ ਸੰਗਤ, ਆਪ ਜੀ ਦੇ ਦਰਸ਼ਨ ਕਰ ਕੇ ਆਪਣਾ ਜਨਮ ਸਫਲ ਕਰਦੀ। ਹੋਰ ਇਲਾਕਿਆਂ ਦੇ ਸ਼ਰਧਾਵਾਨ ਸਿੱਖ ਵੀ ਦਰਸ਼ਨ ਦੀਦਾਰ ਲਈ ਪਹੁੰਚਦੇ ਸਨ। ਇਹ ਰੰਗ-ਰਸ ਲੰਮੇ ਸਮੇਂ ਤਕ ਬਣਿਆ ਰਿਹਾ।

ਅਗਸਤ ਦੇ ਸ਼ੁਰੂ ਵਿਚ, ਕਰਤੇ ਦੀ ਖੇਡ, ਆਪ ਦਾ ਸਰੀਰ ਕਾਫੀ ਢਿੱਲਾ ਰਹਿਣ ਲੱਗਾ। ਸਾਧ ਸੰਗਤ ਅਰਜ਼ਾਂ, ਬੇਨਤੀਆਂ, ਅਰਦਾਸਾਂ ਕਰਨ ਲੱਗੀ। ਇਸ ਸਮੇਂ, ਸੱਚੇ ਪਾਤਸ਼ਾਹ ਜੀ ਦੇ ਹਜ਼ੂਰ, ਨਿੱਜੀ ਸੇਵਕਾਂ ਤੋਂ ਬਿਨਾਂ, ਉਹਨਾਂ ਦੇ ਛੋਟੇ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ, ਸੰਤ ਇੰਦਰ ਸਿੰਘ ਜੀ ਚਕਰਵਰਤੀ, ਸ: ਸਵਰਨ ਸਿੰਘ ਜੀ ਹਜ਼ਰੋ ਵਾਲੇ, ਸੰਤ ਕਰਮ ਸਿੰਘ ਜੀ ਬਾਲਮ, ਸੂਬਾ ਜੈਮਲ ਸਿੰਘ ਜੀ ਮੰਡੀ ਆਦਿ ਹਾਜ਼ਰ ਰਹਿੰਦੇ ਸਨ।

ਉਹਨਾਂ ਦਿਨਾਂ ਵਿਚ ਹੀ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਐਹੋ ਜਿਹਾ ਵਾਤਾਵਰਨ ਬਣਿਆ ਹੋਇਆ ਸੀ ਕਿ ਕੁਝ ਸਵਾਰਥੀ ਲੋਕਾਂ ਨੇ ਜ਼ਮੀਨ ਦੀ ਵੰਡ ਬਾਰੇ ਮੁਕੱਦਮੇ ਕਰ ਦਿੱਤੇ ਸਨ ਕਿ ਉਹਨਾਂ ਨੂੰ ਆਪਣਾ ਹੱਕ ਨਹੀਂ ਮਿਲਿਆ। ਕੁਝ ਰਾਜਨੀਤਕ ਆਗੂ, ਜਿਹੜੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਸਾਏ, ਨਾਮਧਾਰੀ ਪਿੰਡਾਂ ਵਿਚ, ਇਹਨਾਂ ਦੀ ਇਕਮੁੱਠਤਾ ਤੋਂ ਪ੍ਰੇਸ਼ਾਨ ਸਨ, ਮੁਕੱਦਮਿਆਂ ਵਿਚ ਮਨਮਤੀਆਂ ਦੀ ਮਦਦ ਕਰਦੇ ਸਨ। ਉਹ ਹਰ ਸੰਭਵ, ਅਸੰਭਵ ਯਤਨ ਕਰ ਰਹੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਕਚਹਿਰੀ ਚੜ੍ਹਾਇਆ ਜਾਏ। ਉਹ ਵਾਰ ਵਾਰ ਸੰਮਨ ਭਿਜਵਾਉਂਦੇ ਸਨ। ਸਤਿਗੁਰੂ ਜੀ ਨੂੰ ਮੰਡੀ ਵਿਖੇ ਹੀ ਆਖ਼ਰੀ ਸੰਮਨ ਆਏ ਕਿ ਉਹ 24 ਅਗਸਤ 1959 ਈ: ਨੂੰ ਸਰਸੇ ਦੀ ਕਚਹਿਰੀ ਵਿਚ ਹਾਜ਼ਰ ਹੋਣ। ਆਪ ਨੇ ਕੋਲ ਬੈਠੇ ਛੋਟੇ ਬਾਬਾ ਜੀ, ਸੂਬਾ ਜੀ ਤੇ ਹੋਰ ਸਿੱਖਾਂ ਨੂੰ ਸੰਬੋਧਨ ਕਰ ਕੇ ਫੁਰਮਾਇਆ ਕਿ "ਇਹ ਝੂਠੀ ਕਚਹਿਰੀ ਹੈ। ਇਸ ਤੇ ਮੈਂ ਨਹੀਂ ਚੜ੍ਹਨਾ, ਅੱਗੋਂ ਜੋ ਗੁਰੂ ਨੂੰ ਭਾਵੇ।"

ਮੰਡੀ, ਸਤਿਗੁਰੂ ਜੀ ਦਾ ਸਰੀਰ ਹੋਰ ਕਮਜ਼ੋਰ ਹੋ ਰਿਹਾ ਸੀ। ਕੋਈ ਉਪਚਾਰ ਕਾਰਗਰ ਸਾਬਤ ਨਹੀਂ ਸੀ ਹੋ ਰਿਹਾ। ਕਿਸੇ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਭਾਣਾ ਵਰਤ ਜਾਣਾ ਸੀ?

17 ਅਗਸਤ 1959 ਈ: ਨੂੰ ਆਪ ਜੀ ਸ੍ਰੀ ਭੈਣੀ ਸਾਹਿਬ (ਪੰਜਾਬ) ਆ ਗਏ। ਏਥੇ ਗੋਲ ਮੰਦਰ ਵਿਚ ਆਪ ਜੀ ਨੇ ਡੇਰਾ ਕੀਤਾ। ਸਾਧ ਸੰਗਤ ਆਉਂਦੀ ਦੂਰੋਂ ਨਮਸਕਾਰ ਕਰ ਕੇ ਚਲੀ ਜਾਂਦੀ। ਆਪ ਜੀ ਦੇ ਦੋਵੇਂ ਸਾਹਿਬਜ਼ਾਦੇ — ਬਾਬਾ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ — ਨਿੱਜੀ ਸੇਵਕ ਤੇ ਕਦੀ ਕੋਈ ਖ਼ਾਸ ਵਿਅਕਤੀ ਹੀ ਆਪ ਜੀ ਦੇ ਨੇੜੇ ਰਹਿੰਦੇ। ਸਰੀਰ ਅਰੋਗ ਹੁੰਦਾ ਨਜ਼ਰ ਨਹੀਂ ਸੀ ਆ ਰਿਹਾ। ਕੁਝ ਦਿਨ ਹੋਰ ਲੰਘ ਗਏ। ਸਤਿਗੁਰੂ ਜੀ ਕੁਝ ਅਚੇਤ ਜਿਹੀ ਅਵਸਥਾ ਵਿਚ ਰਹਿਣ ਲੱਗੇ। ਦੋਹਾਂ ਸਾਹਿਬਜ਼ਾਦਿਆਂ ਦਾ ਜੀਅ ਕਰਦਾ ਸੀ ਕਿ ਉਹ ਆਪ ਜੀ ਨੂੰ ਅਰਜ਼ ਕਰ ਕੇ, ਆਪ ਜੀ ਦੀ ਕੁਝ ਹੋਰ ਆਰਬਲਾ ਵਧਾਉਣ ਦੀ ਮੰਗ ਕਰਨ।

ਸਿੱਖ ਇਤਿਹਾਸ ਦੇ ਪਿਛੋਕੜ ਵਿਚ ਜਾਂਦਿਆਂ, ਪਤਾ ਲੱਗਦਾ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ, ਆਪਣੇ ਸਾਹਿਬਜ਼ਾਦਿਆਂ — ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਚੰਦ ਨੂੰ ਇਹ ਅਵਸਰ ਪ੍ਰਦਾਨ ਕੀਤਾ ਸੀ। ਉਹ ਦੋਵੇਂ ਜਦ ਸਤਿਗੁਰੂ ਜੀ ਦੇ ਅੰਤਮ ਸਮੇਂ ਬਚਨ ਬਿਲਾਸ ਕਰਨ ਲਈ ਨਿਰੰਕਾਰੀ ਪਾਤਸ਼ਾਹ ਕੋਲ ਪਹੁੰਚੇ ਤਾਂ ਉਦੋਂ ਤਕ ਸਤਿਗੁਰੂ ਜੀ ਆਪਣਾ ਪੰਜ ਭੂਤਕ ਸਰੀਰ ਤਿਆਗ ਚੁੱਕੇ ਸਨ। ਦੋਹਾਂ ਨੂੰ ਬਹੁਤ ਪਛਤਾਵਾ ਹੋਇਆ, ਉਹਨਾਂ ਪਿਤਾ ਗੁਰੂ ਸਾਹਵੇਂ ਕਰ-ਬੱਧ ਪ੍ਰਾਰਥਨਾ ਕੀਤੀ ਕਿ, "ਹੇ! ਸੱਚੇ ਪਾਤਸ਼ਾਹ ਜੀ ਸਾਨੂੰ ਅੰਤਮ ਸਿੱਖਿਆ ਜ਼ਰੂਰ ਦੇ ਕੇ ਜਾਵੋ; ਇਕ ਵਾਰ ਜ਼ਰੂਰ ਉੱਠ ਕੇ ਦਰਸ਼ਨ ਦਿਓ, ਭਾਵੇਂ ਇਕ ਦਿਨ ਵਾਸਤੇ ਹੀ ਕਿਰਪਾ ਕਰੋ।" ਸੱਚੇ ਪਾਤਸ਼ਾਹ ਜੀ ਨੇ ਅਰਜ਼ ਪ੍ਰਵਾਨ ਕੀਤੀ, ਉੱਠ ਬੈਠੇ; ਦੋਹਾਂ ਪੁੱਤਰਾਂ ਨੂੰ ਸਿੱਖਿਆ ਦਿੱਤੀ ਅਤੇ ਦੂਸਰੇ ਦਿਨ ਚਲਾਣਾ ਕਰ ਗਏ।

ਇਸ ਕੌਤਕ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੋਵੇਂ ਸਾਹਿਬਜ਼ਾਦੇ ਵੀ ਅਣਭਿੱਜ ਨਹੀਂ ਸਨ। ਉਹਨਾਂ ਨੂੰ ਵੀ ਭਰੋਸਾ ਸੀ ਕਿ ਉਹਨਾਂ ਦੀ ਅਰਜ਼ ਵੀ ਜ਼ਰੂਰ ਹੀ ਪ੍ਰਵਾਨ ਹੋ ਜਾਵੇਗੀ ਅਤੇ ਸਤਿਗੁਰੂ ਜੀ ਕੁਝ ਹੋਰ ਸਮਾਂ ਆਪਣੀ ਆਯੂ ਵਧਾ ਲੈਣਗੇ ਪਰ ਹੋਣੀ ਨੇ ਗੱਲ ਸਲਾਹਵਾਂ ਤਕ ਹੀ ਸੀਮਿਤ ਰੱਖੀ। ਸਤਿਗੁਰੂ ਜੀ ਨੂੰ ਅਰਜ਼ ਕਰਨ ਦਾ ਸਾਹਸ ਹੀ ਨਾ ਹੋਇਆ।

ਭਾਣਾ ਵਰਤ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 22 ਅਗਸਤ 1959 ਈ: ਨੂੰ ਰਾਤ ਦੇ ਪਿਛਲੇ ਪਹਿਰ 12 ਵਜ ਕੇ 30 ਮਿੰਟ ਤੇ ਦੇਹ ਦਾ ਓਹਲਾ ਕੀਤਾ।

ਮਹਾਂ ਨੂਰ, ਅਲੌਕਿਕ ਸ਼ਕਤੀਆਂ ਦੇ ਮਾਲਕ, ਸਾਖਿਆਤ ਅਕਾਲ ਪੁਰਖ, ਸਤਿਗੁਰੂ ਜੀ ਨੇ ਜਦੋਂ ਆਪਣਾ ਪੰਜ ਭੂਤਕ ਸਰੀਰ ਤਿਆਗਿਆ ਤਾਂ ਇਉਂ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਨਾ ਪੂਰਿਆ ਜਾਣ ਵਾਲਾ ਖ਼ਲਾਅ ਪੈਦਾ ਹੋ ਗਿਆ ਸੀ। ਇਸ ਦੇ ਨਾਲ ਹੀ ਮਨੁੱਖਤਾ ਦੇ ਇਤਿਹਾਸ ਦਾ ਇਕ ਮਹੱਤਵਪੂਰਨ ਅਧਿਆਇ ਸਮਾਪਤ ਹੋ ਗਿਆ ਸੀ।

ਪਰ ਇਹ ਯੁਗ ਦਾ ਅੰਤ ਨਹੀਂ ਸੀ ਕਿਉਂਕਿ ਸਾਰਾ ਕਲਜੁਗ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਭੋਗਣਾ ਸੀ।

22 ਅਗਸਤ ਦਾ, ਸਾਰਾ ਦਿਨ ਰੇਡੀਓ ਤੇ ਤਾਰਾਂ ਰਾਹੀਂ ਸਤਿਗੁਰੂ ਜੀ ਦੇ ਸ਼ਰਧਾਲੂਆਂ ਤਕ ਇਹ ਦੁਖਦ ਸੂਚਨਾ ਪਹੁੰਚਣ ਅਤੇ ਉਹਨਾਂ ਦੇ ਸ੍ਰੀ ਭੈਣੀ ਸਾਹਿਬ ਪਹੁੰਚਣ ਵਿਚ ਲੱਗਾ। ਸ਼ਾਮ ਨੂੰ ਵਿਜੋਗੀ ਅਵਸਥਾ ਵਿਚ ਸਿੱਖਾਂ ਨੇ ਹੰਝੂਆਂ ਭਰੇ ਨੇਤਰਾਂ ਨਾਲ ਆਪ ਦੇ ਅੰਤਮ ਸਸਕਾਰ ਦਾ ਸਮਾਂ ਵੇਖਿਆ।

ਗੁਰਗੱਦੀ ਨੂੰ ਕੌਣ ਸੁਸ਼ੋਭਿਤ ਕਰੇਗਾ ? ਇਸ ਬਾਰੇ ਜਨ-ਸਾਧਾਰਨ ਨੂੰ ਅਜੇ ਭਾਵੇਂ ਗਿਆਨ

ਨਹੀਂ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਕੁਝ ਸਮੇਂ ਤੋਂ ਸੰਕੇਤ ਨਾਲ ਸਮਝਾਉਣਾ ਸ਼ੁਰੂ ਕਰ , ਹੀ ਦਿੱਤਾ ਸੀ । ਜਿਵੇਂ ਕਿ :

8 ਮਈ 1959 ਈ: ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਤੋਂ ਦਿੱਲੀ, ਸ੍ਰੀ ਭੈਣੀ ਸਾਹਿਬ, ਮੰਡੀ ਆਦਿ ਥਾਵਾਂ ਉੱਤੇ ਸਾਧ ਸੰਗਤ ਨੂੰ ਦਰਸ਼ਨ ਦੇਣ ਅਤੇ ਜਪ ਪ੍ਰਯੋਗ ਦਾ ਮੇਲਾ ਕਰਨ ਜਾਣਾ ਸੀ । ਆਪ ਨੇ ਦਿਨੇ ਬਰੈਸ਼ਰ ਮਸ਼ੀਨ ਰਾਹੀਂ ਹੁੰਦਾ ਕੰਮ ਵੇਖਿਆ, ਦਰਿਆ ਘਘਰ ਕੰਢੇ ਬਣਾਈ ਜਾ ਰਹੀ ਨਾਲੀ ਦਾ ਅਵਲੋਕਨ ਕੀਤਾ, ਅਤੇ ਸਕੇਂਦਰੀ ਨਾਲੇ ਨੂੰ ਸਾਫ ਕਰਦੇ, ਸਿੱਖਾਂ ਨੂੰ ਦਰਸ਼ਨ ਦਿੱਤੇ । ਆਪ ਨੇ ਸਾਧਾਂ-ਸੇਵਕਾਂ ਨੂੰ ਸਪਸ਼ਟ ਕਹਿ ਦਿੱਤਾ ਕਿ ਉਹਨਾਂ ਨੇ ਅੱਗੋਂ ਲਈ ਵੱਡੇ ਸਾਹਿਬਜ਼ਾਦਿਆਂ ਦੀ ਆਗਿਆ ਦਾ ਪਾਲਣ ਕਰਨਾ ਹੈ । ਸ: ਪ੍ਰੀਤਮ ਸਿੰਘ ਕਵੀ ਜੀ ਸਤਿਗੁਰੂ ਜੀ ਦੇ ਹੁਕਮ ਬਾਰੇ ਲਿਖਦੇ ਹਨ, ''ਮੇਰਾ ਕੋਈ ਪਤਾ ਨਹੀਂ, ਕਦੋਂ ਆਵਾਂ ਜਾਂ ਕਦੋਂ ਨਾ ਆਵਾਂ । ਹੁਣ ਤੋਂ ਏਥੇ ਵੱਡੇ ਕਾਕੇ ਨੇ ਰਹਿਣਾ ਹੈ । ਜਿਸ ਦੀ ਉਸ ਨਾਲ ਬਣਦੀ ਹੈ, ਉਹ ਰਹੇ ਜਾਂ ਜਿਸ ਬਣਾ ਕੇ ਰੱਖਣੀ ਹੈ । ਜਿਸ ਉਸ ਦੇ ਆਖੇ ਨਹੀਂ ਲੱਗਣਾ ਬੇਸ਼ਕ ਬਿਸਤਰਾ ਗੋਲ ਕਰ ਲਏ । ਸਾਡੀ ਉਸ ਤੇ ਖੁਸ਼ੀ ਹੋਵੇਗੀ । ਹੁਣ ਸਾਰੇ ਅਖ਼ਤਿਆਰ ਵੱਡੇ ਕਾਕੇ ਪਾਸ ਹੀ ਹੋਣੇ ਹਨ ।''

ਇਸੇ ਹੁਕਮ ਦੀ ਪਰੋੜ੍ਹਤਾ ਹੀ ਵਹਿਮੀ ਜੀ ਨੇ ਜੱਸ-ਜੀਵਨ ਵਿਚ ਕੀਤੀ ਹੈ ਕਿ ਸਤਿਗੁਰੂ ਜੀ ਨੇ ਸਾਰੇ ਮੁਖਤਿਆਰਾਂ, ਸੇਵਾਦਾਰਾਂ ਨੂੰ ਉਹਨਾਂ ਦੀ ਗੱਲ ਧਿਆਨ ਨਾਲ ਸੁਣਨ ਲਈ ਕਿਹਾ ਅਤੇ ਫੁਰਮਾਇਆ ਕਿ ਜਿਸ ਨੇ ਵੀ ਵੱਡੇ ਬਾਬਾ ਜੀ ਦੇ ਬਚਨ ਨਹੀਂ ਮੰਨਣੇ ਉਹ ਘਰ ਨੂੰ ਚਲਾ ਜਾਵੇ ਤਾਕਿ ਉਹ ਗੁਰੂ ਘਰ ਦਾ ਹਰਜ ਵੀ ਨਾ ਕਰੇ ਅਤੇ ਘਰ ਜਾ ਕੇ ਆਪਣਾ ਕੰਮ ਵੀ ਸਵਾਰ ਸਕੇ ।

10 ਮਈ 1959 ਈ: ਨੂੰ ਬਾਬਾ ਬੀਰ ਸਿੰਘ ਜੀ ਦੇ ਬਰੀ ਹੋਣ ਦੀ ਖੁਸ਼ੀ ਵਿਚ ਦਿੱਲੀ ਦੀ ਸਾਧ ਸੰਗਤ ਨੇ ਮੇਲਾ ਕੀਤਾ । ਸੰਗਤ ਦੀ ਬੇਨਤੀ ਪ੍ਰਵਾਨ ਕਰਕੇ ਸੱਚੇ ਪਾਤਸ਼ਾਹ ਜੀ ਨੇ ਵੀ ਦਰਸ਼ਨ ਦਿਤੇ । ਦਿੱਲੀਓਂ ਪਿਛਾਂਹ ਮੁੜਦਿਆਂ ਸ: ਕੇਹਰ ਸਿੰਘ ਜੀ ਮਾਨ ਵੀ ਸੱਚੇ ਪਾਤਸ਼ਾਹ ਵਾਲੀ ਕਾਰ ਵਿਚ ਆਪ ਜੀ ਦੀ ਸਿਹਤ ਢਿੱਲੀ ਰਹਿਣ ਉਤੇ ਚਿੰਤਾ ਪ੍ਰਗਟ ਕੀਤੀ । ਵਹਿਮੀ ਜੀ ਲਿਖਦੇ ਹਨ,

''ਸਤਿਗੁਰੂ ਜੀ ਦਿੱਲੀ ਦਰਸ਼ਨ ਦਿੱਤੇ ਪਰ ਫਿਰ ਢਿੱਲੀ ਹੀ ਦੇਖ, ਕਾਰ ਵਿਚ ਆਉਂਦੇ ਸਮੇਂ, ਸਰਦਾਰ ਕੇਹਰ ਸਿੰਘ ਮਾਨ ਅਰਜ ਕੀਤੀ, ਆਪ ਦੀ ਦੇਹ ਵਲੋਂ ਚਿੰਤਾ ਹੁੰਦੀ ਹੈ । ਪੰਥ ਨੂੰ ਅਜੇ ਆਪ ਦੀ ਬੜੀ ਲੋੜ ਹੈ ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਮੈਨੂੰ ਕੋਈ ਚਿੰਤਾ ਨਹੀਂ ਕਿਉਂਕਿ ਵੱਡਾ ਕਾਕਾ ਪੰਥ ਦੀ ਸੰਭਾਲ ਜੋਗ ਸਮਰੱਥ ਹੈ ।''

ਉਥੋਂ ਆਪ ਸ੍ਰੀ ਭੈਣੀ ਸਾਹਿਬ ਆ ਗਏ । ਆਪ ਦਾ ਸਰੀਰ ਇਕ ਦਿਨ ਬੇਹਦ ਢਿੱਲਾ ਸੀ । ਸੱਚੇ ਪਾਤਸ਼ਾਹ ਬਾਬਾ ਬੀਰ ਸਿੰਘ ਜੀ ਨਾਲ ਢਾਸਨਾ ਲਾ ਕੇ ਮੰਜੇ ਉਤੇ ਬੈਠੇ ਹੋਏ ਸਨ । ਆਪ ਨੇ ਵੱਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਨੂੰ ਬੁਲਵਾਇਆ ਅਤੇ ਕੋਲ ਪਈ ਇਕ ਚੌਂਕੀ ਉਤੇ ਬਹਿਣ ਲਈ ਹੁਕਮ ਕੀਤਾ । ਉਹਨਾਂ ਨੇ ਸੀਸ ਝੁਕਾ ਕੇ ਆਪ ਜੀ ਦੀ ਆਗਿਆ ਦਾ ਪਾਲਣ ਕੀਤਾ । ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੰਤ ਤਰਨ ਸਿੰਘ ਵਹਿਮੀ ਜੀ ਦੇ ਸ਼ਬਦਾਂ ਵਿਚ ਫੁਰਮਾਇਆ :

''ਕਾਕਾ, ਤੁਸਾਂ ਪਾਠ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਅਰੰਭੇ, ਜ਼ਰੂਰ ਸਿਰੇ ਚਾੜ੍ਹਨੇ, ਭਾਵੇਂ ਕੋਠਿਆਂ ਦੀਆਂ ਕੜੀਆਂ ਵੀ ਵਿਕ ਜਾਣ । ਗਊ, ਮੱਝ, ਘੋੜੇ ਪੁੱਜਦੇ ਰੱਖਣੇ ਤੇ ਵੱਡਾ ਭਾਰਾ ਹੌਸਲਾ ਕਰਕੇ ਰਹਿਣਾ ਤੁਹਾਡੇ 'ਤੇ ਬੜੇ ਭਾਰ ਹਨ ।''

ਵਰਤਮਾਨ ਸਤਿਗੁਰੂ ਜੀ, ਆਪ ਜੀ ਦੇ ਇਹ ਬਚਨ ਸੁਣ ਕੇ ਆਪਣਾ ਆਪ ਨਾ ਸੰਭਾਲ ਸਕੇ। ਉਹ ਆਪਣੇ ਡੋਲਦੇ ਮਨ ਨੂੰ ਠੁਮ੍ਹਣਾ ਦੇਣ ਲਈ; ਕੁਝ ਪਾਸੇ ਹੋਣ ਲਈ; ਉਹਨਾਂ ਬਚਨਾਂ ਪਿੱਛੇ ਲੁਕੇ ਭਾਵਾਂ ਨੂੰ ਸਮਝਦੇ ਹੋਏ, ਸਿਰ ਝੁਕਾ ਕੇ ਚੁੱਪਚਾਪ ਬਾਹਰ ਆ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਜਾਣ ਗਏ ਕਿ ਉਹ ਭਾਵੁਕ ਹੋ ਕੇ ਬਾਹਰ ਚਲੇ ਗਏ ਹਨ। ਪਰ ਉਹ ਚਾਹੁੰਦੇ ਸਨ ਕਿ ਆਪ ਤਗੜੇ ਮਨ ਨਾਲ, ਕਿਸੇ ਰੋਗ ਸੋਗ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਹਾਲਾਤ ਦਾ ਸਾਹਮਣਾ ਕਰਨ। ਇਸ ਬਾਰੇ, ਆਪ ਨੇ, ਛੋਟਿਆਂ ਨੂੰ ਸੰਬੋਧਨ ਕਰਕੇ ਜੋ ਕਿਹਾ ਉਹ ਵਹਿਮੀ ਜੀ ਨੇ ਲਿਖਿਆ ਹੈ ਕਿ,

"ਸਤਿਗੁਰੂ ਜੀ ਨਿੱਕੇ ਬਾਬਾ ਜੀ ਨੂੰ ਕਿਹਾ, ਕਾਕੇ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਉਸ ਦੇ ਸਿਰ ਉਤੇ ਬੜੀਆਂ ਜ਼ਿੰਮੇਵਾਰੀਆਂ ਪੈਣੀਆਂ ਹਨ।"

ਬਾਬਾ ਬੀਰ ਸਿੰਘ ਜੀ ਵੀ ਸਮਝ ਗਏ ਕਿ ਸੱਚੇ ਪਾਤਸ਼ਾਹ ਜੀ ਪੰਥ ਦੀ ਵਾਗਡੋਰ ਕਿੰਨ੍ਹਾਂ ਸੁਯੋਗ, ਸਮਰੱਥ ਹੱਥਾਂ ਵਿਚ ਸੌਂਪਣ ਦਾ ਹੁਕਮ ਕਰ ਰਹੇ ਹਨ।

ਸਤਿਗੁਰੂ ਜੀ ਜਦੋਂ ਮੰਡੀ ਗਏ ਤਾਂ ਚਕਰਵਰਤੀ ਜੀ ਵੀ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੋ ਗਏ। ਉਹ ਆਪ ਜੀ ਤੋਂ ਆਗਿਆ ਲੈ ਕੇ, ਸਤਿਗੁਰੂ ਹਰੀ ਸਿੰਘ ਦੇ ਜੀਵਨ ਸੰਬੰਧੀ ਲਿਖੀ ਪੁਸਤਕ ਜੋਤਿ ਦਾ ਜਾਮਾ, ਸੁਣਾਉਂਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ਗੱਦੀ ਨਸ਼ੀਨੀ ਵਾਲਾ ਅਧਿਆਏ ਸੁਣ ਕੇ, ਚਕਰਵਰਤੀ ਜੀ ਦੇ ਦਿਲ ਦੀ ਜਾਣ ਕੇ, ਪ੍ਰਸ਼ਨ ਚਿੰਨ੍ਹ ਬਣੇ ਚਕਰਵਰਤੀ ਜੀ ਨੂੰ ਕੁਝ ਹੋਰ ਪੁਛਣ ਦੀ ਇਜਾਜ਼ਤ ਦਿਤੀ। ਉਹ ਵਾਰਤਾਲਾਪ ਉਹਨਾਂ ਨੇ ਇੰਜ ਕਲਮਬੰਦ ਕੀਤਾ ਹੈ:

"ਕੁਝ ਹੋਰ ਪੁਛਣਾ ਹੈ?"

"ਜੀ। ਡਰ ਲਗਦਾ ਹੈ। ਤੁਹਾਡੀ ਰਜ਼ਾ ਦੇ ਖ਼ਿਲਾਫ਼ ਕੋਈ ਗੱਲ ਪੁੱਛੀ ਨਹੀਂ ਜਾ ਸਕਦੀ। ਪਰ ਪੁਛਣਾ ਵੀ ਚਾਹੁੰਦਾ ਹਾਂ।" ਮੈਂ ਅਰਜ਼ ਕੀਤੀ।

"ਜੋ ਪੁਛਣਾ ਹੈ ਪੁਛੋ?" ਸੱਚੇ ਪਾਤਸ਼ਾਹ ਜੀ ਨੇ ਅਭੇਦਾਨ ਦਿੰਦਿਆਂ ਕਿਹਾ।

"ਮੇਰੀ ਅਰਦਾਸ ਹੈ ਕਿ ਆਪ ਹਜ਼ਾਰ ਸਾਲ ਸਾਨੂੰ ਦਰਸ਼ਨ ਦੇਂਦੇ ਰਹੋ ਤੇ ਇੱਕ-ਇੱਕ ਸਾਲ ਦੇ ਦਿਨ ਹਜ਼ਾਰ-ਹਜ਼ਾਰ ਹੀ ਹੋਣ ਪਰ..."

"ਅਸਾਂ ਗੱਲ ਸਮਝ ਲਈ ਹੈ। ਇਸ ਦਾ ਫੈਸਲਾ ਤੇ ਅਸੀਂ ਜੀਵਨ ਨਗਰ ਤੋਂ ਤੁਰਨ ਸਮੇਂ ਹੀ ਕਰ ਆਏ ਹਾਂ।" ਹਜ਼ੂਰ ਨੇ ਸਾਦਰ ਕੀਤਾ।

ਚਕਰਵਰਤੀ ਜੀ ਨੇ ਜਦੋਂ ਇਹ ਬਚਨ ਕੀਤੇ, ਉਸ ਸਮੇਂ ਸ: ਸਵਰਨ ਸਿੰਘ ਜੀ ਬੀ. ਏ. ਹਜ਼ਰੋ, ਸੰਤ ਕਰਮ ਸਿੰਘ ਜੀ ਬਾਲਮ ਆਦਿ ਵੀ ਸੱਚੇ ਪਾਤਸ਼ਾਹ ਜੀ ਦੇ ਕੋਲ ਬੈਠੇ ਸਨ।

ਦੇਹਧਾਰੀ ਗੁਰੂ ਦੇ ਉਪਾਸ਼ਕ ਲਈ ਚੌਥੇ ਸਤਿਗੁਰੂ ਰਾਮਦਾਸ ਜੀ ਦਾ ਇਹ ਵਾਕ ਕਿ:

"ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ,
ਜਿਨੀ ਗੁਰਮੁਖ ਨਾਮ ਧਿਆਇਆ॥"

ਅਟੱਲ ਸੱਚਾਈ ਹੈ ਅਤੇ,

"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।" ਦਾ ਗੁਰਬਾਣੀ ਦਾ ਵਾਕ ਵੀ ਸਦਾ ਸੱਚ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਸਕਾਰ ਵਾਲੇ ਦਿਨ ਸੰਗਤ ਦੇ ਮਨ ਵਿਚ ਪੈਦਾ ਹੋਈ ਉਤਸੁਕਤਾ ਨੂੰ, 15 ਅਸੂ 2013 ਦੇ ਸਤਿਜੁਗ ਦੇ ਸ਼ਰਧਾਂਜਲੀ ਅੰਕ ਦੇ ਇਹਨਾਂ ਸ਼ਬਦਾਂ ਨੇ ਦੂਰ ਕਰ ਦਿੱਤਾ :

"22 ਅਗਸਤ ਨੂੰ ਸੰਤ ਇੰਦਰ ਸਿੰਘ ਚਕਰਵਰਤੀ ਜੀ ਵਲੋਂ ਐਲਾਨ ਕਰ ਦਿੱਤਾ ਗਿਆ ਸੀ ਕਿ ਨਾਮਧਾਰੀ ਪੰਥ ਦੇ ਅਗਲੇ ਮੁਖੀ, ਵਾਰਸ, ਸ੍ਰੀ ਮਹਾਰਾਜ ਜਗਜੀਤ ਸਿੰਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਥਾਪੇ ਗਏ ਹਨ ।"

ਏਸੇ ਅੰਕ ਵਿਚ ਇਕ ਹੋਰ ਥਾਂ ਤੇ ਅੰਕਿਤ ਕੀਤਾ ਗਿਆ ਕਿ, "ਆਪ ਨੂੰ (ਮਹਾਰਾਜ ਬੀਰ ਸਿੰਘ ਜੀ ਨੂੰ) ਮੁਢ ਤੋਂ ਹੀ ਮਲੂਮ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ-ਅਵਸਾਨ ਪਿਛੋਂ ਪੰਥ ਦੀ ਸੰਭਾਲ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਜ਼ਿੰਮੇ ਲਗ ਜਾਣੀ ਹੈ — ਆਪ ਨੇ ਕਦੇ ਇਸ ਮਹਾਨ ਉਚਤਾ ਵੱਲ ਅੱਖ ਭਰ ਕੇ ਨਹੀਂ ਤੱਕਿਆ । ਸ੍ਰੀ ਸਤਿਗੁਰੂ ਜੀ ਦੀ ਰਜ਼ਾ ਨੂੰ ਸਿਰ ਮੱਥੇ ਤੇ ਖਿੜੇ ਦਿਲ ਮੰਨਣਾ ਆਪ ਦਾ ਮੁਢ ਤੋਂ ਸੁਭਾਓ ਬਣ ਗਿਆ ਸੀ ।"

23 ਅਗਸਤ 1959 ਈ: ਨੂੰ ਸਦਾ ਵਾਂਗ, ਸ੍ਰੀ ਭੈਣੀ ਸਾਹਿਬ ਵਿਖੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋਇਆ । ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤ ਵਿਚ ਦਰਸ਼ਨ ਦਿਤੇ । ਸਾਧ ਸੰਗਤ ਨੇ ਜੈਕਾਰਾ ਗਜਾ ਕੇ ਅਤੇ ਖੜੇ ਹੋ ਕੇ ਆਪ ਜੀ ਦਾ ਸਤਿਕਾਰ ਕੀਤਾ । ਮਹਾਰਾਜ ਬੀਰ ਸਿੰਘ ਜੀ ਨੇ ਆਪ ਜੀ ਲਈ ਆਸਣ ਵਿਛਾ ਕੇ, ਉਸ ਉਤੇ ਸੁਭਾਇਮਾਨ ਹੋਣ ਲਈ ਬੇਨਤੀ ਕੀਤੀ ।

ਗਰੀਬ-ਨਿਵਾਜ਼ ਜੀ ਦੇ, ਆਸਣ ਉਤੇ ਬਿਰਾਜਮਾਨ ਹੋਣ ਅਤੇ ਉਹਨਾਂ ਨੂੰ ਮੱਥਾ ਟੇਕਣ ਦੀ ਸ਼ੁਰੂਆਤ, ਚਕਰਵਰਤੀ ਜੀ ਨੇ ਇੰਜ ਲਿਖੀ ਹੈ :

"ਜਿਵੇਂ ਮੈਂ ਅਗੇ ਮਹਾਰਾਜ ਜੀ ਨੂੰ ਨਮਸਕਾਰ ਕਰਦਾ ਰਿਹਾ ਹਾਂ ਤਿਵੇਂ ਹੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਕਰਾਂਗਾ ।" ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਆਪਣੀ ਸਦਾ ਦੀ ਨਿਰਮਾਣਤਾ ਦਰਸਾਂਦਿਆਂ ਕਿਹਾ ।

"ਸਭ ਤੋਂ ਪਹਿਲਾਂ ਮੱਥਾ ਅਸੀਂ ਟੇਕਾਂਗੇ," ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਬੋਲੇ । ਤਦੋਂ ਨੂੰ ਸ੍ਰੀ ਬਾਬਾ ਬੀਰ ਸਿੰਘ ਜੀ ਮਹਾਰਾਜ ਨੇ ਆਸਣ ਵਿਛਾ ਕੇ, ਆਪਣੇ ਭਰਾਤਾ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਬੈਠਣ ਲਈ ਅਰਜ਼ ਕੀਤੀ ।

...ਸ੍ਰੀ ਬਾਬਾ ਬੀਰ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਪ ਜੀ ਨੂੰ ਨਮਸਕਾਰ ਕੀਤੀ ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਯੁਗ ਦੇ ਨਵੇਂ ਅਧਿਆਏ ਦਾ ਸ਼ੁਭਾਰੰਭ ਕੀਤਾ ।

10 ਸਤੰਬਰ 1959 ਈ: ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭੋਗ ਦੇ ਮੇਲੇ ਦਾ ਅੰਤਿਮ ਦਿਨ ਸੀ । ਉਸ ਮੇਲੇ ਵਿਚ 31 ਧਾਰਮਿਕ ਸੰਸਥਾਵਾਂ ਦੇ ਮੁਖੀ, 16 ਰਾਜਨੀਤਕ ਆਗੂ, 9 ਅਖਬਾਰਾਂ ਦੇ ਨੁਮਾਇੰਦੇ, 8 ਕੇਂਦਰੀ ਮੰਤਰੀ ਤਕ ਦੇ ਪੱਧਰ ਦੇ ਸਰਕਾਰੀ ਅਧਿਕਾਰੀ, ਹੋਰ ਵਿਸ਼ੇਸ਼ ਵਿਅਕਤੀ ਅਤੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਆਏ ।

ਮਹਾਰਾਜ ਬੀਰ ਸਿੰਘ ਜੀ ਦੇ ਲਿਖੇ ਅਨੁਸਾਰ, "ਸ੍ਰੀ ਸਤਿਗੁਰੂ ਜੀ ਦੇ ਸਦਾ ਨਿਕਟਵਰਤੀ ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ ਹੱਥੀਂ, ਨਾਮਧਾਰੀ ਸਾਧ ਸੰਗਤ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦਸਤਾਰ ਅਰਪਣ ਕੀਤੀ ਗਈ ।"

ਇਸ ਸਮੇਂ ਆਪਣੀ ਭਾਵਨਾ ਪ੍ਰਗਟ ਕਰਦਿਆਂ ਸ: ਸਵਰਨ ਸਿੰਘ, ਕੇਂਦਰੀ ਮੰਤਰੀ ਹੁਰਾਂ ਦੇ

ਸ਼ਬਦ ਸਨ, "ਮੈਨੂੰ ਆਸ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਵੀ ਦੇਸ਼ ਤੇ ਕੌਮ ਖ਼ਾਤਰ ਓਸੇ ਤਰ੍ਹਾਂ ਕੰਮ ਕਰਨਗੇ ਜਿਵੇਂ ਵੱਡੇ ਮਹਾਰਾਜ ਜੀ ਕੀਤਾ ਕਰਦੇ ਸਨ।"

ਗਿਆਨੀ ਜ਼ੈਲ ਸਿੰਘ ਜੀ ਦੇ ਸ਼ਰਧਾ ਭਰੇ ਬੋਲ ਸਨ : "ਅੱਜ ਮੈਂ ਮਹਾਰਾਜ ਜਗਜੀਤ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਿਆਂ ਅਰਜ਼ ਕਰਾਂਗਾ ਕਿ ਇਹ ਗੱਦੀ ਕੇਵਲ ਸਾਧੂ ਮਹਾਤਮਾ ਦੀ ਹੀ ਨਹੀਂ ਸਗੋਂ ਇਸ ਗੱਦੀ ਨੇ ਤਾਂ ਭਾਰਤ ਵਿਚੋਂ ਇਕ ਇਨਕਲਾਬ ਪੈਦਾ ਕੀਤਾ ਸੀ। ਇਸ ਗੱਦੀ ਦੀਆਂ ਕੂਕਾਂ ਨੇ ਹੀ ਤਾਂ ਇਨਕਲਾਬੀ ਲਹਿਰਾਂ ਉਠਾਈਆਂ ਸਨ। ਮਹਾਰਾਜ ਜਗਜੀਤ ਸਿੰਘ ਜੀ, ਤੁਹਾਡੀਆਂ ਜ਼ਿੰਮੇਵਾਰੀਆਂ ਵਧ ਗਈਆਂ ਹਨ। ਦੇਸ਼ ਉਤੇ ਉਠੇ ਖ਼ਤਰੇ ਲਈ, ਹਿੰਦ ਦੀ ਰਾਖੀ ਲਈ ਤੁਸਾਂ ਹੀ ਸਭ ਤੋਂ ਮੂਹਰੇ ਹੋਣਾ ਹੈ।"

ਮਹਾਰਾਜ ਕਿਰਪਾਲ ਸਿੰਘ ਜੀ ਰਾਧਾ ਸਵਾਮੀ, ਗੁੜ ਮੰਡੀ ਦਿੱਲੀ ਵਾਲਿਆਂ ਨੇ ਆਪਣੀ ਭਾਵਨਾ ਪ੍ਰਗਟ ਕਰਦਿਆਂ ਬਚਨ ਕੀਤੇ :

"ਨਾਮਧਾਰੀ ਬਣੋ — ਆਤਮਾ ਦੇ ਰੰਗ ਵਾਲੇ। ਉਹਨਾਂ ਵਿਚ ਸਿਮਰਨ ਦਾ ਮਹਾਨ ਬਲ ਸੀ। ਮੇਰੇ ਅੰਦਰ ਉਹਨਾਂ ਦੀ ਮਹਾਨ ਇੱਜ਼ਤ ਹੈ ਤੇ ਖ਼ੁਸ਼ੀ ਹੈ ਕਿ ਮਹਾਰਾਜ ਜੀ ਦੀ ਜ਼ਿੰਦਗੀ ਦੀ ਪ੍ਰੇਰਨਾ, ਮਹਾਰਾਜ ਜਗਜੀਤ ਸਿੰਘ ਜੀ ਨੂੰ ਵੀ ਮਿਲੇਗੀ।"

ਹੋਰ ਵੀ ਬਹੁਤ ਸਾਰੇ ਵਿਅਕਤੀਆਂ ਨੇ ਆਪਣੀ ਸ਼ਰਧਾ ਭਾਵਨਾ ਪ੍ਰਗਟ ਕੀਤੀ।

ਸਾਧ ਸੰਗਤ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਸ ਕਰਕੇ ਰਿਣੀ ਹੈ ਕਿ ਆਪ ਨੇ ਨਾਮਧਾਰੀ ਸਿੱਖਾਂ ਨੂੰ ਹਰ ਤਰ੍ਹਾਂ ਨਾਲ ਪ੍ਰਫੁੱਲਤ ਕੀਤਾ — ਨਾਮ ਬਾਣੀ, ਸੇਵਾ, ਸੁੱਚ, ਸੋਧ ਅਤੇ ਉੱਚੇ ਆਚਰਣ ਦੇ ਧਾਰਨੀ ਬਣਾਇਆ। ਉਥੇ ਇਸ ਕਰਕੇ ਵਿਸ਼ੇਸ਼ ਰਿਣੀ ਹੈ ਕਿ ਨਾਮਧਾਰੀ ਪੰਥ ਦੀ ਅਗਵਾਈ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੈਸੀ ਪ੍ਰਤਿਭਾਵਾਨ ਹਸਤੀ ਹੱਥ ਸੌਂਪ ਗਏ ਜੋ ਪ੍ਰਾਣੀ ਮਾਤਰ ਦੀ ਸੇਵਾ ਕਰਦੇ ਥੱਕਦੇ ਹੀ ਨਹੀਂ। ਦਿਨ ਰਾਤ ਇਕਸੁਰਤਾ ਨਾਲ ਆਪਣੇ ਧਰਮ ਨੂੰ ਨਿਭਾ ਰਹੇ ਹਨ। ਸਮੂਹ ਨਾਮਧਾਰੀ ਸੰਗਤ ਇਹ ਅਰਦਾਸਾਂ ਕਰਦੀ ਹੈ ਕਿ ਆਪ ਸਦਾ ਸਾਡੇ ਸਿਰਤਾਜ ਬਣੇ ਰਹਿਣ। ਓਸੇ ਮਹਾਂ ਨੂਰ ਦੀ ਇਹ ਜੋਤਿ ਸਦਾ ਜੱਗ ਨੂੰ ਰੁਸ਼ਨਾਉਂਦੀ ਰਹੇ।

---

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪੰਥ ਦੀ ਸਮਾਜ ਵਿਵਸਥਾ, ਕਲਾ ਕੌਸ਼ਲ, ਪੰਥਕ ਬੇਹਤਰੀ ਦੇ ਚਾਹਵਾਨਾਂ ਨੂੰ ਸਦਾ ਆਦੇਸ਼ ਦਿਆ ਕਰਦੇ ਸਨ ਕਿ "ਪੰਥਕ ਉੱਨਤੀ ਦੀ ਰੀਝ ਪਗਡੰਡੀ ਤੇ ਤੁਰਨ ਵਾਲੇ ਹਰ ਇਕ ਲਈ ਇਹ ਬਹੁਤ, ਬਹੁਤ ਹੀ ਜ਼ਰੂਰੀ ਹੈ ਕਿ ਉਹ ਕਿੱਡਾ ਜ਼ਰੂਰੀ ਕੰਮ ਵੀ ਕਿਉਂ ਨਾ ਕਰਦਾ ਹੋਵੇ, ਭਜਨ ਬਾਣੀ ਨਾਮ ਸਿਮਰਨ ਆਦਿ ਨਾਮਧਾਰੀ ਬੁਨਿਆਦੀ ਅਸੂਲ ਤੋਂ ਗਾਫਲ ਹੈ ਤਾਂ ਉਹ ਸਾਡੇ ਪਿਆਰ ਦਾ ਸਾਂਝੀਵਾਲ ਨਹੀਂ। ਅਸੀਂ ਆਪਣੇ ਪੰਥ ਦੇ ਹਰ ਇਕ ਨਾਮਧਾਰੀ ਤੋਂ ਇਹ ਆਸ ਰੱਖਦੇ ਹਾਂ ਕਿ ਉਹ ਦੇਸ਼ ਭਗਤ, ਅਹਿੰਸਕ ਤੇ ਸੱਚਾ ਹੋਵੇ।"

ਸਤਿਗੁਰੂ ਜੀ ਫ਼ਰਮਾਇਆ ਕਰਦੇ ਸਨ ਕਿ : "ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ, ਜਿਸ ਦੇ ਕਾਮੇ ਕੇਵਲ ਸਰਮਾਏ ਦੇ ਉਪਾਸਕ, ਪੰਥਕ ਮਰਯਾਦਾ ਦੇ ਅਸੂਲਾਂ ਤੋਂ ਬੇਪਰਵਾਹ ਹੋਣ ਅਤੇ ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਯਾਦਾ ਵਿਚ ਉੱਕਾ ਹੀ ਕੋਈ ਦਿਲਚਸਪੀ ਨਾ ਹੋਵੇ। ਸਾਡੀ ਇਹ ਅਸਲੋਂ ਹੀ ਰੀਝ ਨਹੀਂ ਕਿ ਸਾਡੇ ਅਜ਼ੀਜ਼ ਆਮ ਦੁਨੀਆਂਦਾਰ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਬਣ ਕੇ ਹੀ ਰਹਿ ਜਾਣ ਅਤੇ ਆਪਣੇ ਉਸ ਮਹਾਨ ਟੀਚੇ ਤੇ ਪੁਜ ਹੀ ਨਾ ਸਕਣ, ਜਿਸ ਦੀ ਕਾਇਮੀ ਕ਼ਾਰਤ ਰੱਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ ਅਤੇ ਜੋ ਸਦਾ ਭੁਲੀ ਭਟਕੀ ਅੰਨ੍ਹੇਰ ਘੁਪ ਘੋਰ ਵਿਚ ਠੇਡੇ ਖਾ ਰਹੀ ਦੁਨੀਆਂ ਨੂੰ ਪਥ ਪ੍ਰਦਰਸ਼ਕ ਦਾ ਕੰਮ ਦੇਂਦੀ ਹੈ। ਅਸੀਂ ਅਜਿਹੇ ਕਿਸੇ ਵੀ ਕੰਮ ਨੂੰ ਪਸੰਦ ਨਹੀਂ ਕਰਦੇ, ਉਹ ਦੀਨੀ ਹੋਵੇ ਜਾਂ ਦੁਨਿਆਵੀ, ਰਾਜਨੀਤਕ ਹੋਵੇ ਜਾਂ ਸਮਾਜਕ, ਜਿਸ ਵਿਚ ਸੱਚਾਈ, ਅਹਿੰਸਾ ਤੇ ਧਰਮ ਲਈ ਕੋਈ ਵੀ ਸਥਾਨ ਨਹੀਂ। ਕੋਰੀ ਰਾਜਨੀਤੀ, ਸਕਖਣੀ ਸਰਮਾਏਦਾਰੀ ਲਈ ਸਾਡੀ ਕੋਈ ਵੀ ਦਿਲਚਸਪੀ ਨਹੀਂ ਜੇ ਉਹ ਧਰਮ ਵਿਮੁਖ ਹੈ, ਜੇ ਉਹ ਸਦਾਕਤ ਤੋਂ ਦੁਰੇਡੇ ਹੈ। ਜਿਸ ਦੀ ਰੋਜ਼ਾਨਾ ਜ਼ਿੰਦਗੀ ਦੇ ਕਾਰਯਕ੍ਰਮ ਵਿਚ ਨਾਮ ਸਿਮਰਨ ਅਭਿਆਸ ਲਈ ਕੋਈ ਵਕਤ ਨਹੀਂ ਤਦ ਉਸ ਦੇ ਸਭੇ ਕੰਮ ਉਨ੍ਹਾਂ ਓਮੀਆਂ ਵਾਂਗ ਹੀ ਬੇਫ਼ਜ਼ੂਲ ਹਨ, ਜਿਨ੍ਹਾਂ ਨੂੰ ਅਧਿਆਤਮਕ ਰੂਹਾਨੀਅਤ ਦਾ ਕੋਈ ਵੀ ਅਹਿਸਾਸ ਨਹੀਂ।"

*ਇੰਦਰ ਸਿੰਘ 'ਚਕ੍ਰਵਰਤੀ'*

